ੴ

# ਉਦਾਸੀ ਸਿਖਾਂ ਦੀ ਵਿਥਿਆ

ਪ੍ਰਕਾਸ਼ਕ
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,
ਸ੍ਰੀ ਅੰਮ੍ਰਿਤਸਰ ਜੀ।

ਮੋਲ ਪੰਜ ਰੁਪੈ

ੴ ਸਤਿਗੁਰਪ੍ਰਸਾਦਿ ॥

# ਉਦਾਸੀ ਸਿੱਖਾਂ ਦੀ ਵਿਥਿਆ



## ਪਹਿਲੇ ਦੋ ਦਰਸ਼ਨ

ਯਾਨੀ

ਸਤਿਗੁਰਾਂ ਦੇ ਸਮੇਂ ਦੀ ਅਵਸਥਾ

ਲਿਖਾਰੀ

ਰਣਧੀਰ ਸਿੰਘ, ਇਤਿਹਾਸ-ਖੋਜੀ

ਪ੍ਰਕਾਸ਼ਕ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,

ਸ੍ਰੀ ਅੰਮ੍ਰਿਤਸਰ ਜੀ

ਪਹਿਲੀ ਛਾਪ-ਸੰਬਤ ੧੮੮੧ ਸਾਕਾ=੨੦੧੬ ਬਿੱਕ੍ਰਮੀ

# ਲੇਖ ਸੂਚੀ


| | |
|---|---|
| ੧–ਆਰੰਭਕ ਸ਼ਬਦ | ੳ–ਮ |
| ੨–ਲੇਖਾਰੰਭ | ੧–੪ |
| ੩–ਪਹਿਲਾ ਦਰਸ਼ਨ | ੫–੧੮ |
| (੧) ਉਦਾਸੀ ਭੇਖ ਦਾ ਬਾਨੀ— | ੫ |
| (੨) ਭੇਖ ਧਾਰਨ ਦਾ ਕਾਰਨ— | ੯ |
| (੩) ਭੇਖ ਤੇ ਰੀਤਿ ਭੀ ਇੱਕ ਨਹੀਂ ਸੀ— | ੧੦ |
| (੪) ਸਤਿਗੁਰ ਨਾਨਕ ਦਾ 'ਗੁਰਮਤ'— | ੧੨ |
| (੫) ਸਫਲ ਯਾਤਰਾ ਤੇ ਭੇਖ–ਤਿਆਗ— | ੧੬ |
| (੬) 'ਜਾਂ ਸੁਧੋਸੁ, ਤਾਂ ਲਹਿਣਾ ਟਿੱਕਿਓਨੁ— | ੧੭ |
| ੪–ਦੂਜਾ ਦਰਸ਼ਨ | ੧੯–੫੧੨ |
| (੧) ਦੋ ਭਾਂਤਿ ਦੇ ਸਿੱਖ— | ੧੯ |
| (੨) ਨਉਂਨਿਧਿ–'ਨਾਮ' ਤੇ 'ਗਰੀਬੀ'— | ੨੨ |
| (੩) ਉਦਾਸੀ ਸੰਪ੍ਰਦਾਇ— | ੩੪ |
| (੪) 'ਉਦਾਸੀ ਭੇਖ' ਅਮਾਨਤ ਰੱਖਿਆ— | ੪੧ |
| (੫) 'ਉਦਾਸੀ ਭੇਖ' ਦਾ ਪੁਨਰ ਪਰਵਿਰਤਕ— | ੪੯ |
| (੬) ਬਾਬਾ ਸਿਰੀ ਚੰਦ ਜੀ ਭੀ 'ਸਿੱਖ' ਹੀ ਸਨ— | ੫੬ |
| (੭) ਸਿਰੀ ਚੰਦੀਏ 'ਉਦਾਸੀ-ਸਿੱਖ— | ੬੦ |
| (੮) 'ਗੁਰੂ ਨਾਨਕ–ਪੰਥ' ਤੇ 'ਉਦਾਸ'— | ੬੫ |
| (੯) 'ਉਦਾਸੀ ਸੰਪ੍ਰਦਾਇ' ਦੁਬਾਰੇ ਚੱਲੀ ਕਿਵੇਂ ?— | ੭੨ |
| (੧੦) ਦਸ ਨਾਮ ਉਦਾਸੀ— | ੭੭ |


ਚਾਰ ਧੂਏਂ:–


| | |
|---|---|
| ੳ–ਪਹਿਲਾ ਧੂਆਂ—ਭਾਈ ਅਲਮਸਤ ਜੀ— | ੭੯–੧੩੨ |
| ਅ–ਦੂਜਾ ਧੂਆਂ—ਭਾਈ ਬਾਲੂ 'ਹੱਸਣਾ' ਜੀ— | ੧੩੩–੧੭੬ |
| ੲ–ਤੀਜਾ ਧੂਆਂ—ਭਾਈ ਗੋਂਇੰਦ ਸਾਹਿਬ— | ੧੭੭–੧੮੦ |
| ਸ–ਚੌਥਾ ਧੂਆਂ—ਭਾਈ ਫੂਲ ਸਾਹਿਬ— | ੧੮੧–੧੮੪ |

ਛੇਅ ਬਖ਼ਸ਼ਾਂ


(੧)–ਪਹਿਲੀ ਬਖ਼ਸ਼—ਭਾਈ ਭਗਤ ਭਗਵਾਨ ਜੀ— ੧੮੫

(੨)–ਦੂਜੀ ਬਖ਼ਸ਼—ਭਾਈ ਸੁਥਰੇ ਸ਼ਾਹ ਜੀ— ੨੧੭

(੩)–ਤੀਜੀ ਬਖਸ਼—ਭਾਈ ਸੰਗਤਿ ਸਾਹਿਬ— ੨੫੨

(੪)–ਚੌਥੀ ਬਖ਼ਸ਼—ਭਾਈ ਮੀਹਾਂ ਸਾਹਿਬ— ੪੧੯

(੫)–ਪੰਜਵੀਂ ਬਖ਼ਸ਼—ਭਾਈ ਬਖ਼ਤ ਮੱਲ ਜੀ— ੪੭੯

(੬)–ਛੇਵੀਂ ਬਖ਼ਸ਼—ਭਾਈ ਜੀਤ ਮੱਲ ਜੀ— ੪੮੬


ਹੋਰ ਬਖ਼ਸ਼ਾਂ


(੧) ਰਾਮਦਾਸ ਕੇ ੪੮੮

(੨) ਸੋਢੀ ਦੱਖਣੀ ਰਾਇ ਕੇ ੪੯੧

(੩) ਸਾਧੂ ਨੰਦ ਲਾਲ ਜੀ ਕੇ ੪੯੪

(੪) ਦਿਵਾਨੇ ਸਾਧ ੪੯੪

(੫) ਗੰਗਾ ਦਾਸੀਏ ੫੦੪

(੬) ਰਾਮ ਰਈਏ ੫੦੭

੫–ਅੰਤਿਕਾਵਾਂ ੫੧੩–੬੦੪

(੧)–ਉਦਾਸੀ ਸਿੱਖਾਂ ਦੀ ਨਾਮਾਵਲੀ— ੫੧੩

(੨)–ਧਰਮਸਾਲਾਂ ਆਦਿ ਦੀ ਸੂਚੀ— ੫੭੩

੬–ਰੀਵਿਊ (ਅਲੋਚਨਾ) ੬੦੫

੭–ਸ਼ੁੱਧੀ ਪੱਤ੍ਰ ੬੦੭




# ਆਰੰਭਕ ਸ਼ਬਦ

ਸਰਦਾਰ ਰਣਧੀਰ ਸਿੰਘ ਲਿਖਿਤ ਉਦਾਸੀਆਂ ਸੰਬੰਧੀ ਇਸ ਪੁਸਤਕ ਦੇ ਆਰੰਭ ਵਿੱਚ ਇਹ ਕੁੱਝ ਸ਼ਬਦ ਲਿਖਦੇ ਹੋਏ, ਮੈਨੂੰ ਇੱਕ ਖਾਸ ਖੁਸ਼ੀ ਹੋ ਰਹੀ ਹੈ, ਕੇਵਲ ਇਸ ਕਰਕੇ ਹੀ ਨਹੀਂ ਕਿ ਸਿਖ ਇਤਿਹਾਸ ਨਾਲ ਪਰੇਮ ਹੋਣ ਕਰਕੇ, ਮੈਨੂੰ ਇਸ ਪੁਸਤਕ ਦੇ ਮਜ਼ਮੂਨ ਨਾਲ ਜ਼ਰਾ ਨੇੜੇ ਦਾ ਲਗਾਓ ਹੈ ਅਤੇ ਕਈ ਵਰ੍ਹਿਆਂ ਤੋਂ ਮੈਨੂੰ ਉਦਾਸੀਆਂ, ਨਿਰਮਲਿਆਂ, ਨਿਹੰਗਾਂ, ਨਿਰੰ-ਕਾਰੀਆਂ, ਨਾਮਧਾਰੀਆਂ ਆਦਿ ਦੇ ਇਤਿਹਾਸ ਲਿਖੇ ਵੇਖਣ ਦੀ ਇੱਛਾ ਸੀ। ਬਲਕਿ ਇਸ ਕਰਕੇ ਭੀ ਕਿ ਰਣਧੀਰ ਸਿੰਘ ਜੀ ਨੇ ਇਸ ਪੁਸਤਕ ਨੂੰ ਬੜੀ ਸਫਲਤਾ ਨਾਲ ਨਿਬਾਹਿਆ ਹੈ। ਜੋ ਮਿਹਨਤ ਇਨ੍ਹਾਂ ਨੇ ਇਸ ਦੀ ਤਿਆਰੀ, ਮਸਾਲਾ ਜਮ੍ਹਾਂ ਕਰਨ, ਛਾਨਣ-ਪੁਣਨ ਵਿੱਚ ਅਤੇ ਲਿਖਾਈ ਵਿੱਚ ਕੀਤੀ ਜਾਪਦੀ ਹੈ, ਉਸ ਦਾ ਠੀਕ ਅੰਦਾਜ਼ਾ ਕੇਵਲ ਉਹ ਹੀ ਲਾ ਸਕਦੇ ਹਨ, ਜਿਨ੍ਹਾਂ ਨੇ ਕਦੀ ਆਪ ਇਸ ਪਰਕਾਰ ਦੀ ਖੋਜ-ਪੜਤਾਲ ਕੀਤੀ ਹੈ। ਇਸ ਦੀ ਲਿਖਾਈ ਲਈ ਪਰੇਰਨਾ ਅਤੇ ਆਗਿਆ ਲਈ ਪਟਿਆਲਾ ਯੂਨੀਅਨ ਦੇ ਧਰਮ-ਅਰਥ (ਇੰਟੇਰਿਮ ਗੁਰਦੁਆਰਾ) ਬੋਰਡ ਅਤੇ ਸ਼੍ਰੋਮਣੀ ਗੁਰਦੁਆਰਾ ਪਰਬੰਧਕ ਕਮੇਟੀ ਅੰਮ੍ਰਿਤਸਰ ਦਾ ਉੱਦਮ ਅਤਿ ਸ਼ਲਾਘਾ-ਯੋਗ ਹੈ।

ਸਿੱਖ ਪੰਥ ਦੀ ਜੋ ਸੇਵਾ ਉਦਾਸੀ ਸੰਤਾਂ ਨੇ ਕੀਤੀ ਹੈ; ਉਹ ਪੂਰੀ ਤਰ੍ਹਾਂ ਕਹੀ ਨਹੀਂ ਜਾ ਸਕਦੀ। ਗੁਰੂ ਸਾਹਿਬਾਨ ਦੇ ਸਮੇਂ ਵਿੱਚ ਤਾਂ ਉਨ੍ਹਾਂ ਨੇ ਦੇਸ ਦੇ ਹਰ ਹਿੱਸੇ ਵਿੱਚ ਥਾਂ ਥਾਂ ਧਰਮਸਾਲਾਂ ਅਸਥਾਪਨ ਕੀਤੀਆਂ ਹੀ ਸਨ, ਪਰ ਬੱਾਦ ਦੇ—ਅਠਾਰਵੀਂ ਸਦੀ ਦੇ—ਬਿਖੜੇ ਸਮੇਂ ਵਿੱਚ ਉਨ੍ਹਾਂ ਦੀਆਂ ਘਾਲਾਂ ਅਦੁਤੀ ਅਤੇ ਧੰਨਤਾ ਜੋਗ ਹਨ। ਇਹ ਉਹ ਦਿਨ ਸਨ ਜਦੋਂ ਮੁਗਲ ਰਾਜ ਨੇ ਸਿੱਖਾਂ ਦਾ ਖੁਰਾ-ਖੋਜ ਮਿਟਾ ਦੇਣ ਦੀ ਧਾਰੀ ਹੋਈ ਸੀ। ਪਹਿਲਾਂ ਬਹਾਦੁਰ ਸ਼ਾਹ ਬਾਦਸ਼ਾਹ ਨੇ ਬੰਦਾ ਸਿੰਘ ਬਹਾਦੁਰ ਦੇ ਵਿਰੁੱਧ ਫੌਜੀ ਚੜ੍ਹਾਈ ਵੇਲੇ, ੧੦ ਦਸੰਬਰ ਸੰਨ ੧੭੧੦ ਈਸਵੀ(੨੯ ਸ਼ੱਵਾਲ ਸਨ ੪ ਬਹਾਦੁਰ-ਸ਼ਾਹੀ) ਨੂੰ ਹੁਕਮ ਜਾਰੀ ਕੀਤੇ ਕਿ ਜਿੱਥੇ ਕਿਧਰੇ ਭੀ ਗੁਰੂ ਨਾਨਕ ਦੇ ਨਾਮ-ਲੇਵਾ (ਸਿੱਖ) ਮਿਲ ਜਾਣ; ਕਤਲ ਕਰ ਦਿੱਤੇ ਜਾਣ (ਨਾਨਕ-ਪ੍ਰਸਤਾਨ ਰਾ ਹਰ ਜਾ ਕਿ ਬ-ਯਾਬੰਦ, ਬ-ਕਤਲ ਰਸਾਨੰਦ) ਅਤੇ ਦੂਈ ਵਾਰੀ ਫੇਰ ਸਿੰਘਾਂ ਦੀ

ਕਤਲਾਮ ਦਾ ਹੁਕਮ ਸੰਨ ੧੭੧੬ ਵਿੱਚ ਬਾਦਸ਼ਾਹ ਫ਼ੱਰੁਖ਼-ਸੀਅਰ ਨੇ ਹੋਰ ਸਖਤੀ ਨਾਲ ਦੁਹਰਾ ਦਿੱਤਾ (ਹਰ ਜਾ ਕਿ ਈਂ ਫ਼ਿਰਕਾ ਰਾ ਯਾਬੰਦ,ਬੇ-ਤਅੱਮਲ ਬਿ-ਕੁਸ਼ੰਦ)। ਇਨ੍ਹਾਂ ਹੁਕਮਾਂ ਦਾ ਨਤੀਜਾ ਇਹ ਹੋਇਆ,ਕਿ ਲਾਹੌਰ ਦੇ ਹਾਕਮਾਂ ਅਬਦੁ-ਸਮਦ ਖਾਨ, ਉਸ ਦੇ ਪੁੱਤਰ ਜ਼ਕਰੀਆ ਖਾਨ ਅਤੇ ਪੋਤਰੇ ਯਾਹੀਆ ਖਾਨ (ਸੰਨ ੧੭੧੫-੪੭ ਈ:) ਅਤੇ ਮੀਰ ਮੰਨੂ (ਸੰਨ ੧੭੪੮-੫੨ ਈ:) ਦੇ ਵੇਲੇ ਕਈ ਵਾਰੀ ਇਨ੍ਹਾਂ ਹੁਕਮਾਂ ਦੀ ਬੜੀ ਸਖਤੀ ਨਾਲ ਪਾਲਣਾ ਹੋਈ। ਗਸ਼ਤੀ ਫ਼ੌਜਾਂ ਨੇ ਸਿੰਘਾਂ ਦੀ ਤਲਾਸ਼ ਵਿੱਚ ਦੇਸ ਛਾਣ ਮਾਰਿਆ ਅਤੇ ਹਜ਼ਾਰਾਂ ਦੀ ਗਿਣਤੀ ਵਿਚ ਸਿੰਘ, ਸਿੰਘਣੀਆਂ ਅਤੇ ਬੱਚੇ ਫੜੇ ਗਏ ਅਤੇ ਲਾਹੌਰ ਦਿੱਲੀ ਦਰਵਾਜ਼ਿਓਂ ਬਾਹਰ ਬਾਜ਼ਾਰ ਨਖ਼ਾਸ (ਘੋੜ ਮੰਡੀ) ਵਿੱਚ ਤਰ੍ਹਾਂ ਤਰ੍ਹਾਂ ਦੇ ਤਸੀਹੇ ਦੇ ਕੇ ਕਤਲ ਕਰ ਦਿੱਤੇ ਗਏ। ਇਸ ਵੇਲੇ ਇੱਕ ਐਸਾ ਸਮਾਂ ਭੀ ਆ ਗਿਆ, ਜਦ ਸਿੰਘਾਂ ਵਾਸਤੇ ਸ਼ਹਿਰਾਂ ਅਤੇ ਪਿੰਡਾਂ ਵਿਚ ਵਸਣਾ ਔਖਾ ਹੋ ਗਿਆ; ਅਤੇ ਉਹ ਡੰਗ ਟਪਾਉਣ ਲਈ ਝੱਲਾਂ, ਪਹਾੜਾਂ ਅਤੇ ਰੇਤ-ਥਲਿਆਂ ਵਲ ਨੂੰ ਨਿਕਲ ਜਾਣ ਲਈ ਮਜਬੂਰ ਹੋ ਗਏ। ਹੁਣ ਜਦ ਧਾਰਮਕ ਅਸਥਾਨਾਂ, ਗੁਰਦੁਆਰਿਆਂ ਅਤੇ ਧਰਮਸਾਲਾਂ ਦੀ ਸਾਰ ਲੈਣ ਵਾਲਾ ਦੇਸ ਵਿਚ ਹੋਰ ਕੋਈ ਨਾ ਰਿਹਾ ਤਾਂ ਉਦਾਸੀ ਸੰਤਾਂ ਨੇ ਇਨ੍ਹਾਂ ਦੀ ਦੇਖ-ਭਾਲ ਅਤੇ ਸੇਵਾ ਪੂਰੀ ਤਰ੍ਹਾਂ ਆਪਣੇ ਹੱਥਾਂ ਵਿਚ ਲੈ ਲਈ; ਅਤੇ ਤਰ੍ਹਾਂ ਤਰ੍ਹਾਂ ਦੇ ਦੁਖੜੇ ਸਹਾਰ ਕੇ; ਸਿਖ ਰਹੁ-ਰੀਤ ਨੂੰ ਕਾਇਮ ਰੱਖਿਆ; ਅਤੇ ਸਿੱਖੀ ਦਾ ਪਰਚਾਰ ਕੀਤਾ। ਇਸ ਵੇਲੇ ਦਾ ਇਨ੍ਹਾਂ ਮਹਾਤਮਾਵਾਂ ਦਾ ਦੇਣਾ ਕੌਣ ਦੇ ਸਕਦਾ ਹੈ ?

ਪੰਜਾਬ ਤੋਂ ਬਾਹਰ ਹਿੰਦੁਸਤਾਨ ਦੇ ਦੂਸਰੇ ਦੂਰ-ਦੁਰਾਡੇ ਹਿੱਸਿਆਂ ਵਿੱਚ ਜਿੱਥੇ ਕਿਧਰੇ ਭੀ ਕੋਈ ਗੁਰੂ ਅਸਥਾਨ ਸੀ ਓਥੇ ਹੀ ਉਦਾਸੀ ਸੰਤ ਪੁੱਜੇ ਅਤੇ ਇਹਨਾਂ ਅਸਥਾਨਾਂ ਦੀ ਮਹਾਨਤਾ ਨੂੰ ਕਾਇਮ ਰੱਖਿਆ; ਅਤੇ ਹੋਰ ਧਰਮਾਂ ਉਘੇ ਉਘੇ ਕੇਂਦਰੀਂ ਪੁਜ ਕੇ ਗੁਰੂ ਨਾਨਕ ਦੀ ਧਜਾ ਜਾ ਗੱਡੀ; ਅਤੇ ਸਿੱਖੀ ਦਾ ਪਰਚਾਰ ਕੀਤਾ। ਇਹ ਇਨ੍ਹਾਂ ਦੀ ਪਰਚਾਰ ਸੇਵਾ ਦਾ ਹੀ ਸਿੱਟਾ ਸੀ ਕਿ ਸਾਰੇ ਉਤਰੀ ਹਿੰਦੁਸਤਾਨ ਵਿਚ ਥਾਂ ਥਾਂ ਨਾਨਕ ਪੰਥੀ ਸੰਗਤਾਂ ਕਾਇਮ ਹੋ ਗਈਆਂ। ਸਨ ਅਤੇ ਚੜ੍ਹਦੇ ਵਲ ਧੁਰ ਆਸਾਮ ਤੋਂ ਲੈ ਕੇ ਦੱਖਣ ਵਿਚ ਧੁਰ ਰਾਸ-ਕੁਮਾਰੀ ਤਕ ਸਿੱਖੀ ਦਾ ਬੀਜ ਬੀਜਿਆ ਗਿਆ। ਬਦਲੇ ਹੋਏ ਜ਼ਮਾਨੇ ਵਿਚ ਸਿੱਖ ਪੰਥ ਦੀ ਅਣਗਹਿਲੀ ਦੇ ਕਾਰਨ, ਉਦਾਸੀ ਸੰਤਾਂ ਦੀ ਉਪਰਾਮਤਾ ਕਰ ਕੇ, ਇਹ ਫੁਲਵਾੜੀ ਹੁਣ ਬਹੁਤ ਕੁਝ ਸੁੱਕ ਗਈ ਤੇ ਸੁਕਦੀ ਜਾ ਰਹੀ ਹੈ।

ਇਹ ਭੀ ਠੀਕ ਹੈ ਕਿ ਸਮੇਂ ਦੇ ਗੇੜ ਨਾਲ ਬਦਲ ਗਏ ਹਾਲਾਤ ਵਿਚ, ਕੁੱਝ ਉਦਾਸੀ ਸੰਤ ਭੀ ਗੁਰਦੁਆਰਿਆਂ ਦੀ ਸੇਵਾ ਅਤੇ ਸਿੱਖੀ ਪਰਚਾਰ ਦੇ ਉੱਚ ਭਾਵ ਉੱਤੇ ਟਿਕੇ ਨਾ ਰਹਿ ਸਕੇ। ਪਰ ਇਹ ਕੋਈ ਅਨਹੋਣੀ ਗਲ ਨਹੀਂ ਸੀ। ਅਜੇ 'ਗੁਰਦੁਆਰਾ ਸੁਧਾਰ ਲਹਿਰ' ਨੂੰ ਆਰੰਭ ਹੋਇਆਂ ਪੈਂਤੀ ਚਾਲੀ ਸਾਲ ਭੀ ਨਹੀਂ ਹੋਏ ਕਿ ਗੁਰਦੁਆਰਿਆਂ ਦੇ ਧਾਨ ਦਾ ਲਾਲਚ ਅਤੇ ਇਨ੍ਹਾਂ ਰਾਹੀਂ ਪਰਾਪਤ ਹੋਈ ਤਾਕਤ ਅਤੇ ਪ੍ਰਭਤਾ ਦੀ ਮਦ ਨੇ ਬੜੇ ਬੜੇ ਸੁੱਧ ਬੁੱਧ ਵਾਲੇ ਮੂਹੈਲਾਂ ਦੀ ਮਤ ਉਤੇ ਪਰਦਾ ਪਾ ਦਿੱਤਾ ਹੈ। ਅਤੇ ਉਨ੍ਹਾਂ ਦੀ ਇਕ ਦੂਸਰੇ ਦੇ ਵਿਰੁਧ ਖਿੱਚੋਤਾਣ ਅਤੇ ਭਰਾ-ਮਾਰੂ ਨੀਤੀ ਨੇ ਕੌਮ ਨੂੰ ਲੀਰਾਂ ਲੀਰਾਂ ਕਰ ਕੇ ਰਕ ਦਿੱਤਾ ਹੈ। ਅਤੇ ਕਿਧਰੇ ਮੂੰਹ ਦੇਣ ਜੋਗੇ ਨਹੀਂ ਛਡਿਆ। ਇਸ ਲਈ ਉਦਾਸੀ ਸੰਤਾਂ ਨੂੰ ਹੀ ਦੋਸ ਦੇਣਾ ਠੀਕ ਨਹੀਂ। ਉਨ੍ਹਾਂ ਦੀ ਪਿਛਲੀ ਸੇਵਾ ਲਈ ਕਦਰ ਅਤੇ ਯੋਗ ਪਰਸੰਸਾ ਉਨ੍ਹਾਂ ਦਾ ਹੱਕ ਹੈ ਅਤੇ ਉਨ੍ਹਾਂ ਦੀ ਵਿੱਦ੍ਵਤਾ ਅਤੇ ਪਰਚਾਰ ਦੀ ਲਗਨ ਲਈ ਆਦਰ ਨਾਲ ਉਨ੍ਹਾਂ ਨੂੰ ਪੰਥ ਦੀ ਸੇਵਾ ਵਿਚ ਜੋੜੀ ਰੱਖਣਾ, ਸਾਡਾ ਸੁਖਦਾਈ ਫ਼ਰਜ਼ ਹੈ।

ਜਿਸ ਪਰੇਮ ਅਤੇ ਦਰਿੜ੍ਹਤਾ ਨਾਲ ਉਦਾਸੀ ਸੰਤਾਂ ਨੇ ਦੇਸ-ਪਰਦੇਸ ਵਿਚ ਧਰਮ-ਸਾਲਾਂ ਅਤੇ ਡੇਰੇ ਬੰਨ੍ਹ ਕੇ; ਦੂਰ ਦੂਰ ਤਕ ਸਿੱਖੀ ਦਾ ਝੰਡਾ ਝੁਲਾਇਆ ਅਤੇ ਗੁਰੂ ਨਾਨਕ ਦਾ ਸੁਨੇਹਾ ਪਹੁੰਚਾਇਆ, ਉਸ ਦਾ ਬਹੁਤ ਸਾਰਾ ਵਰਨਣ ਸਰਦਾਰ ਰਣਧੀਰ ਸਿੰਘ ਜੀ ਨੇ ਬੜੀ ਸੁਘੜਤਾ ਨਾਲ ਇਸ ਪੁਸਤਕ ਵਿੱਚ ਕਰ ਦਿੱਤਾ ਹੈ;ਪਰ ਇਨ੍ਹਾਂ ਤੋਂ ਬਿਨਾਂ ਹੋਰ ਭੀ ਬਹੁਤ ਸਾਰੇ ਡੇਰੇ ਤੇ ਧਰਮਸਾਲਾਂ ਹਨ, ਜੋ 'ਉਦਾਸੀਨ ਮਹਾਂ-ਮੰਡਲ' ਦੇ ਘੇਰੇ ਤੋਂ ਬਾਹਰ ਰਹੇ ਉਦਾਸੀ ਸੰਤਾਂ ਕਾਇਮ ਕੀਤੇ ਤੇ ਬਹਾਲ ਰੱਖੇ ਹਨ। ਇਨ੍ਹਾਂ ਦਾ ਛੇਤੀ ਹੀ ਲਿਖਤ ਵਿਚ ਆ ਜਾਣਾ, ਅਤਿ ਜ਼ਰੂਰੀ ਹੈ।

ਕਾਬੁਲ ਅਤੇ ਕੰਧਾਰ (ਅਫਗਾਨਿਸਤਾਨ) ਦੇ ਕੁਝ ਕੁ ਗੁਰਦੁਆਰਿਆਂ ਦਾ ਜ਼ਿਕਰ ਮੇਰੇ 'ਅਫ਼ਗਾਨਿਸਤਾਨ ਦੇ ਸਫਰ' ਵਿੱਚ ਆ ਗਿਆ ਹੈ। ਈਰਾਨ ਵਿੱਚ ਭੀ ਕੁਝ ਧਰਮਸਾਲਾਂ ਸਨ।ਬਾਕੂ (ਆ ਜ਼ਰ-ਬਾਇਜਾਨ) ਤੋਂ ਇਲਾਵਾ ਉਦਾਸੀ ਸੰਤਾਂ ਦੀ ਕਾਇਮ ਕੀਤੀ ਹੋਈ ਇੱਕ ਧਰਮਸਾਲਾ ਰੂਸ ਦੀ ਸੰਸਾਰ ਪਰਸਿੱਧ ਰਾਜਧਾਨੀ ਸੇਂਟ-ਪੀਟਰਜ਼ ਬਰਗ ਵਿਚ (ਜਿਸ ਦਾ ਹੁਣ ਨਵਾਂ ਨਾਉਂ ਲੈਨਿਨ-ਗਰਾਡ ਹੈ) ਹੁੰਦੀ ਸੀ। ਉਸਦੇ ਵੇਰਵੇ ਸਹਿਤ ਹਾਲ ਖੋਜ ਦੇ ਮੁਥਾਜ ਹਨ। ਧੰਨ ਸਨ ਪਰਾਚੀਨ ਉਦਾਸੀ ਸੰਤ ਅਤੇ ਉਨ੍ਹਾਂ ਦੇ ਅਨੁਸਾਰੀ ਜੋ ਅਠਾਰ੍ਹਵੀਂ ਸਦੀ ਵਿੱਚ ਗੁਰੂ ਨਾਨਕ ਦੀ ਟੇਕ ਲੈ ਕੇ ਹਜ਼ਾਰਾਂ ਕੋਹਾਂ ਦਾ ਪੰਧ ਕਟਦੇ ਹੋਏ

ਰੂਸ ਦੀ ਪੱਛਿਮੋਤਰੀ ਹੱਦ ਉੱਤੇ ਫ਼ਿਨਲੈਂਡ ਦੇ ਦੱਖਣ ਨੂੰ, ਗਲਫ਼ ਔਫ਼ ਫ਼ਿਨਲੈਂਡ ਦੇ ਕੰਢੇ ਤੱਕ ਜਾ ਪੁੱਜੇ ਸਨ।

ਅੰਤ ਵਿੱਚ ਮੈਂ ਸਰਦਾਰ ਰਣਧੀਰ ਸਿੰਘ ਜੀ ਦੀ ਅਣਥਕ ਮਿਹਨਤ ਦਾਦ ਦਿੰਦਾ ਹੋਇਆ, ਆਸ ਕਰਦਾ ਹਾਂ ਕਿ ਉਹ ਉਦਾਸੀਆਂ ਦੇ ਬਾਕੀ ਰਹਿੰਦੇ ਇਤਿਹਾਸ ਨੂੰ ਭੀ ਛੇਤੀ ਹੀ ਮੌਜੂਦਾ ਜ਼ਮਾਨੇ ਤਕ ਪੂਰਾ ਕਰ ਦੇਣਗੇ। ਜੇ ਕਿਧਰੇ ਉਹ ਨਿਰਮਲੇ ਸੰਤਾਂ ਅਤੇ ਨਿਹੰਗ ਸਿੰਘਾਂ ਦੇ ਇਤਿਹਾਸ ਨੂੰ ਭੀ ਹੱਥ ਵਿਚ ਲੈ ਸਕਣ ਤਾਂ ਇਹ ਇੱਕ ਬਹੁਤ ਵੱਡੀ ਸੇਵਾ ਹੋਵੇਗੀ। ਵਾਹਗੁਰੂ ਬਲ ਬਖਸ਼ੇ।

ਪਟਿਆਲਾ,
੧੪ ਜੁਲਾਈ ੧੯੫੯।

ਗੰਡਾ ਸਿੰਘ (ਪੀ ਐਚ. ਡੀ.)
(ਪ੍ਰੀਤਮ ਨਗਰ-ਲੋਇਰ ਮਾਲ ਰੋਡ



ੴ ਸਤਿਗੁਰ ਪ੍ਰਸਾਦਿ ॥

# ਲੇਖਾਰੰਭ

ਇਸ ਵਿੱਚ ਕਿਸੇ ਤਰਾਂ ਦੇ ਸ਼ੱਕ ਦੀ ਗੁੰਜਾਇਸ਼ ਨਹੀਂ, ਕਿ 'ਉਦਾਸੀ ਸਾਧੂ' ਸਤਿਗੁਰੂ ਨਾਨਕ ਦੇ ਉਸੇ ਤਰਾਂ 'ਸਿੱਖ' ਹਨ; ਜਿਵੇਂ ਹੋਰ ਘਰਬਾਰੀ ਤੇ ਬ੍ਰਹਮਚਾਰੀ। ਸਤਿਗੁਰੂ ਨਾਨਕ ਦੇ ਛੇਵੇਂ ਜੋਤਿ-ਜਾਮੇ ਤੋਂ ਲੈਕੇ, 'ਗੁਰਦੁਆਰਾ-ਸੁਧਾਰ ਲਹਿਰ' ਜਾਰੀ ਹੋਣ ਤੱਕ, ਗੁਰ-ਧਾਮਾਂ ਤੇ ਹੋਰ ਧਰਮ-ਸਥਾਨਾਂ (ਧਰਮਸਾਲਾ ਤੇ ਗੁਰਦੁਆਰਿਆਂ) ਦੀ ਸੇਵਾ-ਸੰਭਾਲ, ਗੁਰੂ-ਪੰਥ ਵੱਲੋਂ ਸਿੱਖ-ਸਾਧੂਆਂ ਨੂੰ ਹੀ ਸੌਂਪੀ ਜਾਂਦੀ ਰਹੀ ਹੈ। ਅਰੁ 'ਉਦਾਸੀ' ਤੇ 'ਨਿਰਮਲੇ' ਸਾਧੂ ਹੀ ਨਿਰੰਕਾਰੀ-ਧਰਮ ਦੇ ਸਰਗਰਮ ਪਰਚਾਰਕ ਰਹੇ ਹਨ। ਐਪਰ ਗੁਰ-ਧਾਮਾਂ ਦੇ ਨਾਮ ਜਾਇਦਾਦਾਂ ਲੱਗ ਜਾਣ ਕਰਕੇ, ਤਿਆਗੀ ਤੇ ਵੈਰਾਗੀ ਸਾਧੂਆਂ ਦੀ ਮੱਤਿ ਭੀ, ਮਾਇਆ ਦੀ ਛਾਇਆ ਪੈਣ ਨਾਲ ਬਉਰਾਨੀ ਗਈ। ਗੁਰੂ-ਪੰਥ ਨੇ ਜਦੋਂ ਇਨ੍ਹਾਂ ਨੂੰ ਅਪਣੇ ਆਚਰਨ ਸੁਧਾਰਨ ਵਾਸਤੇ ਸੂਚਿਤ ਕੀਤਾ; ਤਾਂ ਉਲਟੇ, ਹਕੂਮਤ ਤੇ ਗੁਰਮਤਿ-ਵਿਰੋਧੀ ਧੜਿਆਂ ਦੀ ਹਲਾਸ਼ੇਰੀ ਪਾਕੇ, ਮੁਕਾਬਲੇ ਪੁਰ ਡਟ ਗਏ। ਅਰੁ ਗੁਰ-ਅਸਥਾਨਾਂ ਦੀਆਂ ਜਾਇਦਾਦਾਂ ਪੁਰ ਕਬਜ਼ਾ ਪੱਕਾ ਕਰਨ ਦੀ ਨੀਤ ਨਾਲ, ਧਰਮ-ਪਿਤਾ ਸਤਿਗੁਰੂ ਨਾਨਕ ਦੀ 'ਸਿੱਖੀ' ਤੋਂ ਭੀ ਬੇਮੁਖ ਹੋ ਗਏ। ਅਤੇ ਆਖਣ ਲੱਗ ਪਏ ਕਿ "'ਉਦਾਸੀ', 'ਸਿੱਖ' ਈ ਨਹੀਂ!" ਇਸ ਬੇਹੂਦਾ ਪ੍ਰਚਾਰ ਦਾ ਅਸਰ ਇਹ ਹੋਇਆ, ਕਿ ਉਦਾਸੀ ਸਾਧੂਆਂ ਅਪਣੀ ਸਪੁਰਦਗੀ ਵਾਲੇ 'ਗੁਰਧਾਮਾਂ' ਨੂੰ 'ਹਿੰਦੂ-ਮੰਦਿਰ' ਬਨਾਉਣਾ ਅਰੰਭ ਦਿੱਤਾ।

'ਪੈਪਸੂ' ਵਿੱਚ ਜਦੋਂ 'ਧਰਮ ਅਰਥ ਬੋਰਡ' ਨੇ 'ਧਰਮ-ਸਥਾਨਾਂ' ਦਾ ਪ੍ਰਬੰਧ ਸੁਧਾਰਨਾ ਚਾਹਿਆ; ਤਾਂ ਇਨ੍ਹਾਂ ਵਿਗੜ-ਪੰਥੀਆਂ, ਲੋਭੀ ਤੇ ਧਰਮ ਵਿਰੋਧੀ ਹਾਕਮਾਂ ਨਾਲ ਰਲਕੇ, ਅੜਿੱਕੇ ਡਾਹੁਣੇ ਸ਼ੁਰੂ ਕਰ ਦਿੱਤੇ। ਚੂੰਕਿ ਇਨ੍ਹਾਂ ਮੁਸ਼ਕਲਾਂ ਨੂੰ ਹੱਲ ਕਰਨ ਵਾਸਤੇ ਕੋਈ ਸਹੀ ਸਿੱਖ-ਇਤਿਹਾਸ ਮੌਜੂਦ ਨਹੀਂ; ਜੋ ਹੈ, ਉਸ ਵਿੱਚ ਬਹੁਤਾ ਅਨ੍ਹੇਰ ਹੀ ਗੁੰਨ੍ਹਿਆ ਹੋਇਆ ਹੈ। ਇਸ ਲਈ ਸਕੱਤਰ 'ਧ: ਅ: ਬੋਰਡ' ਨੇ ਲੇਖਕ ਨੂੰ ਜ਼ਾਤੀ ਤੌਰ ਪੁਰ, 'ਉਦਾਸੀ' ਸਾਧੂਆਂ ਬਾਰੇ 'ਹਕੀਕਤ' ਪ੍ਰਗਟ

ਕਰਨ ਲਈ ਪ੍ਰੇਰਿਆ। ਫਿਰ ਸ਼੍ਰੋਮਣੀ ਗੁ: ਪ੍ਰ: ਕਮੇਟੀ ਰਾਹੀਂ 'ਹੁਕਮ' ਭੀ ਭਿਜਵਾਇਆ। ਇਸੇ 'ਪ੍ਰੇਰਨਾ' ਤੇ 'ਹੁਕਮ' ਦੀ ਪਾਲਣਾ ਨੇ ਇਸ 'ਲੇਖ' ਯਾ 'ਪੁਸਤਕ' ਦਾ ਰੂਪ ਧਾਰਨ ਕੀਤਾ ਹੈ।

ਇਹ ਲੇਖ, ਹੇਠ ਲਿਖੇ ਗ੍ਰੰਥਾਂ ਤੇ ਪੁਸਤਕਾਂ ਦੀ ਸਹਾਇਤਾ ਨਾਲ ਲਿਖਿਆ ਜਾ ਰਿਹਾ ਹੈ। ਇਸ ਲਈ ਇਨ੍ਹਾਂ ਦੇ ਰਚਣ, ਸੰਪਾਦਨ ਕਰਨ ਤੇ ਸੰਭਾਲਣ ਹਾਰ ਸੱਜਣਾ ਦਾ ਬਹੁਤ ੨ ਧੰਨਿਵਾਦ !–

੧–ਸ੍ਰੀਗੁਰੂ ਆਦਿ ਗ੍ਰੰਥ ਸਾਹਿਬ–ਸੰ:੧੬੬੩-੪ ਬਿੱ: ਤੱਕ ਦੀ ਰਚਨਾ;
੨–ਤੁਜ਼ਕਿ ਜਹਾਂਗੀਰੀ (ਫਾਰਸੀ)–ਨੂਰੁੱਦੀਨ ਮੁਹੱਮਦ 'ਜਹਾਂਗੀਰ' ਬਾਦਸ਼ਾਹ ਕ੍ਰਿਤ;
੩–'ਵਾਰਾਂ'–ਕ੍ਰਿਤ ਭਾਈ ਗੁਰਦਾਸ, 'ਭੱਲਾ,' ਸੰਮਤ ੧੬੮੬ ਬਿੱ: ਤਕ ਦੀ ਰਚਨਾ;
੪–ਗੋਸਟਿ ਬਾਬਾ ਨਾਨਕ ਜੀ ਕੀ–ਮੀਣੇ ਗੁਰੂ ਮਨੋਹਰਦਾਸ ਤੇ ਹਰਿਜੀ ਆਦਿ ਦੀ ਲਿਖਤਿ;
੫–ਪੁਰਾਤਨ ਜਨਮ-ਸਾਖੀ–ਸੰਮਤ ੪੭੩੫ ਕਲਿਜੁਗੀ (੧੬੯੧ਬਿੱ:) ਦੀ ਲਿਖਤਿ;
੬–ਗੋਸਟਿ...ਗੁਰੂ ਮਿਹਰਵਾਨ ਜੀ ਕੀ-ਮੀਣੇ ਗੁਰੂ ਹਰਿਜੀ ਦੀ ਲਿਖੀ ਹੋਈ;
੭–ਦੱਬਿਸਤਾਨਿ ਮਜ਼ਾਹਿਬ (ਫਾਰਸੀ)–ਕ੍ਰਿਤ ਜ਼ਿਤ ਬਹਰਾਮ(ਪਾਰਸੀ), ਸ੍ਰੀ ਗੁਰੂ ਹਰਿਰਾਇ ਸਾਹਿਬ ਦੇ ਸਮੇਂ ਦੀ ਲਿਖੀ ਹੋਈ;
੮–ਦਸਵੇਂ ਪਾਤਿਸ਼ਾਹ ਕਾ ਗ੍ਰੰਥ–ਸੰਮਤ ੧੭੪੨–੬੩ ਬਿੱ:ਦੀ ਰਚਨਾ;
੯–ਮਾਤ੍ਰਾ ਉਦਾਸ ਸੰਪ੍ਰਦਾ–ਬਾਵਾ ਗੁਰਦਾਸ 'ਦੱਖਣੀ' ਕ੍ਰਿਤ ਸੰਮਤ ੧੭੫੫ ਬਿੱ:;
੧੦–ਸ੍ਰੀ ਗੁਰ ਸੋਭਾ–ਕਵੀ ਸੈਨਾਪਤਿ 'ਖਾਲਸਾ' ਕ੍ਰਿਤ ਸੰਮਤ੧੭੬੮ਬਿੱ:;
੧੧–ਗਿਆਨ ਰਤਨਾਵਲੀ–ਕ੍ਰਿਤ ਭਾਈ ਮਨੀ ਸਿੰਘ 'ਸ਼ਹੀਦ';
੧੨–ਮਾਤ੍ਰਾ, ਬਾਵਾ ਕਾਂਸ਼ੀ ਰਾਮ 'ਉਦਾਸੀ' ਦੀ ਲਿਖੀ ਹੋਈ;
੧੩–'ਮਹਿਮਾ ਪ੍ਰਕਾਸ਼'–ਬਾਵਾ ਸਰੂਪ ਦਾਸ 'ਭਲਾ' ਕ੍ਰਿਤ ਸੰਮਤ ੧੮੩੩–੪ ਬਿੱ:;
੧੪–ਬੰਸਾਵਲੀ ਨਾਮਾ ਦਸਾਂ ਪਾਤਿਸ਼ਾਹੀਆਂ ਕਾ–ਭਾਈ ਕੇਸਰ ਸਿੰਘ 'ਛਿੱਬਰ' ਲਿਖਤਿ ਸੰਮਤ ੧੮੩੬ ਬਿੱ:;

੧੫–'ਸਾਖੀ ਦਉਰੇ ਕੀ'–ਸਾਧੂ ਦਿਆਲ ਦਾਸ, 'ਉਦਾਸੀ' ਲਿਖਤਿ ੧੮੩੦-੫੦ ਬਿੱ:;

੧੬–ਗੁਰ ਨਾਨਕ ਵਿਜੈ ਗ੍ਰੰਥ } ਸਾਧੂ ਸੰਤ ਰੇਣ ਜੀ 'ਉਦਾਸੀ' ਲਿਖਿਤ ਸੰਮਤ ੧੮੬੦-੧੯੧੫ ਬਿੱ:;

੧੭–ਤ੍ਵਰੀਖ ਸਿੱਖਾਂ (ਫਾਰਸੀ) ਮੁਨਸ਼ੀ ਖ਼ੁਸ਼ਵਕਤ ਰਾਇ ਲਿਖਤਿ ਸੰਮਤ ੧੮੬੮ ਬਿੱ:;

੧੮–ਸ੍ਰੀ ਗੁਰੁ ਨਾਨਕ ਪ੍ਰਕਾਸ਼<br>
੧੯–ਸ੍ਰੀ ਗੁਰ ਪ੍ਰਤਾਪ ਸੂਰਜ } ਭਾਈ ਸੰਤੋਖ ਸਿੰਘ ਕਵਿ ਕ੍ਰਿਤ ਸੰਮਤ ੧੮੮੦-੧੯੦੦ ਬਿੱ:;

੨੦–ਗੁਰ ਬਿਲਾਸ ਪਾਤਿਸ਼ਾਹੀ ਛੇਵੀਂ–ਕਵਿ ਸੋਹਨ (ਸਿੰਘ) ਕ੍ਰਿਤ ਸੰਮਤ ੧੯੯੨-੩ ਬਿੱ:;

੨੧–ਉਦਾਸੀ ਬੋਧ–ਸਾਧੂ ਸੰਤਰੇਣੁ 'ਉਦਾਸੀ' ਕ੍ਰਿਤ ਸੰਮਤ ੧੯੧੫ ਬਿੱ:;

੨੨–ਸ੍ਰੀ ਗੁਰੂ ਪੰਥ ਪ੍ਰਕਾਸ਼<br>
੨੩–ਤ੍ਵਾਰੀਖ ਗੁਰੂ ਖਾਲਸਾ<br>
੨੪–ਗੁਰਧਾਮ ਸੰਗ੍ਰਹ; } ਗਿਆਨੀ ਗਿਆਨ ਸਿੰਘ ਕ੍ਰਿਤ ਸੰਮਤ ੧੯੩੧-੫੨ ਬਿੱ:;

੨੫–ਨਾਨਕ ਸੂਰਜੋਦਯ ਜਨਮ ਸਾਖੀ–ਬੇਦੀ ਗਣੇਸ਼ ਸਿੰਘ ਕ੍ਰਿਤ ਸੰਮਤ ੧੯੩੬ ਬਿੱ:;

੨੬–ਗੁਰ ਤੀਰਥ ਸੰਗ੍ਰਹ–ਪੰਡਿਤ ਤਾਰਾ ਸਿੰਘ 'ਨਰੋਤਮ' ਕ੍ਰਿਤ ਸੰਮਤ ੧੯੪੦ ਬਿੱ:;

੨੭–ਕੁੱਲਿਯਾਤਿ–'ਆਰੀਯਾ ਮੁਸਾਫਰ' (ਉਰਦੂ)–ਮਹਾਸ਼ਾ ਲੇਖ ਰਾਮ 'ਆਰੀਯਾ ਮੁਸਾਫਰ' ਕ੍ਰਿਤ ਸੰਮਤ ੧੯੪੯ ਬਿੱ:(੧੮੯੨ਈ:);

੨੮–ਤਹਿਕੀਕਾਤ ਚਿਸ਼ਤੀ (ਉਰਦੂ)–ਮੌਲਵੀ ਨੂਰ ਮੁਹੱਮਦ 'ਚਿਸ਼ਤੀ', ਸੰਮਤ ੧੯੬੩ ਬਿੱ: ਦੀ ਛੱਪੀ ਹੋਈ;

੨੯ 'ਸਿੱਖ ਰਿਲਿਯਨ' (ਅੰਗ੍ਰੇਜ਼ੀ)–ਮਿ: ਮੈਕਾਲਿਫ. ਸੰਮਤ ੧੯੬੪ ਬਿੱ:; ਦੀ ਛਪੀ ਹੋਈ;

੩੦–ਸ੍ਰੀ ਸਮੁੱਥਾਂ ਚੀ ਬਖਰ (ਮਰਾਠੀ)–ਕ੍ਰਿਤ ਸ੍ਰੀ ਹਨੁਵੰਤ ਸ੍ਵਾਮੀ;

੩੧–ਗੁਰੂ ਉਦਾਸੀਨ ਮਤਿ ਦਰਪਨ–ਬਾਵਾ ਬ੍ਰਹਮਾਨੰਦ 'ਉਦਾਸੀਨ' ਕ੍ਰਿਤ ਸੰਮਤ ੧੯੮੦ ਬਿੱ:;

੩੨–ਗ੍ਰੰਥ ਗੁਰਦੁਆਰੇ ਦਰਸ਼ਨ–ਗਿਆਨੀ ਠਾਕੁਰ ਸਿੰਘ ਕ੍ਰਿਤ ਸੰਮਤ ੧੯੮੧ ਬਿੱ:;

੪.

੩੩–ਗੁਰ-ਸਾਗਰ ਰਤਨ ਪ੍ਰਕਾਸ਼–ਸ: ਗੁਰਬਖਸ਼ ਸਿੰਘ, 'ਸ਼ਹੀਦ' ਕ੍ਰਿਤ ਸੰਮਤ ੧੯੮੬ ਬਿੱ:;

੩੪–ਮਹਾਨ ਕੋਸ਼–ਭਾਈ ਕਾਹਨ ਸਿੰਘ, ਸ. ਬ. (ਨਾਭਾ) ਕ੍ਰਿਤ ਸੰਮਤ ੧੯੮੭ ਬਿੱ:;

੩੫–ਗੁਰ ਅਸਥਾਨ ਦਰਸ਼ਨ–ਭਾਈ ਇੰਦਰ ਸਿੰਘ, ਐਡੀਟਰ–ਕ੍ਰਿਪਾਨ ਬਹਾਦੁਰ;

੩੬–ਪ੍ਰੋਫੈਸਰ ਡੀ. ਵੀ. ਪੋਤਦਾਰ ਕੁਮੈਮੋਰੇਸ਼ਨ ਵਾਲੀਅਮ (ਅੰਗਰੇਜ਼ੀ)–ਪੰਨਾ ੨੦੨ ਦਾ ਫੁਟਨੋਟ;

ਅੰਮ੍ਰਿਤਸਰ
੧ ਅਪ੍ਰੈਲ ੧੯੫੩

ਰਣਧੀਰ ਸਿੰਘ
ਸੰ: ੪੮੪ ਗੁਰੂ, ਚੇਤ੍ਰ ੨੦

# ਉਦਾਸੀ ਭੇਖ ਤੇ ਰੀਤਿ

## ਪਹਿਲਾ ਦਰਸ਼ਨ

'ਉਦਾਸੀ'–ਪੰਜਾਬੀ ਸ਼ਬਦ ਹੈ; ਜਿਸ ਨੂੰ ਸੰਸਕ੍ਰਿਤ ਵਿਚ 'ਉਦਾਸੀਨ' ਬਣਾ ਲਿਆ ਗਿਆ ਹੈ। ਇਸ ਦੇ ਅੱਖਰੀ ਅਰਥ ਹਨ– (੧) ਉਪਰਾਮਤਾ, ਵਿਰਕਤਤਾ। ਜਿਵੇਂ ਬੁਲਬੁਲ ਫੁੱਲ ਬਿਨਾਂ ਉਦਾਸ ਹੈ। (੨) ਉਦਾਸੀਨ, ਵਸ਼ੇਸ਼ਨ ਹੈ ਉਸ ਪ੍ਰਾਨੀ ਦਾ, ਜੋ ਦੁਨਿਆਵੀ ਐਸ਼ ਤੇ ਟੱਬਰ-ਟੀਹਰ ਦੇ ਮੋਹ-ਪਿਆਰ ਵੱਲੋਂ ਉਪਰਾਮ (ਵਿਰਕਤ) ਯਾ ਬੇਮੁਹਤਾਜ ਹੈ। ਜਿਹਾ ਕਿ–"ਗੁਰ ਬਚਨੀ ਬਾਹਰਿ ਘਰਿ ਏਕੋ, ਨਾਨਕੁ ਭਇਆ ਉਦਾਸੀ॥" (੩) ਸਫ਼ਰ, ਯਾਤ੍ਰਾ–ਜੋ ਘਰ-ਘਾਟ ਦਾ ਸੁਖ ਤੇ ਸਾਕ-ਸਰਬੰਧੀਆਂ ਦੀ ਮੁਹੱਬਤ ਨੂੰ ਪਿੱਠ ਦੇ ਕੇ ਹੀ ਕੀਤੀ ਜਾ ਸਕਦੀ ਹੈ। ਇਸੇ ਕਾਰਨ ਸਤਿਗੁਰੂ ਨਾਨਕ ਦੇ ਸਫ਼ਰਾਂ (ਦੌਰਿਆਂ) ਦਾ ਰਿਵਾਜੀ (ਰੂੜ੍ਹੀ) ਨਾਮ 'ਉਦਾਸੀਆਂ' ਪੈ ਗਿਆ ਹੈ। ਜਿਹਾ ਕੁ–'ਪ੍ਰਿਥਮੈ ਉਦਾਸੀ ਕੀਤੀ ਪੂਰਬ ਕੀ।'

### ਉਦਾਸੀ ਭੇਖ ਦਾ ਬਾਨੀ

"ਬਾਬੇ ਭੇਖ ਬਣਾਇਆ, 'ਉਦਾਸੀ' ਕੀ ਰੀਤਿ ਚਲਾਈ॥੨੪॥"

ਦੁਨੀਆਂ ਤੋਂ ਉਪਰਾਮ ਯਾ ਉਦਾਸ ਹੋ ਕੇ, ਮਨੁੱਖ ਆਦਿ ਜੁਗਾਦਿ ਤੋਂ ਹੀ ਸਾਧੂ-ਫਕੀਰ ਬਣਦੇ ਆਏ ਹਨ। ਭੇਖ ਤੇ ਰੀਤਿ ਭੀ ਉਹ ਕੋਈ ਨ ਕੋਈ ਚਲਾਉਂਦੇ ਹੀ ਸਨ। ਜੀਕੂੰ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ 'ਵਿਚਿਤ੍ਰ ਨਾਟਕ' ਵਿਚ 'ਆਪਣੀ ਕਥਾ' ਦੱਸਣ ਵੇਲੇ ਉਥਾਨਕਾ ਬੰਨ੍ਹਦੇ ਹੋਏ ਫ਼ਰਮਾਉਂਦੇ ਹਨ–

ਜੇ ਪ੍ਰਭ ਸਾਖ[1] ਨਮਿੱਤ ਠਹਰਾਏ।
ਤੇ ਹਿਆਂ ਆਇ ਪ੍ਰਭੁ ਕਹਵਾਏ।
ਤਾ ਕੀ[2] ਬਾਤ ਬਿਸਰ ਜਾਤੀ ਭੀ*।
ਅਪਨੀ ਅਪਨੀ ਪਰਤ ਸੋਭ ਭੀ॥੨੨

---

੧–ਗਵਾਹੀ, ਪ੍ਰਭੂ ਦੀ ਹੋਂਦ ਸੰਬੰਧੀ। ੨–ਉਸ ਨਿਰੰਕਾਰ ਦੀ।

*ਉਸ ਪਰਮ ਪੁਰਖ ਦੀ ਆਖੀ ਗੱਲ (ਸੌਂਪੀ ਡਿਊਟੀ) ਵਿਸਰ ਜਾਂਦੀ ਰਹੀ, ਤੇ ਸਾਰਿਆਂ ਨੂੰ ਆਪੋ ਆਪਣੀ ਸੋਭਾ ਕਰਾਉਣ ਦੀ ਲਾਲਸਾ ਲਗ ਜਾਂਦੀ ਰਹੀ।

੬.

ਜਬ ਪ੍ਰਭ ਕੋ ਨ ਤਿਨੈ ਪਹਿਚਾਨਾ।
ਤਬ ਹਰਿ ਇਨ ਮਨੁੱਛਨ ਠਹਿਰਾਨਾ।
ਤੇ ਭੀ ਬਸਿ ਮਮਤਾ ਹੁਇ ਗਏ।
ਪਰਮੇਸੁਰੁ ਪਾਹਨ ਠਹਰਏ॥੧੩
ਤਬ ਹਰਿ ਸਿੱਧ ਸਾਧੁ ਠਹਰਾਏ।
ਤਿਨ ਭੀ ਪਰਮ ਪੁਰਖੁ ਨਹੀ ਪਾਏ।
ਜੇ ਕੋਈ ਹੋਤ ਭਯੋ ਜਗਿ ਸਿਆਨਾ।
ਤਿਨਿ ਤਿਨਿ ਅਪਨੋ ਪੰਥੁ ਚਲਾਨਾ॥੧੪

ਤਬ ਹਰਿ ਬਹੁਰਿ 'ਦੱਤ' ਉਪਜਾਯੋ।
ਤਿਨ ਭੀ ਅਪਨਾ ਪੰਥ ਚਲਾਯੋ।
ਕਰ ਮੋ ਨਖ, ਸਿਰਿ ਜਟਾ ਸਵਾਰੀ।
ਪ੍ਰਭ ਕੀ ਕ੍ਰਿਆ ਕਛੂ ਨ ਬਿਚਾਰੀ॥੨੩
ਪੁਨਿ ਹਰਿ 'ਗੋਰਖ' ਕਉ ਉਪਰਾਜਾ[1]।
ਸਿੱਖ ਕਰੇ ਤਿਨ ਹੂੰ ਬਡ ਰਾਜਾ।
ਸ੍ਰਵਨ[2] ਫਾਰਿ ਮੁੰਦ੍ਰਾ ਦੁਐ ਡਾਰੀ।
ਹਰਿ ਕੀ ਪ੍ਰੀਤਿ-ਰੀਤਿ ਨ ਬਿਚਾਰੀ॥੨੪
ਪੁਨਿ ਹਰਿ 'ਰਾਮਾਨੰਦ' ਕੋ ਕਰਾ।
ਭੇਸ 'ਬੈਰਾਗੀ' ਕੋ ਜਿਨਿ ਧਰਾ।
ਕੰਠੀ ਕੰਠਿ ਕਾਠ ਕੀ ਡਾਰੀ।
ਪ੍ਰਭ ਕੀ ਕ੍ਰਿਆ ਨ ਕਛੂ ਬਿਚਾਰੀ।੨੫

('ਵਿ. ਨਾਟਕ', ਅਪਨੀ ਕਥਾ–ਅਧਿ: ੬)

ਇਸ ਤਰਾਂ ਇਹ ਸਾਰੇ ਹੀ ਸੱਚ-ਧਰਮ ਦਾ ਪ੍ਰਚਾਰ ਕਰਨ ਆਏ ਤੇ ਸਾਰਿਆਂ ਆਪਣੇ ਪੰਥ ਚਲਾਏ । ਦੱਤਾਤ੍ਰੇਇ ਅਪਣੇ ਪੰਥ ਦਾ ਨਾਮ ਰੱਖਿਆ 'ਸੰਨਿਆਸੀ'; ਤੇ ਭੇਖ: ਸਿਰ ਤੇ ਲੰਮੀਆਂ ਜਟਾਵਾਂ ਅਰੁ ਹੱਥਾਂ ਪੈਰਾਂ ਦੇ ਨਹੁੰ ਬਿਕਾਰ-ਮਾਰੂ ਪਸੂ ਪੰਛੀਆਂ ਸਮਾਨ ਵਧਾਏ ਹੋਏ। ਗੋਰਖ ਨਾਥ ਨੇ ਆਪਣੇ ਚੇਲਿਆਂ ਦਾ ਨਾਮ ਰੱਖਿਆ 'ਜੋਗੀ'; ਪਛਾਣ

---

੧–ਪੈਦਾ ਕੀਤਾ, ਸਿਰਜਿਆ। ੨–ਕੰਨ।

(ਭੇਖ): ਕੰਨੀ ਮੁੰਦਰਾਂ ਤੇ ਘੋਨਮੋਨ, ਯਾ ਸਵਾਹ ਪਾ ਕੇ ਭੂਰੇ ਕੀਤੇ ਕੇਸ। ਰਾਮਾਨੰਦ ਜੀ ਨੇ ਆਪਣੇ ਸ਼ਰਧਾਲੂਆਂ ਦੇ ਗਲ੍ਹਾਂ ਵਿਚ ਕਾਠ ਦੀਆਂ ਕੰਠੀਆਂ ਪੁਆ ਦਿਤੀਆਂ; ਅਰੁ 'ਮਤਿ' ਦਾ ਨਾਮ ਧਰਿਆ 'ਵੈਰਾਗੀ'।

'ਸੰਨਿਆਸੀ', 'ਜੋਗੀ' ਤੇ 'ਬੈਰਾਗੀ' ਲਫ਼ਜ਼ਾਂ ਦੇ ਅਰਥ ਲਗ ਪਗ ਇਕੋ ਹਨ–ਸ੍ਰਿਸਟੀ ਨਾਲੋਂ ਨਿਹੁੰ ਤੋੜ ਕੇ, ਸਿਰਜਨਹਾਰ ਨਾਲ ਜੋੜਨਾ। ਲੇਕਿਨ ਇਨ੍ਹਾ ਦੇ ਰੂੜ੍ਹੀ (ਰਿਵਾਜੀ) ਅਰਥ, ਇਨ੍ਹਾਂ ਵੱਖੋ ਵੱਖਰੇ ਤਿੰਨੀ 'ਮਤਾਂ' ਦੇ ਭੇਖਾਂ ਤੇ ਲੱਛਣਾਂ ਦੇ ਲਖਾਇਕ ਹਨ।

ਸਤਿਗੁਰ ਨਾਨਕ, ਆਪਣੇ ਦਸਵੇਂ ਜਾਮੇਂ ਵਿਚ ਇਨ੍ਹਾਂ ਤਿੰਨਾਂ ਨੂੰ ਵੇਦਾਂ ਤੇ ਸਿੰਮ੍ਰਿਤੀਆਂ ਦੇ ਪੁਜਾਰੀ ਮਤ ਮੰਨ ਕੇ ਫ਼ੁਰਮਾਉਂਦੇ ਹਨ:–

ਜੇ ਸਿੰਮ੍ਰਿਤਿਨ ਕੇ ਭਏ ਅਨੁਰਾਗੀ।
ਤਿਨ ਤਿਨ ਕ੍ਰਿਆ ਬ੍ਰਹਮ ਕੀ ਤਿਆਗੀ।
ਜਿਨ ਮਨ ਹਰਿ ਚਰਨਨ ਠਹਰਾਯੋ।
ਸੋ ਸਿੰਮ੍ਰਿਤਿਨ ਕੇ ਰਾਹ ਨ ਆਯੋ ॥੧੯
ਜਿਨ ਮਤ ਬੇਦ ਕਤੇਬਨ ਤਿਆਗੀ।
ਪਾਰ ਬ੍ਰਹਮ ਕੇ ਭਏ ਅਨੁਰਾਗੀ।
ਤਿਨ ਕੇ ਗੂੜ੍ਹ-ਮਤ ਜੋ ਚਲਹੀਂ।
ਭਾਂਤਿ ਅਨੇਕ ਦੁਖਨ ਸੋ ਦਲਹੀਂ ॥੨੦

('ਅਪਨੀ ਕਥਾ'–ਅਧਿ: ੬)

ਇਨ੍ਹਾਂ ਬੇਦੀ-ਕਤੇਬੀ ਮਤਾਂ ਤੋਂ ਨਿਆਰਾ ਧਰਮ-ਪੰਥ (ਗੂੜ੍ਹਮਤ) ਕਿਨ ਚਲਾਇਆਂ? ਇਸਦਾ ਪਤਾ ਗੁਰੂ ਜੀ ਆਪ ਹੀ ਐਉਂ ਦਸਦੇ ਹਨ:–

ਦੋਹਰਾ

ਤਿਨ ਬੇਦੀਅਨ ਕੀ ਕੁਲ ਬਿਖੈ, ਪ੍ਰਗਟੇ 'ਨਾਨਕ ਰਾਇ'।
ਸਭ ਸਿਖਨ ਕੋ ਸੁਖ ਦਏ, ਜਹਂ ਤਹਂ ਭਏ ਸਹਾਇ ॥੪

ਚੌਪਈ

ਤਿਨ ਇਹ ਕਲਿ ਮੋਂ 'ਧਰਮ' ਚਲਾਯੋ।
ਸਭ ਸਾਧਨ[1] ਕੋ ਰਾਹ ਬਤਾਯੋ।

---

੧–ਬੇਦੀ ਤੇ ਕਤੇਬੀ ਮਤਾਂ ਦੇ ਸਾਧੂ-ਫਕੀਰ–ਸੰਨਿਆਸੀ, ਜੋਗੀ ਬੈਰਾਗੀ; ਸੂਫੀ ਤੇ ਕਲੰਦਰ ਆਦਿਕ ਸਭਨਾਂ ਨੂੰ।

ਜੋ ਤਾ ਕੇ ਮਾਰਗ ਮਹਿ ਆਏ।
ਤੇ ਕਬਹੂੰ ਨਹੀਂ ਪਾਪ ਸੰਤਾਏ।੫
ਜੋ ਜੇ ਪੰਥ ਤਵਨ ਕੇ ਪਰੇ।
ਪਾਪ ਤਾਪ ਤਿਨ ਕੇ ਪ੍ਰਭਿ ਹਰੇ।
ਦੂਖ ਭੂਖ ਕਬਹੂੰ ਨ ਸੰਤਾਏ।
ਜਾਲ ਕਾਲ ਕੇ ਬੀਚ ਨ ਆਏ॥੬

('ਅਪਨੀ ਕਥਾ', ਅਧਿ:–੫)

ਸੋ,ਇਸ ਤਰਾਂ ਅਨੇਕਾਂ ਬੰਦੇ ਸੰਸਾਰਕ ਸੁਖਾਂ ਨੂੰ ਪਿੱਠ ਦੇ ਕੇ ਸਾਧੂ-ਸੰਤ, ਪੀਰ-ਫ਼ਕੀਰ, ਤੇ ਔਲੀਏ-ਗੌਸ ਆਦਿਕ, ਸਤਿਗੁਰੂ ਨਾਨਕ ਤੋਂ ਪਹਿਲਾਂ ਅਰੁ ਪਿਛੋਂ ਹੋਏ; ਤੇ ਹੁੰਦੇ ਰਹਿਣਗੇ। ਉਨ੍ਹਾਂ ਦੇ ਚਲਾਏ ਪੰਥ (ਮਤਿ) ਤੇ ਭੇਖ-ਰੇਖ ਭੀ ਕਿਸੇ ਨਾ ਕਿਸੇ ਹਾਲਤ ਵਿਚ ਬਣੇ ਰਹੇ ਤੇ ਰਹਿਣਗੇ। ਪਰ 'ਉਦਾਸੀ' ਨਾਮ ਦਾ ਕੋਈ 'ਭੇਖ' ਯਾ 'ਮਤਿ' ਦੁਨੀਆਂ ਦੇ ਤਖ਼ਤੇ ਪਰ, ਸਤਿਗੁਰੂ ਨਾਨਕ ਤੋਂ ਪਹਿਲਾਂ ਮੌਜੂਦ ਨਹੀਂ ਸੀ। ਜੇ ਹੁੰਦਾ; ਤਾਂ ਸੁਮੇਰ ਪੂਰਬਤ ਤੇ ਬੈਠੇ ਲੰਮੀਆਂ ੨ ਉਮਰਾਂ ਵਾਲੇ ਸਿੱਧ (ਜੋਗੀ) ਚਰਪਟ ਤੇ ਲੋਹਾਰੀਪਾ ਵਰਗੇ; ਬਾਬੇ ਨਾਨਕ ਦਾ ਅਲੋਖਾ ਭੇਖ ਵੇਖ ਕੇ, ਅਚੰਭਾ ਨਾ ਮੰਨਦੇ; ਤੇ ਉਨ੍ਹਾਂ ਨੂੰ 'ਬੈਰਾਗੀ' ਸਾਧੂ ਸਮਝ ਕੇ ਐਉਂ ਨਾ ਪੁਛਦੇ:–

"ਕਵਨ ਤੁਮੇ ? ਕਿਆ ਨਾਉਂ ਤੁਮਾਰਾ ?
ਕਉਨੁ ਮਾਰਗ[1] ? ਕਉਨੁ ਸੁਆਉ[2] ?
ਕਹ ਬੈਸਹੁ ? ਕਹ ਰਹੀਐ ਬਾਲੇ* !
ਕਹ ਆਵਹੁ ? ਕਹ ਜਾਹੋ ?–
ਨਾਨਕੁ ਬੋਲੈ:–"ਸੁਣ ਬੈਰਾਗੀ !
ਕਿਆ ਤੁਮਾਰਾ ਰਾਹੁ[3] ?"੨ (ਸਿੱਧ–ਗੋਸਟਿ)

---

੧–ਰਾਹੁ, ਪੰਥ, ਮਤਿ। ੨–ਪ੍ਰਯੋਜਨ, ਮਤਲਬ, ਮਨੋਰਥ।
੩–ਤੌਰ-ਤ੍ਰੀਕਾ, ਰਹੁ-ਰੀਤਿ। *ਸਿਧ-ਜੋਗੀਸਰਾਂ ਨੇ ਉਮਰਾਂ ਜੋਗ-ਬਲ ਕਰਕੇ ਬੜੀਆਂ ਲੰਮੀਆਂ ੨ ਕੀਤੀਆਂ ਹੋਈਆਂ ਸਨ, ਬਲਕਿ ਗੋਰਖ ਆਦਿ 'ਚਿਰੰਜੀਵ' ਗਿਣੇ ਜਾਂਦੇ ਸਨ; ਪਰ ਸਤਿਗੁਰਾਂ ਦੀ ਉਮਰ ਉਸ ਵੇਲੇ ਮਸਾਂ ਚੌਤੀ-ਪੈਂਤੀਹ ਬਰਸਾਂ ਦੀ ਸੀ। ਇਸੇ ਕਰਕੇ ਸਿੱਧ 'ਬਾਲਾ' ਯਾ 'ਪੁਤ੍ਰ' ਕਰਕੇ ਸੱਦਦੇ ਹਨ।

## ਭੇਖ ਧਾਰਨ ਦਾ ਕਾਰਨ

'ਚਰਪਟ ਨਾਥ' ਦੇ ਇਨ੍ਹਾਂ ਸਾਰੇ ਪ੍ਰਸ਼ਨਾਂ ਦਾ ਉੱਤਰ ਦੇਂਦਿਆਂ ਬਾਬਾ ਜੀ ਨੇ ਆਪਣੇ 'ਭੇਖ' ਤੇ 'ਰੀਤਿ' ਦਾ ਨਵਾਂ ਹੀ ਨਾਮ 'ਉਦਾਸੀ' ਦੱਸਿਆ; ਅਰੁ ਫਰਮਾਇਆ:-

"ਗੁਰਬਚਨੀ ਬਾਹਰਿ ਘਰਿ ਏਕੋ
ਨਾਨਕੁ ਭਇਆ 'ਉਦਾਸੀ' ॥੫॥੧੧"

(ਮਾਰੂ ਮ: ੧)

ਇਹ ਬਚਨ ਸੁਣ ਕੇ ਗੋਰਖ ਨਾਥ ਦਾ ਪੁੱਤ੍ਰ 'ਲੋਹਾਰੀਪਾ' ਬੋਲਿਆ :-

ਕਿਸੁ ਕਾਰਣਿ ਗ੍ਰਿਹੁ ਤਜਿਓ 'ਉਦਾਸ਼ੀ'?
ਕਿਸੁ ਕਾਰਣਿ ਇਹੁ ਭੇਖੁ ਨਿਵਾਸੀ?
ਕਿਸੁ ਵੱਖਰ ਕੇ ਤੁਮ ਵਣਜਾਰੇ?
ਕਿਉਂਕਰਿ ਸਾਥੁ ਲੰਘਾਵਹੁ ਪਾਰੇ?੧੭

ਬਾਬਾ ਜੀ ਨੇ ਉੱਤਰ ਦਿੱਤਾ:-

ਗੁਰਮੁਖਿ ਖੋਜਤ ਭਏ ਉਦਾਸੀ!
ਦਰਸ਼ਨ ਕੈ ਤਾਈਂ ਭੇਖ ਨਿਵਾਸੀ!
ਸਾਚੁ ਵੱਖਰ ਕੇ ਹਮ ਵਣਜਾਰੇ!
'ਨਾਨਕ' ਗੁਰਮੁਖਿ ਉਤਰਸਿ ਪਾਰੇ ॥੧੮

(ਸਿੱਧ-ਗੋਸਟਿ)

ਸ੍ਰੀ ਗੁਰੂ ਜੀ ਸਾਫ਼ ਦਸਦੇ ਹਨ; ਕਿ ਅਸੀਂ 'ਗੁਰਮੁਖ' ਦੀ ਖੋਜ ਭਾਲ ਵਾਸਤੇ ਘਰੋਂ 'ਉਦਾਸੀ' (ਉਪਰਾਮ) ਹੋ ਕੇ ਨਿਕਲੇ ਹਾਂ। ਅਰੁ ਗੁਰਮੁਖਾਂ ਦਾ ਦਰਸ਼ਨ ਕਰਨ ਵਾਸਤੇ ਹੀ ਇਹ ਫਕੀਰੀ ਵੇਸ (ਭੇਖ) ਧਾਰਿਆ ਹੈ। ਵਾਪਾਰੀ (ਗਾਹਕ) ਅਸੀਂ ਕੇਵਲ ਸਤਿਨਾਮੁ (ਸਾਚੁ) ਵੱਖਰ ਦੇ ਹਾਂ। ਅਰੁ ਸੱਚੇ ਸਤਿਗੁਰੂ ਦੀ ਕਿਰਪਾ ਨਾਲ ਹੀ ਸਾਥ (ਸੰਗਤਿ) ਸੰਸਾਰ ਸਾਗਰ ਤੋਂ ਪਾਰ ਉਤਰ ਸਕਦਾ ਹੈ।

ਮੁਕਦੀ ਗੱਲ, ਸਤਿਗੁਰੁ ਨਾਨਕ ਨੇ 'ਸੱਚ' ਵੱਖਰ ਤੇ ਉਸ ਦੇ ਵਾਪਾਰੀ (ਗੁਰਮੁਖਿ ਜਗਿਆਸੂਆਂ) ਦੀ ਢੂੰਡ ਭਾਲ ਵਾਸਤੇ, ਘਰ-ਘਾਟ

ਦਾ ਸੁਖ ਤੇ ਬਾਲ-ਬੱਚੇ ਦਾ ਮੋਹ-ਪਿਆਰ ਤਿਆਗਿਆ। ਫਕੀਰੀ ਬਾਣਾ (ਭੇਖ) ਬਣਾ ਕੇ ਅਣੋਖੇ ਜੇਹੇ ਸਾਧੂ ਬਣੇ। ਅਤੇ ਦੇਸ-ਯਾਤ੍ਰਾ (ਉਦਾਸੀ) ਕਰਨ ਦੀ ਰੀਤਿ (ਰਸਮ) ਚਲਾਈ। ਅਗਲੇ ਪ੍ਰਚਲਤ ਮਤਾਂ-ਸੰਨਿਆਸੀ, ਜੋਗੀ ਤੇ ਵੈਰਾਗੀ ਆਦਿ—ਵਿਚੋਂ ਕਿਸੇ ਭੀ ਇੱਕ ਦੇ ਧਾਰਨੀ ਨਹੀਂ ਬਣੇ। ਸਗੋਂ ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ—

ਸਬਦਿ ਜਿੱਤੀ ਸਿੱਧ-ਮੰਡਲੀ,
ਕੀਤੋ ਸੁ ਅਪਣਾ ਪੰਥੁ ਨਿਰਾਲਾ ॥੩੧ (ਵਾਰ ੧)

## ਭੇਖ ਤੇ ਰੀਤਿ ਭੀ ਇੱਕ ਨਹੀਂ ਸੀ।

'ਭੇਖ' ਤੇ 'ਰੀਤਿ' ਚੂੰਕਿ ਸਤਿਗੁਰਾਂ ਨੇ ਅਪਣੇ 'ਪ੍ਰਯੋਜਨ' ਦੀ ਸਿੱਧੀ ਵਾਸਤੇ ਹੀ ਵਰਤੇ ਹਨ; ਇਸ ਲਈ ਜਿੱਥੇ, ਜਿਸ ਤਰਾਂ ਦੀ ਲੋੜ ਪ੍ਰਤੀਤਿ ਹੋਂਦੀ, ਭੇਖ ਬਣਾ ਲੈਂਦੇ, ਤੇ ਲੋਕਾਂ ਨੂੰ ਅਪਣੇ ਵਲਿ ਰੁਜੂ ਕਰਨ ਵਾਸਤੇ ਅਣੋਖੀ ਜਿਹੀ ਜੁਗਤਿ (ਰੀਤਿ) ਸੋਚ ਲੈਂਦੇ। ਜਿਹਾ ਕਿ ਹਰਿ-ਦਵਾਰ ਜਾ ਕੇ ਲਹਿੰਦੇ ਨੂੰ ਪਾਣੀ ਉਛਾਲਣਾ; ਜਗੰ ਨਾਥ ਪੁਰੀ, ਪੰਡਿਆਂ ਨਾਲ ਆਰਤੀ ਸਮੇਂ ਖੜੇ ਨਾ ਹੋਣਾ; ਮੱਕੇ ਦੀ ਪਰਕ੍ਰਮਾ ਵਿਚ ਕੱਬੇ ਵਲਿ ਪੈਰ ਕਰਕੇ ਲੰਮੇ ਪੈਣਾ; ਆਦਿ।

ਇਸੇ ਤਰਾਂ ਹਰ ਉਦਾਸੀ (ਦੌਰੇ) ਸਮੇਂ ਵੰਨ ਸੁ ਵੰਨਾ ਤੇ ਅਣੋਖਾ ਜਿਹਾ ਭੇਸ ਧਾਰ ਕੇ ਜਾਂਦੇ ਰਹੇ। ਜਿਹਾ ਕੁ ਸੰਮਤਿ ੪੭੩੫ ਕਲਿਜੁਗੀ (੧੬੯੧ ਬਿ:), ਯਾਨੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਸਮੇਂ ਲਿਖੀ 'ਪੁਰਾਤਨ ਜਨਮ ਸਾਖੀ' ਵਿੱਚ ਦੱਸਿਆ ਹੈ—

(੧) "ਪ੍ਰਿਥਮੇ ਉਦਾਸੀ ਕੀਤੀ ਪੂਰਬ ਕੀ। ਤਿਤੁ ਉਦਾਸੀ ਨਾਲਿ ਮਰਦਾਨਾ ਰਬਾਬੀ ਥਾ। ਤਦਹੁੰ ਕੁ ਪਉਣੁ ਅਹਾਰੁ ਕੀਆ। ਪਹਰਾਵਾ ਬਾਬੇ ਕਾ ਏਕੁ ਬਸਤਰੁ ਅੰਬੋਆ,[1] ਏਕੁ ਬਸਤਰੁ ਚਿੱਟਾ। ਏਕੁ ਪੈਰਿ ਜੁੱਤੀ, ਏਕੁ ਪੈਰਿ ਖਉਂਸ[2]। ਗਲਿ ਖਫਨੀ,

---

੧–ਅੰਬ ਦੇ ਪੱਤਿਆਂ ਵਰਗਾ ਹਰਾ ਰੰਗੁ।

੨–ਫ਼ਾਰਸੀ ਦੇ ਲਫਜ਼ 'ਕਫ਼ਸ਼' ਦਾ ਵਿਗੜ ਹੈ; ਜਿਸਦਾ ਮਤਲਬ ਹੈ ਜੁੱਤੀ। ਪਰ ਏਥੇ ਮੁਰਾਦ ਉਸ ਖੜਾਂਵ ਤੋਂ ਹੈ, ਜਿਸਦਾ ਤਲਾ ਕਾਠ ਦਾ ਤੇ ਪੰਜਾ ਚੰਮ ਯਾ ਨਵਾਰ ਦਾ ਹੁੰਦਾ ਹੈ।

ਸਿਰਿ ਟੋਪੀ ਕਲੰਦਰੀ । ਮਾਲਾ ਹੱਡਾਂ ਕੀ । ਮਥੈ ਤਿਲਕੁ ਕੇਸਰ ਕਾ ॥" (ਸਾਖੀ ੧੬ਵੀਂ)

(੨) "......ਦੁਤੀਆ ਉਦਾਸੀ ਕੀਤੀ ਦੱਖਣ ਕੀ । ਅਹਾਰੁ ਤਲੀ ਭਰਿ ਰੇਤ ਕੀ ਕਰਹਿ । ਤਦਹੁ ਪੈਰੀਂ ਖੜਾਵਾਂ ਕਾਠ ਕੀਆਂ । ਹੱਥਿ ਆਸਾ[1] । ਸਿਰ ਰੱਸੇ ਪਲੇਟੇ, ਬਾਹਾਂ ਜਾਂਘਾਂ ਰੱਸੇ ਪਲੇਟੇ । ਮੱਥੇ ਟਿੱਕਾ ਬਿੰਦੁਲੀ[2] ਕਾ । ਤਦਹੁ ਨਾਲਿ ਸੈਦੋ ਜੱਟ ਜਾਤ ਘੇਹੋ ਥਾ ॥" (ਸਾਖੀ ੪੨)

(੩) "ਤ੍ਰਿਤੀਆ, ਉਦਾਸੀ ਉਤਰ-ਖੰਡ ਕੀ ਕਰਨਿ ਲਗੇ । ਤਿਤੁ ਉਦਾਸੀ ਅੱਕ ਦੀਆਂ ਖਖੜੀਆਂ ਅਤੇ ਫਲ ਅਹਾਰੁ ਕਰਦਾ ਥਾ; ਪਰਿ ਸੁੱਕੇ । ਅਤੇ ਪੈਰੀਂ ਚਮੜਾ, ਅਤੇ ਸਿਰਿ ਚਮੜਾ, ਸਾਰੀ ਦੇਹ ਲਪੇਟਿਅਸੁ । ਅਤੇ ਮਾਥੇ ਟਿੱਕਾ ਕੇਸਰ ਕਾ । ਤਦਹੁ ਨਾਲਿ ਹੱਸੂ ਲੁਹਾਰੁ ਅਤੇ ਸੀਹਾਂ ਛੀਂਬਾ ਥੇ ॥" (ਸਾਖੀ ੪੯)

(੪) "ਚਉਥੀ ਉਦਾਸੀ ਪੱਛਮ ਕੀ ਹੋਈ । ਪੈਰਿ ਖਉਸਾਂ ਚੰਮ ਕੀਆਂ । ਅਤੇ ਚੰਮ ਕੀ ਸੁੱਥਣਿ । ਗਲ ਵਿਚ ਹੱਡੀਆਂ ਕੀ ਮਾਲਾ । ਮੱਥੇ ਟਿੱਕਾ ਬਿੰਦੀ ਕਾ । ਬਾਲਕਾਂ ਵਿਚਿ ਖੇਡੇ । ਤਬ ਨੀਲੇ ਬਸਤ੍ਰ ਥੇ ॥" (ਸਾਖੀ ੫੧)

ਇਸ 'ਉਦਾਸੀ' ਸਮੇਂ ਭਾਈ ਗੁਰਦਾਸ ਜੀ ਭੀ ਨੀਲਾ ਬਾਣਾਂ ਹੀ ਦਸਦੇ ਹਨ–

"ਬਾਬਾ ਫਿਰਿ ਮੱਕੇ ਗਇਆ, ਨੀਲ ਬਸਤ੍ਰ ਧਾਰਿ ਬਨਿਵਾਲੀ ।
ਅੱਸਾ ਹੱਥਿ ਕਿਤਾਬ ਕੱਛਿ, ਕੂਜਾ ਬਾਂਗ ਮੁਸੱਲਾ ਧਾਰੀ ।"......੩੨
(ਵਾਰ ੧)

ਉੱਤੇ ਹਰ ਥਾਂ 'ਉਦਾਸੀ' ਸ਼ਬਦ 'ਯਾਤ੍ਰਾ' ਯਾ 'ਸਫਰ' ਦੇ ਅਰਥਾਂ ਵਿਚ ਵਰਤਿਆ ਗਿਆ ਹੈ । ਯਾਤ੍ਰਾ ਚੂੰਕਿ ਘਰ-ਘਾਟ ਦਾ ਸੁਖ ਤੇ ਬਾਲ-ਬੱਚੇ ਦਾ ਮੋਹ ਤਿਆਗ ਕੇ (ਇਨ੍ਹਾਂ ਸੁਖਾਂ ਤੋਂ 'ਉਦਾਸ' ਹੋ ਕੇ) ਕੀਤੀ ਜਾ ਸਕਦੀ ਹੈ; ਇਸੇ ਕਰਕੇ ਇਹ ਨਾਮ 'ਦੌਰੇ' 'ਭੇਖ' ਤੇ 'ਰੀਤਿ'-ਤਿੰਨਾਂ ਦਾ ਪੈ ਗਿਆ । ਸਿੱਖ-ਸਾਹਿਤ ਵਿੱਚ ਇਸ ਸ਼ਬਦ ਦੀ ਇਹੋ ਵਰਤੋਂ ਦਰੁਸਤ ਹੈ ॥

---

੧–(ਅੱਰਬੀ–ਅੱਸਾ)–ਲਾਠੀ, ਸੋਟੀ ।
੨–ਲਾਲ ਰੰਗ ਯਾ ਸੁਰਖ ਚੰਨਣ ਦੀ ਬਿੰਦੀ ।

## ਸਤਿਗੁਰੂ ਨਾਨਕ ਦਾ 'ਗੁਰੂ-ਮਤ'

ਜੋ 'ਉਦਾਸੀ ਭੇਖ ਤੇ ਰੀਤਿ' ਸਤਿਗੁਰੂ ਨਾਨਕ ਨੇ ਧਾਰਨ ਕੀਤੀ, ਉਹ ਉਨ੍ਹਾਂ ਦਾ 'ਪ੍ਰਯੋਜਨ' ਯਾ 'ਮਤ' ਨਹੀਂ ਸੀ; ਸਗੋਂ ਸਾਧਨ ਸੀ, ਸੱਚ ਧਰਮ ਦੇ ਪ੍ਰਚਾਰ ਦਾ; ਜਿਸ ਵਾਸਤੇ ਨਿਰੰਕਾਰ ਨੇ ਆਪ ਨੂੰ ਇਹ ਆਖ ਕੇ ਇਸ ਲੋਕ ਵਿਚ ਭੇਜਿਆ ਸੀ:–

ਮੈਂ ਅਪਨਾ ਸੁਤ ਤੋਹਿ ਨਿਵਾਜਾ ।
ਪੰਥੁ ਪ੍ਰਚੁਰ ਕਰਬੇ ਕਹੁ ਸਾਜਾ ।
ਜਾਹਿ ਤਹਾਂ ਤੈ ਧਰਮ ਚਲਾਇ ।
ਕਬੁੱਧਿ ਕਰਨ ਤੇ ਲੋਕ ਹਟਾਇ ।੨੯

('ਵਿਚਿਤ੍ਰ ਨਾਟਕ'–ਅਪਨੀ ਕਥਾ–ਅਧਿ: ੬)

ਉਸ 'ਨਿਰੰਕਾਰੀ ਧਰਮ' ਦਾ ਉਪਦੇਸ਼ ਤੀਜੇ ਸਤਿਗੁਰੂ ਨਾਨਕ ਨੇ ਆਪਣੇ ਚਉਥੇ ਜਾ-ਨਸ਼ੀਨ ਨੂੰ ਇਨ੍ਹਾਂ ਸ਼ਬਦਾਂ ਵਿਚ ਦੁਹਰਾਇਆ ਸੀ–

*"ਜੋ ਸਿਖ ਗੁਰੂ ਕਾ ਹੋਵੈ, ਤਿਸਕਾ ਉਪਦੇਸੁ ਮੰਨਣਾ ! ਪਰ-ਇਸਤ੍ਰੀ ਨਾਲ ਪ੍ਰੀਤ ਨਹੀਂ ਕਰਣੀ । ਜੋ ਪਰਮੇਸੁਰੁ ਕੀ ਭਗਤਣੀ ਹੋਵੈਗੀ ਤਾਂ ਭੀ ਤੋਟਾ ਹੈ, ਲਾਹਾ ਨਾਹੀ। ਮੇਲੁ ਸਬਦ ਕਾ ਕਰਣਾ। ਜਿਥੈ ਗੁਰੁ ਵਿਸਰੇ ਤਿਥੈ ਮਿਲਣਾ ਨਾਹੀਂ । ਗੁਰੂ ਕਾ ਆਖਣਾ ਹੈ ।

ਅੰਨੁ ਬਹੁਤੀ ਭੁਖੈ ਲਗੀ ਜੇਵਣਾ; ਭਰੇ ਤੇ ਭਰਣਾ ਨਾਹੀਂ । ਅੰਨ ਛੱਡਣਾ ਭੀ ਨਾਹੀ। ਸਵਣਾ ਤਾਂ, ਜਾਂ ਬਹੁਤੀ ਨੀਂਦ ਆਵੈ। ਨੀਂਦ ਬਿਨਾ ਸਵਣਾ ਨਾਹੀਂ, ਗਫਲਾਈ ਹੈ। ਦੋਹੀ ਕੰਉ ਬਹੁਤ ਦੁਖੁ ਭੀ ਨਾਹੀ ਦੇਵਣਾ॥

---

*ਇਹ ਉਪਦੇਸ "ਸਾਖੀ ਗੁਰੂ ਅਮਰ ਦਾਸ ਕੀ, ਮਹੱਲਾ ੩" ਸਿਰਲੇਖ ਹੇਠ ਭਾਈ ਬੂਟਾ ਸਿੰਘ ਦੀ ਧਰਮਸਾਲਾ-ਰਾਵਲਪਿੰਡੀ ਵਿਖੇ ਵਿਰਾਜਮਾਨ 'ਆਦਿ ਗ੍ਰੰਥ ਸਾਹਿਬ' ਦੀ ਇਕ ਪ੍ਰਾਚੀਨ ਬੀੜ ਵਿਚ ਤੇ ਸੰਮਤ ੧੭੨੮ ਬਿ: ਦੀ ਇਕ ਲਿਖਤੀ ਪੋਥੀ ਵਿਚ ਭੀ ਲਿਖਿਆ ਮਿਲਦਾ।

ਅਕੇ ਬਾਣੀ ਗਾਵਣੀ, ਅਕੇ ਗੁਰੂ ਕੀਆ ਗੱਲਾਂ ਬੋਲਣੀਆਂ। ਅਕੇ ਕਿਸੇ ਕਿਆਂ ਬੁਲਾਇਆ ਬੋਲਣਾਂ। ਸਬਦ ਗਾਵਣਾ। ਕੂੜ ਨਾਹੀ ਬੋਲਣਾਂ। ਜੋ ਏਨ੍ਹਾਂ ਗੱਲਾਂ ਨੋ ਮਨੋ ਨਾਲਿ ਰਖੇਗਾ, ਸੋ ਮਹਾਂ ਪੁਰਖੁ ਹੋਵੇਗਾ। ਓਸ ਕਾ ਲੇਖਾ ਸਗਲਾ ਨਿਬੜੇਗਾ। ਓਸ ਕੀ ਕੁਲਿ ਕਾ ਉਧਾਰ ਹੋਵੇਗਾ। ਓਸ ਕੇ ਸੰਗੀ ਸਗਲੇ ਤਰਹਿੰਗੇ। ਸਤਿ ਕਰ ਮੰਨਣਾ ਗੁਰੂ ਕਾ ਆਖਣਾ ਹੈ!!

ਜੇ ਕੋਈ ਗੁਰੂ ਨਾਲਹੁੰ ਭੁਲਦਾ ਹੋਵੇ; ਤਾਂ ਸਮਝਾਵਣਾ। ਆਪਣੀਅਹੁੰ ਧਿਰਹੁੰ ਆਖਣਾ। ਜੋ ਮੰਨੇ ਨਾਹੀ, ਤਾਂ ਉਹ ਜਾਣੈ। ਇਹੁ ਆਖਣਾ ਗੁਰੂ ਕਾ ਹੈ।

ਜੋ ਕੋਈ ਸਿਖ ਉਦਾਸੀ ਹੋਵੇਗਾ, ਤਾਂ ਉਸ ਕਾ ਬੁਰਾ ਹੋਵੇਗਾ ਜੋ ਸਿਖ ਗ੍ਰਿਸਤ ਵਿਚਿ ਅਰਾਧੇਗਾ, ਪਰਮੇਸਰੁ ਸੁਖੀ ਰਖੇਗਾ। ਧਰਮ ਕੀ ਕਿਰਤਿ ਕਰਣੀ, ਦੇਵਨਹਾਰੁ ਗੁਰੂ ਬਾਬਾ ਹੈ। ਸਿਖਾਂ ਕੀ ਸੇਵਾ ਕਰਣੀ। ਆਪਣਾ ਆਪੁ ਕਿਛੁ ਨਾਹੀ ਜਣਾਵਣਾ! ਦੋਵੈ ਸਿਰੇ ਗੁਰੂ ਨੋ ਸਉਪਣੇ। ਅਲਿਪਤੁ ਰਹਣਾ। ਗੁਰੂ ਕਾ ਆਖਣਾ ਹੈ!!"[1]

ਇਸੇ ਉਪਦੇਸ਼ ਦੇ ਆਧਾਰ ਪੁਰ, ਚੌਥੇ ਗੁਰੂ ਨਾਨਕ ਨੇ ਆਪਣੇ ਸਿੱਖਾਂ ਲਈ ਨਿੱਤ-ਨੇਮ ਇਸ ਤਰਾਂ ਨੀਯਤ ਫਰਮਾਇਆ ਹੈ:—

ਮ: ੪

ਗੁਰ ਸਤਿਗੁਰ ਕਾ ਜੋ ਸਿਖੁ ਅਖਾਏ
ਸੁ ਭਲਕੇ ਉਠਿ ਹਰਿਨਾਮੁ ਧਿਆਵੈ।
ਉਦਮੁ ਕਰੇ ਭਲਕੇ ਪਰਭਾਤੀ
ਇਸਨਾਨੁ ਕਰੇ ਅੰਮ੍ਰਿਤਸਰਿ ਨਾਵੈ।
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ
ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ।
ਫਿਰਿ ਚੜੈ ਦਿਵਸੁ ਗੁਰ ਬਾਣੀ ਗਾਵੈ
ਬਹਿਦਿਆਂ ਉਠਦਿਆਂ ਹਰਿਨਾਮੁ ਧਿਆਵੈ।

---

੧—ਸਤਿਗੁਰਾਂ ਦੀਆਂ ਸਾਖੀਆਂ, ਲੀਲਾ-ਪ੍ਰਸੰਗ ਆਦਿ।

੧੪.

ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿਹਰਿ
ਸੋ ਗੁਰਸਿਖੁ ਗੁਰੂ ਮਨਿ ਭਾਵੈ ।
ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ
ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ ।
ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ
ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ।੨

(ਵਾਰ–ਗਉੜੀ,ਮ: ੪, ਪਉੜੀ ੧੧)

ਇਹ ਹੈ ਗੁਰੂ ਨਾਨਕ ਦੇ 'ਗੁਰੂ ਮਤ' ਦਾ ਸੰਖੇਪ ਉਪਦੇਸ਼, ਚਲਨ (ਰੀਤਿ) ਤੇ ਭੇਖੁ ਜਿਸ ਨੂੰ ਮਨੁੱਖ ਮਾਤ੍ਰ; ਗ੍ਰਿਹਸਤ ਵਿਚ ਰਹਿ ਕੇ ਭੀ ਕਮਾ ਸਕਦਾ ਹੈ, ਤੇ ਘਰੋਂ ਉਦਾਸ (ਫਕੀਰ) ਹੋ ਕੇ ਭੀ । ਸਤਿਗੁਰ ਨਾਨਕ ਜੀ ਫਰਮਾਉਂਦੇ ਹਨ:–

"ਗੁਰ ਬਚਨੀ ਬਾਹਰਿ ਘਰਿ ਏਕੋ, ਨਾਨਕੁ ਭਇਆ ਉਦਾਸੀ ।"੫॥੧੧॥

(ਮਾਰੂ ਮ: ੧)

ਸਿੱਖ ਵਾਸਤੇ 'ਘਰੋਗੀ' ਤੇ 'ਵਿਰਕਤ' ਜੀਵਨ ਇਕੋ ਜੇਹੇ ਹਨ। ਘਰ ਵਿੱਚ ਰਹਿਕੇ ਭੀ ਉਦਾਸ (ਨਿਰਲੇਪ) ਰਹਿ ਸਕਦਾ ਹੈ; ਤੇ ਘਰ ਤਿਆਗ ਕੇ ਭੀ। ਪਰ ਘਰ ਤਿਆਗੇ, ਤਾਂ ਫਿਰ ਘਰਿਸਤੀ ਦੇ ਮੰਗਣ ਨਾ ਜਾਏ। ਐਸੇ ਮੰਗ-ਖਾਣੇ ਫਕੀਰ (ਸਾਧੂ) ਵਾਸਤੇ ਗੁਰੂ ਬਾਬੇ ਨੇ ਸਪਸ਼ਟ ਬਚਨ ਕੀਤੇ ਹਨ:–

ਸਲੋਕ ਮ: ੧

ਗਿਆਨ ਵਿਹੂਣਾਂ ਗਾਵੈ ਗੀਤ । ਭੁੱਖੇ ਮੁੱਲਾਂ ਘਰੇ ਮਸੀਤ ।
ਮਖਟੂ ਹੋਇ ਕੈ ਕੰਨ ਪੜਾਏ। ਫਕਰੁ ਕਰੇ ਹੋਰ ਜਾਤਿ ਗਵਾਏ ।
ਗੁਰੁ ਪੀਰੁ ਸਦਾਏ ਮੰਗਣ ਜਾਇ। ਤਾ ਕੈ ਮੂਲਿ ਨ ਲਗੀਐ ਪਾਇ॥

ਇਸ ਦੇ ਮੁਕਾਬਲੇ ਤੇ ਧਰਮੁ ਦੀ ਕਿਰਤ ਕਰ ਕੇ ਵੰਡ ਛਕਣ ਵਾਲੇ ਘਰਿਸਤੀ ਨੂੰ ਵਸ਼ੇਸ਼ਤਾ ਦੇਂਦੇ ਹਨ–

ਘਾਲਿ ਖਾਇ ਕਿਛੁ ਹੱਥਹੁ ਦੇਹਿ; ਨਾਨਕ ਰਾਹੁ ਪਛਾਣੇ ਸੇਇ ॥੧।

(ਵਾਰ–ਸਾਰੰਗ–ਪਉੜੀ ੨੨)

ਇਸ ਤੋਂ ਬਿਨਾ ਸਤਿਗੁਰੁ ਨਾਨਕ ਦਾ ਸਾਰਾ ਜੀਵਨ ਪੜ੍ਹੀਏ; ਉਨ੍ਹਾਂ ਦੀ ਸਮੱਗ੍ਰ ਬਾਣੀ ਦਾ ਵਿਚਾਰ ਕਰੀਏ; ਤਾਂ ਕਿਤੋਂ ਇਹ ਗੱਲ ਨਹੀਂ ਲੱਭਦੀ, ਕਿ ਆਪ ਨੇ ਹੋਰਨਾਂ ਮਤਾਂ ਦੇ ਸਾਧੂਆਂ, ਫਕੀਰਾਂ ਵਾਂਗੁ ਮਾਨੁੱਖੀ

ਕਿਰਤਿ-ਵਿਰਤ ਛੱਡਕੇ, ਜੰਗਲ-ਬੇਲਿਆਂ ਯਾ ਪਰਬਤਾਂ ਦੀਆਂ ਕੰਦਰਾਂ ਵਿਚ ਚਲੇ ਜਾਣ ਦੀ ਪ੍ਰੇਰਨਾ ਕੀਤੀ ਹੋਵੇ; ਯਾ ਸਿੱਖਿਆ ਦਿੱਤੀ ਹੋਵੇ! ਸਗੋਂ ਇਸ ਤੋਂ ਉਲਟ ਆਪ ਨੇ ਕਈ ਥਾਈਂ—

ਸਲੋਕ ਮ: ੧

ਬਹੁ ਭੇਖ ਕੀਆ; ਦੇਹੀ ਦੁਖੁ ਦੀਆ।
ਸਹੁ ਵੇ ਜੀਆ; ਅਪਣਾ ਕੀਆ।
ਅੰਨੁ ਨ ਖਾਇਆ; ਸਾਦੁ ਗਵਾਇਆ।
ਬਹੁ ਦੁਖੁ ਪਾਇਆ; ਦੂਜਾ ਭਾਇਆ।
ਬਸਤ੍ਰ ਨ ਪਹਿਰੈ; ਅਹਿਨਿਸਿ ਕਹਰੈ।
ਮੋਨਿ ਵਿਗੂਤਾ; ਕਿਉ ਜਾਗੈ ਗੁਰ ਬਿਨੁ ਸੂਤਾ?
ਪਗਉਪੇਤਾਣਾ[1], ਅਪਣਾ ਕੀਆ ਕਮਾਣਾ।
ਅਲੁ ਮਲੁ ਖਾਈ; ਸਿਰਿ ਛਾਈ ਪਾਈ।
ਮੂਰਖਿ ਅੰਧੈ ਪਤਿ ਗਵਾਈ।
ਬਿਣੁ ਨਾਵੈ ਕਿਛੁ ਥਾਇ ਨ ਪਾਈ।
ਰਹੈ ਬੇਬਾਣੀ[2] ਮੜੀ-ਮਸਾਣੀ।
ਅੰਧੁ ਨ ਜਾਣੈ ਫਿਰਿ ਪਛੁਤਾਣੀ। ...੨॥

(ਵਾਰ—ਆਸਾ, ਪਉੜੀ ੯)

ਬਚਨ ਆਖ ਕੇ, ਇਸ ਤਰ੍ਹਾਂ ਦੇ ਪਾਖੰਡਾਂ ਦੀ ਨਿਖੇਧੀ ਜ਼ਰੂਰ ਕੀਤੀ ਹੈ।

ਆਪ ਨੇ ਚਾਰੇ ਕੂੰਟਾਂ ਦੀ ਯਾਤ੍ਰਾ ਕਰਕੇ, ਥਾਂ ਪਰ ਥਾਂ ਸੰਗਤਾਂ (ਧਰਮ ਸਾਲਾਂ) ਥਾਪੀਆਂ; ਤੇ ਉਨ੍ਹਾਂ ਵਿਚ ਅਪਣੇ ਮਤ ਦੇ ਪ੍ਰਚਾਰਕ (ਮਸੰਦ)ਭੀ ਨੀਯਤ ਕੀਤੇ। ਜਿਹਾ ਕਿ ਪੂਰਬ ਵਿਚ,ਪਟਨਾ ਨਿਵਾਸੀ ਭਾਈ ਅਧਰਕਾ, ਬੁਸਹਰ ਦੇਸ ਵਿਚ ਝੰਡਾ ਬੇਢੀ (ਤ੍ਰਿਖਾਣ), ਤੇ ਪੱਛਮ ਵਿੱਚ ਬਗਦਾਦ ਨਿਵਾਸੀ ਫ਼ਕੀਰ ਬਲੋਲ (Balol) ਯਾ ਬਹਲੋਲ। ਇਨ੍ਹਾਂ ਵਿਚੋਂ ਕਿਸੇ ਨੂੰ ਵੀ ਖਾਸ ਕਿਸਮ ਦਾ ਭੇਖ ਧਾਰਨ ਨਹੀਂ ਕਰਵਾਇਆ ਤੇ ਨਾ ਹੀ ਘਰ-ਘਾਟ ਅਰੁ ਕਾਰੋਬਾਰ ਛਡਾਇਆ। ਓੜਕ ਆਪਣਾ, ਜਾ-ਨਸ਼ੀਨ ਭੀ ਇਕ ਘਰਿਸਤੀ ਸਿੱਖ ਹੀ ਚੁਣਿਆ।

ਆਪ ਦੀ ਜੀਵਨ-ਲੀਲਾ ਤੇ ਬਾਣੀ ਵਿਚਾਰਨ ਤੋਂ ਬੱਧ, ਆਪ

---

੧—ਪੈਰੋਂ ਨੰਗਾ। ੨—(ਫ਼ਾਰਸੀ—ਬੇ-ਆਬਾਨ) ਬਿਨਾਂ ਪਾਣੀ ਥਾਂ—ਬੀਆਬਾਨ, ਜੰਗਲ।

ਦੇ ਨਿਰੰਕਾਰੀ ਧਰਮ ਦੇ ਮੋਟੇ ਸਿੱਧਾਂਤ ਇਹ ਲਭਦੇ ਹਨ–
੧–ਸੱਚ ਬੋਲਣਾ; ੨–ਨਾਮ ਜਪਣਾ; ੩–ਧਰਮ ਦੀ ਕਿਰਤਿ ਕਰਨੀ; ੪–ਵੰਡ ਛਕਣਾ; ਤੇ ੫–ਗੁਰਮੁਖਾਂ ਦੀ ਸੰਗਤਿ ਕਰਨੀ ॥

## ਸਫਲ ਯਾਤ੍ਰਾਂ ਤੇ ਭੇਖ ਤਿਆਗ।

ਸਤਿਗੁਰ ਨਾਨਕ ਨੇ ਫਕੀਰੀ ਬਿਰਤੀ ਤੇ ਵੰਨ ਸੁ ਵੰਨੇ ਭੇਸ ਧਾਰ ਕੇ, ਸਾਰੇ ਦੱਖਣੀ ਜੰਬੂਦੀਪ (ਏਸ਼ੀਆ) ਦੀ ਯਾਤਰਾ, ਚਾਰ ਉਦਾਸੀਆਂ, (ਦੌਰਿਆਂ = ਸਫਰਾਂ) ਵਿੱਚ ਮੁਕਾਈ। ਇਸ ਤਰ੍ਹਾਂ ਆਪ ਨੂੰ ਆਪਣੇ ਮਨੋਰਥ ਵਿੱਚ ਜੋ ਸਫਲਤਾ ਹੋਈ; ਉਹ, ਭਾਈ ਗੁਰਦਾਸ ਜੀ ਨੇ ਇਨ੍ਹਾਂ ਸ਼ਬਦਾਂ ਵਿਚ ਬਿਆਨ ਕੀਤੀ ਹੈ:–

ਗੜ੍ਹ ਬਗਦਾਦੁ ਨਿਵਾਇਕੇ ਮੱਕਾ, ਮਦੀਨਾ ਸਭੇ ਨਿਵਾਇਆ।
ਸਿੱਧ ਚਉਰਾਸੀਹ ਮੰਡਲੀ, ਖਟਿ ਦਰਸਨ ਪਾਖੰਡਿ ਜਿਣਾਇਆ।
ਪਾਤਾਲਾਂ ਆਕਾਸ ਲਖ ਜੀਤੀ ਧਰਤੀ ਜਗਤ ਸਬਾਇਆ।
ਜੀਤੇ ਨਵਖੰਡ ਮੇਦਨੀ 'ਸਤਿਨਾਮੁ' ਕਾ ਚਕ੍ਰ ਫਿਰਾਇਆ।
ਦੇਵ ਦਾਨੋ ਰਾਖਸ਼ਿ ਦੈਤ ਸਭ ਚਿਤ-ਗੁਪਤ ਸਭਿ ਚਰਨੀ ਲਾਇਆ।
ਇੰਦ੍ਰਾਸਣਿ ਅਪਛਰਾ ਰਾਗ ਰਾਗਨੀ ਮੰਗਲ ਗਾਇਆ।
ਭਇਆ ਅਨੰਦ ਜਗਤਿ ਵਿਚਿ ਕਲਿ ਤਾਰਨਿ 'ਗੁਰ ਨਾਨਕ' ਆਇਆ,
ਹਿੰਦੂ ਮੁਸਲਿਮਾਣੁ ਨਿਵਾਇਆ॥ ੩੭ ॥ (ਵਾਰ–੧)

ਦੌਰੇ (ਯਾਤਰਾ) ਮੁੱਕੇ, ਤਾਂ ਲੋੜ ਮੂਜਬ ਧਾਰਨ ਕੀਤਾ ਭੇਖ ਭੀ ਉਸੇ ਤਰਾਂ ਗੈਰ ਜ਼ਰੂਰੀ ਹੋ ਗਿਆ; ਜਿਵੇਂ ਰਵਿਦਾਸ ਜੀ ਅਕੱਟ ਦਲੀਲ ਦੇ ਕੇ ਦਸਦੇ ਹਨ–

ਫਲ ਕਾਰਨ ਫੂਲੀ ਬਨਰਾਇ। ਫਲੁ ਲਾਗਾ ਤਬ ਫੂਲੁ ਬਿਲਾਇ[1]।
ਗਿਆਨੈ ਕਾਰਨ ਕਰਮ ਅਭਿਆਸੁ।
ਗਿਆਨ ਭਇਆ ਤਬ ਕਰਮਹ ਨਾਸੁ ॥੩॥੧॥ (ਰਾਗੁ ਭੈਰਉ)

ਸੋ, ਬਾਬਾ ਜੀ ਨੇ ਆਪਣੇ ਮਿਸ਼ਨ (ਮਤ) ਦੇ ਪਰਚਾਰ ਵਾਸਤੇ ਘਰੋਂ ਉਦਾਸ ਹੋ ਕੇ ਫਿਰਨ ਵਾਲੀ ਕਾਰ, ਸਮਾਪਤ ਕਰ ਦਿੱਤੀ। ਅਰ ਇੱਕ ਥਾਂ ਟਿਕ ਕੇ ਘਰਿਸਤ-ਮਾਰਗ ਦੇ ਖੂਲਣੇ ਖਾਉਣ ਦਾ ਪ੍ਰੋਗਰਾਮ ਤੋਲਿਆ:–

---

੧–ਦੂਰ ਹੋ ਜਾਂਦਾ ਹੈ।

ਫਿਰਿ ਬਾਬਾ ਆਇਆ ਕਰਤਾਰਪੁਰਿ, ਭੇਖ ਉਦਾਸੀ ਸਗਲ ਉਤਾਰਾ । ਪਹਿਰਿ ਸੰਸਾਰੀ ਕਪੜੇ, ਮੰਜੀ[1] ਬੈਠਿ ਕੀਆ ਅਵਤਾਰਾ[2] । ਬਾਣੀ ਮੁਖਹੁ ਉਚਾਰੀਐ, ਹੋਇ ਰੁਸਨਾਈ, ਮਿਟੇ ਅੰਧਾਰਾ। ਗਿਆਨ ਗੋਸਟ ਚਰਚਾ ਸਦਾ, ਅਨਹਦਿ ਸ਼ਬਦ ਉਠੇ ਧੁਨਿਕਾਰਾ। 'ਸੋਦਰੁ' ਆਰਤੀ ਗਾਵੀਐ ਅੰਮ੍ਰਿਤ ਵੇਲੇ ਜਾਪੁ ਉਚਾਰਾ। ਗੁਰਮੁਖਿ ਭਾਰਿ ਅਥਰਬਣਿ ਤਾਰਾ[3]॥੩੮

(ਵਾਰ ੧)

## "ਜਾਂ ਸੁਧੋਸੁ, ਤਾਂ ਲਹਿਣਾ ਟਿਕਿਓਨੁ"

'ਨਿਰੰਕਾਰੀ ਧਰਮੁ' ਦੀ ਜੋ ਮ੍ਰਿਜਾਦਾ, ਬਾਬਾ ਜੀ ਨੇ ਕਰਤਾਰਪੁਰ ਨਿਵਾਸ ਕਰਕੇ ਚਲਾਈ, ਉਸ ਨੂੰ ਸਦਾ ਵਾਸਤੇ ਜਾਰੀ ਰੱਖਣ ਦਾ ਪ੍ਰਬੰਧ ਕਰਨਾ ਭੀ ਜ਼ਰੂਰੀ ਸੀ। ਇਸ ਲਈ ਆਪ ਨੇ ਅਪਣੀ ਸੰਗਤਿ-ਜਿਸ ਵਿਚ ਪੁੱਤ-ਪੋਤ੍ਰੇ ਤੇ ਸਿੱਖ ਸਾਰੇ ਸ਼ਾਮਿਲ ਸਨ-ਦੀ ਪਰੀਖਿਆ ਕੀਤੀ। ਜਿਸ ਦਾ ਨਤੀਜਾ-ਪੰਚਮ ਪਾਤਿਸ਼ਾਹ ਸ੍ਰੀ ਗੁਰੂ ਅਰਜੁਨ ਦੇ ਦਰਬਾਰਿ ਤਸਦੀਕ ਹੋਏ ਰਾਇ ਬਲਵੰਡ ਢਾਡੀ ਦੇ ਬਿਆਨ ਮੁਜਬ-ਇਹ ਹੋਇਆ ਕਿ-

ਸਿੱਖਾਂ ਪੁੱਤ੍ਰਾਂ ਘੋਖਿਕੇ, ਸਭ ਉੱਮਤਿ[4] ਵੇਖਹੁ ਜਿ ਕਿਓਨੁ:-
ਜਾਂ ਸੁਧੋਸੁ, ਤਾਂ ਲਹਿਣਾ ਟਿਕਿਓਨੁ ॥

ਭਾਵ-ਹੇ ਸਾਰੀ ਸੰਗਤਿ ! ਸਤਿਗੁਰ ਨਾਨਕ ਨੇ ਸਿੱਖਾਂ ਤੇ ਪੁੱਤ੍ਰਾਂ ਨੂੰ ਘੋਖਿ (ਪਰਖ-ਵਿਚਾਰ) ਕੇ ਜੋ ਕੁਝ ਕੀਤਾ, ਇਹ ਸੀ, ਕਿ ਜਾਂ ਸੋਧ ਕੀਤੀ ਤਾਂ ਭਾਈ ਲਹਿਣਾ ਪੂਰੇ ਨੰਬਰ (ਮਾਰਕਸ) ਲੈ ਕੇ ਪਾਸ ਹੋਇਆ। ਸੋ ਉਸੇ ਨੂੰ ਇਸ 'ਨਿਰੰਕਾਰੀ-ਧਰਮ' ਦੀ ਮ੍ਰਿਯਾਦਾ ਤੋਰੀ ਰੱਖਣ ਵਾਸਤੇ, ਆਪਣਾ ਜਾ-ਨਸ਼ੀਨ ਟਿੱਕ ਦਿੱਤਾ। ਇਹੋ ਹੀ ਨਹੀਂ:-

---

੧-ਮਸਨਦ, ਗੱਦੀ, ਜੋ ਮੰਜੀ ਉਤੇ ਗਾਉ ਤਕੀਏ ਲਾ ਕੇ ਸਵਾਰੀ ਜਾਂਦੀ ਸੀ।

੨-ਉਤਾਰਾ, ਡੇਰਾ, ਟਿਕਣ ਦੀ ਥਾਂ, ਮੁਕਾਮ।

੩-ਮੁਖ-ਗੁਰੂ (ਨਾਨਕ) ਨੇ ਲੋਕਾਂ ਦੇ ਸਿਰੋਂ ਕਲਿਜੁਗੀ ਵੇਦ-ਅਥਰਬਣ, ਦਾ ਭਾਰ ਲਾਹ ਦਿੱਤਾ।

੪-(ਅੱਰਬੀ ਇਕ ਗਰੋਹ, ਜੋ ਕਿਸੇ ਦੇ ਤੱਬੇ ਹੋਵੇ) ਭਾਵ ਫਿਰਕਾ ਸੰਪ੍ਰਦਾਇ; ਸੰਗਤਿ ।

ਹੋਰਿਓਂ ਗੰਗ ਵਹਾਈਐ, ਦੁਨਿਆਈ ਆਖੈ:–'ਕਿ ਕਿਓਨੁ !' ਉਲਟੀ ਗੰਗਾ ਵਹਾ ਦਿੱਤੀ, ਕਿ ਆਪਣੇ ਸਿੱਖ (ਚੇਲੇ) ਭਾਈ ਲਹਿਣੇ ਨੂੰ 'ਅੰਗਦ' ਖਿਤਾਬ ਬਖ਼ਸ਼ ਕੇ "ਸਿਰਿ ਉਪਰਿ ਧਾਰਾ" । ਯਾਨੀ ਅਪਣੀ ਥਾਂ ਗੁਰੂ ਥਾਪ ਕੇ ਉਸ ਦੇ ਚਰਨਾਂ ਤੇ ਮੱਥਾ ਟੇਕ ਦਿੱਤਾ । ਇਹ ਉਲਟੀ ਗੱਲ ਵੇਖ ਕੇ ਸਾਰੇ ਲੋਕ ਹੈਰਾਨ ਰਹਿ ਗਏ, ਤੇ ਆਪੋ ਵਿਚ ਆਖਣ ਲੱਗੇ: –ਗੁਰੂ ਸਾਹਿਬ ਨੇ "ਇਹ ਕੀ ਕੀਤਾ !"

ਐਉਂ, ਸਤਿਗੁਰੂ ਨਾਨਕ ਨੇ ਕਈ ਵਰ੍ਹੇ ਲਗਾਤਾਰ ਧਾਰਨ ਕੀਤੀ ਰੱਖਿਆ 'ਉਦਾਸੀ ਭੇਖ' ਸਦਾ ਲਈ ਤਿਆਗ ਦਿੱਤਾ । ਜਿਸ 'ਗੁਰੁ ਮਤ' ਯਾ 'ਨਿਰੰਕਾਰੀ ਧਰਮ' ਦਾ ਪਰਚਾਰ ਆਪ ਨੇ ਪਾ-ਪਿਆਦਾ ਫਿਰਕੇ, ਤੇ ਫਿਰ ਕਰਤਾਰਪੁਰ ਵਿਚ ਬਹਿ ਕੇ ਕੀਤਾ, ਉਸ ਦੇ ਸਦਾ ਜਾਰੀ ਰੱਖਣ ਦਾ ਬਾਨ੍ਹਣੂ, ਆਪਣੇ ਥਾਂ ਗੁਰੂ ਅੰਗਦ ਜੀ ਨੂੰ ਗੱਦੀ ਬਹਾਲ ਕੇ ਬੰਨ੍ਹਿਆ । ਉਸ ਦਾ ਨਾਮ ਭਾਈ ਗੁਰਦਾਸ ਜੀ ਨੇ ਹੋਰਨਾਂ ਸਾਰੇ ਭੇਖਾਂ-ਰੇਖਾਂ ਤੋਂ ਨਿਰਾਲਾ–'ਨਿਰਮਲ ਪੰਥੁ' ਦੱਸਿਆ ਹੈ:–

> ਮਾਰਿਆ ਸਿੱਕਾ ਜਗਤਿ ਵਿਚਿ, ਨਾਨਕ 'ਨਿਰਮਲ ਪੰਥ' ਚਲਾਇਆ । ਥਾਪਿਆ 'ਲਹਿਣਾ' ਜੀਂਵਦੇ, ਗੁਰਿਆਈ ਸਿਰਿ ਛਤ੍ਰੁ ਫਿਰਾਇਆ । ਜੋਤੀ ਜੋਤਿ ਮਿਲਾਇਕੇ, ਸਤਿਗੁਰੁ ਨਾਨਕ ਰੂਪ ਵਟਾਇਆ । ਲਖਿ ਨ ਕੋਈ ਸਕਈ ਅਸਚਰਜੇ ਅਚਰਜੁ ਦਿਖਾਇਆ । ਕਾਇਆਂ ਪਲਟਿ ਸਰੂਪ ਬਣਾਇਆ॥੪੫
>
> (ਵਾਰ ੧)

ਇਹ ਹਨ 'ਉਦਾਸੀ ਭੇਖ ਤੇ ਰੀਤਿ' ਦੇ ਪਹਿਲੇ ਦਰਸ਼ਨ, ਜੋ ਸਾਨੂੰ ਸਤਿਗੁਰੁ ਨਾਨਕ ਦੀ ਆਪਣੀ ਬਾਣੀ ਤੇ ਜੀਵਨ-ਲੀਲਾ 'ਚੋਂ ਹੁੰਦੇ ਹਨ । ਅਰ ਇਹੋ ਹੈ ਨਿਚੋੜ ਉਸ 'ਗੁਰੁਮਤ' ਦਾ, ਜਿਸ ਵੱਲ ਬਾਬਾ ਜੀ ਨੇ ਆਪਣੇ ਦਸਵੇਂ ਜਾਮੇ ਵਿਚ ਸੈਨਤ ਕੀਤੀ ਹੈ; ਤੇ ਭਾਈ ਗੁਰਦਾਸ ਨੇ ਉਨ੍ਹਾਂ ਦੇ ਵਾਰੋ ਵਾਰੀ ਵਟਾਏ ਰੂਪਾਂ ਵਿਚੋਂ ਕਈਆਂ ਦੇ ਦਰਸ਼ਨ ਕਰਕੇ ਤੇ ਬਾਣੀ ਦਾ ਭਾਵ ਸਮਝਕੇ ਕੱਢਿਆ ਹੈ ।

ਅੱਗੋਂ ਇਹ 'ਭੇਖ ਤੇ ਰੀਤਿ' ਕਿਸ ਸੂਰਤਿ ਵਿਚ ਚਾਲੂ ਰਹੇ, ਤੇ ਮਗਰੋਂ ਸਮੇ ਸਮੇ ਕਿਵੇਂ ਇਨ੍ਹਾਂ ਵਿੱਚ ਤਬਦੀਲੀਆਂ ਹੁੰਦੀਆਂ ਗਈਆਂ ? ਇਹ ਅਗਲੇ ਦਰਸ਼ਨਾਂ ਵਿਚ ਅਰਜ਼ ਕਰਾਂਗੇ ॥

—o—

## ਦੂਜਾ ਦਰਸ਼ਨ

'ਪਹਿਲੇ ਦਰਸ਼ਨ' ਵਿੱਚ ਦੱਸਿਆ ਗਿਆ ਹੈ, ਕਿ ਸਤਿਗੁਰੂ ਨਾਨਕ ਨੇ ਦੇਸ਼-ਰਟਨ ਦੀਆਂ ਲੋੜਾਂ ਮੂਜਬ, ਫਕੀਰੀ (ਉਦਾਸੀ) ਭੇਖ ਧਾਰਿਆ ਸੀ। ਅਰੁ ਭੇਖ (ਵੇਸ ਯਾ ਪਹਿਰਾਵਾ) ਭੀ ਕੋਈ ਖਾਸ ਇਕ ਕਿਸਮ ਦਾ ਨਹੀਂ ਸੀ । ਜੋ ਭੀ ਸੀ, ਚਹੁੰਕੁੰਟਾਂ ਦੀ ਯਾਤ੍ਰਾ ਕਰਕੇ, ਜਦੋਂ ਕਰਤਾਰਪੁਰ ਟਿਕੇ, ਤਾਂ ਉਹ ਲਾਹ ਦਿੱਤਾ, ਤੇ ਸੰਸਾਰੀ ਕਪੜੇ ਪਹਿਨਕੇ ਮੰਜੀ (ਗੱਦੀ) ਪਰ ਵਿਰਾਜ ਗਏ। ਵਾਹੀ ਦੀ ਕਿਰਤ-ਵਿਰਤ ਅਰੰਭ ਕਰ ਦਿੱਤੀ ਤੇ ਧਰਮਸਾਲਾ ਕਾਇਮ ਕਰਕੇ, ਗ੍ਰਿਹਸਤ ਮਾਰਗ ਵਿੱਚ 'ਸੱਚ ਧਰਮ' ਦਾ ਪ੍ਰਚਾਰ ਜਾਰੀ ਰੱਖਿਆ; ਅਤੇ ਇਸ ਪ੍ਰਚਾਰ ਨੂੰ ਲਗਾਤਾਰ ਜਾਰੀ ਰੱਖਣ ਹਿਤ, ਆਪਣੇ ਪੈਦਾ ਕੀਤੇ 'ਗੁਰਮੁਖਾਂ' ਵਿੱਚੋਂ ਭਾਈ ਲਹਿਣਾ ਜੀ ਨੂੰ ਚੁਣ ਕੇ, ਅਪਣੀ ਥਾਂ ਨੀਯਤ ਕਰ ਦਿੱਤਾ; ਅਰਥਾਤ 'ਅੰਗਦ' ਬਣਾ ਕੇ ਗੁਰ-ਗੱਦੀ ਤੇ ਬੈਠਾ ਦਿੱਤਾ । ਇਸ ਤਰਾਂ ਅਪਣੇ 'ਨਿਰੰਕਾਰੀ ਧਰਮ' ਦੀ ਅਟੱਲ ਨੀਂਹ ਰੱਖ ਦਿਤੀ ਅਰੁ ਇਸ ਧਰਮ ਦਾ ਨਾਮ, ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ ਨਿਰਮਲ[1] ਪੰਥ ਮਸ਼ਹੂਰ ਹੋਇਆ।

## ਦੋ ਭਾਂਤਿ ਦੇ ਸਿੱਖ

ਪਿੱਛੇ ਇਹ ਭੀ ਦੱਸ ਆਏ ਹਾਂ, ਕਿ ਇਹ 'ਨਿਰਮਲ' ਯਾ 'ਨਿਰੰਕਾਰੀ' ਧਰਮ, ਸਤਿਗੁਰੁ ਨਾਨਕ ਨੇ ਆਦਿ ਪੁਰਖ ਨਿਰੰਕਾਰ ਦੇ ਹੁਕਮ ਅਰੁ ਪ੍ਰੇਰਨਾ ਅਨੁਸਾਰ ਪ੍ਰਵਿਰਤ ਕੀਤਾ ਹੈ। ਇਸ ਗੱਲ ਦੀ ਸਾਖ, ਵਿਆਸ ਜੀ ਨੇ ਭਵਿਖਤ ਪੁਰਾਣ ਵਿੱਚ ਭੀ ਭਰੀ ਹੈ, ਤੇ ਗੁਰੂ ਬਾਬੇ ਨੂੰ ਪਰਮੇਸ਼ਰ ਦਾ 'ਨਾਮ ਅਵਰਤਾਰ' ਦੱਸ ਕੇ ਲਿਖਿਆ ਹੈ ਕਿ ਉਨ੍ਹਾਂ ਦੇ ਸਿੱਖ ਦੋ ਭਾਂਤਿ ਦੇ ਹੋਣਗੇ। ਇਕ 'ਗ੍ਰਿਹਸਥੀ' ਤੇ ਦੂਜੇ 'ਉਦਾਸੀ'।

---

੧–ਖਾਲਸ, ਭਾਵ 'ਖਾਲਸਾ ਪੰਥ'।

੨੦.

ਇਹ ਸਾਖੀ ਭਵਿਖਤ ਪੁਰਾਣ ਦੇ ਤੇਤੀਹਵੇਂ ਅਧਿਆ ਵਿੱਚ, ਰਾਜਾ ਜਨਕ ਦੇ ਪੁੱਛਣ ਪੁਰ, ਬ੍ਰਹਮਾ ਜੀ ਨੇ ਜਿਵੇਂ ਸੁਣਾਈ ਹੈ, ਉਸਦਾ ਭਾਖਾ-ਅਨੁਵਾਦ ਬੇਦੀ ਗਣੇਸ਼ ਸਿੰਘ ਨੇ ਸੰਮਤ ੧੯੨੬ ਬਿੱ: ਵਿੱਚ ਰਚੇ ਗ੍ਰੰਥ–'ਨਾਨਕ ਸੂਰਜੋਦਯ–ਜਨਮ ਸਾਖੀ' ਦੇ ਪਹਿਲੇ ਹੀ ਪਤ੍ਰਿਆਂ ਪਰ ਐਉਂ ਕੀਤਾ ਹੈ:–

ਨਿਸ਼ਾਨੀ ਛੰਦ

ਏਕ ਸਮੇ ਬਿਧ[1] ਪੈ ਭਨਜੋ, ਨ੍ਰਿਪ ਜਨਕ ਸੁਜਾਨਾ:-
ਭਨੋ ਭਵਿਖਤ ਹਾਲ ਕੋ, ਮਮ ਸੰਸ ਮਹਾਨਾ!
ਦੁਰਾਚਾਰ ਅਘਮਤੀ[2] ਹ੍ਵੈ, ਕਲ ਮੈ ਨਰ ਨਾਰਾ।
ਪਰ ਹੈਂ ਨਰਕ ਮਝਾਰ ਸੋ, ਕਿਮ ਹੋਇ ਉਧਾਰਾ? ੧

ਬ੍ਰਹਮੋ ਬਾਚ

ਦਿਬ ਕਥਾ ਅਘ ਨਾਸਨੀ[3], ਸੁਨ ਨ੍ਰਿਪਤਿ ਸੁਜਾਨਾਂ!
ਸ੍ਰੀ ਹਰਿ ਧਾਮ ਬਿਕੁੰਠ ਤੇ, ਆਯੋ ਸੁਨ ਕਾਨਾਂ।
ਅੰਬ੍ਰੀਖ ਨ੍ਰਿਪ ਬਿਸਨੁ ਕੀ, ਤਿਹ ਕੀਨ ਪ੍ਰਸੰਸਾ।
ਹ੍ਵੈ ਸਮੀਪ ਬਿਨਤੀ ਕਰੀ: ਨਾਸੋ ਮਮ ਸੰਸਾ!! ੨

ਅੰਬ੍ਰੀਖੋ ਬਾਚ

"ਹੇ ਪ੍ਰਭ! ਬਹੁ ਬਰਨੀ[4] ਧਰੇ, 'ਲੀਲਾ ਅਵਤਾਰਾ'।
ਸੁਨ ਸੁਨ ਗੁਨਗਨ ਤਿਨੋ ਕੇ, ਨਰ ਤਰੇ ਅਪਾਰਾ।
'ਨਾਮਵਤਾਰ' ਜੋ ਰਾਵਰੋ[5], ਨਹਿ ਸੁਨਜੋ ਕ੍ਰਦਾਈ!"
ਮੰਦ ਮੰਦ ਮੁਖ ਹਾਸ ਕਰ, ਬੋਲੇ ਜਗਰਾਈ। ੩

ਬਿਸਨੋ ਬਾਚ

"ਭਕਤਿ-ਪਰਾਯਨ ਹੋ ਤੁਮੇ, ਭਲ ਭਾਂਤਿ ਨਰੇਸਾ।
ਸੁਨੋ ਇਕਾਗਰ ਹ੍ਵੈ ਅਬੈ, ਮਮ ਕਥਾ ਅਸੇਸਾ[6]।

---

੧–ਬ੍ਰਹਮਾ। ੨–ਪਾਪਾਂ ਦੀ ਰੁਚੀ ਰੱਖਣ ਵਾਲੇ। ੩–ਪਾਪ ਦਾ ਨਾਸ ਕਰਨ ਹਾਰੀ (ਕਥਾ)। ੪–ਬਹੁਤ ਰੰਗਾਂ ਦੇ, ਭਾਂਤੋ ਭ੍ਰਾਂਤੀ। ੫–ਹਜ਼ੂਰ ਦਾ, ਮਹਾਰਾਜ ਦਾ। ੬–ਅਮੁੱਕ, ਨਾ ਮੁੱਕਣ ਵਾਲੀ (ਕਥਾ)।

*ਨਭ ਰਿਖ ਸਰ ਸ੍ਰੁਤਿ ਬੀਤ ਹੈ, ਜਬ ਹੀ ਕਲਿ-ਕਾਲਾ।
ਛਪ ਹੈ ਧਰਮ, ਅਧਰਮ ਕੇ, ਹ੍ਵੈ ਤੇਜ ਬਿਸਾਲਾ ॥ ੪
ਤਬ ਹ੍ਵੈ ਦੇਸ ਪੰਚਾਲ[1] ਮੈ, ਅਵਤਾਰ ਜੁ ਨਾਮੰ।
ਕਲਿ ਦੁਖ ਦੋਖਨ ਕੋ ਹਰੈ, ਸੰਤਨ ਸੁਖ-ਧਾਮੰ।
ਸੁਭ ਛੱਤ੍ਰੀ ਕੁਲ ਮੈ ਉਦੈ, ਨਾਨਕ ਸੁਭ ਨਾਮਾ।
ਜਗ-ਗੁਰਿਆਈ ਕੋ ਲਹੈ, ਸੁਖਪਦ[2] ਕੋ ਧਾਮਾ ॥ ੫
'ਸਿੱਖ ਸੰਪ੍ਰਦਾ' ਤਾਂਹ ਕੀ, ਮਮ ਧਯਾਨ ਅਰੂਢਾ।
ਹੋਇ ਨਾਮ ਅਵਤਾਰ ਮਮ, ਅਦਭੁਤ ਗੁਨ ਗੂਢਾ।
ਨਾਮ-ਮਹਾਤਮ ਕੋ ਭਨੈ, ਭੁਵਲੋਕ[3] ਮਝਾਰਾ।
ਕਰਹਿ ਪਰਸਪਰ ਭਕਤਿ ਮਿਲਿ, ਉਤਰੈ ਭਵਪਾਰਾ ॥ ੬
ਮਮ ਧਯਾਵਤ ਮੋ ਮੈ ਮਿਲੈ, ਅਦ੍ਵੈਤ ਜੁ ਰੂਪਾ ॥
ਤਿਹ ਮਾਰਗ ਕੋ ਰੱਛ ਹੈਂ, ਸੁਰ ਧਰ ਨਰ ਰੂਪਾ† ।
ਜਹਿਂ ਤਹਿਂ ਮ੍ਰਿਤ ਮੰਡਲ ਵਿਖੈ, ਭਕਤੀ ਪ੍ਰਗਟਾਵੈ ।
ਪਢੈ ਸੁਨੈ ਗੁਰ-ਸਬਦ ਕੋ, ਮਨ ਬਾਂਛਤ ਪਾਵੈ ॥ ੭
ਕਥਾ 'ਨਾਮ ਅਵਤਾਰ' ਕੀ ਨ੍ਰਿਪ ਤੋਹਿ ਸੁਨਾਈ।
ਅਪਰ ਇੱਛ ਕਛੁ ਸੁਨਨ ਕੀ, ਸੁਨਿਯੋ ਮਨ ਲਾਈ।
ਮਹਮਾ 'ਨਾਮ ਅਵਤਾਰ' ਕੀ; ਸੁਨ ਮੁਦਤ ਮਹੀਸਾ[4] ।
ਪ੍ਰੇਮ ਪੁਲਕ ਉਸਤਤਿ ਕਰੀ, ਪਗ ਨਾਯੋ ਸੀਸਾ ॥ ੮ ॥

*ਨਭ=੦, ਰਿਖ=੭, ਸਰ=ਸਾਗਰ ੫, ਸ੍ਰੁਤਿ=ਵੇਦ, ੪। ਇਹ ਅੰਕ ਇੱਕਠੇ ਕਰੀਏ ਤਾਂ ਬਣੇ ੦੭੫੪। ਇਸ ਨੂੰ ਸਿੱਧੇ ਕਰਕੇ ਪੜ੍ਹੀਏ ਤਾਂ ਸੰਮਤਿ ਕਲਿਜੁਗੀ ਬਣਦਾ ਹੈ ੪੫੭੦; ਜੋ ਬਿਕ੍ਰਮੀ ਸੰਮਤ ੧੫੨੬ ਦੇ ਬਰੋਬਰ ਹੈ।

੧–ਪੰਜਾਬ ਦੇਸ। ੨–ਸੁਖਦਾਈ ਦਰਜਾ, ਭਾਵ ਮੁਕਤੀ (ਮੁਕਤੀ ਦਾ ਭੰਡਾਰ)। ੩–ਉਹ ਲੋਕ, ਜਿੱਥੇ ਗਰਭ ਜੋਨਿ ਰਾਹੀਂ ਜਨਮ ਧਾਰੀਦਾ ਹੈ; ਮਾਤਲੋਕ, ਸੰਸਾਰ, ਦੁਨੀਆਂ।

†ਗੁਰੂ ਨਾਨਕ ਦੇ ਚਲਾਏ ਪੰਥ (ਮਾਰਗ) ਦੀ ਰਾਖੀ, ਦੇਵਤੇ ਮਨੁੱਖ ਰੂਪ ਧਾਰ ਕੇ (ਸਿੰਘ ਬਣਕੇ) ਕਰਨਗੇ।

੪–ਰਾਜਾ (ਅੰਬ੍ਰੀਖ)।

੨੨.
ਦੁਬਿਧ ਸੰਪ੍ਰਦਾ ਚਾਲ ਹੈ, ਕਲਿ ਘੋਰ ਮਝਾਰਾ।
ਏਕ 'ਉਦਾਸੀ' ਜਾਨਿਯੇ, 'ਗ੍ਰਿਸਤੀ' ਨਿਰਧਾਰਾ।
ਕਰਹ ਭਕਤਿ ਜੋ ਗ੍ਰਸਤ ਮੈ ਪੂਜੇ ਜਗ ਤਾਸੀ।
ਰਹੈ ਉਦਾਸ ਜੋ ਜਗਤ ਤੇ, ਤਿਹ ਭਨੈ ਉਦਾਸੀ।

ਸੋ ਗੱਲ ਈਵੇਂ ਹੀ ਹੋਈ। ਚੂੰਕਿ ਸੰਸਾਰ ਵਿਚ ਮੁੱਖ ਧਰਮ, ਪ੍ਰਾਨੀ ਮਾਤਰ ਲਈ ਗ੍ਰਿਸਥ ਹੀ ਹੈ; ਇਸ ਲਈ ਸਤਿਗੁਰ ਨਾਨਕ ਨੇ ਇਸੇ ਨੂੰ ਉੱਤਮ ਦਸਣ ਲਈ ਅਮਲੀ ਤੌਰ ਪੁਰ, ਗੁਰਯਾਈ ਦਾ ਸਿਲਸਿਲਾ ਗ੍ਰਿਸਥ ਮਾਰਗ ਵਿੱਚ ਜਾਰੀ ਕੀਤਾ। ਪਰ ਇਸ ਧਰਮ ਦਾ ਸੰਦੇਸ, ਦੇਸ ਦੇਸਾਂਤਰ ਵਿੱਚ ਹਰ ਪ੍ਰਾਨੀ ਤੱਕ ਪਹੁੰਚਾਣ ਲਈ, 'ਉਦਾਸੀ ਦੀ ਰੀਤਿ' ਭੀ ਬੰਦ ਨਹੀਂ ਕੀਤੀ। ਸਗੋਂ ਇਸ ਰੀਤ ਨੂੰ ਟੋਰੀ ਰੱਖਣ ਦੀ ਜ਼ਿੰਮੇਵਾਰੀ ਲੈਣ ਵਾਸਤੇ, ਆਪਣੇ ਵਡੇ ਸਪੁਤ ਬਾਬਾ ਸ੍ਰੀ ਚੰਦ ਜੀ ਦਾ ਮਨ ਪ੍ਰੇਰ ਦਿਤਾ ਅਰੁ ਉਨ੍ਹਾਂ ਦੇ ਸੁਭਾਉ ਵਿੱਚ, ਜਮਾਂਦਰੂ ਹੀ ਜਤੀ ਰਹਿਣ ਦੀ ਭਾਵਨੀ ਉਤਪਨ ਕਰ ਦਿੱਤੀ। ਤਾਂ ਜੋ ਘਰਿਸਤ ਦੇ ਵਲੇਵੇਂ ਗਲ਼ ਪਾਕੇ, ਦੇਸ ਰਟਨ ਦੀਆਂ ਖੇਚਲਾਂ ਤੋਂ ਕੰਨੀ ਨਾ ਕਤਰਾਉਣ ਲੱਗ ਪੈਣ।

## ਨਉਨਿਧਿ–'ਨਾਮ' ਤੇ 'ਗਰੀਬੀ'

"ਬਾਬਾ ਪੈਧਾ ਸਚਿਖੰਡਿ
ਨਉਨਿਧਿ ਨਾਮ, ਗਰੀਬੀ ਪਾਈ।... ੨੪" (ਵਾਰ ੧)

ਭਾਈ ਗੁਰਦਾਸ ਜੀ ਫਰਮਾਉਂਦੇ ਹਨ ਜਾਂ ਬਾਬਾ ਭਾਰੀ ਤਪਸਿਆ ਕਰਕੇ, ਸਚਾਈ ਦੀ ਉੱਚੀ ਪਦਵੀ ਦਾ ਅਧਿਕਾਰੀ–'ਸੁਚਿਆਰੁ' ਹੋਇਆ, ਤਾਂ ਨਿਰੰਕਾਰ ਦੇ ਦਰਬਾਰੋਂ ਆਪ ਨੇ 'ਗਰੀਬੀ (ਨਿਮ੍ਰਤਾ)' ਰੂਪੀ ਸਿਰੋਪਾਉ (ਜਾਮਾ-ਜੋੜਾ) ਪਹਿਨਿਆਂ (ਪੈਧਾ) ਤੇ 'ਨਾਮ' ਰੂਪੀ ਨਉਂ ਨਿਧਾਂ (ਭੰਡਾਰੇ) ਪ੍ਰਾਪਤ ਕੀਤੀਆਂ।

ਇਹੋ ਦੋ ਉੱਤਮ ਦਾਤਾਂ ਹਨ, ਜੋ ਸਤਿਗੁਰ ਨਾਨਕ ਨੇ ਨਿਰੰਕਾਰ ਪਾਸੋਂ ਪ੍ਰਾਪਤਿ ਕੀਤੀਆਂ ਤੇ ਅਗੇ ਅਧਿਕਾਰੀਆਂ ਨੂੰ ਝੋਲੀਆਂ ਭਰ ਭਰ ਵੰਡੀਆਂ। ਜਿਨ੍ਹਾਂ ਵਡ-ਭਾਗੀਆਂ ਇਹ ਦੋਵੇਂ ਦਾਤਾਂ ਪਾਈਆਂ ਉਹ ਗੁਰਮੁਖ ਬਣਕੇ ਗੁਰੂ ਦਰਬਾਰ ਵਿੱਚ ਪ੍ਰਵਾਨ ਚੜ੍ਹੇ ਤੇ ਨਦਰੀ ਦੀ ਇੱਕੋ ਨਦਰ ਨਾਲ ਨਿਹਾਲ ਹੋ ਗਏ। ਪਰ ਜਿਨ੍ਹਾਂ ਨੂੰ 'ਹਉਮੈਂ', ਦੀਰਘ

ਰੋਗ ਬਣ ਕੇ ਰੰਦੜੀ ਰਹੀ, ਉਹ 'ਨਾਮ' ਦੇ ਗਾਫੇ ਪ੍ਰਾਪਤ ਕਰਕੇ, ਹਉਮੈ ਵਸਿ, ਵਰ-ਸਰਾਪ ਦੀ ਉਲਝਣ ਵਿਚ ਹੀ ਫਸੇ ਰਹੇ। ਭਾਈ ਲਹਿਣਾ ਜੀ 'ਗੁਰਮੁਖ' ਸਰੇਣੀ ਦੀ ਪ੍ਰੀਖਿਆ ਵਿਚ ਪਹਿਲੇ ਨੰਬਰ ਤੇ ਪਾਸ ਹੋ ਕੇ, ਸਤਿਗੁਰੁ ਨਾਨਕ ਦਾ ਰੂਪ ਹੀ ਬਣ ਗਏ; ਯਾਨੀ 'ਅੰਗਦ' ਹੋ ਗਏ। ਅਰੁ ਬਾਬਾ ਜੀ ਦੇ ਬਿੰਦੀ ਪੁੱਤਰ-ਸ੍ਰੀ ਚੰਦ ਜੀ, ਇਸ ਭੁਲੇਖੇ ਵਿਚ ਫਸੇ ਰਹੇ, ਕਿ ਅਸੀਂ ਵਡੇ ਪੁੱਤ੍ਰ ਹਾਂ; ਲੋਕ-ਰੀਤ ਅਨੁਸਾਰ ਪਿਤਾ ਦਾ ਸਾਰਾ ਵਿਰਸਾ, ਲਾਜ਼ਮੀ ਤੌਰ ਪਰ ਵਡੇ ਪੁੱਤ੍ਰ ਨੂੰ ਹੀ ਮਿਲਣਾ ਹੈ। ਸੋ ਗੱਦੀ ਦੇ ਮਾਲਿਕ ਭੀ ਹਰ ਹੀਲੇ ਅਸੀਂ ਹੋਵਾਂਗੇ। ਇਸ ਲਈ ਉਹ 'ਨਾਮ' ਦੀ ਦਾਤ ਪ੍ਰਾਪਤਿ ਕਰਕੇ ਇਸੇ ਰਟਨ ਵਿੱਚ ਮਗਨ ਰਹੇ।

"ਹੁਕਮਿ ਰਜਾਈ ਚਲਣਾ"

ਤੇ

"ਹੁਕਮਿ ਮੰਨਿਐ ਹੋਵੈ ਪਰਵਾਣ
ਤਾਂ ਖਸਮੈ ਕਾ ਮਹਲੁ ਪਾਇਸੀ..."॥੧੫॥

ਦੀ ਸਾਰ ਉਨ੍ਹਾਂ ਨਹੀਂ ਜਾਤੀ। ਇਸ ਲਈ 'ਗੁਰਮੁਖ ਸਰੇਣੀ' ਦੇ ਲਾਜ਼ਮੀ ਪਰਚੇ ਵਿਚ ਪਾਸ ਨਾਂ ਹੋ ਸਕੇ। 'ਗੁਰੂ-ਪੁਤ' ਹੋਣ ਦੇ ਅਭਿਮਾਨ ਨੇ ਉਨ੍ਹਾਂ ਦੇ ਅੰਦਰਲੇ ਨੈਣਾਂ ਤੇ ਇਜੇਹਾ ਪਰਦਾ ਪਾਇਆ, ਕਿ ਉਹ ਪਿਤਾ ਨੂੰ ਸਤਿਗੁਰੂ ਦੇ ਰੂਪ ਵਿਚ ਵੇਖ ਹੀ ਨਾ ਸਕੇ। ਸਗੋਂ ਪਾਸ ਹੋਏ ਸਹਿ-ਪਾਠੀਆਂ ਨਾਲ ਅਣਹੋਈ ਈਰਖਾ ਵਿਖਾਧ ਕਰਨ ਡਹਿ ਪਏ। ਉਨ੍ਹਾਂ ਦੇ ਇਸ ਰਵਈਏ ਨੂੰ ਸਭਨ੍ਹਾਂ ਸਿਆਣਿਆਂ ਨਾ-ਪਸਿੰਦ ਕੀਤਾ ਤੇ ਇਸ ਤਰ੍ਹਾਂ ਦੇ ਬਚਨ ਆਖੇ:-

"ਪੁਤ੍ਰੀ ਕਉਲੁ ਨ ਪਾਲਿਓ ਕਰਿ ਪੀਰਹੁ ਕੰਨ੍ਹ ਮੁਰਟੀਐ
ਦਿਲਿ ਖੋਟੈ ਆਕੀ ਫਿਰਨ੍ਹਿ ਬੰਨ੍ਹਿ ਭਾਰੁ ਉਚਾਇਨ੍ਹਿ ਛਟੀਐ।"

(ਰਾਇ ਬਲਵੰਡ)

"ਪੁਤ੍ਰੀਂ ਕਉਲ ਨਾ ਪਾਲਿਆ
ਮਨਿ ਖੋਟੇ ਆਕੀ ਨਸਿਆਰਾ।"...੩੯।ਵਾਰ ੧

(ਭਾਈ ਗੁਰਦਾਸ)

'ਰਾਇ ਬਲਵੰਡ' ਦਾ ਬਿਆਨ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰਾਮਕਲੀ ਰਾਗੁ ਵਿੱਚ ਆਵਣ ਕਰਕੇ ਪੰਚਮ ਪਾਤਿਸ਼ਾਹ ਦਾ ਤਸਦੀਕ ਕੀਤਾ ਹੋਇਆ ਹੈ; ਅਰੁ ਭਾਈ ਗੁਰਦਾਸ ਨੇ ਉਸੇ ਦੇ ਆਧਾਰ ਪੁਰ

ਇਹ ਬਚਨ ਲਿਖਿਆ ਹੈ। ਇਨ੍ਹਾਂ ਦੋਹਾਂ ਜ਼ਿਮੇਵਾਰ ਲਿਖਾਰੀਆਂ ਦੇ ਬਚਨਾਂ ਦਾ ਭਾਵ ਇਹ ਹੈ, ਕਿ ਸਤਿਗੁਰ ਨਾਨਕ ਨੇ ਜਿਸ ਵੇਲੇ ਸਿੱਖੀ ਦੀ ਪਰਖ ਕਰਕੇ, ਭਾਈ ਲਹਿਣਾ ਜੀ ਨੂੰ ਆਪਣਾ ਜਾ-ਨਸ਼ੀਨ ਚੁਣਿਆ ਤੇ ਸਾਰਿਆਂ ਸਿਖਾਂ ਨੂੰ ਉਨ੍ਹਾਂ ਦੇ ਚਰਨ ਪਰਸਣ ਦੀ ਆਗਿਆ ਕੀਤੀ; ਤਾਂ ਬਾਬਾ ਸ੍ਰੀ ਚੰਦ ਤੇ ਲਖਮੀ ਦਾਸ ਨਾਬਰ ਹੋ ਗਏ। ਮਨ ਵਿਚ ਖੋਟ ਹੋਣ ਕਰਕੇ ਉਹ ਆਕੀ ਹੋ ਬੈਠੇ; ਅਰੁ ਭੁੱਲਾਂ ਤੇ ਭੁੱਲਾਂ ਕਰਨ ਲਗ ਪਏ ਐਥੋਂ ਤਕ ਕਿ ਸਤਿਗੁਰੂ ਦੀ ਨਿੰਦਿਆ ਰੂਪ ਪਾਪ-ਛੱਟ ਭੀ ਉਨ੍ਹਾਂ ਚੁੱਕ ਲਈ। ਅਰੁ ਸ੍ਰੀ ਗੁਰੂ ਅੰਗਦ ਜੀ ਦੀ ਸ਼ਾਨ ਵਿਚ ਕੁਬਚਨ ਬੋਲੇ।

ਦੁਹਾਂ ਭਰਾਵਾਂ ਦੇ ਉਸ ਵਕਤ ਦੇ ਰਵੱਈਏ ਨੂੰ ਬਾਬਾ ਮਿਹਰਵਾਨ ਨੇ ਅਪਣੀ ਲਿਖੀ ਜਨਮ ਸਾਖੀ ਵਿਚ ਬੜੇ ਵਿਸਥਾਰ ਨਾਲ ਦੱਸਿਆ ਹੈ। ਜਿਸ ਦਾ ਸੰਖੇਪ ਵਰਣਨ ਭਾਈ ਕੇਸਰ ਸਿੰਘ 'ਛਿੱਬਰ' ਨੇ ਅਪਣੀ ਰਚੀ ਪੁਸਤਕ—ਬੰਸਾਵਲੀ ਨਾਮਾ ਦਸਾਂ ਪਾਤਿਸ਼ਾਹੀਆਂ ਕਾ*—ਵਿੱਚ ਐਉਂ ਕੀਤਾ ਹੈ:-

ਸੰਮਤ ਪੰਦ੍ਰਾਂ ਸੈ ਛਿੰਨਵੇਂ,

ਸਾਹਿਬ ਗੁਰਿਆਈ ਅੰਗਦ ਜੀ ਨੂੰ ਦਿਤੀ।
ਅਪਣਾ ਗੋਦੜਾ[1] ਗੁਰੂ ਅੰਗਦ ਦੇ ਪਾਇਆ।
ਜੰਗਤ ਗੁਰੂ ਅੰਗਦ ਠਹਰਾਇਆ। ੧੨੩
ਪੁਤ੍ਰ ਦੋਨੋ ਬੈਠੇ ਰਹੇ ਅਤੇ ਸੇਵਕ ਲੈ ਗਇਆ।
ਲਖਮੀਦਾਸ ਸ੍ਰੀ ਚੰਦ ਜਾਇ ਗੁਰਾਂ ਦੇ ਸਨਮੁਖ ਭਇਆ।
ਸਭਨਾਂ ਰਲ ਕੇ ਅਰਜ ਕੀਤੀ:—
ਜੀ ਸਾਡੇ ਹੋਂਦਿਆਂ ਗੁਰਿਆਈ ਚੇਲੇ ਨੂ ਦਿਤੀ?
ਅਸਾਡਾ ਮਾਣ ਤਾਣ ਬਲ ਤੁਮਹੀ ਹੋ!
ਬਚਨ ਹੋਆ! "ਇਹ ਪੰਡ ਭਾਰੀ ਥੀ।

---

*ਇਹ ਗ੍ਰੰਥ ਸੰਮਤ ੧੮੩੬ ਬਿਕ੍ਰਮੀ ਦੀ ਰਚਨਾ ਹੈ। ਹਾਲਾਂ ਤਕ ਛਪਿਆ ਨਹੀਂ।

੧—ਜਿਨ੍ਹ ਪੱਟੁ ਅੰਦਰਿ ਬਾਹਰਿ 'ਗੁਦੜੁ'
ਤੇ ਭਲੇ ਸੰਸਾਰਿ। (ਆਸਾ ਮ: ੧, ਵਾਰ)

ਸੋ ਲਹਿਣੇ ਦੇ ਸਿਰਿ ਚੁਕਾਈ ਹੈ।
ਤੁਸਾਂ ਤੇ ਚੁਕੀ ਜਾਣੀ ਨਹੀ ਸੀ।
ਤੁਸੀ ਮੇਰੀ ਅੰਸ ਹੋ। ਤੁਹਾਨੂ ਘੋੜੇ
ਹਾਥੀ ਹੁਕਮ-ਬ਼ਕਤ ਸਭੇ
ਦਿਤੇ। ਤੁਹਾਡੇ ਕੁਤੇ ਭੀ ਮੰਨੀਅਨਗੇ।"
ਛਵੀਆਂ ਬਰਸਾਂ ਦਾ ਧਰਮ ਚੰਦ ਹੋਸੀ ਪੋਤ੍ਰਾ।
ਏਕ ਬਰਸ ਕਾ ਮਿਹਰ ਚੰਦ ਸੀ ਪੜੋਤ੍ਰਾ।
ਸਭੋ ਤਜਿ ਸੇਵਕ ਕਉ ਦੀਨੀ।
ਰਲਿ ਸਭਨਾ ਇਹ ਮਸਲਤ ਕੀਨੀ ॥੧੨੪
"ਇਹੁ ਕੌਣ ਹੈ ਕੋੜ੍ਹੀ ਕਿਰਾੜ।"

---

ਲਹਿਣੇ ਸੰਗ ਅਤਿ ਤਿਨ ਕੀਤੀ ਰਾਰ।
ਅੰਗਦ ਹਾਥ ਜੋੜ ਬਿਨਤੀ ਠਾਨੀ:
ਮੈ ਦਾਸ ਤੁਮਾਰਾ ਸੇਵ ਕਮਾਨੀ ॥੧੨੫
ਕਰ ਸਸਕਾਰ ਕ੍ਰਿਆ ਪਰ ਬੈਠੇ।
ਦਿਨ ਤੇਰਾਂ ਸਭ ਰਹੇ ਇਕੱਠੇ।...੧੨੬
ਪਿਛੋਂ ਸਭਨਾ ਇਹ ਸਲਾਹ ਕੀਤੀ:
ਜੋ ਗੁਰੂ ਸਾਹਿਬ ਆਗਿਆ ਘੋੜੇ ਹੁਕਮ ਕੀ ਕੀਤੀ।
ਗੋਦੜ ਵਿਚਿ ਹੋਸੀ ਗੁਰਿਆਈ।
ਸੋ ਤੇ ਗੁਰੂ ਅੰਗਦ ਜੀ ਪਾਈ।
ਗੋਦੜਾ ਇਸ ਪਾਸੋਂ ਮੋੜਿ ਲਈਜੇ।
"ਸੇਵਕ ਹੋਇ ਰਹੁ" ਇਸ ਨੂੰ ਕਹੀਜੇ।
ਸ੍ਰੀਚੰਦ ਸਾਹਿਬ ਕਹਿਆ "ਗੋਦੜਾ ਉਤਾਰ"!
ਲਹਿਣੇ ਲਾਹਿ ਧਰਿਆ ਸਭਾ ਮਝਾਰ।
ਧਰਮ ਚੰਦ ਕੋ ਕਹਿਆ "ਤੁਮ ਲੇਹੁ ਉਠਾਈ!
ਧਰਮ ਚੰਦ ਤੇ ਨਾ ਉਠਾਇਆ ਜਾਈ।
ਲਖਮੀ ਦਾਸ ਜਾਇ ਹਥ ਲਾਇਆ।
ਤਿਸਤੇ ਭੀ ਨ ਜਾਇ ਉਠਾਇਆ।
ਉਠਾਇ ਰਹਿਆ ਸਾਰਾ ਪਰਵਾਰ।
ਗੋਦੜਾ ਹੂਆ ਹਾਥੀ ਦਾ ਭਾਰ।

੨੬.

ਬੈਠਿ ਸਭਨਾ ਮਿਲਿ ਕਰੀ ਸਲਾਹਿ।
"ਸਭ ਬਰਕਤਿ ਹੈ ਗੋਦੜੇ ਮਾਹਿ।
ਪਰ ਦੀਨਾ ਹੈ ਗੁਰਿ ਇਸ ਤਾਈਂ।
ਉਸਦਾ ਦੀਆ ਅਸਾਂ ਲਹਾਈਂ।
ਇਸ ਕੋ ਕਹੋ : ਤੂੰ ਲੇਹੁ ਉਠਾਈ!
ਜੇ ਉਠਾਵੈ ਤਾਂ ਇਸਿ ਪਹਰਾਈ।
ਸ੍ਰੀ ਚੰਦ ਕਹਿਆ : "ਲੇਹੁ ਉਠਾਇ!"
ਪ੍ਰਦਛਨਾ ਅੰਗਦ ਜੀ ਕੀਤੀ ਜਾਇ॥
ਮਸਤਕ ਟੇਕਿ ਉਠਾਇ ਸੋ ਲੀਨਾ।
ਰਲਮਿਲਿ ਸਭਨਾ ਤਿਸਕੋ ਦੀਨਾ ॥ ੧੨੭
ਅੰਗਦ ਕਹਿਆ : "ਮੈਂ ਸੇਵਕ ਦਾਸ!
ਜੀਉ ਜਾਨ ਤੁਮਾਰਾ, ਤੁਮਰੇ ਸਾਸ!!"
ਚਾਰ ਮਾਸ ਗੁਰੁ ਅੰਗਦ ਜੀ ਤਹਾਂ ਰਹੇ।
ਕਰਿ ਪ੍ਰਨਾਮ ਫਿਰਿ ਵਿਦਿਆ ਭਏ॥
ਤਹਾਂ ਤੇ ਚਲਿ ਆਏ ਖਡੂਰ।
ਦਿਤੀ ਵਡਿਆਈ ਖਾਵੰਦ ਭਰਪੂਰ॥ ...੧੨੮

(ਚਰਨ ਪਹਿਲਾ)

ਸੰਗਤਿ ਸਾਹਿਬ ਸ੍ਰੀ ਚੰਦ ਪਾਸ ਭੀ ਜਾਏ।
ਸਾਹਿਬ ਧਰਮ ਚੰਦ, ਮਿਹਰ ਚੰਦ,
ਮਾਣਕ ਚੰਦ ਬੈਠਨ ਦੀਵਾਨ ਲਗਾਏ॥...੪੧
ਦੋ ਦਰਬਾਰ ਲਗੇ ਲਗਣ।
ਇਕ ਸਾਹਿਬ ਸ੍ਰੀ ਚੰਦ ਦੇ,
ਦੂਜੇ ਗੁਰੁ ਅੰਗਦ ਜੀ ਦੇ ਸੰਗਤਾਂ ਵਗਣ ॥੪੨

(ਚਰਨ ੨)

ਬਾਬਾ ਮਿਹਰਵਾਨ ਜੀ ਨੇ ਸ੍ਰੀ ਚੰਦ ਜੀ ਦੀ 'ਹਉਮੈਂ' ਤੇ ਸਤਿਗੁਰ ਅੰਗਦ ਜੀ ਦੀ 'ਗਰੀਬੀ' (ਨੰਮ੍ਰਤਾ) ਦਾ ਮੁਕਾਬਲਾ ਬੜੀ ਚੰਗੀ ਤਰਾਂ– ਬਿਨਾਂ ਲਾਗ ਲਪੇਟ ਦੇ–ਕਰਵਾਇਆ ਹੈ। ਜਿਸ ਤੋਂ ਰਾਇ ਬਲਵੰਡ ਤੇ ਭਾਈ ਗੁਰਦਾਸ ਜੀ ਦੇ ਆਖੇ ਬਚਨਾਂ ਦੀ ਪੂਰੀ ਪੁਸ਼ਟੀ ਹੋ ਜਾਂਦੀ ਹੈ।

ਇਹੋ 'ਹੰਕਾਰ' ਬਾਬਾ ਸ੍ਰੀ ਚੰਦ ਜੀ ਦੇ ਫੇਲ ਹੋਣ ਦਾ ਕਾਰਨ ਬਣਿਆਂ; ਅਰੁ 'ਨਿਮ੍ਰਤਾ' ਬਾਬਾ ਲਹਿਣਾ ਜੀ ਦੇ ਪਾਸ ਹੋਣ ਦਾ।

ਬਾਵਾ ਸਰੂਪ ਦਾਸ 'ਭਲਾ' "ਮਹਿਮਾ ਪ੍ਰਕਾਸ਼"† ਵਿਚ ਲਿਖਦੇ ਹਨ:–

ਸੋਰਠਾ

ਇਕ ਦਿਨ ਕ੍ਰਿਪਾ ਨਿਧਾਨ, ਪ੍ਰਾਤਕਾਲ ਚਿਤਵਨ ਕੀਓ
ਅਬ ਭਏ ਸਿਧ ਸਭ ਕਾਮ, ਪਰਮ ਧਾਮ ਅਪਨੇ ਚਲੋਂ ।।੧

ਚੌਪਈ

ਜੋ ਜੋ ਕਾਰਜ ਥਾ ਜਗ ਕਰਨਾ।
ਅਬ ਭਏ ਸਿਧ ਸਗਲੇ ਆਚਰਨਾ।
ਮਮ ਨਿਜਰੂਪ ਅਬ ਭਇਓ ਪ੍ਰਕਾਸ।
ਪੂਰੇ ਸਗਲ ਜਗਤ ਕੀ ਆਸ ।।੨
ਦ੍ਰਿੜ੍ਹ 'ਰਾਜ ਜੋਗ ਸਿੰਘਾਸਨ' ਭਇਆ।
[1]'ਗੁਰਮੁਖਿ ਨ੍ਰਿਬੰਧ' ਥਿਰ ਥਇਆ।
ਗੁਰੂ ਅੰਗਤ ਮੇਰੋ ਨਿਜ ਰੂਪ।
ਸਰਬ ਸਿਧ ਪਰਮਾਤਮ ਰੂਪ ।।੩
ਪੂਰਨ ਭਗਤਿ ਹਰਿ ਕੀ ਬਿਸਥਰੇ।
ਵਰਨ ਅਵਰਨ ਪਾਵਨ ਸਭ ਕਰੇ।
ਬਿਧ ਨਾਮ ਦਾਨ ਸਨਾਨ ਜਗ ਧਾਰਹ।
ਦੇ ਗੁਰਮੁਖ ਮੰਤ੍ਰ ਜਗ ਜੀਵ ਉਧਾਰਹ ।।੪ (ਪਤਿ ੩੨੧)
*　　*　　*　　*　　*
ਸਤਿਗੁਰ ਦਿਆਲ ਸ੍ਰੀ ਮੁਖ ਇਮ ਭਾਖਾ:
ਉਨਹਤਰ ਬਰਖ ਦੇਹ ਮਮ ਰਾਖਾ।

---

†ਇਹ ਪੁਸਤਕ ਬਾਬਾ ਜੀ ਨੇ ਸੰਮਤ ੧੮੩੩ ਬਿਕ੍ਰਮੀ ਵਿਚ ਰਚਿਆ।

੧–ਗੁਰਮੁਖੀ ਬੰਧਾਨ, ਤੌਰ-ਤਰੀਕਾ (ਗੁਰਮੁਖਿ ਗਾਡੀ-ਰਾਹੁ) ਹੁਣ ਕਾਇਮ ਹੋ ਗਿਆ ਹੈ। ਭਾਵ 'ਸਚ-ਧਰਮ' ਦੀ ਨੀਂਹ ਰਖੀ ਗਈ ਹੈ।

ਅਬ ਭਗਤ ਪ੍ਰਭਾਉ ਪ੍ਰਗਟ ਜਗ ਭਇਆ।
ਗੁਰੂ ਅੰਗਤ ਮਮ ਸਰੂਪ ਥਿਰ ਥਇਆ।।"੨
* * * * *

ਗੁਰ ਅੰਗਤ ਜੀ ਕੋ ਚਿਤਵਨ ਕੀਨਾ।
ਪ੍ਰਗਟ ਭਏ ਤਹਾਂ ਪੁਰਖ ਪ੍ਰਬੀਨਾ।
ਆਇ ਚਰਨ ਸਤਿਗੁਰ ਕੇ ਪਰੇ।
ਲੀਏ ਅੰਕ ਲਗਾਇ ਪ੍ਰੇਮ ਹੀਏ ਭਰੇ।।੪
ਪੁਨਿ ਦਿਆਲ ਸਭ ਸਖਾ ਬੁਲਾਏ।
ਇਹ ਬਿਧਿ ਸੁਨਿ ਸਭ ਦੌੜੇ ਆਏ।
ਬੁਢਾ, ਭਗੀਰਥ ਔਰੁ ਸਧਾਰਨ।
ਆਏ ਬਲਵੰਡ ਭਜਨ ਸੁਖ ਕਾਰਨ।।੫

ਦੋਹਰਾ

ਬਾਲਾ ਸੰਧੂ ਔਰ ਸਭ, ਜੇਤੇ ਪ੍ਰੇਮੀ ਦਿਆਲ।
ਸੁਨਿ ਪਰਮ ਧਾਮ ਬਾਬਾ ਚਲੇ, ਸਭ ਆਏ ਤਤਕਾਲ।।੬

(ਪਤਿ ੩੨੬)

ਚੌਪਈ

ਤਬ ਬਾਬਾ ਜੀ ਇਹ ਬਚਨ ਬਖਾਨਾ।
"ਤੁਮ ਸੇਵਕ ਮੇਰੇ ਸਖਾ ਪੁਰਾਨਾ।
ਮਮ ਨਿਜ ਉਪਦੇਸ ਦਿੜ੍ਹੈ ਜੋ ਕੋਇ।
ਤਾਹਿ ਸਦਾ ਮਮ ਦਰਸ਼ਨ ਹੋਇ।।੭
ਮੇਰਾ ਸਰੂਪ ਗੁਰੂ ਅੰਗਤ ਜਾਨੋ!
ਯਾ ਮੋਂ ਭੇਦ ਨ ਰੰਚਕ ਮਾਨੋ।
ਜੋ ਭੇਦ ਬੂਝੇ ਤਿਨ ਦਰਸ਼ਨ ਨਾਹਿ।
ਜਿਹ ਭੇਦ ਨਹੀਂ ਸਦ ਦਰਸ਼ਨ ਪਾਇ!!"੮
ਸ੍ਰੀ ਗੁਰ ਅੰਗਤ ਪ੍ਰਭ ਬੁਲਾਏ।
ਮਮ ਚਿਤਵਨ ਕਰੀ ਭਲੇ ਤੁਮ ਆਏ।
ਮੈ ਨਿਜ ਸਰੂਪ ਅਪਨਾ ਤੁਮ ਜਾਨਾ।
ਅਬ ਲੀਨ ਹੋਉਂ ਮੈ ਪਦ ਨਿਰਬਾਨਾ।।੯

ਹਰਿ ਕਾ ਪੰਥ ਗੁਰਮੁਖ ਜਗ ਕਰਨਾ !
ਦੇ 'ਨਾਮ'[1] ਤੁਮ ਜਗਤ ਉਧਰਨਾ !
ਜੋ ਦੀਸੈ ਸੋ ਸਗਲ ਬਿਨਾਸੀ।
ਮਮ ਸਰੂਪ ਸਦ ਤੁਮ ਅਬਿਨਾਸੀ ॥੧੦

* * * * *

ਬਲਵੰਡ ਰਬਾਬੀ ਤੁਮ ਸੰਗ ਜਾਵੈ।
ਸਮੇ ਸਮੇ ਹਰਿ ਭਜਨ ਸੁਨਾਵੈ।
ਇਸ ਪਰ ਦਇਆਵੰਤ ਸਦ ਰਹੀਐ।
ਦਾਂਤਨ ਮੋ ਜਿਮ ਜੀਭ ਰਖਈਐ ॥੧੨
ਬਿਦਾ ਕਰੋਂ, ਖਡੂਰ ਅਬ ਜਾਵੈ।
ਪਰਮਾਨੰਦ ਪਦ ਸਹਜ ਸਮਾਵੈ।
ਸ੍ਰੀ ਗੁਰੂ ਅੰਗਦ ਗਏ ਖਡੂਰ।
ਜਾਂ ਕੇ ਨਾਹੀ ਨਿਕਟ ਆਉ ਦੂਰ ॥੧੩
(ਪਤਿ ੩੨੭)

(ਬਾਬਾ ਬੁਢਾ ਭਾਗੀਰਥ ਤੇ ਸਾਧਾਰਨ ਆਦਿ ਨਿਕਟਵਰਤੀ ਸਿੱਖਾਂ ਦੀ ਸਰਧਾ ਪੂਰਨ ਕਰਨ ਤੋਂ ਬੱਅਦ)

ਤਬ ਲਖਮੀਦਾਸ ਸ੍ਰੀ ਚੰਦ ਬੁਲਾਏ।
ਪਿਤਾ ਪਰ ਮਾਨ[2] ਕੀਓ ਨਹੀ ਆਏ।

ਦੋਹਰਾ

ਚਾਦਰ ਓਢ ਦਿਆਲ ਤਬ ਲੀਆ।
ਨਿਜ ਪਰਮ ਧਾਮ ਕੋ ਪਿਆਨਾ ਕੀਆ ॥੨੬
ਲਖਮੀਦਾਸ ਸ੍ਰੀ ਚੰਦ ਜੀ, ਸੁਨਿਓ ਪਿਆਨਾ ਦਿਆਲ।
ਤਾਤਕਾਲ ਤਹ ਆਇ ਕਰ, ਕੀਨੋ ਪ੍ਰੇਮ ਬਿਸਾਲ ॥੨੭

ਚੌਪਈ

"ਹੇ ਬਾਬਾ ਜੀ ਹਮ ਨਹੀ ਜਾਨਾ।
ਪਿਤਾ ਜਾਨ ਮਾਨ[2] ਹਮ ਠਾਨਾ।

---

੧–ਗੁਰਮੰਤ੍ਰ-ਵਾਹਗੁਰੂ।
੨–ਰੋਸਾ, ਰੋਠਾ।

ਹਮ ਸੋ ਬਚਨ ਏਕ ਨਹੀਂ ਕੀਨਾ।
ਕਛੂ ਮਨੋਰਥ ਮਾਂਗ ਨ ਲੀਨਾ।"੨੮
ਜਗਤ ਪ੍ਰੇਮ ਬਾਬਾ ਉਠ ਬੈਠੇ।
ਭਇਯੋ ਅਨੰਦ ਦੂਖ ਸਭ ਐਠੇ[1] ॥੨੯
ਤਬ ਬੋਲੇ ਦਿਆਲ : "ਪੁਤ੍ਰ ਕਛੁ ਕਹੋ!
ਜੋ ਕਛੂ ਮਾਂਗੋ, ਸੋ ਤੁਮ ਲਹੋ!"
ਲਖਮੀਦਾਸ ਜੀ ਬਿਨਤੀ ਕੀਨੀ:
'ਤੁਮ ਗੁਰਿਆਈ ਗੁਰੂ ਅੰਗਤ ਦੀਨ ॥੩੦
ਜੋ ਤੁਮ ਕੀਏ ਕਾਰਜ ਭਲੇ।
ਹਮਰੋ ਕਾਜ ਜਗਤ ਕਿਮ ਚਲੇ?'
ਹੋਇ ਦਿਆਲ ਯੇ ਬਚਨ ਬਖਾਨਾ:–
'ਤੁਮ ਮਮ ਸੁਤ ਸਭਹੂ ਜਗ ਜਾਨਾ ॥੩੧

ਦੋਹਰਾ

ਤੁਮ ਤੇ ਮੇਰੇ ਪੁਤ੍ਰ ਹੋ ਜਾਨੇ ਸਗਲ ਜਹਾਨ।
ਜੋ ਮੇਰਾ ਜਗ ਮੋ ਹੈ ਕੋਈ, ਤੁਮ ਕੋ ਲੇਵੈ ਮਾਨ ॥੩੨

ਚੌਪਈ

ਅਬ ਮੈ ਹੋਊਂ ਅੰਤਰਿ ਧਿਆਨ।
ਤਬ ਸ੍ਰੀ ਚੰਦ ਜੀ ਬਿਨੈ ਬਖਾਨ।
ਨੈਨਨ ਜਲ ਸ੍ਰਵਤ ਤੇ ਇਮ ਕਹਯੋ।
"ਹਮ ਸਦ ਹੀ ਦਰਸਨ ਤੁਮਰਾ ਚਹਯੋ ॥੩੩
ਪੁਨਿ ਦਿਆਲ ਯਹ ਕਹਿਓ ਬਖਾਨ:
ਤੁਮਰੋ ਪ੍ਰੇਮ ਲੀਆ ਮੈ ਮਾਨ।
ਤਬ ਤੁਮ ਚਾਰ ਜੁਗ ਮੁਖ ਕਹਤੇ।
ਮਾਨ ਪ੍ਰੇਮ ਹਮ ਬੈਠੇ ਰਹਤੇ ॥੩੪

(ਪਤ੍ਰਿ ੩੨੮-੯)

ਐਉਂ, ਭੱਲਾ ਬਾਬਾ ਜੀ ਦੇ ਕਥਨ ਅਨੁਸਾਰ ਬਾਬਾ ਸ੍ਰੀ ਚੰਦ ਨੇ ਸਿਰਫ ਦਰਸ਼ਨ ਦੀ ਮੰਗ ਕੀਤੀ; ਪਰ ਵੇਲਾ ਬੀਤ ਜਾਣ ਤੋਂ

---

੧–ਸੁੰਗੜ ਗਏ। ਭਾਵ ਦੁਖ ਸਾਰੇ ਦੂਰ ਹੋ ਗਏ।

ਬੱਦ। ਇਸ ਲਈ ਇਕੇਰਾਂ ਦਰਸ਼ਨ ਦੇ ਕੇ; ਤੇ ਬਚਨ ਸੁਣਕੇ ਉਨ੍ਹਾਂ ਦੀ ਨਿਸ਼ਾ ਕਰ ਦਿਤੀ। 'ਗੁਰੂ' ਪਦ ਦੀ ਇੱਛਾ ਨਾਂ ਉਨ੍ਹਾਂ ਕੀਤੀ, ਤੇ ਨਾਂ ਉਹ ਅਧਿਕਾਰੀ ਹੀ ਬਣ ਸਕੇ।

'ਪੁਰਾਤਨ ਜਨਮ ਸਾਖੀ'‡ ਦੇ ਲਿਖਾਰੀ ਨੇ ਭੀ ਪੁੱਤ੍ਰਾਂ ਦੀਆਂ ਮੰਗਾਂ ਤੇ ਗੁਰ-ਗੱਦੀ ਦੇ ਫੈਸਲੇ ਸੰਬੰਧੀ ਇਸੇ ਤਰ੍ਹਾਂ ਦੀ ਸਾਖ ਭਰੀ ਹੈ–

[1]ਤਿਤੁ ਮਹਲਿ ਜੋ ਸਬਦ ਹੋਆ
ਸੋ ਪੋਥੀ ਜੁਬਾਨਿ ਗੁਰੂ ਅੰਗਦ
ਜੋਗ ਮਿਲੀ। ਤਦਹੂੰ ਪੁਤ੍ਰਾਂ ਆਖਿਆ:–
"ਅਸਾਡਾ ਕਿਆ ਹਵਾਲ ਹੋਵੈਗਾ।"
ਤਬ ਗੁਰੂ ਬੋਲਿਆ–
ਬਚਨੁ ਆਖਿਆ, ਜੋ "ਬੇਟਾ ! ਗੁਰੂ
ਕਿਆਂ ਕੁੱਤਿਆਂ ਨੂ ਭੀ ਕਮੀ ਨਾਹੀਂ।
ਰੋਟੀਆਂ ਕਪੜੇ ਬਹੁਤੁ ਹੋਵਨਿਗੇ।
ਅਤੇ ਗੁਰੂ ਗੁਰੂ ਜਪਹੁਗੇ ਤਾਂ
ਜਨਮ ਸਵਰੇਗਾ !!" (ਪੰਨਾ ੧੪੧)

ਸੋ ਸ੍ਰੀ ਚੰਦ ਜੀ ਨੇ ਪਿਤਾ–ਗੁਰੂ ਬਾਬੇ ਦਾ ਇਹ ਅੰਤਮ ਬਚਨ ਮੰਨ ਕੇ "ਗੁਰੂ ਗੁਰੂ" ਜਪਣਾਂ ਹੀ ਅਪਣੇ ਜੀਵਨ ਦਾ ਉੱਦੇਸ਼ ਬਣਾ ਲਿਆ। ਅਰੁ ਪੱਖੋ ਕੇ ਰੰਧਾਵੇ ਦੀ ਜੂਹ ਵਿਚ ਇਕ ਟਾਹਲੀ ਹੇਠ ਵਿਰਾਜ ਕੇ ਜਨਮ ਸਵਾਰਨ ਦੇ ਜਤਨਾਂ ਵਿੱਚ ਲਿਵਲੀਨ ਹੋ ਗਏ। ਬੱਦਾਂ ਓਥੋਂ ਉਠਿ ਬਾਰਠ ਪਿੰਡ ਪਧਾਰ ਕੇ ਤਪ ਕਰਦੇ ਰਹੇ। ਫਿਰ ਗੁਰੂ ਬਣਨ ਯਾ ਆਪਣਾ ਕੋਈ ਵੱਖਰਾ ਪੰਥ ਚਲਾਣ ਦੀ ਲਾਲਸਾ ਉਨ੍ਹਾਂ ਨੂੰ ਕਦੀ ਵਾਪਰੀ ਹੀ ਨਹੀਂ।

---

‡ਇਹੁ ਪੋਥੀ ਕਲਜੁਗ-ਸੰਮਤ ੪੭੩੫ (੧੬੯੧ ਬਿ:) ਵਿੱਚ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਸਮੇਂ ਲਿਖੀ ਗਈ ਹੈ।

੧–ਪਹਿਲੇ ਮਹਲ ਸ੍ਰੀ ਗੁਰੂ ਨਾਨਕ ਨੇ ਜੋ ਬਾਣੀ (ਸਬਦ) ਉਚਾਰਨ ਕੀਤੀ, ਸੋ ਜਬਾਨੀ ਗੁਰੂ ਅੰਗਦ ਨੂੰ ਪ੍ਰਾਪਤਿ ਹੋਈ ਤੇ ਉਨ੍ਹਾਂ ਨੂੰ ਪੋਥੀ ਲਿਖਣ ਦੀ ਆਗਿਆ ਮਿਲੀ।

੩੨.

## 'ਗੁਰੂ-ਪਦ' ਦੇ ਅਧਿਕਾਰਾਂ ਦਾ ਨਿਰਣਾ

ਭਾਈ ਗੁਰਦਾਸ ਜੀ ਨੇ, ਗੁਰੂ ਬਾਬੇ ਦੇ ਅੰਤ ਸਮੇ ਪੁਤ੍ਰਾਂ ਨਾਲ ਹੋਏ ਬਚਨ ਬਿਲਾਸ ਦਾ ਕੋਈ ਜ਼ਿਕਰ ਨਹੀਂ ਕੀਤਾ। ਪਰ ਉਨ੍ਹਾਂ ਦੇ ਲਿਖੇ ਸੰਖੇਪ ਸਮਾਚਾਰਾਂ ਦੇ ਅਧਾਰ ਪੁਰ 'ਗਿਆਨ ਰਤਨਾਵਲੀ' ਨਾਮੇ ਜਨਮ ਸਾਖੀ ਜੋ ਲਿਖੀ ਮਿਲਦੀ ਹੈ; ਉਹ ਭਾਈ ਮਨੀ ਸਿੰਘ ਦੀ ਰਚਨਾ ਮੰਨੀ ਜਾਂਦੀ ਹੈ। ਅਰੁ ਖਿਆਲ ਕੀਤਾ ਜਾਂਦਾ ਹੈ ਕਿ ਭਾਈ ਸਾਹਿਬ ਨੇ ਦਸਵੇਂ ਪਾਤਸ਼ਾਹ ਪਾਸੋਂ ਆਗਿਆ ਅਰੁ ਅਨੁਭਵ ਪ੍ਰਾਪਤਿ ਕਰਕੇ ਲਿਖੀ ਸੀ। ਇਸ ਸਾਖੀ ਵਿਚ ਅੰਕਿਤ ਹੈ:-

> ਤਾਂ ਬਾਬੇ ਕਹਿਆ! "ਅੰਗਦਾ! ਸਾਨੂੰ ਦਰਗਾਹ ਦਾ ਸਦਾ ਆਇਆ ਹੈ,ਸੋ ਅਸੀਂ ਦਰਗਾਹ ਜਾਂਦੇ ਹਾਂ। ਅਰੁ ਇਹ ਸਰੀਰ ਮਿਟੀ ਦੇ ਢੇਰ ਵਤ ਹੈ; ਅਸੀਂ ਸੁਟਨੇ ਹਾਂ। ਅਤੇ ਤੂੰ ਪਿਛੈ ਗਿਆਨ ਗੋਸਟ ਕਰਕੇ ਸਿਖਾਂ ਨੂੰ ਪਰਚਾਈ ਰਖੀਂ।"
>
> ਤਾਂ ਫਿਰ ਪੰਜ ਪੈਸੇ ਮਿਸਰੀ ਨਰੀਏਲ ਗੁਰੂ ਅੰਗਦ ਦੇ ਅਗੇ ਰਖ ਕੇ ਮਥਾ ਟੇਕਿਆ ਬਾਬੇ ਜੀ ਨੇ। ਤਾਂ ਫਿਰ ਗੁਰੂ ਅੰਗਦ ਜੀ ਮਥਾ ਬਾਬੇ ਦੇ ਅੱਗੇ ਟੇਕਿਆ ਤੇ ਕਹਾ:-"ਗਰੀਬ ਨਿਵਾਜ! ਤੁਸੀਂ ਕਰਨ ਕਾਰਨ ਹੋ ਕੇ ਮੇਰੇ ਚਰਨਾਂ ਤੇ ਮਥਾ ਟੇਕਿਆ ਹੈ; ਸੋ ਮੇਰੇ ਚਰਨਾਂ ਨੂੰ ਕੁਸ਼ਟ ਪੈ ਜਾਵੇਗਾ। ਕਿਉਂਕਿ ਮੈਂ ਆਜਿਜ਼ ਨਿਮਾਣਾ ਹੋਂ।"
>
> ਤਾਂ ਬਚਨ ਹੋਇਆ:-"ਅੰਗਦ! ਤੂੰ ਆਪਣੇ ਸਰੂਪ ਨੂੰ ਪਛਾਣ! ਜੋ ਸਰੀਰ ਤੇਰਾ ਮੇਰਾ ਪੰਜਾਂ ਤਤਾਂ ਦਾ ਹੈ। ਤੇ ਚੇਤਨ ਕਲਾ ਤੇਰੇ ਮੇਰੇ ਮੇਂ ਏਕ ਹੀ ਹੈ। ਸੋ ਜੈਸੇ ਸੂਰਜ ਦਾ ਪ੍ਰਤਿਬਿੰਬ ਸਭਨਾ ਘਰਾਂ ਮੇਂ ਉਜਾਲਾ ਕਰਦਾ ਹੈ, ਪਰ ਸੂਰਜ ਥੀਂ ਭਿੰਨ ਨਹੀਂ; ਤੈਸੇ ਆਤਮਾ ਦੀ ਸਤਿਆ ਸਭ ਸਰੀਰਾਂ ਨੂੰ ਚੇਤੰਨ ਕਰਦੀ ਹੈ, ਪਰ ਆਤਮਾ ਤੇ ਭਿੰਨ ਨਹੀਂ। ਸੋ ਤੂੰ ਸਭ ਗਿਆਨ ਦਾ ਜਾਤਵਾ ਹੈਂ। ਪਰ ਇਹ ਅਚਾਰਜਾਂ ਦੀ ਰੀਤਿ ਹੈ, ਜੋ ਗੁਰ ਸਿਖੀ ਦਾ ਭਾਵ ਰਖਦੇ ਆਏ ਹੈਨ। ਸੋ ਤੁਸਾਡਾ

ਬਚਨ ਕਦੀ ਅਨਥਾ ਨਹੀਂ ਹੋਣਾ । ਤਾਂਤੇ ਕੁਝ ਕੁ ਤੁਸਾਡੇ ਚਰਨਾਂ ਮੇਂ ਰੋਗ ਰਹੇਗਾ । ਅਤੇ ਉਹ ਰੋਗ ਪਰਮੇਸਰ ਨੂੰ ਯਾਦ ਕਰਾਵੇਗਾ । ਕਿਉਂਕਿ ਜੇੜ੍ਹੀ ਸਮਝ ਅਰੁ ਗਿਆਨ ਤੁਸਾਨੂੰ ਪ੍ਰਾਪਤਿ ਹੋਇਆ ਹੈ ਉਸ ਅਗੈ ਅਸਾਂ ਮਥਾ ਟੇਕਿਆ ਹੈ।

ਤਾਂ ਫਿਰ ਉਠਿ ਕਰ ਬਾਬੇ ਜੀ ਗੁਰੂ ਅੰਗਦ ਨੂੰ ਕੰਠ ਨਾਲ ਲਾਇਆ ਅਰੁ ਆਪਣੇ ਸਿੰਘਾਸਨ ਦੇ ਬਰਾਬਰ ਬਿਠਾਇਆ। ਅਰੁ ਸ੍ਰੀ ਚੰਦ ਤੇ ਲਖਮੀਦਾਸ ਨੂੰ ਬੁਲਾ ਭੇਜਿਆ। ਤਾਂ ਉਨ੍ਹਾਂ ਸੁਣਿਆ, ਜੋ ਅੰਗਦ ਨੂੰ ਪਾਸ ਬਹਾਲ ਕੇ ਅਸਾਂ ਨੂੰ ਬੁਲਾਇਆ ਹੈ। ਸੋ ਉਨ੍ਹਾਂ ਆਵਨ ਵਿੱਚ ਢਿਲ ਕੀਤੀ। ਤਾਂ ਹੋਰ ਜਿਤਨੇ ਸਿਖ ਬੈਠੇ ਸਨ, ਸੋ ਸਭਨਾ ਨੂੰ ਗੁਰੂ ਅੰਗਦ ਜੀ ਦੇ ਅਗੇ ਮਥਾ ਟਿਕਾਇਆ। ਅਰੁ ਬਾਬੇ ਨੇ ਪਦਮ ਆਸਨ ਕਰਿ ਤ੍ਰਿਕੁਟੀ ਦਾ ਧਿਆਨ ਕੀਤਾ। ਅਰੁ 'ਸੋਹੰ'ਦਾ ਜਾਪ ਜਪਕੇ ਪਹਰ ਰਾਤਿ ਰਹਿੰਦੀ ਬ੍ਰਹਮ-ਰੰਧਰ ਨੂੰ ਫੋੜ ਕੇ, ਉਨ੍ਹਾਂ ਦੇ ਪ੍ਰਾਣ ਬ੍ਰਹਮ-ਲੋਕ ਨੂੰ ਗਏ॥

ਅਰੁ ਪਿਛੇ ਸ੍ਰੀ ਚੰਦ ਲਖਮੀ ਦਾਸ ਨੂੰ ਖਬਰ ਹੋਈ; ਤਾਂ ਦੋਨੋ ਨੇ ਹਥ ਜੋੜੇ ਜੋ "ਚਾਰ ਘੜੀਆਂ ਤਾਂ ਸਾਡੇ ਨਾਲ ਭੀ ਵਾਰਤਾ ਕਰਦੇ !" ਤਾਂ ਸਾਹਿਬ ਨੇਤ੍ਰ ਖੋਲ੍ਹ ਕਰਿ ਬੋਲੇ ਕਿ "ਜੋ ਤੁਸ਼ਾਡੀ ਇਛਿਆ ਹੈ, ਸੋ ਕਹੋ।" ਤਾਂ ਉਨ੍ਹਾਂ ਅਰਦਾਸ ਕੀਤੀ: "ਜੀ ! ਪੁੱਤ੍ਰਾਂ ਦੇ ਜੀਵਦਿਆਂ ਸੇਵਕਾਂ ਨੂੰ ਰਾਜ ਦੇਣਾ ਜੋਗ ਨਹੀਂ ।"

ਤਾਂ ਬਾਬੇ ਕਹਿਆ : "ਮਹਾਂ ਪੁਰਖ ਜੋ ਹੁੰਦੇ ਹੈਨ; ਸੋ ਉਨ੍ਹਾਂ ਦੀ ਸਾਰੀ ਹੀ ਸਾਮੱਗਰੀ ਵੰਡੀ ਹੋਈ ਹੋਂਦੀ ਹੈ। ਜੋ ਪਾਪ ਉਨ੍ਹਾਂ ਦੇ ਨਿੰਦਕਾਂ ਦੇ ਹੋਂਦੇ ਹੈਨ; ਅਰੁ ਪੁੰਨ ਉਨ੍ਹਾਂ ਦੇ ਸੇਵਕਾਂ ਦੇ ਹੁੰਦੇ ਹੈਨ । ਅਰੁ ਧਨ ਮਾਲ ਪਦਾਰਥ ਕੁਟੰਬੀਆਂ ਦੇ ਹੁੰਦੇ ਹੈਨ। ਅਰੁ ਉਨ੍ਹਾਂ ਦੇ ਰਿਦੇ

ਦਾ ਗਿਆਨ ਜਗਿਆਸੀਆਂ ਦਾ ਹੁੰਦਾ ਹੈ, ਤੇ ਆਪ ਜਗਤ ਦੇ ਹਰਖ ਸੋਗ ਤੇ ਨਿਆਰੇ ਰਹਿੰਦੇ ਹਨ। ਸੋ ਤੁਸਾਂ ਨੂੰ ਕਿਸੇ ਗੱਲ ਦੀ ਕਮੀ ਨਹੀਂ ਹੋਵੇਗੀ। ਪਰ ਮੇਰੇ ਛਿਦੇ ਦਾ ਗਿਆਨ, ਗੁਰੂ ਅੰਗਦ ਲੀਤਾ ਹੈ, ਤਾਂ ਤੇ ਤੁਸੀਂ ਇਸ ਅੱਗੇ ਮੱਥਾ ਟੇਕੋ !" ਸੋ ਉਨ੍ਹਾਂ ਢਿੱਲ ਕੀਤੀ। ਤਾਂ ਬਾਬੇ ਹੋਰਾਂ ਆਪਣਾ ਚੋਲਾ ਰਖ ਦਿਤਾ; ਅਤੇ ਕਹਿਆ; ਕਿ "ਜੋ ਸ਼ਕਤਿਵਾਨ ਹੈ, ਸੋ ਇਸ ਚੋਲੇ ਨੂੰ ਪਾਇ ਲਵੇ।" ਤਾਂ ਸ੍ਰੀ ਚੰਦ ਲਖਮੀਦਾਸ ਤੋਂ ਚੋਲਾ ਉਠਾਇਆ ਨ ਗਿਆ। ਅਰੁ ਗੁਰੂ ਅੰਗਦ ਜੀ ਮਥਾ ਟੇਕ ਕੇ ਪਾਇ ਲੀਤਾ।

ਤਾਂ ਫਿਰ ਬਚਨ ਹੋਇਆ:–"ਪੁਰਖਾ ! ਤੂੰ ਅਗੇ ਕਿਥੇ ਰਹਿੰਦਾ ਸੈਂ ?" ਤਾਂ ਉਸ ਆਖਿਆ -"ਖਡੂਰ ਖਹਿਰਿਆਂ ਦੇ ਰਹਿੰਦਾ ਸਾਂ।" ਤਾਂ ਬਚਨ ਹੋਇਆ ਫੇਰ ਤੂੰ ਉਥੇ ਹੀ ਜਾਇ ਰਹੁ।"

ਸੋ ਇਹ ਬਚਨ ਕਹਿ ਕਰ ਬਾਬਾ ਜੀ ਬੈਕੁੰਠ ਗਏ ॥

ਇਸ ਬਿਆਨ ਤੋਂ ਸਾਫ ਸਿਧ ਹੁੰਦਾ ਹੈ ਕਿ ਸਤਿਗੁਰ ਨਾਨਕ 'ਨਿਰੰਕਾਰੀ' ਦਾ ਸਾਰਾ ਵਿਰਸਾ ਚਹੁੰ ਥਾਈਂ ਵੰਡਿਆ ਗਿਆ। ਪੁਤ੍ਰਾਂ ਦੇ ਹਿੱਸੇ ਸਿਰਫ ਧਨ ਮਾਲ ਜੱਦੀ ਜਾਇਦਾਦ ਆਦਿ ਪਦਾਰਥ ਆਏ। ਅਰੁ ਹਿਰਦੇ ਦਾ ਗਿਆਨ (ਗੁਰੂਤਵ) ਗੁਰੂ ਅੰਗਦ ਜੀ ਨੂੰ ਪ੍ਰਾਪਤ ਹੋਇਆ ॥

## ਉਦਾਸੀ ਸੰਪ੍ਰਦਾਇ

'ਉਦਾਸੀ' ਭੇਖ ਤੇ ਰੀਤਿ ਨੂੰ ਅਗਾਹਾਂ ਚਾਲੂ ਰਖਣ ਦੀ ਆਗਿਆ, ਸਤਿਗੁਰੂ ਨਾਨਕ ਵਲੋਂ ਬਾਬਾ ਸ੍ਰੀ ਚੰਦ ਨੂੰ ਪ੍ਰਾਪਤਿ ਹੋਣ ਦਾ ਜ਼ਿਕਰ ਕਿਸੇ ਭੀ ਪੁਰਾਤਨ ਇਤਿਹਾਸ ਯਾ ਸਾਖੀਆਂ ਵਿੱਚ ਨਹੀਂ। ਹਾਂ, ਕੁਝ ਉਦਾਸੀ ਸੰਤਾਂ ਵੱਲੋਂ ਇਸ ਟੁੱਟੀ ਲੜੀ ਨੂੰ ਗੰਢਣ ਦਾ ਇਸ ਤਰ੍ਹਾਂ ਯਤਨ ਹੋਇਆ ਹੈ:–

ਸ੍ਰੀ ਗੁਰੂ ਦਸਵੇਂ ਪਾਤਿਸ਼ਾਹ ਦੇ ਸਮੇਂ ਬਾਬਾ ਅਲਮਸਤ ਜੀ ਦੇ ਧੂਏਂ ਵਿੱਚੋਂ, ਭਾਈ ਗੁਰਦਾਸ 'ਦੱਖਣੀ' ਹੋਏ ਹਨ। ਉਨ੍ਹਾਂ ਨੇ 'ਉਦਾਸੀ

ਸਾਧੂ ਦੀ ਰਹਿਤ ਮਰਯਾਦਾ–'ਮਾਤ੍ਰਾ ਉਦਾਸੀ ਸੰਪ੍ਰਦਾਯ' ਨਾਮ ਰੱਖ ਕੇ ਸੰਮਤ ੧੭੫੫ ਬਿ: ਵਿੱਚ ਲਿਖੀ ਹੈ। ਉਸ ਵਿੱਚ ਕਥਨ ਹੈ–

ਕਲਜੁਗ ਅਧਮ ਉਧਾਰਨ ਹੇਤਾ।
ਧਰਾ ਰੂਪ ਪ੍ਰਭ ਕ੍ਰਿਪਾ ਨਿਕੇਤਾ[1]।
ਗੁਰੁ ਨਾਨਕ ਪੁੱਤ੍ਰ ਸ੍ਰੀ ਚੰਦ ਭਏ।
ਸੋ ਉਪਦੇਸ਼ ਪਿਤਾ ਸੋਂ ਲਏ ॥੨੨
ਬਾਰਠ ਮੇ ਕੀਨੋ ਤਪ ਭਾਰੀ।
ਉਦਾਸੀਨ ਕੋ ਰੂਪ ਸਵਾਰੀ।
ਗੁਰੁ ਖਸਟਮ ਸੁਤ ਬਾਬਾ ਗੁਰਦਿੱਤਾ।
ਦੀਨ ਦੁਨੀ ਕਾ ਤਿਨ ਸਿਰ ਟਿੱਕਾ ॥੨੩
ਸ੍ਰੀਚੰਦ ਸੋਂ ਉਪਦੇਸ ਕੋ ਪਾਯੋ।
ਉਦਾਸੀਨ ਸੰਪ੍ਰਦਾ ਚਲਾਯੋ ॥ ੨੪
'ਉਦਾਸ ਸੰਪ੍ਰਦਾ' ਚਲਤੀ ਭਈ।
ਗੁਰੁ ਨਾਨਕ ਕੀ ਆਗਯਾ ਮਈ[2]।
ਹਰਿ ਹਰਿ ਨਿਸ ਦਿਨ ਕਰੋ ਉਚਾਰਾ!
ਵਾਹਿ ਵਾਹਿ ਗੁਰ ਗੁਰ ਕਰਤਾਰਾ ॥੨੯

ਦੱਖਣੀ ਜੀ ਨਾਲੋਂ ਵਧੇਰੇ ਸਪਸ਼ਟ ਬਿਆਨ 'ਸੰਤਰੇਣ' ਉਦਾਸੀ ਸੰਤ ਦਾ ਹੈ; ਜਿਸ ਨੇ ਸੰਮਤ ਅਠਾਰਾਂ ਸੈ ਸੱਠ (੧੮੬੦) ਬਿਕ੍ਰਮੀ–ਮਹਾਰਾਜਾ ਰਣਜੀਤ ਸਿੰਘ ਦੇ ਅਹਦ ਵਿੱਚ, 'ਗੁਰੁ ਨਾਨਕ ਵਿਜੈ ਗ੍ਰੰਥ* ਨਾਮ ਰੱਖਕੇ ਸਤਿਗੁਰ ਨਾਨਕ ਦਾ ਜੀਵਨ ਬੜੇ ਵਿਸਤਾਰ ਨਾਲ ਲਿਖਆ ਹੈ।

ਗੁਰੂ ਬਾਬਾ ਜੀ ਦੇ ਬੈਕੁੰਠ ਪਧਾਰਨ ਦਾ ਹਾਲ ਬਿਆਨ ਕਰਦੇ

---

੧–ਪ੍ਰਭੂ ਨੇ ਕਲਿਜੁਗੀ ਜੀਵਾਂ ਦੀ ਕਲਿਆਣ ਹਿਤ, ਗੁਰੂ ਨਾਨਕ ਰੂਪ ਧਾਰਿਆ।

੨–ਸਤਿਗੁਰੂ ਨਾਨਕ ਦੀ ਆਗਿਆ ਮਿਲਣ ਪੁਰ 'ਉਦਾਸੀ ਸੰਪ੍ਰਦਾਇ' ਚਲ ਪਈ।

*–ਇਸ ਗ੍ਰੰਥ ਦਾ ਇੱਕ ਉਤਾਰਾ ਜਾਖਲ ਰੇਲਵੇ ਸਟੇਸ਼ਨ ਲਾਗੇ ਲੋਹਲ ਪਿੰਡ ਦੀ ਧਰਮਸਾਲਾ ਵਿੱਚ ਹੈ, ਤੇ ਅਸਲ ਰਿਆਸਤ ਮਲੇਰ ਕੋਟਲਾ ਵਿੱਚ ਭੂਦਨ ਪਿੰਡ ਦੀ ਧਰਮਸਾਲਾ।

੩੬.
ਹੋਏ ਸੰਤ ਜੀ ਲਿਖਦੇ ਹਨ:-

ਚੌਪਈ

ਹਿੰਦੂ ਮੁਸਲਮੀਨ ਸਿੱਖ ਜੇਤੇ।
ਦੂਰ ਦੂਰ ਤੇ ਆਇ ਤੇਤੇ।
ਪੁੰਨਜਵੰਤ ਜੇ ਲੋਕ ਪਰਾਣੀ।
ਗਾਵਹਿ ਰਾਗ ਪਾਇ ਗੁਰਬਾਣੀ ॥੪੨

...... ...... ...... ...... ......

ਸਿੱਖ ਸੇਵਕ ਤਹ ਬੈਠੇ ਸਾਰੇ।
ਹੋਇ ਕੀਰਤਨ ਗੁਰੂ ਅਗਾਰੇ।
ਸੁਭ ਪਖ ਸੁਭ ਥਿਤਿ ਸੁਭ ਪੁਨਿ ਵਾਰ।
ਲਾਭ ਘਰੀ ਸੁਭ ਸਰਬ ਉਦਾਰ ॥੪੬

ਸਲੋਕ

ਪੰਜ ਪੈਸੇ ਇਕ ਨਲੀਯੇਰ, ਗੁਰੂ ਨਾਨਕ ਲੈ ਹਾਥ।
ਗੁਰੂ ਅੰਗਦ ਕੇ ਹਾਥ ਦੇ, ਗੁਰੂ ਨਿਵਾਯੋ ਮਾਥ ॥੪੭

ਚੌਪਈ

ਪੈਸੇ ਪਾਂਚ ਏਕ ਨਲੀਯੇਰ।
ਸ੍ਰੀਚੰਦ ਨੈ ਦੀਨੇ ਫੇਰ।
ਦੇ ਕਰਿ ਕੀਉ ਤਾਹਿ ਪਰਣਾਮ।
ਗੁਰੂ ਅੰਗਦ ਕੋ ਕਰੁਣਾ ਧਾਮ ॥੪੮
ਸਿਖ ਸੇਵਕ ਜਿਤਨੇ ਤਹਿੰ ਖਰੇ।
ਗੁਰੁ ਅੰਗਦ ਕੇ ਪਾਇੰ ਸੁ ਪਰੇ।...॥੪੯

...... ...... ...... ......

ਗੁਰਿਆਈ ਕੀ ਬਖ਼ਸ਼ੀ ਗਾਦੀ।
ਗੁਰੁ ਅੰਗਦ ਕੋ ਗੁਰੂ ਅਨਾਦੀ।
ਸ੍ਰੀ ਚੰਦ ਕੋ ਗੁਰੂ ਬੁਲਾਯੋ।
ਇਤਨੈ 'ਨਾਥ ਮਛਿੰਦਰ' ਆਯੋ ॥੫੩
'ਗੋਰਖ' ਆਦਿ ਸਿੱਧ ਸੁ ਜੇਤੇ।
ਆਹਿੰ ਮਛਿੰਦਰ ਸਾਥ ਸੁ ਤੇਤੇ।

ਆਇ ਸਭਾ ਮੈ ਕੀਉ ਪ੍ਰਵੇਸ।
ਭਾਖਿਓ ਸਭ ਨੈ ਆਇ ਅਦੇਸ[1] ॥੫੪

...... ...... ...... ...... ......

ਗੁਰੂ ਅੰਗਦ ਕੋ ਦੇਖਿ ਮਛਿੰਦਰ।
ਬੋਲੇ ਆਪ ਸੁ ਤਾਹਿੰ ਜੁਗਿੰਦਰ:-੫੬
"ਹਮ ਕੋ ਤੂੰ ਨਾਨਕ ਸਮ ਭਯੋ।
ਕਹਿ ਕਰ ਤਾਹਿੰ ਲਾਇ ਗਰਿ[2] ਲਯੋ।
*ਬਹੁਰ ਮਛਿੰਦਰ ਆਪ ਮਹਾਨ।
ਕੀਉ ਭ੍ਰਿਬੰਦਨ[3] ਨਾਨਕ ਜਾਨ ॥੫੭
"ਹਮ ਪਰ ਕ੍ਰਿਪਾ ਕਰਤੇ ਰਹੀਯੁ।
ਗੁਰ ਕੀ ਆਗਯਾ ਸਿਰ ਪਰ ਸਹੀਯੁ!"
ਸਿਰੀ ਚੰਦ ਗੋਰਖ ਸਮ ਜਾਨ।
ਲਯੋ ਗੋਦ ਮੈਂ ਤਾਂਹਿ ਮਹਾਨ ॥੫੮
ਸਿਰੀ ਚੰਦ ਗੋਰਖ ਅਵਤਾਰ।
ਜਾਨੈ ਆਪ ਸੁ ਤਾਹਿੰ ਉਦਾਰ।
ਕਹਯੋ ਮਛਿੰਦਰ ਬਚਨ ਬਹੋਰੇ:-
"ਨਾਨਕ ! ਸੁਣੋ ਬਚਨ ਤੁਮ ਮੋਰੇ ॥੫੯
ਨਾਨਕ ਪੂਰਨ ਪੁਰਖ ਅਨਾਦੀ।
ਅੰਗਦ ਕਉ ਬਖਸ਼ੀ ਤੁਮ ਗਾਦੀ।
ਗੁਰ ਗਾਦੀ ਕੇ ਦਸ ਅਵਤਾਰ।
ਤੁਮਰੇ ਸਹਿਤ ਸੁ ਜਾਨ ਉਦਾਰ ॥੬੦

---

੧-ਨਮਸਕਾਰ, ਪ੍ਰਣਾਮ।

੨-ਗਲ ਨਾਲ; ਮਛਿੰਦਰ ਨਾਥ ਗੁਰੂ ਅੰਗਦ ਜੀ-ਨੂੰ ਜਫੀ ਪਾ ਕੇ ਗਲੇ ਮਿਲਿਆ।

੩-ਅਭਿਬੰਦਨ, ਨਮਸਕਾਰ।

*ਫਿਰ ਮਛਿੰਦਰ ਨਾਥ ਨੇ, ਗੁਰੂ ਅੰਗਦ ਜੀ ਨੂੰ ਸਤਿਗੁਰੂ ਨਾਨਕ ਜਾਣਕੇ ਨਮਸਕਾਰ ਕੀਤੀ।

ਦੋਹਰਾ

ਨਾਨਕ ਅੰਗਦ ਦ੍ਵੈ ਭਏ, ਆਠ ਹੋਇੰਗੇ ਅਉਰ।
ਬਹੁਰ ਉਤਾਰ ਨ ਹੋਇਗਾ, ਗੁਰ ਗਾਦੀ ਕੀ ਠਉਰ ॥੬੧

ਚੋਪਈ

ਜਬ ਲਗ ਤੁਮਰੇ ਦਸ ਅਵਤਾਰ।
ਰਹਿ ਹੈਂ ਸੋ ਯਾ ਮਹੀ[1] ਮਝਾਰ।
ਤਬ ਲਗ ਦੇ ਸੁ ਨਾਮੁਪਦੇਸੁ।
ਹਰਿ ਹੈਂ ਜੀਵਨ ਕੇ ਸੁ ਕਲੇਸ ॥੬੨
ਹ੍ਵੈ ਹੈ ਜੀਵਨ ਕਾ ਸੁ ਉਧਾਰ।
ਪਾਛੇ ਤੇ ਪੁਨਿ ਕਉਨ ਬਿਚਾਰ?
ਤਾ ਤੇ ਤੁਮ ਅਬ ਐਸਾ ਕਰੋ!
ਸਿਰੀ ਚੰਦ ਕੇ ਸਿਰਿ ਕਰ ਧਰੋ!!੬੩
ਇਸ ਕੋ ਸਿਰ ਪਰ ਰਾਖੋ ਹਾਥ।
ਭਗਵਨ ! ਇਨ ਕੋ ਕਰੋ ਸਨਾਥ!
ਤਮਰਾ ਭੇਸ ਉਦਾਸੀ ਜੋਊ
ਇਨ ਕੋ ਦੇਹੁ ਆਪ ਤੁਮ ਸੋਊ ॥੬੪
.. ਤੁਮਰਾ ਪੰਥ ਰਹੇ ਜਗ ਮਾਹਿ।
ਉਧਰੇ ਜੀਵ ਅਨੇਕ ਸੁ ਤਾਹਿ ॥੬੫
...ਨਾਮ ਜਪਾਵਹਿ ਸੰਤ ਤੁਮਾਰੇ।
ਬਹੁ ਜੀਵਨ ਕਾ ਹੋਇ ਉਧਾਰੇ ॥੬੬
ਭਗਵਤਿ[2] ਨਾਮ ਜਗਤ ਮੈਂ ਸਾਰ।
ਜੋ ਲੇਵੈ ਭਵ ਉਤਰੈ ਪਾਰ।
*ਖਟ ਦਰਸਨ ਜੋ ਪੰਥ ਉਦਾਰੇ।
ਨਾਮ ਜਪਾਵਹਿੰ ਤਾਹਿੰ ਸੁ ਸਾਰੇ ॥੬੭

---

੧–ਧਰਤੀ, ਜਗਤ। ੨–ਪਰਮੇਸੁਰ, ਵਾਹਗੁਰੂ।

*"ਛਿਆਂ ਸ਼ਾਸਤ੍ਰਾਂ ਦੇ ਸਿਧਾਂਤ ਲੈ ਕੇ ਪ੍ਰਚਲਤ ਹੋਏ ਪੰਥ–ਸਨਿਆਸੀ, ਜੋਗੀ, ਵੈਰਾਗੀ ਤੇ ਵੇਦਾਂਤੀ ਆਦਿ ਸਾਰੇ ਹੀ ਭਾਵੇਂ ਨਾਮ ਜਪਾਉਂਦੇ ਹਨ;ਪਰ ਉਨ੍ਹਾਂ ਵਿਚੋਂ ਪੁੰਨ (ਨੇਕੀ,ਸਾਧੂਪੁਣਾ) ਘਟ ਰਿਹਾ ਹੈ। ਇਸ ਵਿੱਚ ਕੋਈ ਸ਼ੁਭਾ ਨਹੀਂ !" ਇਹ ਗਲ ਮਛਿੰਦਰ ਨਾਥ ਨੇ ਮੰਨੀ।

ਤਿਨ ਕੋ ਪੁੰਨਜ ਘਟੈ ਜਗ ਮਾਹੀਂ।
ਯਾਹਿ ਬਾਤ ਮੈਂ ਸੰਸਾ ਨਾਹੀਂ।
ਸਾਮ੍ਰਥ ਪੁਰਖੁ ਜੁ ਆਗੈ ਭਏ।
ਸਤਿ ਮਾਰਗ ਬਤਲਾਇ ਸੁ ਦਏ ॥੬੮

ਸਲੋਕ

ਤਾਂ ਤੇ ਤੁਮ ਸਮਰੱਥ ਹੋ, ਰਵਿ ਸਮ ਤੋਹਿ ਪ੍ਰਤਾਪ।
ਨਾਨਕ! ਪਰਗਟਿ ਕੀਜੀਐ, ਪੰਥ ਉਦਾਸੀ ਆਪ" ॥੬੯

ਇਹ ਸਾਖੀ ਭਾਵੇਂ ਵਾਸਤਵ ਵਿੱਚ ਵਰਤੀ ਹੈ ਯਾ ਨਹੀਂ, ਪਰ ਸੰਤ ਜੀ ਨੇ ਟੁੱਟੀ ਲੜੀ ਨੂੰ ਬੜੀ ਉੱਤਮ ਰੀਤੀ ਨਾਲ ਜੋੜਿਆ ਹੈ। ਅਗੇ ਗੁਰੂ ਸਾਹਿਬਾਂ ਦੇ ਕੁਲ ਪੁਰੋਹਿਤ ਹਰਿਦਿਆਲ, ਗੁਰੂ ਅੰਗਦ ਸਾਹਿਬ ਤੇ ਹਾਜ਼ਰ ਸੰਗਤਿ ਪਾਸੋਂ ਭੀ ਮਛਿੰਦਰ ਨਾਥ ਦੀ ਅਪੀਲ ਦੀ ਤਾਈਦ ਕਰਵਾਈ ਗਈ ਹੈ। ਅਰੁ ਲਿਖਿਆ ਇ:–

ਸਰਬ ਸੰਗਤੀ ਬਚਨ ਉਚਾਰੋ:
"ਕਰਹੁ ਅਨੁਗ੍ਰਹਿ[1] ਗੁਰੂ ਉਦਾਰੋ।"
ਸਭ ਕੀ ਮਰਜੀ ਸਤਿਗੁਰ ਪਾਈ।
ਭਏ ਕ੍ਰਿਪਾਲ ਸ੍ਰੀ ਗੁਰ ਰਾਈ।।੭੩

## 'ਗੁਰ ਮੰਤ੍ਰ' ਤੇ ਚੇਲਾ ਬਨਾਉਣ ਦੀ ਵਿੱਧੀ

ਸਿਰੀ ਚੰਦ ਕੋ ਨਾਨਕ ਸ੍ਵਾਮੀ।
ਦੀਉ ਅਨੁੱਗ੍ਰਹਿ ਅੰਤਰਿਜਾਮੀ।
'ਸਤਿਨਾਮ' ਗੁਰ ਮੰਤਰ ਦਯੋ।
ਸਭ ਜਗ ਮਾਹਿ ਸੁ ਮਾਲੁਮ ਭਯੋ ॥੭੪

...... ...... ...... ...... ......

ਮੰਤਰ ਗੁਪਤ ਦਯੋ ਇਕ ਅਉਰ†।

---

੧–ਕਿਰਪਾ, ਮਿਹਰਬਾਨੀ।

†ਗੁਰੂ-ਚੇਲੇ ਦੀ ਰੀਤਿ ਬਹੁਤ ਪੁਰਾਣੀ ਹੈ। ਤੇ ਗੁਰੂ, ਚੇਲੇ ਨੂੰ 'ਗੁਰਮੰਤ੍ਰ' ਸਦਾ ਕੰਨ ਵਿੱਚ (ਗੁਪਤ) ਸੁਣਾਉਂਦਾ ਹੈ। ਉਸੇ ਰੀਤਿ ਅਨੁਸਾਰ ਸੰਤ ਜੀ ਨੇ ਗੁਰਮੰਤ੍ਰ ਦੇਣ ਦੀ ਰੀਤਿ ਦਰਸਾਈ ਹੈ। (ਬਾਕੀ ਅਗਲੇ ਪੰਨੇ ਹੇਠ)

ਗੁਰਬਾਣੀ ਮੈਂ ਦੋਨੋ ਸੋਇ।
ਗੁਰ ਬਿਨੁ ਮਾਲੂਮ ਨਾਹਿ ਸੁ ਹੋਇ॥੭੫
ਸਮਰਥ ਗੁਰੂ ਧਰਿਉ ਸਿਰਿ ਹਾਥ।
ਸਤਿਗੁਰ ਕੀਉ ਸੁ ਆਪ ਸਨਾਥ।
ਖੁਲ੍ਹੇ ਕਪਾਟ ਭਯੋ ਪਰਗਾਸ।
ਅਪਨੇ ਸਮ ਗੁਰ ਕੀਉ ਸੁ ਦਾਸ॥੭੬
ਰੋਮ ਅਢਾਈ ਸਤਿਗੁਰ ਲੀਨੇ।
ਪੁਨਿ ਭਗਵੇ ਬਸਤਰ ਗੁਰ ਦੀਨੇ।
ਬ੍ਰਹਮ ਅੰਚਲਾ[1] ਸੇਲੀ ਟੋਪੀ।
ਸਿਰੀ ਚੰਦ ਕੋ ਨਾਨਕ ਸੌਂਪੀ।੭੭

... ... ... ... ...

ਪੁਨਿ ਗੁਰੂ ਨਾਨਕ ਸੁਖਦਾਈ।
ਸਭ ਕੋ ਸੋ ਮਿਰਜਾਦ ਸਿਖਾਈ।
ਸਿਰੀ ਚੰਦ ਪੁਨਿ ਬੰਦਨ ਕੀਨਾ।
ਗੁਰੂ ਨਾਨਕ ਕੋ ਹੋਇ ਅਧੀਨਾ॥੭੯
ਬਹੁਰਿ ਕਰੀ ਸਤਿਗੁਰ ਕੀ ਪੂਜਾ।
ਭਗਵਤਿ ਜਾਨ ਭਾਵ ਨਹਿ ਦੂਜਾ।
ਜੋਰਿ ਦੋਊ ਪੁਨਿ ਹਾਥ ਉਦਾਰੇ।
ਸਿਰੀ ਚੰਦ ਨੇ ਬਚਨ ਉਚਾਰੇ॥੮੦:-

---

(ਪਿਛਲੇ ਪੰਨੇ ਦੀ ਬਾਕੀ) ਗੁਰਬਾਣੀ ਵਿਚ "'ਸਤਿਨਾਮੁ' ਤੇਰਾ ਪਰਾ ਪੂਰਬਲਾ"- ਤਾਂ ਪਰਤੱਖ ਲਿਖਿਆ ਮਿਲਦਾ ਹੈ, ਪਰ ਦੂਜਾ ਨਾਮ– 'ਵਾਹਗੁਰੂ' ਸਿੱਧਾ ਸਾਫ ਨਹੀਂ ਆਇਆ। ਕਹਹੁ 'ਗੁਰੁ ਵਾਹ' ਉਲਟਾ ਕੇ ਜ਼ਰੂਰ ਵਰਨਿਆਂ ਹੈ। ਇਸੇ ਗੁਪਤ ਮੰਤਰ ਵਲ ਕਵੀ ਜੀ ਨੇ ਇਸ਼ਾਰਾ ਕੀਤਾ ਹੈ। ਪਰ ਭੱਟਾਂ ਨੇ ਤੇ ਭਾਈ ਗੁਰਦਾਸ ਜੀ ਨੇ, ਇਸ ਗੁਪਤ ਮੰਤ੍ਰ ਉੱਤੋਂ ਪਰਦਾ ਉਠਾ ਦਿੱਤਾ ਹੈ ਇਸੇ ਕਰਕੇ 'ਸਿੰਘ' ਸਜਾਉਣ ਸਮੇਂ ਹੁਣ 'ਗੁਰਮੰਤ੍ਰ' ਗੱਜ ਵੱਜ ਕੇ ਸਭਨਾਂ ਨੂੰ ਇਕੱਠਾ ਹੀ ਸੁਣਾ ਦਿੱਤਾ ਜਾਂਦਾ ਹੈ।

੧–ਲੱਕ ਗਿਰਦੇ ਵਲ੍ਹੇਟਣ ਵਾਲਾ ਪਰਨਾ, ਸਵਾ ਗਜ਼ ਲੰਬਾ।

## 'ਉਦਾਸੀ ਭੇਖ' ਅਮਾਨਤ ਰੱਖਿਆ

ਸ੍ਰੀ ਚੰਦੋਵਾਚ । ਸਵੈਯਾ

"ਭਗਵਾ ਤੁਮ ਭੇਖ ਦਯੋ ਹਮਕੋ,
ਸੁ ਲਯੋ ਹਮ ਨੇ ਸਿਰ ਉਪਰਿ ਧਾਰੇ !
ਕਰਨਾ ਇਸ ਕਾ ਨਿਰਬਾਹ ਗੁਰੂ !
ਸਭ ਹੈ, ਗੁਰਦੇਵ ! ਸੁ ਹਾਥ ਤੁਮਾਰੇ ।
ਹਮ ਤੇ ਕਛੁ ਨਾਹਿਨ ਹੋਇ ਸਕੇ !"
ਸੁਣ ਕੇ ਗੁਰੁ ਨਾਨਕ ਵਾਕ ਉਚਾਰੇ :
"ਤੁਮ ਨਾਹਿ ਸੁ ਸੋਚ ਕਰੋ ਮਨ ਮੈਂ,
ਹਮ ਧਾਰਹਿੰਗੇ ਪੁਨਿ ਆਪ ਉਤਾਰੇ[1] ॥੮੧

ਦੋਹਰਾ

'ਜਪੁ' ਕੀ ਪੋਥੀ ਮਾਤਰਾ[2], ਰਾਖੋ ਇਹ ਹਮਾਰ !
ਤੁਮ ਤੇ ਹਮ ਪੁਨਿ ਲੇਹਿੰਗੇ, ਆਪ ਉਤਾਰ[1] ਸੁ ਧਾਰ !!੮੨

ਚੌਪਈ

ਹਮਰਾ ਬਾਣਾ ਇਹੁ ਸਭ ਜੇਤਾ ।
ਪਾਸ ਰਖੋ ਤੁਮ ਆਪ ਸੁ ਤੇਤਾ !"—
ਸਭ ਬਾਣਾ ਗੁਰ ਦਯੋ ਉਦਾਰੇ ।
ਹਰਿ ਚੋਲਾ[3] ਪੁਨਿ ਦਯੋ ਉਤਾਰੇ ॥੮੩
"ਪਰ ਇਸ ਕੋ ਪਹਿਰੋ ਤੁਮ ਨਾਹਿ ।
ਰਾਖੋ ਪਾਸ ਅਮਾਨਤ ਤਾਹਿ !
ਹਮਰਾ ਬਾਣਾ ਇਹੁ ਸਭ ਜੇਤੇ !
ਲੇਵੇਂਗੇ ਹਮ ਤੁਮ ਤੇ ਤੇਤੇ !!੮੪
ਹਮਰੇ ਚਿੰਨ੍ਹ ਸਰੂਪ ਹਮਾਰਾ !
ਰਾਖੋ ਮਨ ਮੈਂ ਆਪ ਉਦਾਰਾ !

---

੧—ਅਵਤਾਰ, ਪੰਜ ਭੂਤਕ ਸਰੀਰ ਲੈ ਕੇ ਪਰਗਟ ਹੋਣਾ ।
੨—ਨਿਸ਼ਾਨੀ, ਚਿੰਨ੍ਹ । ੩—ਹਰੇ (ਸਾਵੇ ਯਾ ਅੰਬੂਏ) ਰੰਗ ਦਾ ਚੋਲਾ । ਜਿਹਾ ਕਿ ਪਿੱਛੇ 'ਉਦਾਸੀਆਂ' ਵਿਚ ਜ਼ਿਕਰ ਆਇਆ ਹੈ ।

ਇਹੀ ਚਿੰਨ੍ਹ, ਇਹੀ ਰੂਪ ਉਦਾਰੇ।
ਧਾਰੇਂਗੇ ਹਮ ਬਹੁਰਿ ਉਤਾਰੇ !!੮੫
ਇਹੀ ਚਿੰਨ੍ਹ ਤੁਮ ਲੇਹੁ ਪਛਾਨਾ!"–
ਇਉਂ ਗੁਰੂ ਨਾਨਕ ਕਹਯੋ ਮਹਾਨਾ !!੮੬
"ਤੁਮਰੇ ਸਿੱਖ ਬਨ ਕੇ ਸੁਖਦਾਈ!
ਪੰਥ ਚਲਾਵਹਿੰਗੇ ਹਮ ਆਈ।...॥੮੭

... ..... ..... ..... .....
ਉਦਾਸੀਨ ਗੁਰ ਗਾਦੀ ਜੋਇ।
ਸਿਰੀ ਚੰਦ ਕੋ ਬਖ਼ਸੀ ਸੋਇ।
ਗੁਰਿਆਈ ਕੀ ਗਾਦੀ ਜੋਊ।
ਗੁਰੂ ਅੰਗਦ ਕੋ ਦੀਨੀ ਸੋਊ॥੯੦
ਗੁਰੂ ਨਾਨਕ ਕੀ ਇਹੁ ਦ੍ਵੈ ਗਾਦੀ।
ਬਖਸ਼ੀ ਸੋ ਹਰਿ ਪੁਰਖੁ ਅਨਾਦੀ।
ਦੋਨੋ ਕੋ ਦੀਨੀ ਗੁਰ ਦੋਇ।
ਪਰਮ ਪਰਸੰਨ ਆਪ ਗੁਰ ਹੋਇ॥੯੧

ਦੋਹਰਾ

ਸਿਰੀ ਚੰਦ ਕੋ ਗੁਰੂ ਜਬ, ਬਖਸਿਉ ਭਗਵਾ ਭੇਸ।
ਸਭ ਸਿਧ ਭਏ ਪ੍ਰਸੰਨ ਤਬ, ਕਹਿਯੋ ਸਭਨ ਅਦੇਸ।੯੨

ਅੜਿਲ

ਗੋਰਖ ਕਾ ਅਵਤਾਰ ਸ੍ਰੀ ਚੰਦ ਜਾਨਿਯੇ।
ਇਸ ਤੇ ਭਏ ਪ੍ਰਸੰਨ ਸੁ ਸਿੱਧ ਮਹਾਨਿਯੇ।
ਮਿਲੇ ਸੰਤ ਸਿਉਂ ਸੰਤ ਸਭੀ ਦੁਖ ਵੀਸਰੇ।
ਹੋ, ਇਸ ਤੇ ਭੀ ਪਰਸੰਨ ਸੁ ਭਏ ਜੁਗੀਸਰੇ॥੯੩

ਇਸ ਉਦਾਸੀ ਸੰਤ ਕਵੀ ਦੇ ਬਿਆਨ ਤੋਂ ਸਾਫ਼ ਸਿੱਧ ਹੋ ਗਿਆ, ਕਿ ਗੁਰਿਆਈ ਦਾ ਸਿਲਸਿਲਾ ਤਾਂ ਦਸਾਂ ਗੁਰੂਆਂ ਵੱਲ ਹੀ ਚਲਿਆ; ਪਰ 'ਉਦਾਸੀ ਭੇਖ', ਸਤਿਗੁਰਾਂ ਨੇ ਸਿੱਧਾਂ ਤੇ ਸੰਗਤਿ ਦੀ ਬੇਨਤੀ ਮੰਨਕੇ, ਬਾਬਾ ਸ੍ਰੀ ਚੰਦ ਪਾਸ ਅਮਾਨਤ ਰੱਖ ਦਿੱਤਾ। 'ਉਦਾਸੀ ਸੰਪ੍ਰਦਾਇ' ਨਵੇਂ ਸਿਰੇ ਚਲਾਉਣ ਵਾਸਤੇ ਮੁੜ ਅਵਤਾਰ ਧਾਰਨ ਦਾ ਬਚਨ ਦਿੱਤਾ। ਇਹ-

ਅਵਤਾਰ ਕੌਣ ਤੇ ਕਦੋਂ ਹੋਇਆ ? ਇਸ ਦਾ ਪਤਾ ਭਾਈ ਸੋਹਨ (ਸਿੰਘ) ਦੇ ਲਿਖੇ 'ਗੁਰਬਿਲਾਸ ਪਾਤਸ਼ਾਹੀ ਛੇਵੀਂ'* ਵਿੱਚੋਂ ਇਸ ਤਰ੍ਹਾਂ ਮਿਲਦਾ ਹੈ:–

ਚੌਪਈ

ਮਾਤ ਦਮੋਦਰੀ ਤਬ ਚਲ ਆਈ।
ਕਰ ਬੰਦਨ ਬੈਠੀ ਸੁਖ ਪਾਈ।
ਲਿਖ ਦੀਨੋ ਮੰਤ੍ਰ 'ਸਤਿਨਾਮ'।
ਸ੍ਰੀ ਗੁਰ ਜਾਨ ਸਮਾ ਅਭਿਰਾਮ[1] ॥੧੦੬੩

ਦੋਹਰਾ

ਸ੍ਰੀ ਮੁਖ ਸੋਂ ਐਸੇ ਕਹਾ: ਕਰ ਮੱਜਨ ਸੁਚ ਦੇਹਿ।
ਗੁਰੁ ਨਾਨਕ ਕਾ ਧਯਾਨ ਧਰ, ਜੁਸੋ ਇਕ ਚਿਤ ਦੇਹਿ !!੧੦੬੪

ਚੌਪਈ

ਮਾਤ ਦਮੋਦ੍ਰੀ ਮਨ ਹਰਖਾਈ।
ਲੈ ਮੰਤਰ ਅਪਨੇ ਗ੍ਰਿਹ ਆਈ।
ਕਰ ਮਜਨ ਸੁਚ ਇਕਚਿਤ ਹੋਇ।
†ਗੁਰੁ ਨਾਨਕ ਪਗ[2] ਮਨ ਚਿਤ ਪੋਇ[3] ॥੧੦੬੫
ਸੇਲੀ ਟੋਪੀ ਜੁਤ ਕਰ ਧਯਾਨਾ।
ਗੁਰੁ ਨਾਨਕ ਬਪੁ[4] ਅਤਿ ਸੁਖ-ਖਾਨਾ।
'ਸਤਿਨਾਮ' ਮੰਤ੍ਰ ਮੁਖਿ ਧਾਰਯੋ।
ਕੀਯੋ ਤੈਸ ਜਸ ਗੁਰਹਿ ਉਚਾਰਯੋ॥੧੦੬੬

---

੧–ਸੋਹਣਾ, ਸੁਭ। ੨–ਚਰਨ, ਪੈਰ। ੩–ਪਰੋ ਕੇ।
੪–ਸਰੀਰ, ਜਾਮਾ, ਦੇਹੀ।

*ਇਹ ਗ੍ਰੰਥ ਸੰਮਤ ੧੯੯੨-੩ ਬਿਕ੍ਰਮੀ ਵਿਚਕਾਰ ਰਚਿਆ ਗਿਆ ਹੈ। ਇਸ ਦਾ ਸੰਮਤ ੧੯੯੬ ਬਿੱ: ਵਿੱਚ ਹੋਇਆ ਉਤਾਰਾ 'ਸਿੱਖ ਰੈਂਫ੍ਰੈਂਸ ਲਾਇਬ੍ਰੇਰੀ ਅੰਮ੍ਰਿਤਸਰ', ਵਿੱਚ ੧੧੯੪ ਨੰਬਰ ਪੁਰ ਦਰਜ ਹੈ।

†ਸਤਿਗੁਰੂ ਨਾਨਕ ਦੇ ਚਰਨਾਂ ਵਿਚ ਮਨ ਦੀ ਸੁਰਤਿ ਜੋੜ ਕੇ।

ਦੋਹਰਾ

*ਪੋਖ ਮਾਸ ਦਿਨ ਵਸੁ[1] ਗਏ, ਸੁਰਗੁਰ[2] ਦਿਨ ਥਿਤਿ ਦੂਜ।
ਨਿਵਾਸ ਕੀਨ ਮਾਤਾ ਉਦਰ, ਸਭੀ ਜਗਤ ਜਿਹ ਪੂਜ ॥੧੦੬੭

ਦੋਹਰਾ (ਧਜਾਇ ੮)

ਸਸ ਖਟ ਸੱਤਰ ਸੰਮਤੇ[3], ਮੰਗਲ ਸਮਾ ਦਿਖਾਇ।
ਮਹੂਰਤ ਸੁਭ ਆਗਮ ਭਯੋ, ਮਾਤ ਹਰਖ ਮਨ ਪਾਇ ॥੨੧੭
ਕੱਤਿਕ ਵਸੁ ਦਿਨ ਕ੍ਰਿਤਕਾ, ਜਾਨ ਨਛਤ੍ਰ ਭਾਰ।
ਰਾਕਾ ਥਿਤਿ ਸਸਿ-ਪੁੱਤ੍ਰ ਅਹਿ, ਸੁਭ ਗ੍ਰਹ ਮੰਗਲਕਾਰ[4]।੨੧੮

ਸਵੈਯਾ

ਜਨਮ ਭਯੋ ਸੁਤ ਕੋ ਤਬ ਹੀ,
ਗੁਰੁ ਨਾਨਕ ਕੇ ਸਮ ਰੂਪ ਅਪਾਰਾ।
ਸੇਲੀ ਧਰੇ ਗਰਿ ਬਿਰਧ ਤਨੁ ਸੁਭ,
ਟੋਪੀ ਬਿਰਾਜਤ ਸੀਸ ਸੁਧਾਰਾ।
ਜੋ ਬਪੁ ਧਾਰਿ ਨਿਹਾਲ ਕਰੇ ਜਨ,
ਸੋ ਬਪੁ ਆਜ ਦਿਖੇ ਕਰਤਾਰਾ।
ਬਿਸਮੈ ਮਨ ਆਨੰਦ ਪਾਇ ਤਬੈ,
ਮੁਖ ਮਾਤ ਦਮੋਦ੍ਰੀ ਕੀਨ ਉਚਾਰਾ ॥੨੧੯:–

ਦੋਹਰਾ

ਹੇ ਗੁਰ ਕਿਆ ਕੌਤਕ ਕੀਓ, ਦਿਖ ਲਜਾ ਮਨ ਮਾਇ।
ਆਦਿ ਗੁਰੂ ਬਪੁ ਬਿਰਧ ਧਰ, ਕਸ ਹੌ ਤੁਹ ਸਮੁਹਾਇ!!੨੨੦

---

*ਪੋਹ ਮਹੀਨੇ ਦੇ ਅੱਠ ਦਿਨ ਗਏ, ਵੀਰਵਾਰ ਥਿਤਿ ਦੂਜ ਨੂੰ ਉਸ ਵਿਅਕਤੀ ਨੇ ਮਾਤਾ ਦੇ ਉਦਰਿ ਨਿਵਾਸ ਕੀਤਾ, ਜੋ ਸਾਰੇ ਜਗਤ ਦੀ ਪੂਜਯ ਹੈ।

੧–ਅੱਠ ਗਿਣਤੀ (੮)।

੨–ਦੇਵਤਿਆਂ ਦਾ ਗੁਰੂ–ਬ੍ਰਹਸਿਪਤਿ (ਵੀਰਵਾਰ ਦਿਨ)।

੩–ਸੰਮਤ ਸੋਲਾਂ ਸੈ ਸੱਤਰ ਸੀ। ੪–ਕੱਤਿਕ ਦੇ ਦਿਨ ਅੱਠ ਗਏ, ਕ੍ਰਿਤਕਾ ਨਛੱਤ੍ਰ (ਅਸੂ ਦੀ ਪੂੰਨਿਆਂ) ਬੁੱਧਵਾਰ ਨੂੰ ਸੁਭ ਗ੍ਰਹਾਂ ਦੇ ਸੰਜੋਗ ਸਮੇਂ (ਮਾਤਾ ਦਮੋਦਰੀ ਜੀ ਦੇ ਉਦਰ ਤੋਂ ਪੁੱਤ੍ਰ ਜਨਮਿਆਂ)।

ਚੌਪਈ

ਮਾਤ ਗੰਗ ਮਨ ਬਿਸਮੈ ਪਾਈ !
ਬ੍ਰਿਧ ਪੁਤ੍ਰ ਭਵ ਸੁਨ੍ਯੋ ਨ ਕਾਈ[1] !
ਸਭੀ ਮਾਤ ਮੁਖ ਅੰਚਰ ਪਾਯੋ ।
ਗੁਰੂ ਨਾਨਕ ਤਬ ਬਚਨ ਅਲਾਯੋ ॥੨੨੧:-
"ਸੁਨੋ ਮਾਤ ਤੁਮ ਜਾਚਨ ਕੀਨਾ[2] !
'ਸਤਿਨਾਮ' ਮੁਖ ਕੁਸ ਪ੍ਰਬੀਨਾ !
ਇਹ ਤੇ ਅਪਨਾ ਰੂਪ ਦਿਖਾਯੋ !
ਅਬ ਜੋ ਕਹੋ ਧਰੋਂ ਸੁਖ ਪਾਯੋ।।੨੨੨

ਦੋਹਰਾ

ਮਾਤ ਦਮੋਦ੍ਰੀ ਅਸ ਕਹਾ : "ਕਰੋ ਬਾਲ ਸੁਭ ਅੰਗ।"
ਬਾਲ ਅੰਗ ਕਰ ਗੁਰੂ ਜੀ, ਹਰਖ ਮਾਤ ਦਿਖ ਗੰਗ ॥੨੨੩

... .. ..... ...... ...

ਦੋਹਰਾ

ਹਰਿਗੁਵਿੰਦ ਸੁਨ ਹਰਖ ਧਰ, ਸ੍ਰੀ ਮੁਖ ਕੀਨ ਉਚਾਰ:-
ਪ੍ਰਿਥਮੇ ਬਾਬੇ ਬਪੁ ਕੀਓ, ਸਭ ਜਨ ਮੰਗਲਕਾਰ ||੨੨੬

ਚੌਪਈ

ਤਾਂ ਤੇ ਨਾਮ ਇਸੇ ਸੁਖਦਾਈ।
ਬਾਬਾ ਗੁਰਦਿੱਤਾ ਪ੍ਰਗਟਾਈ।
ਇਹ ਬਾਲਕ ਬਾਬੇ ਤਾਰ ਦੀਨਾ।
ਤਾਂ ਤੇ ਨਾਮ ਇਹੀ ਹਮ ਚੀਨਾ।।੨੨੭

(ਅਧਜਾ ੯)

ਸੰਤਰੇਣ ਜੀ ਦੇ ਕਥਨ ਅਨੁਸਾਰ, ਸ੍ਰੀ ਚੰਦ ਜੀ ਨਾਲ ਕੀਤੇ ਬਚਨ ਪੂਰੇ ਕਰਨ ਹਿਤ, ਸਤਿਗੁਰ ਨਾਨਕ ਨੇ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਘਰ ਮਾਤਾ ਦਮੋਦਰੀ ਜੀ ਦੇ ਉਦਰ ਤੋਂ ਸੰਮਤ ਸੋਲਾਂ ਸੈ

---

੧—ਮਾਤਾ ਗੰਗਾ ਅਚਰਜ ਹੋ ਕੇ ਕਹਿੰਦੀ ਹੈ,ਇਸ ਤਰ੍ਹਾਂ ਦੇ ਬੁੱਢੇ ਸਰੂਪ ਵਾਲਾ ਪੁਤ੍ਰ ਤਾਂ ਕਿਸੇ ਦੇ ਜੰਮਿਆਂ ਨਹੀਂ ਸੁਣਿਆਂ।

੨—ਤੁਸਾਂ ਆਪ ਮੰਗ ਕੀਤੀ ਸੀ।

ਸੱਤਰ ਮਿਤੀ ੮ ਕੱਤਿਕ, ਅਸੂ ਪੂੰਨਿਆਂ, ਬੁਧਵਾਰ* ਨੂੰ ਫਿਰ ਮਾਨੁਖੀ ਜ਼ਾਮਾ ਧਾਰਨ ਕੀਤਾ। ਅਰੁ 'ਉਦਾਸੀ ਸੰਪ੍ਰਦਾਇ' ਨਵੇਂ ਸਿਰੇ ਚਾਲੂ ਕਰਨ ਲਈ; ਬਾਬਾ ਸ੍ਰੀ ਚੰਦ ਜੀ ਪਾਸ ਅਮਾਨਤ ਰੱਖਿਆ 'ਉਦਾਸੀ ਭੇਖ' ਵਾਪਸ ਲਿਆ। ਇਹ ਪ੍ਰਸੰਗ ਭਾਈ ਸੰਤੋਖ ਸਿੰਘ ਜੀ ਐਉਂ ਵਰਣਨ ਕਰਦੇ ਹਨ:-

ਚੌਪਈ

ਸੁਨਜੋ ਪ੍ਰਥਮ ਹੀ ਤਿਸ ਦਿਬਿ ਮਾਹੀ।
ਸ੍ਰੀ ਨਾਨਕ-ਨੰਦਨ[1] ਰਹਿ ਤਾਂਹੀ।
ਸਿਰੀ ਚੰਦ ਜਿਨ ਬੇਸ ਬਿਲੰਦੰ।
ਜੋਗ ਬ੍ਰਿਤੀ ਕੋ ਲੇਤ ਅਨੰਦੰ।।੫
ਸ੍ਰੀ ਹਰਿਗੋਬਿੰਦ ਚਹਯੋ-ਨਿਹਾਰੇਂ!
ਗਮਨੇਂ ਤਿਸ ਹੀ ਵੇਸ ਬਿਹਾਰੇਂ।....।।੬

.... .... .... .... ....

ਪਰਬਤ ਕੀ ਕਾਛਰ[2] ਕਹੁ ਗਏ।
ਕਿਤਿਕ ਅਖੇਰਨ[3] ਖੇਲਤਿ ਭਏ।
ਬਹੁਰ ਜਹਾਂ ਸ੍ਰੀ ਨਾਨਕ-ਨੰਦ।
ਪਹੁੰਚੇ ਤਹਿੰ ਸ੍ਰੀ ਹਰਿ ਗੋਵਿੰਦ।।੮
ਉਤਰ ਤੁਰੰਗ[4] ਤੇ ਲੇ ਸੁਤ ਚਾਰੀ।
ਸਿਰੀ ਚੰਦ ਦਰਸੇ ਤਪਧਾਰੀ।....।।੯
ਪਰਮ ਬ੍ਰਿਧ ਜੋਗੇਸੁਰ ਹੇਰਾ।
ਸ੍ਰੀ ਬਾਬੇ ਸੁਤ ਕਹਿ ਤਿਸ ਬੇਰਾ:-

---

*ਇਸ ਸੰਮਤ ਵਿਚ ਕਿਸੇ ਭੀ ਜੰਤਰੀ ਅਨੁਸਾਰ ੮ ਕੱਤਿਕ ਨੂੰ ਅੱਸੂ ਦੀ ਪੁਨਿਆ ਤੇ ਵਾਰ ਬੁਧ ਨਹੀਂ ਹੈ। ਇੰਡੀਅਨ ਐਫੇਮਰੀ ਮੂਜਬ ਉਸ ਦਿਨ, ਕੱਤਿਕ ਸੁਦੀ ਪੰਚਵੀਂ (੮ ਅਕਤੂਬਰ ੧੬੧੩ ਈ:) ਸ਼ੁਕਰਵਾਰ ਸੀ। ਅਰੁ 'ਗੁਰੁ ਨਾਨਕ ਜੰਤਰੀ' ਅਨੁਸਾਰ ਕੱਤਿਕ ਸੁਦੀ ੯ (੧੨-੧੦-੧੬੧੩) ਮੰਗਲਵਾਰ।

੧-ਸ੍ਰੀ ਗੁਰੂ ਬਾਬਾ ਨਾਨਕ ਦਾ ਪੁੱਤ੍ਰ-ਸਿਰੀ ਚੰਦ।

੨-ਕਾਛੜ-ਨਦੀ, ਸਮੁੰਦਰ ਯਾ ਪਰਬਤ ਨਾਲ ਲਗਦੀ ਧਰਤੀ।

੩-ਸ਼ਿਕਾਰ। ੪-ਘੋੜਾ।

"ਕਹੁ ਪੁਰਖਾ ! ਕੇਤਿਕ ਹੈਂ ਨੰਦ[1] ?"
ਤਬ ਬੋਲੇ ਸ੍ਰੀ ਹਰਿ ਗੋਵਿੰਦ ॥੧੦:-
"ਪੰਚ ਹੁਤੇ ਇਕ ਭਾ ਪਰਲੋਕਹਿਂ।
ਚਤਰ ਆਪ ਕੇ ਦਰਸ ਬਿਲੋਕਹਿਂ[2] !"
ਕਹ੍ਯੋ ਸਿਰੀਚੰਦ : "ਇਕ ਹਮ ਦੇਹੋ !
ਅਪਰ[3] ਆਪਨੋ ਸੰਗ ਰਖੇ ਹੋ ॥"੧੧
ਸੁਨਿ ਕਰਿ ਗੁਰੁ ਸ੍ਰੀ ਹਰਿਗੋਵਿੰਦ।
ਬਡ ਸੁਤ ਅਰਪ੍ਯੋ ਤਬਿ ਸ੍ਰੀਚੰਦ।
ਸਸਤ੍ਰ ਬਸਤ੍ਰ ਪਹਿਰਾਇ ਨਵੀਨ।
ਢਿਗ ਬਿਠਾਇ ਕਰਿ ਬੰਦਨ ਕੀਨਿ ॥੧੨
ਸ੍ਰੀ ਨਾਨਕ ਸੁਤ ਭਯੋ ਪ੍ਰਸੰਨ।
ਧਰਹੁ ਨੰਮ੍ਰਤਾ ਯਾਂ ਤੇ ਧੰਨ।
ਸਭਿ ਕਿਛੁ ਲੀਨੋ ਪੂਰਬ ਤੁਮੇ।
ਟੋਪੀ ਰਹੀ ਹੁਤੀ, ਇਹੁ ਸਮੇ ॥੧੩
ਸੋਪਿ[4] ਲਈ ਤੁਮ ਜੁਤਿ ਬਡਿਆਈ।
ਤੁਮਰੀ ਕ੍ਰਿਤਿ ਤੁਮੇ ਬਨਿ ਆਈ[5]।
ਇਮ ਕਹਿ ਟੋਪੀ ਸਿਰ ਤੇ ਲੀਨਿ।
ਗੁਰਦਿੱਤੇ ਕੇ ਸਿਰਿ ਧਰ ਦੀਨਿ ॥੧੪
ਅਪਰ ਪੁਤ੍ਰ ਗੁਰ ਕੇ ਲਖਿ ਚਿੱਤਾ।
ਭਯੋ ਸੁ ਬਾਬੇ ਕੋ ਗੁਰਦਿੱਤਾ।
ਇਹੀ ਬਿਸ਼ੇਸ਼ਨ ਸਭਿ ਜਗ ਲਹੈਂ।
'ਸ੍ਰੀ ਬਾਬਾ ਗੁਰਦਿਤਾ' ਕਹੈਂ ॥੧੫

---

੧–ਪੁੱਤ੍ਰ। ੨–ਪੰਜ ਸਨ, ਪਰ ਇੱਕ ਪਰਲੋਕ ਪਿਆਨਾ ਕਰ ਗਿਆ; ਬਾਕੀ ਚਾਰੇ ਆਪ ਦਾ ਦੀਦਾਰ ਕਰ ਰਹੇ ਹਨ।

੩–ਅਵਰ, ਔਰ, ਹੋਰਸ ਪੁਤਰ ਯਾਨੀ ਬਾਬਾ ਗੁਰਦਿਤਾ ਜੀ ਤੋਂ ਬਿਨਾਂ ਬਾਕੀ ਤਿੰਨ ਸਪੁੱਤ੍ਰ।

੪–ਸੋ ਬੀ, ਉਹ ਭੀ। ੫–ਤੁਹਾਡੇ ਜਿਹੀਆਂ ਕਰਣੀਆਂ ਤੁਹਾਡੇ ਪਾਸੋਂ ਹੀ ਬਣ ਆਉਂਦੀਆ ਹਨ।

੪੮,

ਨਿੱਧਿ ਸਿੱਧਿ ਤਪ ਬਲ ਤੇ ਭਰੀ।
ਟੋਪੀ ਗੁਰਦਿੱਤੇ ਸਿਰਿ ਧਰੀ।
ਕੇਤਿਕ ਦਯੋਸ ਰਹੇ ਤਿਨ ਪਾਸ।
ਸੁਨੇ ਭਲੇ ਬਚ ਬਿਬਿਧ ਬਿਲਾਸ ॥੧੬
ਬਹੁਰੋ ਬੰਦਨਾ ਕਰਿ ਚਲਿ ਆਏ।
ਸਤੁਦ੍ਰਵ ਤਟ ਕੇ ਥਲ ਦਿਖਰਾਏ[1]।
ਬਡੇ ਪੁੱਤ੍ਰ ਸਮਝਾਯੋ ਤਬੈ।
ਨਿਜਪੁਰ ਕਰੋ ਬਸਾਵਨ ਅਬੈ" ।੧੭
ਸ੍ਰੀ ਅੰਮ੍ਰਿਤਸਰ ਚਲਿ ਪੁਨਿ ਆਏ।
ਬਸਿ ਕਰਿ ਕੇਤਿਕ ਦਯੋਸ ਬਿਤਾਏ।
ਜੇਸਟ ਪੁੱਤ੍ਰ ਰਿਦੇ ਬਹੁ ਪ੍ਯਾਰੇ।
ਸਨੇ ਸਨੇਹੁ ਸਰੀਰ ਨਿਹਾਰੇ[2] ॥੧੮
ਲਖੀ ਭਵਿਖ੍ਯਤ ਗਤਿ ਚਿੱਤ ਮਾਹੂੰ।
ਹੋਨਹਾਰ ਨਹਿ ਮਿਟੈ ਕਦਾਹੂੰ।
ਸੁਤ ਤੇ ਨਗਰ ਬਸਾਵਨ ਚਾਹਾ।
ਜਥਾ ਗੁਰਨ ਪੁਰ ਰਚੇ ਉਮਾਹਾ ॥੧੯

(ਰਾਸ ੭, ਅੰਸੂ ੯)

ਭਾਈ ਸਾਹਿਬ ਨੇ ਇਸ ਮਿਲਣੀ ਦਾ ਤਿਥਿ-ਸੰਮਤ ਕੋਈ ਨਹੀਂ ਦੱਸਿਆ; ਪਰ ਬਾਬਾ ਸੂਰਜ ਮੱਲ ਦੇ ਵਿਆਹ ਅਰੁ ਕੀਰਤ ਪੁਰ ਨਗਰ ਵਸਾਵਣ ਦੇ ਵਿਚਕਾਰ 'ਅਮਾਨਤ' ਦੀ ਲੈਵਾ-ਦੇਵੀ ਹੋਈ,ਬਿਆਨ ਕੀਤੀ ਹੈ। ਅਰੁ ਅੱਗੋਂ ਵਰਤਣ ਵਾਲੀ ਹੋਣੀ (ਬਾਬਾਜੀ ਦੇ ਦੇਹਾਂਤ) ਵੱਲ

---

੧—ਸਤਲੁਜ ਨਦੀ ਦੇ ਕੰਢੇ ਦੇ ਥਾਂ ਟਿਕਾਣੇ ਵਿਖਾਏ, ਬਾਬਾ ਗੁਰਦਿਤਾ ਜੀ ਨੂੰ।

੨—(ਵਡੇ ਪੁਤ੍ਰ—ਬਾਬਾ ਗੁਰਦਿਤਾ ਜੀ, ਸਤਿਗੁਰੂ ਹਰਿਗੋਬਿੰਦ ਸਾਹਿਬ ਨੂੰ ਬਹੁਤ ਪਿਆਰੇ ਸਨ) ਪ੍ਰੇਮ ਭਿਜੇ ਹਿਰਦੇ ਨਾਲ ਬਾਬਾ ਜੀ ਦੇ ਸਰੀਰ ਨੂੰ ਇਕ ਦਿਨ ਵੇਖ ਕੇ (ਅਗੋਂ ਵਰਤਣ ਵਾਲੀ ਭਾਵੀ ਦਾ ਚੇਤਾ ਕਰਦੇ ਹਨ ਤੇ ਭਾਣਾ ਅਮਿਟ ਮੰਨ ਕੇ, ਹੋਰਨਾਂ ਗੁਰੂਆਂ ਨੇ ਜਿਵੇਂ ਨਗਰ ਵਸਾਏ ਸਨ, ਆਪ ਭੀ ਪੁੱਤ੍ਰ ਪਾਸੋਂ ਕੀਰਤਪੁਰ ਨੱਗਰ ਵਸਾਣਾ ਚਾਹੁੰਦੇ ਹਨ)।

ਸੋਨਤ ਕੀਤੀ ਹੈ। ਸੂਰਜ ਮੱਲ ਦੀ ਸ਼ਾਦੀ ਭਾਈ ਗੁਲਾਬ ਸਿੰਘ ਨੇ ਗੁਰ-ਪ੍ਰਣਾਲਿਕਾ ਵਿੱਚ ਸਤਾਈ (੨੭) ਵਿਸਾਖ ੧੬੮੬ ਨੂੰ ਹੋਈ ਦੱਸੀ ਹੈ; ਅਰੁ ਕੀਰਤ ਪੁਰ ਵਸਣ ਦਾ ਸੰਮਤ ਸ. ਬ. ਭਾਈ ਕਾਹਨ ਸਿੰਘ ਨੇ ਮਹਾਨ ਕੋਸ਼' ਵਿੱਚ ੧੬੮੩ ਲਿਖਿਆ ਹੈ। ਪਰ ਪੰਡਿਤ ਬ੍ਰਹਮਾਨੰਦ, ਉਦਾਸੀ ਨੇ 'ਗੁਰੂ ਉਦਾਸੀਨ ਮਤ ਦਰਪਨ' ਵਿਚ ਇਹ ਗਲ "ਸੰਮਤ ੧੬੮੧ ਵੈਸਾਖ ਸੁਦੀ ੩" ਨੂੰ ਹੋਈ ਦੱਸੀ ਹੈ।

ਖ਼ੈਰ, ਇਤਿਹਾਸਕ ਪਹਿਲੂ ਨੂੰ ਲਾਂਭੇ ਛੱਡ ਕੇ, ਇਹ ਗਲ ਸਾਰੇ ਸਿਖ ਲਿਖਾਰੀ-ਭਾਵੇਂ ਉਦਾਸੀ ਹਨ ਯਾ ਗ੍ਰਿਹਸਥੀ-ਮੰਨਦੇ ਹਨ; ਕਿ 'ਉਦਾਸੀ ਭੇਖ' ਸਤਿਗੁਰ ਨਾਨਕ ਦੀ ਅਪਣੀ ਕਾਢ ਹੈ। ਜੋਤੀ ਜੋਤਿ ਸਮਾਵਣ ਤੋਂ ਪਹਿਲਾਂ ਇਸ ਭੇਖ ਦੇ ਚਿੰਨ੍ਹ ਗੁਰੂ ਬਾਬਾ ਜੀ ਸਿਧਾਂ ਦੀ ਇਛਾ ਤੇ ਸੰਗਤ ਦੀ ਸੰਮਤੀ ਜਾਣਕੇ, ਅਪਣੇ ਰੁੱਸੇ ਪੁੱਤ੍ਰ ਸ੍ਰੀ ਚੰਦ ਜੀ ਪਾਸ ਅਮਾਨਤ ਰੱਖ ਜਾਂਦੇ ਹਨ। ਫਿਰ ਬਾਬਾ ਗੁਰਦਿਤਾ ਜੀ ਦੇ ਰੂਪ ਵਿਚ ਪ੍ਰਗਟ ਹੋ ਕੇ ਆਪਣੀ 'ਅਮਾਨਤ' ਵਾਪਸ ਲੈ ਲੈਂਦੇ ਹਨ।

ਉਤਲੇ ਸਾਰੇ ਬਿਆਨ ਬਾਬਾ ਸਿਰੀ ਚੰਦ ਨੂੰ 'ਉਦਾਸੀ ਭੇਖ' ਦਾ ਜਨਮ ਦਾਤਾ ਯਾ ਉਦਾਸੀ ਸੰਪ੍ਰਦਾਇ' ਦਾ ਮੋਢੀ (ਗੁਰੂ) ਸਾਬਿਤ ਨਹੀਂ ਕਰਦੇ। ਸਗੋਂ ਇੱਕ 'ਸਪ੍ਰਦਦਾਰ' ਦੀ ਹੈਸੀਅਤ ਵਿੱਚ ਪੇਸ਼ ਕਰਦੇ ਹਨ। ਅਰੁ ਇਸ ਤਰ੍ਹਾਂ ਭਾਈ ਗੁਰਦਾਸ ਜੀ ਦੇ ਇਸ ਬਚਨ ਦੀ ਹੀ ਤਸਦੀਕ ਹੁੰਦੀ ਹੈ:-

"ਬਾਬੇ ਭੇਖ ਬਣਾਇਆ,
ਉਦਾਸੀ ਕੀ ਰੀਤਿ ਚਲਾਈ।"

## 'ਉਦਾਸੀ ਭੇਖ' ਦਾ ਪੁਨਰ ਪਰਵਿਰਤਕ

ਉੱਤੇ ਪੇਸ਼ ਕੀਤੀਆਂ ਗਵਾਹੀਆਂ ਤੋਂ ਬਾਬਾ ਸ੍ਰੀ ਚੰਦ ਜੀ, 'ਉਦਾਸੀ ਭੇਖ' ਨੂੰ ਮੁੜ ਚਾਲੂ ਕਰਨ ਵਾਲੇ ਭੀ ਸਿੱਧ ਨਹੀਂ ਹੁੰਦੇ। ਉਹ ਸਿਰਫ ਇਸ 'ਵੇਸ' ਦੇ, ਉਸ ਸਮੇ ਲਈ-ਜੋ ਸਤਿਗੁਰ ਨਾਨਕ ਤੋਂ ਬਾਬਾ ਗੁਰਦਿੱਤਾ ਜੀ ਦੇ ਪਰਗਟ ਹੋਣ ਤਕ, ਖਾਲੀ ਸੀ-ਸੰਭਾਲਣਹਾਰ ਸਨ। ਮਹਾਤਮਾਂ ਸੰਤਰੇਣ ਉਦਾਸੀ ਦੇ ਕਥਨ ਅਨੁਸਾਰ, ਉਨ੍ਹਾਂ ਨੂੰ ਇਸ ਵੇਸ ਦੇ ਪਹਿਨਣ ਦੀ ਭੀ ਆਗਿਆ ਨਹੀਂ ਸੀ। ਸਗੋਂ ਹਦਾਇਤ ਕੀਤੀ ਗਈ ਸੀ-

"ਪਰ ਇਸ ਕੋ ਪਹਿਰੋ ਤੁਮ ਨਾਹਿ !
ਰਾਖੋ ਪਾਸ 'ਅਮਾਨਤ' ਤਾਹਿ।
ਹਮਰਾ ਬਾਣਾ ਇਹ ਸਭ ਜੇਤੋ !
ਲਿਵੇਂਗੇ ਹਮ ਤੁਮ ਤੇ ਤੇਤੋ ॥੯੪

...... ...... ...... ...... ......

ਤੁਮਰੇ ਸਿਖ ਬਨਕੈ ਸੁਖਦਾਈ।
ਪੰਥ ਚਲਾਵਹਿੰਗੇ ਹਮ ਆਈ। ...॥੯੭

ਸੋ, ਸਾਫ਼ ਹੁਕਮ ਹੈ, ਕਿ 'ਉਦਾਸੀ ਪੰਥ' (ਸੰਪ੍ਰਦਾਇ) ਅਸੀਂ ਖ਼ੁਦ, ਨਵਾਂ ਜਾਮਾ (ਬਾਬਾ ਗੁਰਦਿੱਤਾ, ਰੂਪ) ਧਾਰਕੇ, ਚਲਾਵਾਂਗੇ !"

ਬਾਬਾ ਸ੍ਰੀਚੰਦ ਨੇ ਸਤਿਗੁਰ ਨਾਨਕ ਦਾ ਅਮਾਨਤ ਰਖਿਆ 'ਵੇਸ' ਧਾਰਨ ਭੀ ਨਹੀਂ ਕੀਤਾ। ਉਨ੍ਹਾਂ ਦਾ ਰੇਖ-ਭੇਖ, ਸਾਰੇ ਹੀ ਉਦਾਸੀ ਸੰਤ ਇਸ ਤਰ੍ਹਾਂ ਦਾ ਮੰਨਦੇ ਹਨ; ਜਿਹਾ ਕਿ ਸੰਤਰੇਣ ਜੀ ਬਿਆਨ ਕਰਦੇ ਹਨ:—

ਇੰਦਵ ਛੰਦ

ਅੰਗ ਬਿਭੂਤ, ਜਟਾਂ ਸਿਰ ਸੁੰਦਰ,
ਪਾਇ ਖੜਾਉਂ, ਦਿਗੰਬਰ ਧਾਰੀ[1]।
ਮੂਰਤਿਵੰਤ ਮਨੋ ਰਵਿ[2] ਦੂਸਰ;
ਤੇਜ ਪ੍ਰਤਾਪ ਮਹਾਂ ਅਤਿ ਭਾਰੀ।
ਨਾਨਕ-ਪੂਤ ਸਪੂਤ ਬਡੋ ਅਤਿ,
ਸਾਮ[3] ਅਏ ਤਿਸ ਪਾਰ ਉਤਾਰੀ।
ਤਾਹਿ ਸ੍ਰੀ ਗੁਰ ਕੇ ਸੁਤ ਕੋ
ਅਭਿਬੰਦਨ[4] 'ਸੰਤਹਿ ਰੇਣ' ਹਮਾਰੀ॥੨੯

ਸਤਿਗੁਰ ਨਾਨਕ ਨੇ ਕਦੀ ਅੰਗ ਬਿਭੂਤ ਨਹੀਂ ਲਾਈ; ਤੇ ਨਾ ਜਟਾਂ ਵਧਾਈਆਂ। ਖੜਾਵਾਂ ਭੀ ਸਦਾ ਧਾਰਨ ਨਹੀਂ ਰੱਖੀਆਂ। ਨੰਗ ਧੜੰਗ ਸ੍ਰੀ ਗੁਰੂ ਬਾਬਾ ਜੀ ਕਦੀ ਨਹੀਂ ਫਿਰੇ। ਆਪ ਜਿਸ ਤਰ੍ਹਾਂ ਦੇ ਵੰਨ ਸੁਵੰਨੇ ਵੇਸ ਧਾਰ ਕੇ ਉਦਾਸੀ ਕਰਨ ਚੜ੍ਹਦੇ ਰਹੇ ਹਨ, ਉਹ

੧—ਦਿਸ਼ਾਵਾਂ (ਤਰਫਾਂ) ਦੇ ਬਸਤਰ ਧਾਰਨ ਵਾਲਾ;ਭਾਵ ਨਾਂਗਾ।
੨—ਸੂਰਜ। ੩—ਸ਼ਰਨ, ਓਟ, ਪਨਾਹ।
੪—ਨਮਸਕਾਰ, ਪਰਣਾਮ।

ਅਸੀਂ 'ਪਹਿਲੇ ਦਰਸ਼ਨ' ਵਿਚ ਦਿਖਾ ਚੁਕੇ ਹਾਂ; ਸ੍ਰੀ ਚੰਦ ਜੀ ਨੇ ਸਿਰ ਤੇ ਸਰੀਰ ਪੁਰ ਸੁਆਹ (ਬਿਭੂਤ) ਇਸ ਗਲੋਂ ਰੁੱਸ ਕੇ ਪਾ ਲਈ ਸੀ, ਕਿ ਗੁਰੂ ਪਿਤਾ ਨੇ ਵਡੇ ਪੁਤਰ ਦਾ ਹੱਕ ਮਾਰ ਕੇ ਗੁਰਿਆਈ ਸੇਵਕ ਲਹਿਣੇ ਖਤਰੇਟੇ ਨੂੰ ਕਿਉਂ ਬਖਸ਼ ਦਿੱਤੀ। ਇਹ ਭੇਸ ਉਸ ਵੇਲੇ ਸਿਰਫ ਗੋਰਖ ਨਾਥ ਦੇ ਚੇਲੇ ਜੋਗੀਆਂ ਦਾ ਹੁੰਦਾ ਸੀ; 'ਉਦਾਸੀ ਭੇਖ' ਨਾਲ ਇਨ੍ਹਾਂ ਦਾ ਕੋਈ ਲਗਾਉ ਨਹੀਂ ਸੀ।

ਉਦਾਸੀ ਮਹਾਤਮਾ ਖ਼ੁਦ ਭੀ ਬਾਬਾ ਗੁਰਦਿੱਤਾ ਜੀ ਨੂੰ ਹੀ ਆਪਣੀ ਸੰਪ੍ਰਦਾਇ ਦਾ ਪੁਨਰ ਸੰਚਾਲਕ ਮੰਨਦੇ ਹਨ ਤੇ ਇਸ ਤਰ੍ਹਾਂ ਦੇ ਮੰਗਲ ਲਿਖਦੇ ਹਨ:–

"ਸ੍ਰੀ ਸਤਿਗੁਰੂ ਜੀ ਸਹਾਇ[1]।
ਬਾਬਾ ਗੁਰਦਿੱਤਾ!
ਦੀਨ ਦੁਨੀ ਦਾ ਟਿੱਕਾ!
ਜੀਉ ਪਿੰਡ ਜਿਨ ਦਿੱਤਾ!
ਐਸਾ ਗੁਰ ਸਿਵਰੋ ਨਿਤ ਨਿੱਤਾ।"

ਇਹ ਮੰਗਲ ਭਾਈ ਦਇਆਲ ਉਦਾਸੀ ਸੰਤ ਨੇ ਨੌਵੇਂ ਤੇ ਦਸਵੇਂ ਪਾਤਿਸ਼ਾਹ ਦੇ ਮਾਲਵਾ ਦੇਸ ਤਾਰਨ ਸਮੇ ਕੀਤੇ ਦੌਰੇ ਦੀਆਂ ਸਾਖੀਆਂ ਲਿਖਣ ਲੱਗਿਆਂ ਕੀਤਾ ਹੈ। ਇਹ ਪੋਥੀ ਬਿਕ੍ਰਮ ਸੰਮਤ ੧੮੨੫ ਅਰੁ ੫੦ ਦੇ ਵਿਚਕਾਰਲੇ ਸਮੇਂ ਲਿਖੀ ਗਈ ਹੈ। ਪੋਥੀ ਦੀ ਸਮਾਪਤੀ ਪੁਰ ਬੀ ਇਨ੍ਹਾਂ ਅੱਖਰਾਂ ਦਵਾਰਾ ਬਾਬਾ ਗੁਰਦਿੱਤਾ ਜੀ ਦੇ ਚਰਨਾਂ ਵਿੱਚ ਹੀ ਸ਼ਰਧਾਂਜਲੀ ਪੇਸ਼ ਕੀਤੀ ਹੈ–

"ਲਿਖੀ ਭਾਈ ਦਇਆਲ!
ਜਿਸ ਤੇ ਹੋਏ ਗੁਰੂ ਦਇਆਲ!
ਧੰਨ ਬਾਬਾ ਗੁਰਦਿੱਤਾ ਜੀ!!" (ਸਾਖੀ ੯੦ਵੀਂ ਦੇ ਅੰਤ ਪੁਰ)

ਬਾਬਾ ਗੁਰਦਾਸ 'ਦੱਖਣੀ' ਨੇ ਭੀ ਮੰਗਲਾ ਚਰਨ ਵਿੱਚ ਸਿਰੀਚੰਦ ਜੀ ਦਾ ਨਾਮ ਨਹੀਂ ਲਿਆ। ਸਗੋਂ–

'ੴ' ਆਦਿ ਮੈਂ ਜਾਨਾ!
'ਸਤਿਨਾਮ' ਗੁਰੁ ਮੰਤ੍ਰ ਮਹਾਨਾ!

---
੧–ਸ੍ਰੀ ਸਤਿਗੁਰੂ ਨਾਨਕ ਦੇਵ ਸਹਾਈ ਹੋਣ।

ਮਹਿਮਾ ਤਾਹਿ ਵੇਦ ਨ ਪਾਵੈ।
ਨੇਤ ਨੇਤ ਮੁਖਚਾਰ ਬਤਾਵੈ। ੧
ਗੁਰੁ ਨਾਨਕ ਕੀ ਆਗਿਆ ਭਈ।
ਤਬ ਸਤਿਗੁਰ ਮੁਹਿ ਦੀਪਕ ਦਈ।...॥੨-

ਲਿਖ ਕੇ ਹੀ ਬੱਸ ਕਰ ਜਾਂਦੇ ਹਨ। ਅਤੇ ਦੁਬਾਰੇ ਉਦਾਸੀ ਸੰਪ੍ਰਦਾਇ ਚਲਾਣ ਦਾ ਸਿਹਰਾ ਵੀ ਓੜਕ, ਬਾਬਾ ਗੁਰਦਿੱਤਾ ਜੀ ਦੇ ਸੀਸ ਤੇ ਹੀ ਸਜਾਉਂਦੇ ਹਨ-

...ਗੁਰੂ ਨਾਨਕ ਪੁੱਤ੍ਰ ਸ੍ਰੀ ਚੰਦ ਭਏ।
ਸੋ ਉਪਦੇਸ ਪਿਤਾ ਸੋਂ ਲਏ॥੨੨

... ... ... ...

ਗੁਰੁ ਖਸਟਮ ਸੁਤ ਬਾਬਾ ਗੁਰਦਿੱਤਾ।
ਦੀਨ ਦੁਨੀ ਕਾ ਤਿਨ ਸਿਰ ਟਿੱਕਾ।।੨੩
ਸ੍ਰੀ ਚੰਦ ਸੋਂ ਉਪਦੇਸ ਕੋ ਪਾਯੋ।
'ਉਦਾਸੀਨ ਸੰਪ੍ਰਦਾ' ਚਲਾਯੋ। ॥੨੪

ਫਿਰ ਵਾਰੀ ਆਉਂਦੀ ਹੈ, ਸੰਤਰੇਣੁ ਜੀ ਦੀ। ਉਹ ਭੀ ਪਹਿਲਾਂ ਦਸਾਂ ਸਤਿਗੁਰਾਂ ਨੂੰ ਹੀ ਗੁਰੂ ਮੰਨਕੇ ਸਿਮਰਦੇ ਹਨ। ਮਗਰੋਂ ਬਾਬਾ ਗੁਰਦਿੱਤਾ ਜੀ ਨੂੰ ਸਾਧਾਰਨ ਰੀਤੀ ਨਾਲ ਯਾਦ ਕਰਦੇ ਹਨ-

ਛਪੈ ਛੰਦ

ਪਿਰਥਮ ਨਾਨਕ ਦੇਉ, ਗੁਰੂ ਅੰਗਦ ਪੁਨਿ ਜਾਨੋ!
ਅਮਰਦਾਸ ਗੁਰ ਰਾਮਦਾਸ, ਅਰਜਨ ਪਹਿਚਾਨੋ!
ਹਰਿਗੁਬਿੰਦ ਹਰਿਰਾਇ ਸਿਰੀ ਹਰਿਕ੍ਰਿਸਨ ਸੁ ਕਹਯੈ।
ਤੇਗ ਬਹਾਦੁਰ ਬਹੁਰਿ ਗੁਰੂ ਗੋਬਿੰਦ ਸੁਹਯੈ।
ਹਰਿਗੁਰੁ ਕੇ ਅਵਤਾਰ ਏ,ਬਿਘਨ ਹਰਨ ਮੰਗਲ ਕਰਣ।
ਹਰਿਗੁਰ ਦੀਨ ਦਿਆਲ ਸਦ 'ਸੰਤਰੇਣ' ਸੇਵਕ ਸਰਣ॥੩੯

... ... ... ... ...

ਤ੍ਰਿਭੰਗੀ ਛੰਦ

ਦਿਨ ਕਰ[1] ਥਮ ਦੀਨਾ, ਗੁਰ[2] ਕੰਮੁ ਕੀਨਾ,
ਪਰਮ ਅਧੀਨਾ, ਰੀਤਿ ਧ੍ਰੂ!

੧-ਸੂਰਜ। ੨-ਵੱਡਾ, ਭਾਰਾ।

ਬਾਬਾ ਗੁਰਦਿੱਤਾ, ਪਰਮ ਪਵਿਤਾ,
ਤਿਨ ਜਗ ਜਿੱਤਾ, ਵਾਕ ਗੁਰੂ[1]।
ਤਿਸ ਕੋ ਪਰਣਾਮੰ, ਆਠੋ ਜਾਮੰ[2]
ਕਰੁਣਾਧਾਮੰ ਸੋਇ ਅਹੇ!
ਸਭ ਬਿਘਨਨ ਹਰਤਾ, ਮੰਗਲ ਕਰਤਾ,
ਪਗ ਪਿਖ ਤਰਤਾ, ਵਾਰ ਨ ਹੇ[3]।੪੧
(ਮੰਗਲ ਖੰਡ ਅਧਯਾ ੧)

ਅਗੇ ਚਲ ਕੇ, ਆਪਣਾ ਇਸਟ ਉਪਾਸਨਾ ਦਸਦਿਆਂ ਲਿਖਿਆ ਹੈ:-

ਕੁੰਡਲਿਯਾ ਛੰਦ

ਪਰਮ ਗੁਰੂ ਨਾਨਕ ਭਯੋ, ਪੂਰਨ ਹਰਿ ਅਵਤਾਰ।
ਪੰਥ ਉਦਾਸੀ ਤਿਨ ਕੀਓ, ਸਭ ਪੰਥਨ ਸਰਦਾਰ।
ਸਭ ਪੰਥਨ ਸਰਦਾਰ, ਆਨ ਜਾ ਕੀ ਜਗ ਮਾਨੇ।
ਹਿੰਦੂ ਮੁਸਲਮੀਨ, ਦੇਖ ਅਜਮਤ ਹੈਰਾਨੇ।
ਬ੍ਰਹਮ-ਗਯਾਨ ਭਰਪੂਰ, ਸੱਤਿ ਉਪਦੇਸ ਦਿੜਾਵੇ।
ਕਰੈ ਸੁ ਦੁਰਮਤਿ ਦੂਰਿ, ਸਿੱਖਯ ਅਮਰਾ ਪਦ ਪਾਵੈ।
ਸਭਸ ਉਦਾਸੀ ਸੰਤ ਗੁਰੂ, ਗੁਰ ਇਸਟ ਹਮਾਰੇ।
'ਸੰਤ-ਰੇਣ' ਤਿਨ ਬਾਲਕ, ਜਾਨ ਸੁ ਭੂਪ* ਉਦਾਰੇ ॥੮

ਦੋਹਰਾ

ਨਿਰਗੁਨ ਬ੍ਰਹਮ ਸਨਾਤਨੰ, ਪਰਿ ਪੂਰਨ ਪ੍ਰਭ ਜੋਇ।
ਮੁਨਿ ਸਨਕਾਦਿਕ ਜਿਸ ਭਜੈਂ, ਸ਼ਿਵ ਬ੍ਰਹਮਾ ਪੁਨਿ ਦੋਇ।.੯
ਤਿਸ ਕੀ ਹਮੈ ਉਪਾਸਨਾ, ਮਾਰਗ ਬੇਦ ਸੁ ਜਾਨ।
ਨਾਨਕ ਗੁਰੂ ਅਚਾਰਜੰ, ਪਰਿ ਪੂਰਨ ਭਗਵਾਨ।.੧੦

---

੧–ਜਿਸ ਨੇ ਸਤਿਗੁਰਾਂ ਦਾ ਬਚਨ ਪਾਲਣ ਦੇ ਸਦਕੇ ਜਗ-ਜਿੱਤ ਲਿਆ। ੨–ਅੱਠੇ ਪਹਿਰ। ੩–ਚਰਨਾਂ ਦੇ ਦਰਸ਼ਨ ਕਰਦਿਆਂ ਹੀ ਪਰਾਨੀ ਤਰ ਜਾਂਦਾ ਹੈ, ਵਿੱਲ ਨਹੀਂ ਹੁੰਦੀ।

*ਰਾਜਾ ਜੈਰਾਮ, ਜਿਸ ਦੀ ਇੱਛਾ ਪੂਰਨ ਤੇ ਸ਼ੰਕੇ ਦਾ ਸਮਾਧਾਨ ਕਰਨ ਲਈ ਸੰਤ ਜੀ ਨੇ ਇਹ ਗ੍ਰੰਥ ਰਚਿਆ ਹੈ।

ਚਾਰਿ ਵਰਨ ਤਹਿ ਸਿੱਖ ਹੈਂ, ਪੰਥ ਉਦਾਸੀ ਸੰਤ।
ਸੰਤ ਉਦਾਸੀ ਸਰਬ ਸੋ, ਜਪੈ ਨਾਮ ਭਗਵੰਤ॥੧੧

(ਮੰਗਲ ਖੰਡ–ਅਧਯਾ ੧੦)

ਇਨ੍ਹਾਂ ਸਤਰਾਂ ਵਿੱਚ ਸੰਤ ਜੀ ਨੇ ਆਪਣਾ ਪੰਥ 'ਉਦਾਸੀ', ਤੇ ਇਸ ਪੰਥ ਦਾ ਅਚਾਰਜ (ਬਾਨੀ, ਮੋਢੀ) ਸਤਿਗੁਰੂ ਨਾਨਕ ਦੱਸਿਆ ਹੈ। ਸੰਸਾਰ ਵਿਚ ਪਰਚਲਤ ਦੋਂਹ ਮਾਰਗਾਂ–'ਬੇਦੀ' ਤੇ 'ਕਤੇਬੀ' ਵਿਚੋਂ ਆਪ ਨੂੰ ਵੇਦ-ਮਾਰਗ ਦਾ ਪੰਧਾਊ ਆਖਿਆ ਹੈ। ਤੌਰੇਤ, ਅੰਜੀਲ, ਫੁਰਕਾਨ ਤੇ ਕੁਰਾਨ ਦੀ ਤਾਲੀਮ ਕਤੇਬੀ ਮਾਰਗ ਸਦਾਉਂਦੀ ਹੈ; ਬਾਕੀ ਸਾਰੇ ਮਤਿ ਵੇਦੀ।

ਲੇਕਿਨ ਸੰਤਰੇਣ ਜੀ ਆਪ, ਪੰਜਵੇਂ ਵੇਦ (ਸ੍ਰੀ ਗੁਰੂ ਗ੍ਰੰਥ ਸਾਹਿਬ) ਨੂੰ ਅਪਣਾ ਧਰਮ ਗ੍ਰੰਥ ਮੰਨਦੇ ਹਨ। ਯਥਾ–

ਛਪੈ ਛੰਦ

ਸਿੰਮ੍ਰਿਤਿ ਬੇਦ ਪੁਰਾਣ, ਕਤੇਬਨ ਸਾਰ ਨਿਕਾਰੇ।
ਕੀਉ ਪੰਚਮੋ ਬੇਦ, 'ਗ੍ਰੰਥ'[1] ਜਿਨ ਆਪ ਉਚਾਰੇ।
ਨਾਮ 'ਗੁਰਮੁਖੀ ਬਾਨਿ'[2], ਜੱਗ ਮੈ ਉਤਮ ਭਾਖਾ।
ਸ੍ਰਿਮ੍ਰਿਤਿ ਬੇਦ ਪੁਰਾਣਨ ਪੁੰਨਜ[3] ਸਭ ਤਿਸ ਮੈ ਰਾਖਾ।
ਜਪ ਤਪ ਸਾਧਨ ਅਲਪ ਭਨ, 'ਸਤਿਨਾਮ' ਇਕ ਮੁੱਖ ਕਹਜੇ।
ਜਪ ਤਪ ਸਾਧਨ ਸਰਬ ਤਜਿ, 'ਸੰਤਰੇਣ' ਸੋ ਉਰ ਗਹਜੇ॥੨੨

(ਮੰਗਲ ਖੰਡ–ਅਧਯਾ ੧)

'ਉਦਾਸੀ ਸੰਤ' ਆਪ, ਉਨ੍ਹਾਂ ਸਾਰੇ ਪਰਾਣੀਆਂ ਨੂੰ ਸਮਝਦੇ ਹਨ, ਜੋ 'ਭਗਵੰਤ ਦਾ ਨਾਮ ਜਪਦੇ ਹਨ'।

'ਅਚਾਰਜ' ਸ਼ਬਦ, ਅੱਰਬੀ ਲਫਜ਼ 'ਨਬੀ' ਦਾ ਹਮ-ਮਾਨੀ ਹੈ। ਜਿਸਦੀ ਵਿਆਖਿਆ, ਅੰਮ੍ਰਿਤਸਰ–ਵਿਚ, ਪੰਡਿਤ ਲੇਖ ਰਾਮ 'ਆਰੀਆ ਮੁਸਾਫਿਰ' ਨਾਲ ਚਰਚਾ-ਵਿਚਾਰ ਕਰਦਿਆਂ, ਇੱਕ ਈਰਾਨੀ ਯਾਤਰੂ ਨੇ ਇਸ ਤਰਾਂ ਕੀਤੀ ਸੀ–

---

੧–ਸ੍ਰੀ ਗੁਰੂ ਗ੍ਰੰਥ ਸਾਹਿਬ। ੨–ਗੁਰੂ ਜੀ ਦੀ ਮੁੱਖਵਾਕ ਬਾਣੀ। ੩–ਮਹਾਤਮ, ਸੁਭ ਭਾਵ, ਸਰੇਸਟ ਤੱਤ।

"ਜਹਾਂ ਤੱਕ ਮੈ ਦੁਨੀਆ ਕੇ ਔਰ ਮਜ਼ਾਹਿਬ ਸੇ ਮੁਕਾਬਲਾ ਕਰਤਾ ਹੂੰ; ਤੋ ਨਬੀਓਂ ਕੀ ਨਿਸਬਤ ਯਹ ਚਾਰ ਅਮਰ ਲਾਜ਼ਮੀ ਸਮਝੇ ਜਾਤੇ ਹੈਂ—ਅੱਵਲ ਕਿਤਾਬ, ਦੋਮ ਉੱਮਤ, ਸਯੁਮ ਮੋ'ਜਿਜ਼ਾ, ਚਹਾਰੁਮ ਅਸਹਾਬ। ਲੇਕਿਨ ਕਿਸੀ ਨਬੀ ਕੇ ਮੁਤੱਲਿਕ ਕਿਸੀ ਗ਼ੈਰ ਕੌਮ ਨੇ ਸ਼ਹਾਦਤ ਨਹੀਂ ਦੀ। ਲੇਕਿਨ ਜਬ ਬਾਬਾ ਨਾਨਕ ਕੀ ਨਿਸਬਤ ਗ਼ੌਰ ਕਰਤਾ ਹੂੰ, ਤੋ ਯਹ ਪਾਂਚੋਂ ਅਮੂਰ ਤਸਦੀਕ ਸ਼ੁਦਾ—ਬਲਕਿ ਮੌਜੂਦ ਹੈਂ। ਬਾਬਾ ਨਾਨਕ[1] ਕਿਤਾਬ ਦਾਰਦ, [2]ਉੱਮਤ ਦਾਰਦ,[3] ਮੋਜਿਜ਼ਾ ਦਾਰਦ,[4]ਅਸਹਾਬ ਦਾਰਦ; ਵ ਬਜ਼ੁਰਗਤਰ ਅਜ਼-ਹਮਹ ਫ਼ਜ਼ਾਇਲਹਾ: ਮੁਸਲਮਾਨ ਹਮ ਬ-ਕਰਾਮਤਿ ਓ ਕਾਇਲ ਅੰਦ। ਪਸ ਬਾਬਾ ਨਾਨਕ ਬਿਲਾ ਸ਼ੱਕੁ ਸ਼ੁਬਹ ਨਬੀਸਤ !!"

(ਕੁਲਿਯਾਤਿ ਆਰੀਯਾ ਮੁਸਾਫ਼ਿਰ—ਪੰਨਾ ੩੬੦)

ਭਾਵ ਇਹ ਕਿ 'ਸਾਰੇ ਮਜ਼ਹਬਾਂ ਵਾਲੇ, 'ਨਬੀ' ਵਿੱਚ ਇਹ ਚਾਰ ਲੱਛਣ ਜ਼ਰੂਰੀ ਮੰਨਦੇ ਹਨ—

੧—ਬਾਣੀ-ਗ੍ਰੰਥ, ੨—ਸੰਗਤਿ,
੩—ਕਰਾਮਾਤ, ਤੇ ੪—ਜਾ-ਨਸ਼ੀਨ ਗੁਰੂ,
ਯਾ ਪਿਆਰੇ ਮੁਸਾਹਿਬ।

ਐਪਰ ਕਿਸੇ 'ਨਬੀ' (ਅਚਾਰਯ) ਬਾਰੇ ਕਿਸੇ ਗੈਰ-ਮਜ਼ਹਬ ਵਾਲੇ ਨੇ ਸਾਖ ਨਹੀਂ ਭਰੀ। ਲੇਕਿਨ ਜਦੋਂ ਬਾਬਾ ਨਾਨਕ ਬਾਰੇ ਸੋਚਦਾ ਹਾਂ, ਤਾਂ ਇਹ ਪੰਜੇ ਲੱਛਣ, ਉਨ੍ਹਾਂ ਵਿੱਚ ਮੰਨੇ ਗਏ—ਬਲਕਿ ਮੌਜੂਦ ਹਨ। ਬਾਬਾ ਨਾਨਕ ਕਿਤਾਬ (ਬਾਣੀ-ਗ੍ਰੰਥ) ਰਖਦਾ ਇ, ਸੰਗਤਿ ਰਖਦਾ ਇ, ਕਰਾਮਾਤ ਰਖਦਾ ਇ ਤੇ ਪਿਆਰੇ ਭੀ ਰਖਦਾ ਹੈ। ਇਨ੍ਹਾਂ ਸਾਰੀਆਂ ਵਡਿਆਈਆਂ ਤੋਂ ਵਧ ਕੇ ਇਹ ਗੱਲ ਹੈ, ਕਿ ਉਸ ਦੀ ਬਜ਼ੁਰਗੀ ਦੇ ਮੁਸਲਮਾਨ ਭੀ ਕਾਇਲ (ਮੰਨਣ ਵਾਲੇ) ਹਨ। ਇਸ ਲਈ ਬਾਬਾ ਨਾਨਕ ਨਿਸਚੇ ਹੀ 'ਨਬੀ' ਹੈ।"

ਇਸ ਕਸਵੱਟੀ ਤੇ ਪਰਖਿਆਂ, 'ਉਦਾਸੀ ਪੰਥ' ਦਾ ਅਚਾਰਯ ਸਤਿਗੁਰੂ ਨਾਨਕ ਤੇ ਉਸਦੇ ਵਟਾਏ ਦਸਾਂ ਰੂਪਾਂ ਤੋਂ ਬਿਨਾਂ ਦੂਜਾ ਕੋਈ

ਸਿੱਧ ਨਹੀਂ ਹੁੰਦਾ। ਬਾਬਾ ਸ੍ਰੀ ਚੰਦ ਤੇ ਬਾਬਾ ਗੁਰਦਿੱਤਾ ਜੀ, ਉਨ੍ਹਾਂ ਦੇ 'ਸੱਚ-ਧਰਮ' ਨੂੰ ਪਰਚਾਰਨ ਵਾਲੇ ਮੁਖੀ ਪ੍ਰਚਾਰਕ ਤਾਂ ਮੰਨੇ ਜਾ ਸਕਦੇ ਹਨ; ਅਚਾਰਜ, ਬਾਨੀ ਯਾ ਮੋਢੀ ਕਦਾਚਿਤ ਤਸਲੀਮ ਨਹੀਂ ਕੀਤੇ ਜਾ ਸਕਦੇ। ਅੱਗੇ ਚੱਲ ਕੇ ਇਤਿਹਾਸਕ ਪਰਮਾਣਾਂ ਦੁਆਰਾ ਸਿੱਧ ਕਰਾਂਗੇ, ਕਿ 'ਉਦਾਸੀ ਭੇਖ' ਸਤਿਗੁਰ ਨਾਨਕ ਦੀ ਆਪਣੀ ਹੀ ਵਸਤੂ ਹੈ, ਅਤੇ ਇਹ ਕੇਵਲ ਉਨ੍ਹਾਂ ਦੇ 'ਨਿਰੰਕਾਰੀ ਧਰਮ' (ਨਿਰਮਲ ਪੰਥ) ਨੂੰ ਦੇਸ-ਦੇਸਾਂਤ੍ਰ ਵਿਚ ਰਟਣ ਕਰਕੇ, ਪ੍ਰਚਾਰਨ ਦਾ ਵਸੀਲਾ ਹੈ। ਇਸ ਦੇ ਅੰਤਰਗਤਿ ਵਖੋ ਵਖ ਦਿਸ ਰਹੀਆਂ ਸੰਪਰਦਾਵਾਂ ਇਸੇ 'ਖਾਲਸ ਧਰਮ' ਦੇ ਜ਼ਰੂਰੀ ਅੰਗ ਹਨ। ਇਨ੍ਹਾਂ ਸਭਨਾਂ ਦਾ

(੧) ਨਬੀ (ਅਚਾਰਯ) ਇਕ–ਸਤਿਗੁਰ ਨਾਨਕ।
(੨) ਗੁਰਮੰਤ੍ਰ ਇਕ–'ਸਤਿਨਾਮ (ਵਾਹਗੁਰੂ),
(੩) ਪੂਜਨ ਗ੍ਰੰਥ (ਸ਼ਬਦ) ਇਕ–ਸ੍ਰੀ ਗੁਰੂ ਗ੍ਰੰਥ ਸਾਹਿਬ,
(੪) ਇਸ਼ਟ ਇਕ–ਸਰਬ ਸ਼ਕਤੀਵਾਨ, ਸਰਬ ਵਿਆਪਕ 'ਅਕਾਲ-ਪੁਰਖ';
(੫) ਸੰਗਤਿ (ਹਰਿ-ਕੀਰਤ ਤੇ ਧਰਮ ਵਿਚਾਰ ਕਰਨ ਲਈ ਮਿਲ ਬਹਿਣ ਵਾਲੀ ਥਾਂ) ਇਕ-'ਗੁਰਦੁਆਰਾ' (ਯਾ ਧਰਮਸਾਲ)
(੬) ਤੇ ਪੰਗਤਿ ਭੀ ਇਕ–'ਗੁਰੂ ਕਾ ਲੰਗਰ' ਹੈ॥

## ਬਾਬਾ ਸਿਰੀ ਚੰਦ ਜੀ ਭੀ 'ਸਿੱਖ' ਹੀ ਸਨ

ਅੱਜ ਕੱਲ ਦੇ ਡੇਰੇਦਾਰ 'ਉਦਾਸੀ ਮਹਾਤਮਾਂ' ਭਾਵੇਂ 'ਸਿੱਖ ਧਰਮ ਸਾਲਾਂ' ਯਾ 'ਗੁਰਦ੍ਵਾਰਿਆਂ' ਨੂੰ 'ਹਿੰਦੂ ਮੰਦਿਰ' ਬਨਾਣ ਲਈ ਬੜੇ ਤਰਲੇ-ਮੱਛੀ ਹੋ ਰਹੇ ਹਨ। ਪਰ ਬਾਬਾ ਸਿਰੀ ਚੰਦ ਜੀ ਨੂੰ ਉਹ ਖੁਦ ਭੀ ਸਤਿਗੁਰੂ ਨਾਨਕ ਦਾ ਸਿੱਖ ਹੀ ਮੰਨਦੇ ਹਨ। 'ਗੁਰਦ੍ਵਾਰਾ ਸੁਧਾਰ' ਲਹਿਰ ਤੋਂ ਭੈਭੀਤ ਹੋ ਕੇ, 'ਸਾਧੂ ਬੇਲਾ ਸੱਖਰ (ਸਿੰਧੁ)' ਦੇ ਸਾਧੂ ਪੰਡਿਤ ਬ੍ਰਹਮਾਨੰਦ 'ਉਦਾਸੀਨ' ਨੇ ਇਸ ਮਨੋਰਥ ਲਈ 'ਗੁਰੂ ਉਦਾਸੀਨ ਮਤ ਦਰਪਨ' ਨਾਮ ਦੀ ਇਕ ਪੁਸਤਕ ਲਿਖੀ ਹੈ; ਜੋ ਸਾਧੂ ਬੇਲੇ ਦੇ ਮਹੰਤ ਅਮਰ ਦਾਸ ਨੇ, ਅਪਣੇ ਛਾਪੇਖਾਨੇ ਅਮਰ ਪ੍ਰਿੰਟਿੰਗ ਪ੍ਰੈਸ ਸੱਖਰ (ਸਿੰਧੁ) ਵਿੱਚ ਸੰਮਤ ੧੯੮੦ ਅੱਸੂ ਵਦੀ ੫ (ਅਕਤੂਬਰ ੧੯੨੩) ਵੀਰਵਾਰ

ਨੂੰ ਛਾਪੀ ਹੈ। ਇਸ ਪੋਥੀ ਵਿਚ 'ਗੁਰ ਨਾਨਕ ਪੰਥ ਬੰਸਾਵਲੀ' ਸਿਰਲੇਖ ਦੇ ਕੇ ਲਿਖਿਆ ਹੈ :–

(੧) ਸ੍ਰੀ ਗੁਰੂ ਨਾਨਕ ਦੇਵ ਜੀ ਦੇ ਬਾਬਾ ਸ੍ਰੀ ਚੰਦ ਜੀ ਸੰ: ੧੫੫੯ ਅਖਾੜ ਸੁਦੀ ਬਿਆਸ ਪੂੰਨਿਆਂ ਨੂੰ; ਸੰ: ੧੫੬੭ ਵੈਸਾਖ ਸੁਦੀ ਅਖੈ ਤੀਜ ਨੂੰ ਬਾਬਾ ਲਖਮੀ ਚੰਦ ਜੀ, ਸੰਮਤ ੧੫੬੯ ਸ੍ਰਾਵਣ ਸੁਦੀ ੧੫ ਨੂੰ ਭਾਈ ਬਾਲਾ ਰਾਮ ਜੀ, ਸੰਮਤ ੧੫੮੯ ਨੂੰ ਅੰਗਦ ਜੀ ਮਾਘ ਸੁਦੀ ੧੫ ਮੇਂ, ਸੰਬਤ ੧੫੮੮ ਨੂੰ ਬਾਬਾ ਬੁੱਢਾ ਸਾਹਿਬ ਜੀ ਕਤਕ ਵਦੀ ੧੪ ਦਿਵਾਲੀ ਦਿਨ, ਸੰਬਤ ੧੫੭੧ ਜੇਠ ਸੁਦੀ ੧੧ ਨੂੰ ਅਜੀਤਾ ਨੰਦ (ਰੰਧਾਵਾ ਜੱਟ ਅਵਥਾ ਗੋਤ ...ਅਚਲ ਵਟਾਲੇ ਮੇਂ ਸ਼ਿਵਰਾਤ੍ਰੀ ਦਿਨ... ) ਛੀ ਸ਼ਿਸ਼[1] ਹੋਏ। (ਪੰਨਾ ੧੦)

(੨) ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸ਼ਿਸ਼[1] ਮਹਾਰਾਜ ਸ੍ਰੀ ਚੰਦ ਜੀ ਦੇ ਸੰ: ੧੬੮੧ ਵੈਸਾਖ ਸੁਦੀ ੩ ਨੂੰ ਦੀਨ ਦੁਨੀ ਦਾ ਟਿਕਾ *ਸਾਹਿਬ ਜੀ ਹੁਏ। ਤਥਾ ਸ੍ਰੀ ਬਲਭਾਇ ਸਾਹਿਬ ਜੀ, ਸ੍ਰੀ ਬੜਕੂ ਸਾਹਿਬ ਜੀ, ਤਿੰਨ ਸ਼ਿਸ਼[1] ਹੋਏ।

(੩) ਬਾਬਾ ਗੁਰਦਿੱਤਾ ਜਿਨ੍ਹਾਂ ਦੀ ਸਮਾਧ ਕੀਰਤਪੁਰ ਜ਼ਿਲਾ ਹੁਸ਼ਯਾਰਪੁਰ ਮੇਂ ਹੈ। ਏਹਨਾਂ ਦੇ ਸ੍ਰੀ ਅਲਮਸਤ ਸਾਹਿਬ ਜੀ,ਸ੍ਰੀ ਬਾਲੂ ਹਸਨਾ ਜੀ,ਬਾਬਾ ਗੋਇੰਦ ਸਾਹਿਬ

---

੧–ਸੰਸਕ੍ਰਿਤ ਸ਼ਬਦ ਸ਼ਿੱਖਜ (ਸ਼ਿਸ਼੍ਯ) ਦਾ ਹੀ ਪੰਜਾਬੀ ਉਚਾਰਣ 'ਸਿੱਖ' ਹੈ। ਜਿਸ ਦਾ ਮਤਲਬ ਹੈ ਚੇਲਾ ਯਾ ਸਿਖਿਆ ਲੈਣ ਵਾਲਾ। ਪਰ ਪੰਡਿਤ ਜੀ ਇਸ ਸਾਰੀ ਪੋਥੀ ਵਿੱਚ ਇਸੇ ਉਚਾਰਣ ਭੇਦ ਨੂੰ ਠਗਮੂਰੀ ਬਣਾ ਕੇ 'ਚਾਰ ਸੌ ਵੀਹ' ਖੇਡੀ ਗਏ ਹਨ।

*ਏਥੇ ਲਿਖਾਰੀ ਯਾ ਛਾਪੇ ਦੀ ਉਕਾਈ ਨਾਲ 'ਗੁਰਦਿੱਤਾ' ਨਾਮ ਛੁਟ ਗਿਆ ਹੈ, ਪਰ ਅਗਾਹਾਂ ਅੰਕ (੩) ਵਿੱਚ ਨਾਮ ਆ ਜਾਂਦਾ ਹੈ।

ਜੀ, ਸ੍ਰੀ ਬਾਬਾ ਫੂਲ ਸਾਹਿਬ ਜੀ, ਸ੍ਰੀ ਸੋਢੀ ਸਾਹਿਬ ਧੀਰਮਲ ਜੀ......ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਛੀ ਸ਼ਿਸ਼੍ਯ ਹੋਏ।" (ਪੰਨਾ ੧੧)

ਪੰਡਿਤ ਜੀ ਇਸ ਬਿਆਨ ਵਿਚ, ਬਾਬਾ ਸ੍ਰੀ ਚੰਦ ਨੂੰ ਭੀ ਸਤਿਗੁਰੂ ਨਾਨਕ ਦੇਵ ਦੇ ਛੇ ਮੁਖੀ ਸਿੱਖਾਂ–ਭਾਈ ਬਾਲਾ,ਸ੍ਰੀ ਗੁਰੂ ਅੰਗਦ, ਬਾਬਾ ਬੁੱਢਾ ਤੇ ਅਜਿੱਤਾ ਰੰਧਾਵਾ ਆਦਿ–ਵਿਚੋਂ ਇਕ ਸਿੱਖ (ਸ਼ਿੱਸ਼) ਗਿਣਦੇ ਹਨ। ਭਾਵੇਂ ਭਾਈ ਗੁਰਦਾਸ ਜੀ ਨੇ, ੧੧ਵੀਂ ਵਾਰ ਵਿੱਚ ਗਿਣੇ ਮੁਖੀ ਗੁਰ ਸਿਖਾਂ ਵਿਚ ਬਾਬਾ ਜੀ ਦਾ ਕੋਈ ਜ਼ਿਕਰ ਨਹੀਂ ਕੀਤਾ। ਸਗੋਂ ਇਸ ਦੇ ਉਲਟ ੨੬ਵੀਂ ਵਾਰ ਦੀ ੩੩ਵੀਂ ਪਉੜੀ ਵਿਖੇ, ਗੁਰ-ਗੱਦੀ ਦੇ ਵਿਰੋਧੀਆਂ ਵਿਚ ਬਾਬਾ ਸਿਰੀ ਚੰਦ ਨੂੰ ਪਹਿਲੇ ਨੰਬਰ ਤੇ ਰੱਖਿਆ ਹੈ।

ਅਗਾੜੀ ਚਲਕੇ ਇਸੇ ਪੁਸਤਕ ਦੇ ਪੰਨਾ ੪੧੬–੭ ਪੁਰ, ਪਾਠਕਾਂ ਨੂੰ ਬੁੱਧੂ ਬਨਾਉਣ ਲਈ, ਮਹਾਤਮਾ ਜੀ 'ਸ਼ਿਸ਼' ਤੇ 'ਸਿੱਖ' ਦੇ ਲਫ਼ਜ਼ਾਂ ਦੀ ਹੇਰਾ-ਫੇਰੀ ਚਲਾਉਂਦੇ ਹੋਏ ਫੁਰਮਾਉਂਦੇ ਹਨ:–

> ਸ੍ਰੀ ਗੁਰੂ ਨਾਨਕ ਦੇਵ ਜੀ ਤਥਾ ਓਹਨਾਂ ਦੇ ਸੁਯੋਗ ਪੁੱਤ੍ਰ ਬਾਬਾ ਸ੍ਰੀ ਚੰਦ ਜੀ ਮਹਾਰਾਜ ਨੇ ਸਰਬ ਭੇਖਾਂ ਵਿਚੋਂ ਸਰਬੋਤਮ ਭੇਖ ਜਾਨ ਕੇ ਇਸ ਨੂੰ ਧਾਰਨ ਕਰਕੇ ਦੁਵਾਰਾ ਪਰਚਲਤ ਕੀਤਾ। ਜਿਨ੍ਹਾਂ ਦਾ 'ਉਦਾਸੀ ਭੇਖ' ਬੜਾ ਕ੍ਰਿਤਗਜ ਹੈ। ਤੇ ਅਪਨੇ 'ਗੁਰੂ' ਅਤੇ 'ਅਚਾਰਯ' ਮੰਨਦਾ ਹੈ। ਅਤੇ ਅੰਨਜ ਗੁਰੂ ਭੀ ਇਸ ਦੇ ਪੈਰੋਂ ਰਹੇ। ਇਸ ਲਈ 'ਗੁਰੂਮਤ ਦੇ ਸਾਥ 'ਉਦਾਸੀ ਭੇਖ' ਦਾ ਗੂੜ੍ਹਾ ਸੰਬੰਧ ਹੈ। ਪਰੰਤੂ 'ਉਦਾਸੀ' 'ਸਿੱਖ' ਨਹੀਂ। ਬਾਵਾ ਸੰਤਰੇਣ ਜੀ, ਗੁਰੂ ਨਾਨਕ ਦੇਵ ਜੀ ਦਸਮ ਗੁਰੋਂ (ਪਾਤਸ਼ਾਹੀ) ਤੱਕ 'ਉਦਾਸੀ' ਹਨ, ਸਿੱਖ ਨਹੀਂ। ਤੋ ਇਨੋ ਕੇ ਪ੍ਰੰਪਰਾ ਚੇਲੇ (ਪੈਰੋਕਾਰ, ਚਲਨਹਾਰੇ) ਸਿਖ ਕੈਸੇ ਹੋ ਸਕਤੇ ਹੈਂ ?

ਇਸ ਤਰ੍ਹਾਂ ਦੀਆਂ ਬੇਥੀਆਂ ਜਿਹੀਆਂ ਦਲੀਲਾਂ ਦੀ ਮਧਾਣੀ

ਪਾ ਕੇ, ਪੰਡਿਤ ਜੀ ਨੇ ੫੫੨ ਸਫਿਆਂ ਦੇ ਵੱਡੇ ਚਾਟੇ ਵਿਚ ਨਿਰਾ ਪਾਣੀ ਰਿੜਕਿਆ ਹੈ। ਅਤੇ ਤੱਤ ਇਹ ਕੱਢਿਆ ਹੈ; ਕਿ–

(੧) ਸ੍ਰੀ ਗੁਰੂ ਨਾਨਕ ਦੇਵ ਤੇ ਬਾਬਾ ਸ੍ਰੀ ਚੰਦ ਜੀ ਉਦਾਸੀ ਭੇਖ ਦੇ 'ਗੁਰੂ' ਤੇ 'ਅਚਾਰਯ' ਹਨ।*

(੨) 'ਉਦਾਸੀ ਭੇਖ' ਦਾ 'ਗੁਰਮੱਤ' ਨਾਲ ਗੂੜ੍ਹਾ ਸੰਬੰਧ ਹੈ। ਪਰ

(੩) 'ਉਦਾਸੀ' ਸਿੱਖ ਨਹੀਂ ਤੇ ਨਾਂਹੀ ਉਨ੍ਹਾਂ ਦੇ ਚੇਲੇ (ਪੈਰੋਕਾਰ) ਸਿੱਖ ਹੋ ਸਕਦੇ ਹਨ।

ਲੇਕਿਨ ਖ਼ੁਦ ਹੀ ਪਿੱਛੇ ਬਾਬਾ ਸ੍ਰੀ ਚੰਦ ਨੂੰ ਸਤਿਗੁਰ ਨਾਨਕ ਦਾ ਸ਼ਿਸ਼ (ਸਿੱਖ), ਬਾਬਾ ਗੁਰਦਿੱਤਾ ਜੀ ਨੂੰ ਸ੍ਰੀ ਚੰਦ ਜੀ ਦਾ ਤੇ ਭਾਈ ਅਲਮਸਤ ਆਦਿਕਾਂ ਨੂੰ ਬਾਬਾ ਗੁਰਦਿੱਤਾ ਜੀ ਦੇ ਸ਼ਿਸ਼ (ਸਿੱਖ) ਲਿਖ ਆਏ ਹਨ। ਬਲਿਹਾਰ ਜਾਈਏ ਇਸ ਚੇਤਾ ਸ਼ਕਤੀ, ਦਲੀਲ ਬਾਜ਼ੀ ਤੇ ਪੰਡਿਤਾਈ ਦੇ।

ਅਸਲ ਚਿ, ਸਹੀ ਤੇ ਸਿੱਧੀ ਗੱਲ ਇਹੋ ਹੈ ਕਿ ਸਤਿਗੁਰੁ ਨਾਨਕ ਦੇਵ, ਭਵਿਖਤ ਪੁਰਾਣ ਦੇ ਪਿੱਛੇ ਦਿੱਤੇ ਕਥਨ ਅਨੁਸਾਰ ਭਗਵੰਤ ਦੇ ਨਾਮਾਵਤਾਰ, ਪੂਰਨ ਪੁਰਖੁ ਤੇ ਧਰਮਾਚਾਰਯ(ਆਦਿ ਗੁਰੂ) ਸਨ। ਮਾਇਆ ਵਿੱਚ ਉਦਾਸ ਰਹਿਣ ਦਾ ਸਿੱਧਾਂਤ ਪੇਸ਼ ਕਰਕੇ, ਆਪ ਨੇ 'ਸੱਚ-ਧਰਮ' ਦੀ ਬੁਨਿਆਦ ਰੱਖੀ ਤੇ ਆਪਣਾ 'ਗੁਰ ਮੰਤ੍ਰ' ਪ੍ਰਚਲਤ ਕੀਤਾ। ਜਿਸਦਾ ਨਾਮ ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ 'ਨਿਰਮਲ ਪੰਥ (ਖਾਲਸ ਪੰਥ)' ਪ੍ਰਸਿੱਧ ਹੋਇਆ। ਦਸਮ ਪਾਤਿਸ਼ਾਹ ਨੇ ਇਸੇ ਨੂੰ ਸੰਤ-ਮਾਰਗ ਤੇ 'ਗੁਰੂ ਮਤਿ' ਆਖਿਆ। ਬਾਬਾ ਸ੍ਰੀ ਚੰਦ ਜੀ, ਭਾਈ ਗੁਰਦਾਸ ਜੀ ਦੀ ਲਿਖਤ ਅਨੁਸਾਰ ਕੇਵਲ ਬਾਲਜਤੀ ਸਨ; ਤੇ ਪੰਡਿਤ ਬ੍ਰਹਮਾਨੰਦ ਦੇ ਲਿਖੇ ਮੁਜਬ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸ਼ਿਸ਼ (ਸਿੱਖ)। ਅੱਗੇ ਬਾਬਾ ਜੀ ਨੇ ਜੋ ਚੇਲੇ (ਸ਼ਿਸ਼) ਬਣਾਏ, ਉਹ ਭੀ ਸਤਿਗੁਰੂ ਨਾਨਕ ਦੇ ਮਤਾਵਲੰਬੀ 'ਉਦਾਸੀ (ਫਕੀਰ-ਸਾਧੂ) ਸਿੱਖ' ਹੋਏ। ਜਿਨ੍ਹਾਂ ਦੇ ਨਾਮ ਪੰਡਿਤ ਜੀ ਨੇ 'ਬਲਰਾਇ' ਤੇ 'ਬਤਕੂ' ਦੱਸੇ ਹਨ। ਪਰ 'ਤਹਿਕੀਕਾਤਿ ਚਿਸ਼ਤੀ'

*ਹਾਲਾਂਕਿ 'ਗੁਰੂ' ਤੇ 'ਅਚਾਰਯ' ਸਿਰਫ ਉਹੋ ਹੋ ਸਕਦਾ ਇ ਜਿਸ ਦਾ ਅਪਣਾ ਪ੍ਰਚਲਤ ਕੀਤਾ 'ਗੁਰ ਮੰਤ੍ਰ' ਹੋਵੇ ਤੇ ਨਿਜਕੀ ਰਚੀ ਬਾਣੀ। ਸ੍ਰੀ ਚੰਦ ਜੀ ਦਾ ਨਾ ਕੋਈ ਵੱਖਰਾ 'ਮੂਲ ਮੰਤ੍ਰ' ਹੈ, ਤੇ ਨਾਂ ਬਾਣੀ।

(ਉਰਦੂ)* ਦੇ ਲਿਖਾਰੀ, ਮੌਲਵੀ ਨੂਰ ਅਹਮਦ 'ਚਿਸ਼ਤੀ', ਲਾਹੌਰੀ ਨੇ ਸਿਰਫ ਇੱਕ ਚੇਲਾ-ਨਰਾਇਣ ਦਾਸ ਲਿਖਿਆ ਹੈ,ਅਰੁ ਉਸਦੇ ਅਗਾਹਾਂ ਦੋ ਚੇਲੇ-ਬਾਵਾ ਸੀਤਾ ਤੇ ਬਾਲਕ ਰਾਮ, ਹੋਏ ਦੱਸੇ ਹਨ। ਬਾਵਾ ਸੀਤਾ ਦੀ ਪ੍ਰਨਾਲੀ ਦੇ ਸਾਧੂ ਬਾਬਾ ਸ੍ਰੀ ਚੰਦ ਜੀ ਦੀ 'ਧਰਮਸਾਲਾ (ਟਾਹਲੀ ਸਾਹਿਬ)-ਲਾਹੌਰ' ਦੇ ਮਹੰਤ ਚਲੇ ਆਏ ਹਨ; ਤੇ ਬਾਵਾ ਬਾਲਕ ਰਾਮ ਜੀ ਦੀ ਪੱਧਤੀ ਪਾਸ 'ਟਾਹਲੀ ਸਾਹਿਬ-ਪੱਖੋ ਕੇ'-ਡੇਰਾ ਬਾਬਾ ਨਾਨਕ ਦੀ ਮਹੰਤੀ ਰਹੀ ਹੈ। (ਪੰਨਾ ੬੧੪-੫)।

ਬਾਬਾ ਗੁਰਦਿਤਾ ਜੀ, ਬਾਬਾ ਸ੍ਰੀ ਚੰਦ ਜੀ ਦੇ ਚੇਲੇ ਬਣੇ ਈ ਨਹੀਂ। ਇਹ ਗਲ ਅਸੀਂ ਅੱਗੇ ਚੱਲ ਕੇ ਇਤਿਹਾਸਕ ਹਵਾਲਿਆਂ ਨਾਲ ਸਾਬਿਤ ਕਰਾਂਗੇ।

## ਸਿਰੀ ਚੰਦੀਏ 'ਉਦਾਸੀ-ਸਿੱਖ'

'ਤਹਿਕ੍ਰੀਕ੍ਰਾਤਿ ਚਿਸ਼ਤੀ' ਦੇ ਲਿਖਾਰੀ ਨੇ ਆਪਣੇ ਸਮਕਾਲੀ ਮਹੰਤ ਜਮੁਨਾਦਾਸ (ਟਾਹਲੀ ਸਾਹਿਬ-ਲਾਹੌਰ) ਪਾਸੋਂ ਪੁੱਛ ਕੇ ਬਾਬਾ ਸਿਰੀ ਚੰਦ ਜੀ ਦੀ ਚੇਲਾ-ਪੱਧਤੀ (ਪੀੜ੍ਹੀ) ਇਸ ਤਰ੍ਹਾਂ ਬਿਆਨ ਕੀਤੀ ਹੈ:-

> "ਵਾਜ਼ਹਿ ਹੋ ਕਿ ਸਿੱਖੋਂ ਕੇ ਗੁਰੂ ਦੋ ਕਿਸਮ ਕੇ;ਹੈਂ ਏਕ 'ਬੇਦੀ' ਜੋ ਔਲਾਦ ਸਲਬੀ (ਬਿੰਦੀ ਸੰਤਾਨ) ਬਾਬਾ ਨਾਨਕ ਕੇ ਹੈਂ। ਔਰ ਦੂਸਰੇ 'ਨਾਦੀ' ਵਹੁ ਅੰਗਰਚਿ ਚੇਲੇ ਹੈਂ; ਮਗਰ 'ਬੇਦੀ', 'ਨਾਦੀਓਂ' ਕੋ ਬਜ਼ੁਰਗ ਜਾਨਤੇ ਹੈਂ।........ਸਿਲਸਿਲਾ 'ਨਾਦੀਓਂ' ਕਾ ਇਸ ਤਰਹ ਸੇ ਜਾਰੀ ਹੂਆ ਹੈ; ਕਿ-
>
> ਸਿਰੀ ਚੰਦ ਕਾ ਚੇਲਾ ਨਰਾਇਣਦਾਸ। ਉਸ ਕੇ ਦੋ ਚੇਲੇ : ਏਕ ਬਾਵਾ ਸੀਤਾ, ਦੂਸਰਾ ਬਾਲਕ ਰਾਮ।

---

*ਇਹ ਕਿਤਾਬ ਸਿੱਖ ਰਾਜ ਦੇ ਅੰਤ ਸਮੇਂ ਲਿਖੀ ਗਈ ਹੈ ਤੇ ਸਨ ੧੩੨੪ ਹਿਜਰੀ (੧੯੦੬ ਈ. = ੧੯੬੩ ਬਿਕ੍ਰਮੀ) ਵਿੱਚ ਐਡੀਟਰ 'ਵਤਨ'-ਲਾਹੌਰ ਨੇ ਆਪਣੇ ਹੀ ਪ੍ਰੈਸ ਵਿੱਚ ਛਾਪੀ ਹੈ।

(੧) ਬਾਵਾ ਸੀਤਾ ਕੇ ਤੀਨ ਚੇਲੇ : ਏਕ ਭਾਈ ਚੂੜਾ, ਦੂਸਰਾ ਅਮਰਦਾਸ, ਤੀਸਰਾ ਦੀਵਾਨਾ ਰਾਮ 'ਬਿਹਾਰੀ'। ਭਾਈ ਚੂੜਾ ਕਾ ਚੇਲਾ ਰਾਮਦਾਸ,ਉਸ ਕਾ ਮਿਹਰਦਾਸ। ਔਰ ਦੀਵਾਨਾ ਰਾਮ ਕਾ ਕਰਮਾਂ।

ਅਬ ਰਾਮਦਾਸ ਕਾ ਚੇਲਾ ਬਾਵਾ ਜਮੁਨਾ ਦਾਸ ਮਹੰਤ–ਸੱਜਾਦਾ ਨਸ਼ੀਨ ਸਮਾਧ* ਹਿਜ਼ਾ ਯਾਨੀ ਟਾਹਲੀ ਸਾਹਿਬ (ਵਾਕਿੱਆ ਲਾਹੌਰ ਮੁਤਸਿਲ ਰੇ. ਸਟੇਸ਼ਨ ਔਰ ਜਨੂਬ ਰੁਵਯਾ ਛਾਉਨੀ ਲਹਿਣਾਂ ਸਿੰਘ ਕੇ) ਹੈ।

ਮਿਹਰ ਦਾਸ ਕਾ ਚੇਲਾ : ਹੀਰਾ ਦਾਸ। ਔਰ ਹੀਰਾ ਦਾਸ ਕੇ ਦੋ ਚੇਲੇ : ਏਕ ਲਛਮਨ ਦਾਸ, ਦੂਸਰਾ ਕਾਨ੍ਹਾ ਦਾਸ। ਯਹ ਦੋਨੋ ਭੀ ਮਕਾਨ 'ਟਾਹਲੀ ਸਾਹਿਬ' ਮੇਂ ਹੈਂ।

ਵਾਜ਼ਿਹ ਹੋ ਕਿ ਏਕ 'ਟਾਹਲੀ ਸਾਹਿਬ' ਯਹਾਂ ਇਸ ਮਕਾਨ (ਧਰਮਸਾਲਾ ਸ੍ਰੀ ਚੰਦ ਯਾ ਸਮਾਧ ਸ੍ਰੀ ਚੰਦ) ਮੇਂ ਹੈ; ਔਰ ਦੂਸਰਾ 'ਡੇਹਰਾ ਬਾਬਾ ਨਾਨਕ ਮੇਂ।........

ਔਰ ਭਾਈ ਕਰਮਾਂ ਕਾ ਚੇਲਾ ਰਾਜਾ ਰਾਮ ਥਾ ਸੋ ਮਰ ਗਿਆ। ਅਬ ਉਸ ਕਾ ਸਿਲਸਿਲਾ ਖਤਮ ਹੋ ਗਿਆ।

(੨) ਬਾਲਕ ਰਾਮ ਜੋ ਚੇਲਾ ਨਰਾਇਣ ਦਾਸ ਖਾਦਮ (ਸੇਵਕ = ਸਿੱਖ) ਸਿਰੀ ਚੰਦ ਕਾ ਥਾ, ਉਸ ਕਾ ਚੇਲਾ ਭਾਈ ਸ਼ਿਵਦਾਸ। ਸ਼ਿਵਦਾਸ ਕੇ ਚਾਰ ਚੇਲੇ : ਏਕ ਬਿਸ਼ਨਦਾਸ, ਦੂਸਰਾ ਦਇਆ ਰਾਮ, ਤੀਸਰਾ ਗੋਪਾਲ ਦਾਸ, ਚੌਥਾ ਭਾਈ ਸੁਖਰਾਮ ਦਾਸ। ਬੱਦ ਉਸ ਕੇ ਬਿਸ਼ਨ ਦਾਸ ਕਾ ਚੇਲਾ ਆਤਮਾ ਰਾਮ ਯਹਾਂ

---

*'ਚਿਸ਼ਤੀ' ਸਾਹਿਬ ਨੇ ਲਿਖਿਆ ਹੈ, ਕਿ "ਬਾਵਾ ਸ੍ਰੀ ਚੰਦ ਜੀ ਚੰਬਾ ਰਾਜ ਤੋਂ ਮੁੜਕੇ, ਆਪਣੀ ਧਰਮਸਾਲਾ (ਟਾਹਲੀ ਸਾਹਿਬ) ਲਾਹੌਰ, ਆ ਕੇ ਕੁਝ ਸਮਾਂ ਟਿਕੇ ਤੇ ਏਥੇ ਹੀ ਸਰੀਰ ਛੱਡਿਆ। ਇਸੇ ਸਥਾਨ ਵਿੱਚ ਸਮਾਧ ਮੌਜੂਦ ਹੈ।'

ਲਾਹੌਰ ਬ਼ਮਕਾਮ 'ਟਾਹਲੀ ਸਾਹਿਬ' ਰਹਿਤਾ ਹੈ। ਦਇਆ ਰਾਮ ਔਰ ਗੋਪਾਲ ਦਾਸ ਕਾ ਕੋਈ ਚੇਲਾ ਨ ਹੂਆ। ਮਗਰ ਭਾਈ ਸੁਖਰਾਮ ਦਾਸ ਕਾ ਏਕ ਚੇਲਾ: ਉਦੈ ਪ੍ਰਕਾਸ਼ ਅਬ ਬਾਬਾ ਨਾਨਕ ਕੇ ਡੇਹਰਾ ਮੇਂ ਮੌਜੂਦ ਹੈ।

## "ਚੇਲਾ ਬਨਾਨੇ ਕਾ ਦਸਤੂਰ"

'ਨਾਦੀ' ਸਿੱਖੋਂ ਮੇਂ ਯਹ ਹੈ; ਕਿ ਜਬ ਕੋਈ 'ਹਿੰਦੂ' ਯਾ 'ਸਿੱਖ'* ਚਾਹੇ ਕਿ ਚੇਲਾ ਬਨੇ; ਤੋ ਵਹੁ ਗੁਰੂ ਕੇ ਪਾਸ ਆਕਰ ਦਰਖਾਸਤ ਕਰਤਾ ਹੈ। ਗੁਰੂ ਨੇ ਅਗਰ ਕਬੂਲ ਕੀਆ, ਤੋ ਵਹੁ ਹੱਤੁਲ ਮਕਦੂਰ (ਜਥਾ ਸ਼ਕਤਿ) ਕੜ੍ਹਾ ਤਿਆਰ ਕਰਾ ਕਰ ਅਪਨੇ ਗੁਰੂ (ਸ੍ਰੀ ਚੰਦ ਜੀ) ਕੀ ਸਮਾਧ ਕੇ ਆਗੇ ਲਾਕਰ ਰਖਤਾ ਹੈ। ਔਰ ਹਜਾਮ ਕੋ ਬੁਲਾ ਕਰ ਤਮਾਮ ਸਰ ਮੁੰਡਵਾਤਾ ਹੈ; ਔਰ ਬੱਜ਼ੇ ਰੀਸ਼ (ਦਾੜ੍ਹੀ) ਭੀ। ਬੱਾਦ ਉਸ ਕੋ ਗੁਰੂ ਬ-ਦਸਤਿ ਖ਼ੁਦ ਮਿਕਰਾਜ਼ (ਕੈਂਚੀ) ਲੇਕਰ, ਉਸ ਕੀ ਚੋਟੀ ਸੇ ਪਾਂਚ ਬਾਲ ਕਤਰ ਲੇਤਾ ਹੈ। ਔਰ ਏਕ ਪਯਾਲਾ ਸ਼ਰਬਤ ਕ਼ਾ ਕਰਕੇ ਉਸ ਮੇਂ ਅਪਨਾ ਨਰ-ਅੰਗੁਸ਼ਤਿ ਪਾ (ਪੈਰ ਦਾ ਅੰਗੂਠਾ) ਮੱਏ ਔਰ ਦੋ ਚਾਰ ਸਾਧਾਂ ਕੇ ਧੋਕਰ ਤਾਲਿਬ (ਅਭਿਲਾਖੀ) ਕੋ ਪਿਲਾਤਾ ਹੈ। ਔਰ ਨੀਜ਼ ਉਸ ਕੇ ਮੂੰਹ ਪਰ ਛ਼ੱਟੇ ਮਾਰਤਾ ਹੈ। ਬੱਾਦ ਹੂ 'ਸਤਿਨਾਮ' ਮੰਤ੍ਰ ਪਾਂਚ ਦਫ਼ਾ ਉਸ ਕੋ ਸੁਨਾ-ਬਲ ਯਾਦ ਕਰਾ ਕਰ, ਹਲਵਾ ਤਕਸੀਮ ਕਰਾਤਾ ਹੈ।

---

*ਚਿਸ਼ਤੀ ਸਾਹਿਬ ਦੇ ਸਮੇਂ (ਸਿੱਖ ਰਾਜ ਵੇਲੇ) ਭੀ 'ਸਿੱਖ' ਤੇ 'ਹਿੰਦੂ' ਦੋ ਵੱਖੋ ਵੱਖਰੀਆਂ ਕੌਮਾਂ ਮੰਨੀਆਂ ਜਾਂਦੀਆਂ ਸਨ। ਅਰ ਦੋਹਾਂ ਵਿੱਚੋਂ ਸਤਿਗੁਰ ਨਾਨਕ ਦਾ 'ਗੁਰਮੰਤ੍ਰ' ਤੇ ਚਰਨ ਪਾਹੁਲ ਲੈ ਕੇ 'ਉਦਾਸੀ' (ਸਾਧੂ) ਬਣ ਸਕਦੇ ਸਨ।

## ਗੁਰ (ਮੂਲ) ਮੰਤ੍ਰ

"ਅਗਰਚਿ ਯਹ ਲੋਕ 'ਸਤਿਨਾਮੁ' ਕਾ ਮੰਤ੍ਰ ਬਗੈਰ ਚੇਲੇ ਕੇ ਕਿਸੀ ਕੋ ਨਹੀਂ ਬਤਾਤੇ। ਲੇਕਿਨ ਫਕੀਰ ਰਾਕਮ (ਲਿਖਾਰੀ) ਕੀ ਗੁਰਬਤ ਮਿਜ਼ਾਜੀ (ਨਿੰਮ੍ਰਤਾ) ਪਰ ਰਹਿਮ ਫਰਮਾ ਕਰ, ਬਾਵਾ ਜਮੁਨਾ ਦਾਸ ਸਾਹਿਬ ਨੇ, ਬੱਦ ਕਸ਼ਿਸ਼(ਟਾਲ ਵਾਲ)ਚੰਦ ਰੋਜ਼ਾ ਮਿਹਰਬਾਨੀ ਕਰਕੇ ਬਤਾ ਦੀਆ।* ਔਰ ਬੰਦਾ ਨੇ ਬ-ਤੌਰ ਯਾਦਗਾਰ ਦਰਜ ਕਿਤਾਬ ਹਜ਼ਾ ਕੀਆ। ਵਹੁ ਮੰਤ੍ਰ ਯਹ ਹੈ:-

'ਇਕ ਓ ਅੰਕਾਰ ਸਤਿਗੁਰ ਪ੍ਰਸਾਦਿ ਸਤਿਨਾਮੁ
ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ
ਮੂਰਤਿ ਅਜੋਨੀ ਸੈਭੰ ਗੁਰਪ੍ਰਸਾਦਿ ॥
†ਆਦਿ ਸਚੁ ਜੁਗਾਦਿ ਸਚੁ।
ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥'

ਹਸਬ ਅੱਕੀਦਾ ਸਿੱਖਾਂ ਇਸ ਮੰਤ੍ਰ ਸੇ ਤਾਲਿਬ 'ਚੇਲਾ' ਯਾਨੀ 'ਸਿੱਖ' ਬਨਤਾ ਹੈ। ਫਿਰ ਵਹੁ ਸਭ ਕੋ ਸਲਾਮ (ਪਰਣਾਮ) ਕਰਤਾ ਹੈ। ਫਕ਼ਤ ॥" (ਪੰਨਾ ੬੧੪-੫)

ਇਸ ਬਿਆਨ ਤੋਂ ਸਾਬਿਤ ਹੁੰਦਾ ਇ, ਕਿ ਚਿਸ਼ਤੀ ਸਾਹਿਬ ਦੇ ਸਮੇਂ (ਸਿੱਖ ਰਾਜ ਦੇ ਅੰਤ) ਤੱਕ 'ਉਦਾਸੀ' ਤੇ 'ਗ੍ਰਿਹਸਤੀ' ਦੋਵੇਂ ਤਰ੍ਹਾਂ ਦੇ ਸਿੱਖ ਹੁੰਦੇ ਸਨ। ਸਾਧੂ (ਫਕੀਰ) ਸਿੱਖ, 'ਉਦਾਸੀ' ਸੱਦੇ ਜਾਂਦੇ

---

*ਬਾਵਾ ਜਮੁਨਾ ਦਾਸ ਨੇ 'ਚਿਸ਼ਤੀ' ਦੇ ਮਗਰ ਪੈਣ ਨਾਲ 'ਗੁਰਮੰਤ੍ਰ' (ਵਾਹਗੁਰੁ) ਦੀ ਥਾਂ, 'ਮੂਲ ਮੰਤ੍ਰ' ਦਾ ਪਾਠ ਸੁਣਾ ਕੇ ਪਿੱਛਾ ਛੁਡਾਇਆ ਜਾਪਦਾ ਇ। 'ਗੁਰਮੰਤ੍ਰ' ਤਾਂ ਬੜੀ ਸਖਤੀ ਨਾਲ ਗੁਪਤ ਰੱਖਿਆ ਜਾਂਦਾ ਸੀ। ਪਰ 'ਮੂਲਮੰਤ੍ਰ' ਖੁੱਲ੍ਹਾ ਡੁੱਲ੍ਹਾ ਸੁਣਾ ਦਿਤਾ ਜਾਂਦਾ ਸੀ।

†ਇਹ ਸਲੋਕ ਅਸਲ ਚਿ 'ਜਪੁ' ਬਾਣੀ ਦਾ 'ਆਰੰਭਕ ਮੰਗਲ' ਹੈ, 'ਮੂਲਮੰਤ੍ਰ' ਦਾ ਹਿੱਸਾ ਨਹੀਂ। ਬਹੁਤੇ ਸੰਤ-ਮਹੰਤ ਆਪੋਂ ਹੀ ਨਾਲ ਮਿਲਾ ਕੇ ਪੜ੍ਹੀ ਜਾਂਦੇ ਹਨ।

ਸਨ, ਤੇ ਵਿਹਾਰੀ (ਦੁਨੀਆਂ ਦਾਰ) ਨਿਰੇ 'ਸਿੱਖ' ਯਾ ਸਹਜਧਾਰੀ ਸਿੱਖ। ਹੋਰ ਉਨ੍ਹਾਂ ਵਿੱਚ ਵੱਡਾ ਫਰਕ ਨਹੀਂ ਸੀ। ਗੁਰਮੰਤ੍ਰ, (ਵਾਹਗੁਰੂ) ਤੇ 'ਮੂਲ ਮੰਤ੍ਰ' ("੧ ੳ ਸਤਿਨਾਮ ... ਗੁਰਪ੍ਰਸਾਦਿ") ਸਭਨਾਂ ਲਈ ਇੱਕੋ ਹੁੰਦਾ ਸੀ। ਚੇਲਾ ਬਨਾਉਣ ਦਾ ਦਸਤੂਰ, ਜੋ ਉੱਤੇ ਦੱਸਿਆ ਗਿਆ ਹੈ, ਕੇਵਲ ਸ੍ਰਿਰੀ ਚੰਦੀਏ ਉਦਾਸੀਆਂ ਵਿੱਚ ਪ੍ਰਚਲਤ ਸੀ। ਆਮ ਸਿਖਾਂ ਵਿਚ ਨਹੀਂ। ਚਰਨ ਪਾਹੁਲੀਏ, 'ਸਹਜਧਾਰੀ ਸਿੱਖ' ਸਦਾਉਂਦੇ ਸਨ ਤੇ ਖੰਡੇ ਦਾ ਅੰਮ੍ਰਿਤ ਪਾਨ ਕਰਨ ਵਾਲੇ 'ਸਿੰਘ'। 'ਗੁਰਮੰਤ੍ਰ', 'ਮੂਲ ਮੰਤ੍ਰ' ਤੇ ਚੇਲਾ ਬਨੌਣ ਦੀ ਵਿਧੀ (ਲੱਗ ਪੱਗ) ਇੱਕੋ ਹੋਣ ਕਰਕੇ, ਇਹ ਭੀ ਸਿੱਧ ਹੋ ਗਿਆ ਕਿ ਬਾਬਾ ਸ੍ਰੀ ਚੰਦ ਜੀ ਨੇ ਅਪਣੀ ਕੋਈ ਵੱਖਰੀ ਮਿਰਯਾਦਾ ਨਹੀਂ ਟੋਰੀ; ਨਾਂ ਸੰਪ੍ਰਦਾਇ ਪ੍ਰਚਲਤ ਕੀਤੀ। 'ਸਤਿਗੁਰ ਨਾਨਕ' ਨੂੰ ਹੀ ਆਪਣਾ 'ਗੁਰੂ' ਤੇ 'ਉਦਾਸੀ ਸੰਪ੍ਰਦਾਦਿ ਦੇ ਅਚਾਰਯ (ਬਾਨੀ)' ਮੰਨ ਕੇ 'ਸਿੱਖ ਧਰਮ' ਦਾ ਹੀ ਪ੍ਰਚਾਰ ਕਰਦੇ ਅਤੇ ਗੁਰੂ ਸਾਹਿਬ ਦੇ ਚਲਾਏ 'ਗਾਡੀ ਰਾਹ' ਪੁਰ ਹੀ ਚਲਦੇ ਰਹੇ। ਨਾਂ 'ਗੁਰੂ' ਬਣੇ ਤੇ ਨਾ 'ਅਚਾਰਯ'। ਇਹ ਦੋਵੇਂ ਪਦਵੀਆਂ ਕੇਵਲ 'ਨਵੇਂ ਹਿੰਦੂ ਮਤ੍ਰੀਏ' 'ਉਦਾਸੀਨ ਮਹਾਤਮਾਂ' ਨੇ ਹੀ ਉਨ੍ਹਾਂ ਉੱਤੇ ਲੱਦਣੀਆਂ ਸ਼ੁਰੂ ਕੀਤੀਆਂ ਹਨ। ਪੰਡਿਤ ਬ੍ਰਹਮਾਨੰਦ ਜੀ ਖ਼ੁਦ ਭੀ ਹਰ ਥਾਂ ਸਿਰੀਚੰਦ ਦੇ ਨਾਮ ਨਾਲ 'ਬਾਬਾ' ਪਦ ਲਿਖਦੇ ਹਨ। 'ਗੁਰੂ', 'ਸ੍ਰੀ ਗੁਰੂ' ਯਾ 'ਸਤਿਗੁਰੂ' ਨਹੀਂ ਜੋੜਦੇ। ਇਹ ਪਦਵੀਆਂ ਹਰ ਥਾਂ ਇਨ੍ਹਾਂ ਨੇ ਭੀ ਸਤਿਗੁਰੂ ਨਾਨਕ ਤੇ ਉਨ੍ਹਾਂ ਦੇ ਜਾ-ਨਸ਼ੀਨ ਨੌਆਂ ਸਤਿਗੁਰਾਂ ਨਾਲ ਹੀ ਸੰਜੁਗਤ ਕੀਤੀਆਂ ਹਨ। ਇਸ ਤਰ੍ਹਾਂ ਇਹ ਗੱਲ 'ਉਸਟ-ਲਸਟਿਕਾ ਨਜਾਇ' ਨਾਲ ਹੀ ਸਿੱਧ ਹੋ ਗਈ, ਕਿ–

> ਬਾਬਾ ਸਿਰੀ ਚੰਦ ਜੀ ਸਤਿਗੁਰੂ ਨਾਨਕ ਦੇਵ ਦੇ
> ਕੇਵਲ 'ਸਿੱਖ' ਸਨ, ਜਾ-ਨਸ਼ੀਨ 'ਗੁਰੂ' ਨਹੀਂ ਸਨ।
> ਨਾਂ ਹੀ ਉਦਾਸੀ ਸੰਪ੍ਰਦਾਇ ਦੇ 'ਅਚਾਰਯ' (ਬਾਨੀ) ਯਾ
> 'ਪ੍ਰਜਰ ਪ੍ਰਚਾਰਕ' ਹੀ ਸਨ।

## ੬੫. 'ਗੁਰੂ ਨਾਨਕ-ਪੰਥ' ਤੇ 'ਉਦਾਸੀ'

ਸਤਿਗੁਰ ਨਾਨਕ ਦੇ ਚਲਾਏ 'ਨਿਰੰਕਾਰੀ-ਪੰਥ' ਨਾਲ, ਬਾਵਾ ਸ੍ਰੀ ਚੰਦ ਦਾ ਸੰਬੰਧ ਦੱਸਣ ਲਈ ਪਿੱਛੇ ਅਸਾਂ ਬਹੁਤ ਸਾਰੇ ਉਗਾਹ ਗੁਜ਼ਾਰੇ ਹਨ। ਜਿਨ੍ਹਾਂ ਵਿੱਚੋਂ ਭਾਇ ਬਲਵੰਡ, ਬਾਵਾ ਸਰੂਪਦਾਸ ਭੱਲੇ ਦੇ ਕਥਨ ਅਨੁਸਾਰ, ਸ੍ਰੀ ਚੰਦ ਜੀ ਦਾ ਸਮਕਾਲੀ ਤੇ ਸਤਿਗੁਰ ਨਾਨਕ ਦਾ ਮਕਬੂਲ ਰਬਾਬੀ ਹੈ। ਭਾਈ ਗੁਰਦਾਸ ਤੇ ਬਾਬਾ ਮਿਹਰਵਾਨ ਭੀ ਬਾਵਾ ਸ੍ਰੀ ਚੰਦ ਜੀ ਦੇ ਸਮਕਾਲੀ ਹੀ ਹਨ। ਇਹ ਦੋਵੇਂ ਸੱਜਨ, ਸਤਿਗੁਰ ਨਾਨਕ ਤੋਂ ਭਾਵੇਂ ਪੰਜਾਹ ਕੁ ਵਰ੍ਹੇ ਮਗਰੋਂ ਕਰਮ-ਧਰਮ ਵਿੱਚ ਆਏ ਹੋਣਗੇ; ਪਰ ਸਿਰੀ ਚੰਦ ਜੀ ਨਾਲ ਪੰਜਵੇਂ ਤੇ ਛੇਵੇਂ ਪਾਤਿਸ਼ਾਹ ਦੇ ਸਲੂਕ-ਸੰਬੰਧ ਬਾਰੇ ਇਨ੍ਹਾਂ ਨੂੰ ਪੂਰੀ ਵਾਕਫੀਅਤ ਹੈ। ਬਾਕੀ ਸਾਰੇ ਕਈ ਸੌ ਵਰ੍ਹੇ ਮਗਰੋਂ ਹੋਏ ਹਨ; ਪਰ ਹੈਨਲਾਂ ਸਾਰੇ ਸਾਖੀ-ਲਿਖਾਰੀਆਂ ਨਾਲੋਂ ਵਧੇਰੇ ਲੋੜੇ ਹਨ। ਇਨ੍ਹਾਂ ਨੇ ਚੂੰਕਿ ਸਭ ਕੁਝ ਸੁਣੀਆਂ ਗੱਲਾਂ ਦੇ ਆਸਰੇ ਲਿਖਿਆ ਹੈ, ਇਸ ਲਈ ਇਨ੍ਹਾਂ ਦੀ ਉਹੋ ਗੱਲ ਮੰਨਣ-ਜੋਗ ਹੋ ਸਕਦੀ ਹੈ, ਜੋ ਮੌਕੇ ਦੇ ਉਗਾਹਾਂ ਨਾਲ ਮੇਲ ਖਾਂਦੀ ਹੋਵੇ। ਬਾਵਾ ਸ੍ਰੀ ਚੰਦ ਜੀ ਨੂੰ, ਸਤਿਗੁਰ ਨਾਨਕ ਦੇ ਹੁਕਮ ਤੋਂ 'ਨਾਬਰ ਹੋਇਆ ਪੁੱਤ੍ਰ', ਸਿਵਾਇ ਦੋਂਹ ਦੇ ਸਾਰਿਆਂ ਮੰਨਿਆ ਹੈ। ਮੌਕੇ ਦੇ ਤੇ ਸਮਕਾਲੀ ਉਗਾਹਾਂ ਨੇ ਤਾਂ ਉਨ੍ਹਾਂ ਨੂੰ ਪ੍ਰੀਖਿਆ ਵਿੱਚੋਂ 'ਫੇਲ' ਬਲਕਿ 'ਖੁਣਿਆਰ' ਤੇ 'ਗੁਰਨਿੰਦਕ' ਤੱਕ ਦੇ ਖਿਤਾਬ ਭੀ ਦਿੱਤੇ ਹਨ।

'ਗੁਰੂ ਨਾਨਕ ਦੀ ਸਿੱਖਯਾ-ਦੀਖਿਆ ਤੇ ਉਦਾਸੀ-ਭੇਖ, ਬਾਬਾ ਗੁਰਦਿਤਾ ਜੀ ਤੱਕ ਪਹੁੰਚਾਣੇ ਦੀ ਵਿਚੋਲਗੀਰੀ ਬਾਵਾ ਸ੍ਰੀ ਚੰਦ ਨੂੰ ਦੇਣ ਵਾਲੇ ਤਿੰਨੇ ਮਹਾਤਮਾ, 'ਉਦਾਸੀ ਸੰਪ੍ਰਦਾਇ' ਦੇ ਮੈਂਬਰ ਹਨ। ਅਤੇ ਇਸ ਸੰਪ੍ਰਦਾਇ ਦਾ ਸਤਿਗੁਰ ਨਾਨਕ ਨਾਲੋਂ ਸੌ ਕੁ ਵਰ੍ਹੇ ਟੁਟਾ ਰਿਹਾ ਸੰਬੰਧ, ਉਨ੍ਹਾਂ ਨਾਲ ਜੋੜਨ ਦੇ ਫਿਕਰ ਮੰਦ ਜਾਪਦੇ ਹਨ। ਉਨ੍ਹਾਂ ਨੇ ਇਸ ਫਿਕਰ ਵਿਚ, ਮੌਕੇ ਦੇ ਗੁਆਹਾਂ ਦੇ ਬਿਆਨਾਂ ਨੂੰ ਤਾਂ ਕੀ ਗੌਲਣਾ ਸੀ; ਗੁਰੂ ਗ੍ਰੰਥ ਸਾਹਿਬ ਨੂੰ ਅਪਣਾ 'ਧਰਮ ਗ੍ਰੰਥ' ਮੰਨਦਿਆਂ ਹੋਇਆਂ ਭੀ ਵਿਚਾਰਨ ਦੀ ਖੇਚਲ ਨਹੀਂ ਕੀਤੀ। ਜੇ ਉਹ 'ਗਉੜੀ ਰਾਗ ਦੀ ਵਾਰ' ਵਿਚ ਚਉਥੇ ਮਹਲ ਦੇ ਇਸ ਸਲੋਕ ਨੂੰ ਹੀ ਗਹੁ ਨਾਲ ਪੜ੍ਹ ਲਿੰਦੇ ਤਾਂ ਬਾਬਾ ਜੀ ਨੂੰ ਏਨੀ ਕੁ ਵਡਿਆਈ ਦੇਣ ਦੀ ਭੀ ਦਿਲੇਰੀ ਨਾ ਕਰਦੇ :

ਧੁਰਿ ਮਾਰੇ ਪੂਰੈ ਸਤਿਗੁਰੂ, ਸੇਈ ਹੁਣਿ ਸਤਿਗੁਰਿ ਮਾਰੇ।
ਜੇ ਮੇਲਣ ਨੋ ਬਹੁਤੇਰਾ ਲੋਚੀਐ, ਨ ਦੇਈ ਮਿਲਣ ਕਰਤਾਰੇ।
ਸਤਿਸੰਗਤਿ ਢੋਈ ਨਾ ਲਹਨਿ ਵਿਚਿ ਸੰਗਤਿ ਗੁਰਿ ਵੀਚਾਰੇ।
ਕੋਈ ਜਾਇ ਮਿਲੈ ਹੁਣਿ ਓਨ੍ਹਾਂ ਨੋ ਤਿਸੁ ਮਾਰੇ ਜਮ ਜੰਦਾਰੇ[1]।
"ਗੁਰਿ ਬਾਬੇ ਫਿਟਕੇ ਸੇ ਫਿੱਟੇ,
ਗੁਰਿ ਅੰਗਦਿ ਕੀਤੇ ਕੂੜਿਆਰੇ।.. ॥੧

ਮ: ੪ * * *

ਆਪਣਿਆਂ ਭਗਤਾਂ ਦੀ ਰੱਖ ਕਰੇ ਹਰਿ ਸੁਆਮੀ,
ਨਿੰਦਕਾਂ ਦੁਸਟਾਂ ਕੇ ਮੁਹ ਕਾਲੇ ਕਰਾਏ* ।......॥੨

(ਵਾਰ ਗਉੜੀ, ਪਉੜੀ ੧੪ਵੀਂ)

ਇਹ ਮੰਦਭਾਗੇ ਕੌਣ ਹਨ, ਜੋ ਗੁਰੂ ਬਾਬੇ (ਨਾਨਕ) ਨੇ ਫਿਟਕੇ ਤੇ ਸ੍ਰੀ ਗੁਰੂ ਅੰਗਦ ਜੀ ਨੇ ਝੂਠੇ ਕਰਕੇ ਤਿਆਗ ਦਿੱਤੇ ? ਅਰੁ ਫਿਰ ਚੌਥੇ ਪਾਤਿਸ਼ਾਹ ਨੇ ਸੰਗਤਿ ਵਿੱਚ ਵਿਚਾਰ ਕਰਕੇ ਫੈਸਲਾ ਦਿੱਤਾ, ਕਿ ਜੋ ਕੋਈ ਇਨ੍ਹਾਂ ਛੇਕੇ ਹੋਇਆਂ ਨਾਲ ਵਰਤੇਗਾ, ਉਹ ਜਮਾਂ ਦੇ ਡੰਡੇ ਖਾਇਗਾ ?

ਭਾਈ ਗੁਰਦਾਸ ਜੀ ਨੇ ੨੬ਵੀਂ ਵਾਰ ਦੀ ੩੩ਵੀਂ ਪਉੜੀ ਵਿੱਚ, ਇਨ੍ਹਾਂ ਹੀ ਛੁੱਟੜ ਵੀਰਾਂ ਦੇ ਨਾਮ ਗਿਣੇ ਤੇ ਕਰਤੂਤਾਂ ਦੱਸੀਆਂ ਹਨ। ਨਾਲੇ ਇਸ ਤਿਆਗ ਉੱਤੇ, ਦੀਨੀ ਤੇ ਦੁਨਿਆਵੀ ਪਾਤਿਸ਼ਾਹਾਂ ਦੀ ਮਿਰਯਾਦਾ ਦਾ ਟਾਕਰਾ ਕਰਕੇ ਚਾਨਣਾਂ ਪਾਇਆ ਹੈ:-

ਦੁਨਿਆਵੀ ਪਾਤਿਸ਼ਾਹੁ ਹੋਇ, ਦੋਇ ਮਰੈ ਪੁਤੈ ਪਾਤਿਸਾਹੀ।
ਦੋਹੀ[2] ਫੇਰੈ ਆਪਣੀ ਹੁਕਮੀ ਬੰਦੇ ਸਭਿ ਸਿਪਾਹੀ।
ਕੁਤਬਾ[3] ਜਾਇ ਪੜ੍ਹਾਇੰਦਾ, ਕਾਜੀ ਮੁੱਲਾਂ ਕਰੈ ਉਗਾਹੀ।

---

[1]–ਡੰਡੇ, ਟੰਬੇ, ਮੁਹਲੇ।

*ਇਹ ਇਸ਼ਾਰਾ ਭੀ ਸ੍ਰੀ ਚੰਦ ਜੀ ਦੇ ਭਸਮ ਮਲ ਕੇ ਮੂੰਹ ਕਾਲ ਕਰਨ ਵਲ ਹੀ ਜਾਪਦਾ ਹੈ।

[2]–ਹੁਕਮ, ਦਬਦਬਾ; ਬਾਦਸ਼ਾਹ ਹੋਣ ਦਾ ਐਲਾਨ।

[3]–ਵਿਰਦ, ਕਲਾਣ; ਮੁਸਲਮਾਨ ਬਾਦਸ਼ਾਹਾਂ ਵੇਲੇ, ਨਮਾਜ਼ ਪੜ੍ਹਨ ਸਮੇਂ, ਦੁਆਂ ਵਿਚ ਸਮੇ ਦੇ ਬਾਦਸ਼ਾਹ ਦਾ ਨਾਮ ਸ਼ਾਮਿਲ ਕਰਕੇ ਪੜ੍ਹਿਆ ਜਾਂਦਾ ਸੀ।

ਟਕਸਾਲੈ ਸਿੱਕਾ ਪਵੈ, ਹੁਕਮੈ ਵਿੱਚਿ ਸੁਪੇਦੀ ਸਿਆਹੀ।
ਮਾਲੁ ਮੁਲਕੁ ਅਪਨਾਇੰਦਾ, ਤਖਤ ਬਖਤ ਚੜਿ ਬੇਪਰਵਾਹੀ।
ਬਾਬਾਣੇ[1] ਘਰਿ ਚਾਲ ਹੈ:—ਗੁਰਮੁਖਿ ਗਾਡੀ ਰਾਹੁ ਨਿਬਾਹੀ।
ਇੱਕ ਦੋਹੀ, ਟਕਸਾਲ ਇੱਕ, ਕੁਤਬਾ ਤ੍ਰਖਤ ਸੱਚਾ ਦਰਗਾਹੀ।
ਗੁਰਮੁਖਿ ਸੁਖ ਫਲੁ ਦਾਦਿ ਇਲਾਹੀ[2] ॥੩੧
ਜੇ ਕੋ ਆਪ ਗਣਾਇਕੈ, ਪਾਤਿਸਾਹਾਂ ਤੇ ਆਕੀ ਹੋਵੈ।
ਹੋਇ ਕਤਲਾਮੁ ਹਰਾਮਖੋਰੁ, ਕਾਠੁ ਨ ਖੱਫਣੁ ਚਿਤਾ ਨ ਟੋਵੈ।*
ਟਕਸਾਲਹੁੰ ਬਾਹਰਿ ਘੜੈ, ਖੋਟੇਹਾਰਾ ਜਨਮੁ ਵਿਗੋਵੈ।
ਲਿੱਬਾਸੀ[3] ਫਰਮਾਣੁ ਲਿਖਿ, ਹੋਇ ਨੁਕਸਾਨੀ ਅੰਞੂ ਰੋਵੈ।
ਗਿੱਦੜ ਦੀ ਕਰਿ ਸਾਹਿਬੀ, ਬੋਲਿ ਕੁਬੋਲੁ ਨ ਅਬਚਲੁ ਹੋਵੈ।
ਮੁਹਿ ਕਾਲੇ ਗੱਦਹੁੰ[4] ਚੜ੍ਹੈ ਰਾਉ ਪੜੈ ਵੀ ਭਰਿਆ ਧੋਵੈ।†
ਦੂਜੈ ਭਾਇ ਕੁਥਾਇੰ ਖਲੋਵੈ ॥੩੨
ਬਾਲਜਤੀ ਹੈ 'ਸਿਰੀ ਚੰਦੁ', ਬਾਬਾਣਾ ਦੇਹੁਰਾ ਬਣਾਇਆ।
ਲਖਮੀਦਾਸਹੁ 'ਧਰਮ ਚੰਦੁ', ਪੋਤਾ ਹੋਇ ਕੈ ਆਪੁ ਗਣਾਇਆ।
ਮੰਜੀ 'ਦਾਸੁ' ਬਹਾਲਿਆ, 'ਦਾਤਾ' ਸਿੱਧਾਸਣੁ ਸਿਖਿ ਆਇਆ।
'ਮੋਹਣੁ' ਕਮਲਾ ਹੋਇਆ, ਚਉਬਾਰਾ 'ਮੋਹਰੀ' ਮਨਾਇਆ।
ਮੀਣਾ ਹੋਆ 'ਪਿਰਥੀਆ', ਕਰਿ ਕਰਿ ਤੇਢਕ[5] ਬਰਲੁ[6] ਚਲਾਇਆ
'ਮਹਾਂਦੇਉ' ਅਹੰਮੇਉ ਕਰਿ, ਕਰਿ ਬੇਮੁਖ ਪੁੱਡਾਂ ਭਉਂਕਾਇਆ।

---

੧—ਬਾਬੇ ਨਾਨਕ ਦੇ ਘਰ ਵਿੱਚ, ਭਾਵ ਗੁਰਮਤਿ ਵਿੱਚ।
੨—ਰੱਬੀ ਨਿਆਉਂ।
੩—ਜੱਲੀ, ਝੂਠਾ (ਫਰਮਾਨੁ ਲਿਖ ਕੇ)।
੪—ਖੋਤੇ ਉੱਤੇ।
੫—ਸਖਤ ਕਲਾਮੀ, ਕੁਬਚਨ। ੬—ਪਾਗਲ ਪੁਣਾ, ਖਰੂਦ।

*ਆਕੀ ਹਰਾਮ ਖ਼ੋਰ ਨੂੰ ਮਰਨ ਮਗਰੋਂ ਨਾਂ ਕੋਈ ਹਿੰਦੂ ਲੱਕੜਾਂ ਦੀ ਚਿਤਾ ਸਾਜ ਕੇ ਸਸਕਾਰਦਾ ਹੈ; ਤੇ ਨਾਂ ਮੁਸਲਮਾਨ ਖੱਫਣੁ ਪਾ ਕੇ ਕਬਰ ਵਿਚ ਦਫ਼ਨਾਉਂਦਾ ਹੈ। ਭਾਵ ਕੁੱਤੇ ਦੀ ਮੌਤੇ ਮਰਦਾ ਹੈ।

†ਗੰਦੀ ਵਹਿਣੀ ਵਿਚ ਡਿੱਗਣ ਪੁਰ ਵੀ ਮੈਲੇ ਬਸਤ੍ਰ ਪਿਆ ਧੋਂਦਾ ਹੈ।

ਚੰਦਨ ਵਾਸੁ ਨਾ ਬਾਂਸੁ ਬੋਹਾਇਆ‡ ॥੩੩

ਭਾਈ ਸਾਹਿਬ ਫੁਰਮਾਉਂਦੇ ਹਨ, ਕਿ ਸੰਸਾਰੀ ਬਾਦਸ਼ਾਹ ਜਦੋਂ ਕੋਈ ਮਰੇ, ਤਾਂ ਅਪਣੇ ਪੁੱਤ ਨੂੰ ਬਾਦਸ਼ਾਹੀ ਦੇ ਜਾਂਦਾ ਹੈ। ਨਵਾਂ ਬਾਦਸ਼ਾਹ ਅਪਣੇ ਨਾਮ ਦੀ ਦੋਹੀ, ਅਪਣਾ ਹੀ ਸਿੱਕਾ ਤੇ ਖ਼ੁਤਬਾ (ਵਿਰਦ) ਜਾਰੀ ਕਰਦਾ ਹੈ। ਪਰ ਬਾਬੇ ਨਾਨਕ ਦੇ ਘਰ ਵਿਚ ਗੁਰੂ ਦੇ ਮੁਖਹੁੰ ਹੋਇਆ ਸ਼ਬਦ (ਬਚਨ, ਹੁਕਮ) ਹੀ ਗਾਡੀ-ਰਾਹ ਹੈ। ਸਾਰੇ ਸਿੱਖ ਤੇ ਗੁਰ-ਗੱਦੀ ਨਸ਼ੀਨ ਸਤਿਗੁਰੂ ਇਸੇ ਬੱਧੀ ਮਿਰਯਾਦਾਂ (ਗਾਡੀ ਰਾਹ) ਪੁਰ ਚਲਦੇ ਹਨ। ਧਰਮ ਦੇ ਪਾਤਿਸ਼ਾਹਾਂ ਦਾ ਤਖਤ ਤੇ ਦਰਗਾਹ ਭੀ ਇਕੋ 'ਸੱਚ' ਹੈ। ਦੋਹੀ, ਟਕਸਾਲ ਤੇ ਸਿੱਕਾ ਭੀ ਨਹੀਂ ਬਦਲਦਾ। ਯਾਨੀ 'ਨਾਨਕ' ਨਾਮ ਦਾ ਹੀ ਸਭ ਕੁਝ ਚਲਦਾ ਹੈ। ਇਸ ਦਰਗਾਹੋਂ ਗੁਰਮੁਖਾਂ ਨੇ ਰੱਬੀ ਨਿਆਉਂ ਦਾ ਸੁਖ-ਫਲੁ ਪ੍ਰਾਪਤ ਕੀਤਾ ਹੈ ॥੩੧

ਦੁਨਿਆਵੀ ਪਾਤਿਸ਼ਾਹ ਪਾਸੋਂ ਜੇ ਕੋਈ ਆਕੀ (ਬਾਗ਼ੀ) ਹੋ ਕੇ, ਅਪਣਾਂ ਹੁਕਮ ਤੇ ਸਿੱਕਾ ਆਦਿ ਚਲਾਉਂਦਾ ਹੈ; ਤਾਂ ਉਸਦੀ ਜਿਵੇਂ ਖੱਜਲ ਖੁਆਰੀ ਤੇ ਮਾਰਾ-ਮਾਰੀ ਹੁੰਦੀ ਹੈ; ਉਸੇ ਤਰ੍ਹਾਂ ਬਾਬੇ ਦੇ ਘਰਿ ਵਿਚ ਜੋ ਦੂਜਾ ਭਾਉ (ਵਿਰੋਧ) ਕਰਦਾ ਹੈ; ਤਾਂ ਕੁਥਾਇੰ ਜਾ ਖਲੋਂਦਾ ਹੈ। ਅਰਥਾਤ ਪੁੱਠੇ ਰਸਤੇ ਪੈਕੇ ਨਿੰਦਕ ਦੀ ਪਦਵੀ ਪ੍ਰਾਪਤਿ ਕਰਦਾ ਹੈ ॥੩੨

ਜਿਵੇਂ ਕਿ ਸਤਿਗੁਰ ਨਾਨਕ ਦਾ ਹੁਕਮ (ਗੁਰੂ ਅੰਗਦ ਜੀ ਨੂੰ ਗੁਰੂ ਮੰਨ ਕੇ, ਪੈਰੀਂ ਪੈਣ ਦਾ) ਮੰਨਣ ਤੋਂ ਕੰਨ੍ਹਾਂ ਮਰੋੜ ਕੇ, ਬਾਲਜਤੀ ਸਿਰੀ ਚੰਦ ਨੇ ਪੁੱਠਾ ਰਾਹ ਅਖਤਿਆਰ ਕੀਤਾ; ਯਾਨੀ ਬਾਬਾ ਜੀ ਦਾ ਦੇਹੁਰਾ (ਸਮਾਧ) ਬਣਾਇਆ; ਤੇ ਲੋਕਾਂ ਨੂੰ ਗੁਰੂ ਅੰਗਦ ਵਲੋਂ ਹਟਾ ਕੇ ਸਮਾਧ ਦੀ ਪੂਜਾ-ਮਾਨਤਾ ਕਰਨ ਵੱਲ ਝੁਕਾਇਆ। ਲੱਖਮੀਦਾਸ ਦਾ ਪੁੱਤ੍ਰ ਧਰਮਚੰਦ, ਗੁਰੂ ਨਾਨਕ ਦਾ ਪੋਤ੍ਰਾ ਹੋਣ ਦੇ ਅਭਿਮਾਨ ਵਿੱਚ ਹੀ ਆਫਰ ਬੈਠਾ। ਇਸੇ ਤਰਾਂ 'ਦਾਤੂ' ਨੇ ਸਤਿਗੁਰੁ ਅੰਗਦ ਜੀ ਦੇ ਹੁਕਮ

---

‡ਜਿਵੇਂ ਚੰਨਣ ਬ੍ਰਿਛ ਮੁੱਢ ਹੋਣ ਕਰਕੇ ਢੱਕ ਤੇ ਨਿੰਮ ਆਦਿ ਬ੍ਰਿਛ ਤਾਂ ਚੰਨਣ-ਵਾਸਨਾਂ ਲੈ ਕੇ ਸੁਗੰਧਤ ਹੋ ਜਾਂਦੇ ਹਨ; ਪਰ ਬਾਂਸ ਨਹੀਂ। ਇਸੇ ਤਰ੍ਹਾਂ ਇਨ੍ਹਾਂ ਭਰਾਵਾਂ ਨੇ ਸਤਿਗੁਰਾਂ ਦੇ ਨਿਕਟੀ ਸੰਬੰਧੀ ਹੁੰਦਿਆਂ ਹੋਇਆਂ ਭੀ 'ਗੁਰਮਤਿ' ਪ੍ਰਾਪਤਿ ਨਾਂ ਕੀਤੀ।

ਦੀ ਪਾਲਣਾ ਨਾਂ ਕਰਕੇ ਸਿੱਧ-ਆਸਣ ਸਿੱਖੇ, ਤੇ ਗੁਰੂ ਅਮਰਦਾਸ ਦੇ ਮੁਕਾਬਲੇ ਤੇ 'ਦਾਸੂ' ਨੂੰ ਮੰਜੀ (ਗੱਦੀ) ਤੇ ਬਹਾ ਕੇ ਸਿੱਖਾਂ ਨੂੰ ਭਰਮਾਉਣ ਡਹਿ ਪਿਆ। ਆਦਿ ।੩੩

ਗੱਲ ਕੀਹ, ਸਿਰੀ ਚੰਦ ਨੂੰ ਭਾਈ ਸਾਹਿਬ ਨੇ ਪਿਰਥੀ ਚੰਦ, ਮਹਾਂਦੇਉ, ਮੋਹਨ ਤੇ ਮੋਹਰੀ ਆਦਿ, ਗੁਰਗੱਦੀ ਦੇ ਮੁਖਾਲਿਫਾਂ ਦੀ ਲੜੀ ਵਿੱਚ ਹੀ ਪਰੋਇਆ ਹੈ। ਉਨ੍ਹਾਂ ਦੇ ਸਲੂਕ-ਸੰਬੰਧ ਦੀ ਇਹ ਵਿਆਖਿਆ, ਉਸੇ ਮੌਕੇ ਕੀਤੀ ਜਾ ਰਹੀ ਹੈ, ਜਦੋਂ ਸਾਡੇ ਸਾਖੀ-ਲੇਖਕ, ਬਾਵਾ ਜੀ ਨੂੰ 'ਉਦਾਸੀ ਭੇਖ' ਦਾ 'ਅਚਾਰਯ' ਯਾ 'ਸਪੁਰਦਦਾਰ' (ਅਮਾਨਤ ਸੰਭਾਲ ਕੇ ਅਗਾਹਾਂ ਬਾਬਾ ਗੁਰਦਿੱਤਾ ਜੀ ਤੱਕ ਪੁਚਾਣ ਵਾਲਾ) ਤੇ 'ਵਿਚੋਲਾ' ਬਣੌਂਦੇ ਹਨ। ਯੌਨੀ ਛੇਵੇਂ ਪਾਤਿਸ਼ਾਹ ਦੇ ਅਹਦ ਵਿੱਚ, ਅਰੁ ਬਾਬਾ ਸ੍ਰੀ ਚੰਦ ਜੀ ਦੀ ਅਉਧ ਪੁੱਗਣ ਸਮੇ।

ਗੁਰੂ ਨਾਨਕ ਦੇ ਚਲਾਏ 'ਨਿਰਮਲ (ਘਰ ਬਾਹਰਿ ਏਕੋ ਮੰਨਕੇ ਸੰਸਾਰਕ ਪਦਾਰਥਾਂ ਤੋਂ ਉਦਾਸ ਯੌਨੀ ਉਪਰਾਮ ਗੁਣ ਵਾਲੇ) ਪੰਥ' ਦੀ ਗੁਰਿਆਈ ਦਾ ਸਹੀ ਸਿਲਸਿਲਾ ਭਾਈ ਗੁਰਦਾਸ ਜੀ ਅਗਲੀ ਪਉੜੀ ਵਿੱਚ ਇੰਵ ਦਸਦੇ ਹਨ:—

ਬਾਬਾਣੀ ਪੀੜ੍ਹੀ ਚਲੀ, ਗੁਰ ਚੇਲੇ ਪਰਚਾ ਪਰਚਾਇਆ।
ਗੁਰੁ ਅੰਗਦੁ ਗੁਰ ਅੰਗ ਤੇ, ਗੁਰੁ ਚੇਲਾ, ਚੇਲਾ ਗੁਰੁ ਭਾਇਆ।
ਅਮਰਦਾਸੁ ਗੁਰੁ ਅੰਗਦਹੁੰ, ਸਤਿਗੁਰੁ ਤੇ ਸਤਿਗੁਰੂ ਸਦਾਇਆ।
ਗੁਰੁ ਅਮਰਹੁੰ ਗੁਰੁ ਰਾਮਦਾਸੁ, ਗੁਰ ਸੇਵਾ ਗੁਰੁ ਹੋਇ ਸਮਾਇਆ।
ਰਾਮਦਾਸਹੁੰ ਅਰਜਨੁ ਗੁਰੂ, ਅੰਮ੍ਰਿਤ ਬਿਰਖਿ ਅੰਮ੍ਰਿਤ ਫਲੁ ਲਾਇਆ।
ਹਰਿਗੋਬਿੰਦੁ ਗੁਰੁ ਅਰਜਨਹੁੰ, ਆਦਿ ਪੁਰਖੁ ਆਦੇਸੁ ਕਰਾਇਆ।
ਸੁੱਝੇ ਸੁੱਝੁ[1] ਨ ਲੁਕੇ ਲੁਕਾਇਆ ॥੩੪

ਜਿਸ ਗੁਰੂ ਹਰਿਗੋਬਿੰਦ ਸਾਹਿਬ ਨੂੰ ਸਾਡੇ 'ਮਹਾਂ ਕਵੀ', ਬਾਬਾ ਸਿਰੀ ਚੰਦ ਜੀ ਦੇ ਚਰਨਾਂ ਵਿੱਚ ਮੱਥਾ ਰਗੜਦਿਆਂ ਵਿਖਾਉਂਦੇ ਹਨ; ਭਾਈ ਸਾਹਿਬ ਫਰਮਾਉਂਦੇ ਹਨ : ਉਹ ਸੂਰਜ (ਸੁੱਝੁ) ਵਾਂਗੂ ਪ੍ਰਚੰਡ ਤੇਜ ਪ੍ਰਤਾਪ ਨਾਲ ਪ੍ਰਕਾਸ਼ਵਾਨ ਹੈ; ਕਿਸੇ ਦਾ ਲੁਕਾਇਆ ਲੁਕਦਾ ਨਹੀਂ। ਅਤੇ ਉਹ ਜੋ ਆਦੇਸ (ਨਮਸਕਾਰ) ਕਰਦਾ ਹੈ; ਤਾਂ ਸਿਰਫ ਆਦਿ ਪੁਰਖੁ (ਨਿਰੰਕਾਰ) ਨੂੰ। ਹੋਰ ਕਿਸੇ ਅੱਗੇ ਨਹੀਂ 'ਝੁਕਦਾ'।

---

੧—ਸੂਰਜ।

ਗੁਰੁ-ਪਰਮੇਸਰ ਦੀ ਹਜ਼ੂਰੀ ਤੇ ਮਕਬੂਲੀਅਤ ਦਾ ਰੰਗ ਮਾਨਣ ਵਾਲੇ ਗੁਰਮੁਖਿ ਤੇ ਵਿੱਦਵਾਨ ਸਿੱਖ ਦੀ ਉਗਾਹੀ ਦੇ ਹੁੰਦਿਆਂ ਸੁੰਦਿਆਂ, ਸਦੀਆਂ ਬੱਦ ਲਿਖੀਆਂ ਗਈਆਂ ਸਾਖੀਆਂ ਨੂੰ ਸਹੀ ਮੰਨ ਲੈਣਾ, ਸਤਿਗੁਰਾਂ ਨਾਲ ਬੇ-ਇਨਸਾਫ਼ੀ ਹੈ; ਤੇ ਸਚਾਈ ਦਾ ਖੁੰਢੀ ਖੜਗ ਨਾਲ ਖ਼ੂਨ ॥

ਅਸਲ ਵਿੱਚ, 'ਉਦਾਸੀ ਸੰਪ੍ਰਦਾਇ' ਦੇ 'ਅਚਾਰਜ' (ਬਾਨੀ ਸਤਿਗੁਰ ਨਾਨਕ) ਤੇ ਸੰਪ੍ਰਦਾਇ ਦੇ 'ਪੁਨਰ ਪ੍ਰਚਾਰਕ' (ਬਾਬਾ ਗੁਰਦਿੱਤਾ ਜੀ) ਵਿਚਕਾਰੇ ਪਈ ਸਮੇ ਦੀ ਖਾੜੀ ਨੂੰ ਅਬੂਰ ਕਰਨ ਲਈ, ਬਾਵਾ ਸਿਰੀ ਚੰਦ ਜੀ ਨੂੰ ਵਿਚ ਖਲ੍ਹਿਆਰਨ ਦਾ, ਇਹ ਇੱਕ ਵਿਅਰਥ ਜਤਨ ਹੈ। ਠੀਕ ਉਸੇ ਤਰ੍ਹਾਂ ਦਾ ਜਿਵੇਂ ਰਾਮ ਰਾਈਆਂ ਨੇ, ਬਾਬਾ ਰਾਮ ਰਾਇ ਜੀ ਨੂੰ 'ਉਦਾਸੀ' ਬਨਾਣ ਲਈ ਭਾਈ ਬਾਲੂ ਹਸਨਾ ਜੀ ਦਾ ਚੇਲਾ ਦੱਸ ਕੇ ਕੀਤਾ ਹੈ; ਅਤੇ ਨਾਮਧਾਰੀ ਪ੍ਰਚਾਰਕਾਂ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਤੇ ਬਾਬਾ ਬਾਲਕ ਸਿੰਘ ਵਿੱਚ, ਬਾਬਾ ਅਜਾਪਾਲ ਸਿੰਘ ਨੂੰ ਖੜਾ ਕਰਕੇ। ਲੇਕਿਨ ਤਵਾਰੀਖੀ ਗਵਾਹੀਆਂ 'ਉਦਾਸੀਨ ਮਹਾਤਮਾਂ' ਦੇ ਇਸ ਉਪਰਾਲੇ ਨੂੰ ਨਿਰਾਸਤਾ ਭਰੀ ਅਸਫਲਤਾ ਵਿੱਚ ਬਦਲ ਦੇਣਗੀਆਂ, ਜਦੋਂ ਉਹ ਵੇਖ ਲੈਣਗੇ, ਕਿ ਜਿਸ ਤਰ੍ਹਾਂ ਭਾਈ ਬਾਲੂ ਹਸਨਾਂ ਤੇ ਬਾਬਾ ਰਾਮਰਾਇ ਜੀ ਦਾ ਕਦੀ ਮੇਲ ਨਹੀਂ ਹੋਇਆ; ਉਸੇ ਤਰਾਂ ਬਾਬਾ ਗੁਰਦਿਤਾ ਜੀ ਬੀ, ਬਾਵਾ ਸਿਰੀ ਚੰਦ ਜੀ ਦੇ ਦਰਸ਼ਨ ਨਹੀਂ ਕਰ ਸਕੇ। ਕਿਉਂ ਜੋ ਬਾਵਾ ਸਿਰੀ ਚੰਦ ਜੀ ਸੰਮਤ ਸੋਲਾਂ ਸੈ ਉਨੱਹਤ੍ਰ ਮਿਤ੍ਰੀ ਪੰਦਰਾਂ (ਯਾ ਪੋਹ ਵਦੀ ਪੰਚਮੀ, ਮੰਗਲਵਾਰ) ਨੂੰ ਸਦਾ ਲਈ ਲੋਪ ਹੋ ਗਏ ਸਨ; ਪਰ ਬਾਬਾ ਗੁਰਦਿੱਤਾ ਜੀ ਨੇ ਉਸ ਮੌਕੇ–ਬਾਇਦ–ਉਦਰ ਨਿਵਾਸ ਭੀ ਨਹੀਂ ਸੀ ਕੀਤਾ। ਬਾਬਾ ਜੀ ਦਾ ਜਨਮ, ਸ੍ਰੀ ਚੰਦ ਜੀ ਦੇ ਲੋਪ ਹੋਣ ਤੋਂ ਲਗ ਪਗ ਨੌ ਮਹੀਨੇ ਬੱਦ–ਅੱਠ ਕੱਤ੍ਰਿਕ ਸੰਮਤ ਸੋਲਾਂ ਸੈ ਸੱਤਰ ਬਿਕ੍ਰਮੀ ਨੂੰ ਹੋਇਆ ॥

ਇਸੇ ਤਰ੍ਹਾਂ ਦਾ ਇਤਿਹਾਸਕ ਅਨਮੇਲ ਬਾਵਾ ਸ੍ਰੀ ਚੰਦ ਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੀ ਮਿਲਣੀ ਵਿਚ ਹੈ। ਜਹਾਂਗੀਰ ਬਾਦਸ਼ਾਹ ਦੀ ਆਪਣੀ ਲਿਖਤ ਮੂਜਬ ਉਸ ਨੇ ਪੰਚਮ ਪਾਤਸ਼ਾਹ ਨੂੰ ਤਸੀਹੇ ਦੇ ਕੇ ਮਾਰ ਮੁਕਾਣ ਦਾ ਹੁਕਮ ਦੇਣ ਸਮੇਂ ਹੀ, ਉਨ੍ਹਾਂ ਦੇ ਬਾਲ ਬਚੇ ਨੂੰ ਗ੍ਰਿਫਤਾਰ ਕਰਕੇ, ਮੁਰਤਿਜ਼ਾ ਖਾਨ-ਸ਼ੇਖ ਫਰੀਦ ਹਾਕਮ ਲਾਹੌਰ ਦੇ

ਹਵਾਲੇ ਕਰ ਦਿੱਤਾ ਸੀ; ਯਾਨੀ ਬਾਲ ਗੁਰੂ ਹਰਿਗੋਬਿੰਦ ਸਾਹਿਬ ਨੂੰ ਸਣੇ ਪਰਿਵਾਰ ਨਜ਼ਰ ਬੰਦ ਕਰ ਲਿਆ ਸੀ। 'ਦਬਿਸਤਾਨਿ ਮਜ਼ਾਹਿਬ* ਦੇ ਲੇਖ ਅਨੁਸਾਰ ਇਹ ਨਜ਼ਰ ਬੰਦੀ-ਸਖ਼ਤ ਯਾ ਨਰਮ-ਬਾਰਾਂ ਕੁ ਵਰ੍ਹੇ ਜਾਰੀ ਰਹੀ। ਅਰੁ ਸਾਡੇ ਸਾਖੀ ਨਿਵੀਸਾਂ ਦੇ ਕਥਨ ਅਨੁਸਾਰ ਇਸੇ ਦੌਰਾਨ ਵਿਚ (ਸੰਮਤ ੧੬੬੭ ਬਿੱ: ਵਿਖੇ) ਗੁਰੂ ਸਾਹਿਬ ਨੂੰ ਗੜ੍ਹ ਗੁਆਲੀਯਰ ਅੰਦਰ ਬੰਦ ਭੀ ਰਹਿਣਾ ਪਿਆ। ਅਰੁ ਖਲਾਸੀ, ਸਾਈਂ ਮੀਆਂ ਮੀਰ ਜੀ ਦੀ ਸਫਾਰਸ਼ ਨਾਲ ਹੋਈ। ਹੁਣ ਜੇ ਸਾਖੀਆਂ ਤੇ 'ਤੋਜ਼ਕਿ ਜਹਾਂਗੀਰੀ'ਨੂੰ ਮਿਲਾ ਕੇ ਪੜ੍ਹੀਏ,ਤਾਂ ਮੌਕੇ ਦੇ ਲਿਖਾਰੀ-ਕਰਤਾ'ਦਬਿਸਤਾਨ ਮਜ਼ਾਹਿਬ'-ਦੀ ਗੱਲ ਸਹੀ ਸਿੱਧ ਹੁੰਦੀ ਹੈ। ਉਹ ਇਉਂ ਕਿ ਜਹਾਂਗੀਰ ਨੇ ਸਾਈਂ ਮੀਆਂ ਮੀਰ ਜੀ ਦੇ ਪਹਿਲੀ ਵਾਰ ਦਰਸ਼ਨ, ਕਲਾਨੌਰ, ਦੇ ਪੜਾਉ ਤੇ ਸਾਈਂ ਜੀ ਨੂੰ ਲਾਹੌਰੋਂ ਬੁਲਾ ਕੇ, ਮੱਘਰ ਸੰਮਤ ਸੋਲਾਂ ਸੌ ਛਿਹੱਤ੍ਰ ਦੇ ਆਖਰੀ ਸਾਤੇ ਵਿੱਚ ਕੀਤੇ ਸਨ। ਓਦੋਂ ਬਾਦਸ਼ਾਹ ਆਗਰਿਓਂ, ਰੋਪੜ ਮੁਕੇਰੀਆਂ ਦੇ ਰਾਹ ਕਸ਼ਮੀਰ ਦਾ ਸੈਲਾ ਕਰਨ ਜਾ ਰਿਹਾ ਸੀ।† ਅਰੁ ਗੁਰੂ ਸਾਹਿਬ ਨੂੰ ਭੀ ਨਾਲ ਲਈ ਜਾਂਦਾ ਸੀ। ਜਦੋਂ ਮੁਲਾਕਾਤ ਦਾ ਇਹੋ ਪਹਿਲਾ ਮੌਕਾ ਸੀ ਤਾਂ ਸਫਾਰਸ਼ ਭੀ ਵੱਧ ਤੋਂ ਵੱਧ ਇਸੇ ਸਮੇਂ ਹੋ ਸਕਦੀ ਸੀ। ਅਰੁ ਬਾਰਾਂ ਵਰ੍ਹੇ ਮਿਆਦ ਭੀ ਏਸੇ ਵਕਤ ਪੂਰੀ ਹੁੰਦੀ ਹੈ। ਲੇਕਿਨ ਬਾਵਾ ਸਿਰੀ ਚੰਦ ਜੀ ਨੂੰ ਲੋਪ ਹੋਇਆਂ ਓਦੋਂ ਸੱਤ ਵਰ੍ਹੇ ਲੰਘ ਚੁਕੇ ਸਨ।।

ਦੂਜੇ ਬੰਨੇ ਚੌਥੇ ਪਾਤਿਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਦਾ ਇਹ ਫਰਮਾਨੁ ਭੀ ਮੌਜੂਦ ਸੀ, ਕਿ-

"ਕੋਈ ਜਾਇ ਮਿਲੈ ਹੁਣਿ ਓਨ੍ਹਾਂ ਨੋ
ਤਿਸੁ ਮਾਰੇ ਜਮੁ ਜੰਦਾਰੇ।"—

ਜੇ ਨਰਮ-ਨਜ਼ਰ ਬੰਦੀ ਦੇ ਦਿਨਾਂ ਵਿੱਚ ਮੁਲਾਕਾਤ ਦਾ

---

*ਇਹ ਕਿਤਾਬ ਸ੍ਰੀ ਗੁਰੂ ਹਰਿਰਾਇ ਸਾਹਿਬ ਦੇ ਸਮੇਂ ਪੂਰਨ ਹੋਈ ਹੈ; ਤੇ ਲੇਖਕ ਨੇ ਸੰਮਤ ੧੭੦੦ ਬਿੱ: ਵਿਚ ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਹਜ਼ੂਰ ਰਹਿਕੇ ਸਿਖਾਂ ਸੰਬੰਧੀ ਸਮਾਚਾਰ ਸੰਪਾਦਿਤ ਕੀਤੇ ਹਨ।

†ਤੋਜ਼ਕਿ ਜਹਾਂਗੀਰੀ'-ਪੰਨਾ ੨੯੦।

ਮੌਕਾ ਮਿਲਣਾ ਸੰਭਵ ਭੀ ਮੰਨ ਲਈਏ, ਤਦ ਭੀ ਗੁਰੂ ਸਾਹਿਬ ਖ਼ੁਦ, ਇਸ ਗੁਰੁ-ਹੁਕਮ ਦੀ ਉਲੰਘਣਾ ਨਹੀਂ ਸਨ ਕਰ ਸਕਦੇ । ਸੋ ਹੋਰ ਪਹਿਲੂ ਤੋਂ ਇਤਿਹਾਸ ਇਸ 'ਮਿਲਣੀ' ਤੇ 'ਵਿਚੋਲਗੀਰੀ' ਨੂੰ ਮੰਨਣ ਤੋਂ ਅਸਮੱਰਥ ਹੈ ॥

## 'ਉਦਾਸੀ ਸੰਪ੍ਰਦਾਇ' ਦੁਬਾਰੇ ਚੱਲੀ ਕਿਵੇਂ ?

ਹੁਣ ਸਵਾਲ ਪੈਦਾ ਹੁੰਦਾ ਇ, ਕਿ ਫੇਰ 'ਉਦਾਸੀ ਸੰਪ੍ਰਦਾਇ' ਦੁਬਾਰੇ ਚੱਲ ਕਿਵੇਂ ਪਈ ? ਇਸ ਦਾ ਉੱਤਰ, 'ਹਿੰਦੂ' ਹੋਣ ਦੇ ਦੱਾਵੇਦਾਰ, ਪੰਡਿਤ ਬ੍ਰਹਮਾਨੰਦ 'ਉਦਾਸੀਨ' ਵਰਗੇ ਮਹਾਤਮਾ ਆਪਣੀ ਲਿਖੀ ਪੁਸਤਕ–'ਗੁਰੂ ਉਦਾਸੀਨ ਮੱਤ ਦਰਪਨ' ਦੇ ਤੀਜੇ ਅਧਿਆਇ ਵਿਚ ਇਸ ਤਰ੍ਹਾਂ ਦੇਂਦੇ ਹਨ:–

"ਸ੍ਰੀ ਚੰਦ ਜੀ ਮਹਾਰਾਜ ਤਾਂ ਪਹਿਲੇ ਹੀ ਉਦਾਸੀ ਰੂਪ ਵਿਖੇ ਉਦਾਸੀਨਾਚਾਰਯ ਹੋ ਚੁਕੇ ਸਨ। ਜਿਨ੍ਹਾਂ ਨੂੰ ਸਿਵਾਏ ਤਪ ........ ਦੇ ਹੋਰ ਕੋਈ ਕਾਰ ਵਿਹਾਰ ਨਹੀਂ ਸੁਝਦਾ ਸੀ। ਅਤੇ ਜਗਤ ਤੋਂ ਬਿਲਕੁਲ ਉਪਰਾਮ ਰਹਿੰਦੇ ਸਨ । ਇਸ ਵਾਸਤੇ 'ਗੁਰਗੱਦੀ ਦਾ ਅੰਧਿਕਾਰ ਅਤੇ 'ਉਦਾਸੀ ਮਤ' ਦੇ ਪ੍ਰਚਾਰ ਦਾ ਭਾਰ, ਅਰੁ 'ਸੇਵਕੋਂ' ਕੋ ਉਪਦੇਸ਼ ਕਾਰਜ ਸ੍ਰੀ (ਗੁਰੁ) ਅੰਗਦ ਜੀ ਦੇ ਉਪਰ ਰੱਖ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਆਪ ਅੱਸੂ ਵਦੀ ੧੦ਮੀ ਬਿ: ਸੰ: ੧੫੯੬ ਨੂੰ ਕਰਤਾਰ ਪੁਰ ਰਾਵੀ ਨਦੀ ਦੇ ਸਮੀਪ ਜੋਤੀ ਜੋਤਿ ਸਮਾ ਗਏ ।"

(ਪੰਨਾ ੩੧੯)

ਪੰਡਿਤ ਜੀ ਦੇ ਆਖਣੇ ਹੀ ਕਥਨ ਅਨੁਸਾਰ, 'ਉਦਾਸੀ ਮੱਤ' ਦੇ ਪ੍ਰਚਾਰ ਦਾ ਭਾਰ ਭੀ ਗੁਰਗੱਦੀ ਦੇ ਅਧਿਕਾਰਾਂ ਨਾਲ ਹੀ ਸਤਿਗੁਰ ਨਾਨਕ ਨੇ ਸ੍ਰੀ ਗੁਰੂ ਅੰਗਦ ਜੀ ਦੇ ਉਤੇ ਹੀ ਰੱਖ ਦਿਤਾ ਸੀ ਬਾਬਾ ਸ੍ਰੀ ਚੰਦ ਤਾਂ ਜਗਤ ਤੋਂ ਬਿਲਕੁਲ ਉਪਰਾਮ ਕੇਵਲ ਤਪ ਕਰਨੇ ਵਿਚ ਹੀ ਮਗਨ ਰਹਿੰਦੇ ਸਨ। 'ਉਦਾਸੀਨਾਚਾਰਯ' ਦੀ ਪਦਵੀ ਦਾ ਭਾਰ ਤਾਂ ਪੰਡਿਤ ਜੀ ਵਰਗੇ 'ਹਿੰਦੂ', ਧਕੋ ਧਕੀ ਬਾਬਾ ਜੀ ਦੇ ਸਿਰ ਤੇ ਟਿਕਾਈ ਜਾਂਦੇ ਹਨ ।

ਸਤਿਗੁਰੂ ਨਾਨਕ ਦਾ 'ਉਦਾਸੀ ਮਤ' ਗ੍ਰਿਹਸਤ ਵਿਚ ਉਦਾਸ ਰਹਿ ਕੇ ਹਰਿ-ਭਗਤੀ ਤੇ ਅਭਿਆਗਤ ਸਿੱਖ-ਸਾਧੂਆਂ ਦੀ ਸੇਵਾ ਕਰਨਾ ਸੀ। ਸੋ ਸਾਰੇ ਸਤਿਗੁਰੂ ਇਸੇ ਸਿੱਧਾਂਤ ਦਾ ਪਰਚਾਰ ਕਰਦੇ ਤੇ ਸਿਖਾਂ ਸੇਵਕਾਂ ਤੋਂ ਅਮਲ ਕਰਾਉਂਦੇ ਸਨ। ਅੱਪਰ ਜੋ ਸਿੱਖ ਫਕੀਰੀ ਜੀਵਨ ਬਿਤਾਉਂਦਾ ਤੇ ਜਤ, ਸਤ, ਸੰਤੋਖ ਆਦਿ ਨਿਬਾਹੁੰਦਾ ਹੋਇਆ, 'ਨਿਰੰਕਾਰੀ ਧਰਮ' ਦਾ ਪਰਚਾਰ ਕਰਨ ਦੀ ਯੋਗਤਾ ਵਿਖਾਉਂਦਾ ਸੀ; ਉਸ ਨੂੰ 'ਉਦਾਸੀ ਭੇਖ' ਬਖ਼ਸ਼ ਦੇਂਦੇ ਅਰੁ ਪਰਚਾਰ ਹਿਤ ਕੋਈ ਦੇਸ ਯਾ ਇਲਾਕਾ ਨੀਯਤ ਕਰ ਦੇਂਦੇ ਸਨ। ਇਨ੍ਹਾਂ 'ਸਾਧੂ-ਪ੍ਰਚਾਰਕਾਂ' ਦਾ ਵਿਹਾਰ ਬਹੁਤਾ, ਹੋਰਨਾਂ ਮਤਾਂ ਦੇ ਫਕੀਰਾਂ ਤੇ ਸਾਧੂਆਂ ਨਾਲ ਹੁੰਦਾ ਸੀ। ਗ੍ਰਿਹਸਥੀਆਂ ਵਿੱਚ ਪ੍ਰਚਾਰ ਕਰਨ ਵਾਸਤੇ ਗ੍ਰਿਹਸਤੀ ਸਿੱਖਾਂ ਨੂੰ ਹੀ ਮੰਜੀਆਂ (ਗੱਦੀਆਂ, ਮਸਨਦਾਂ) ਬਖ਼ਸ਼ੀਆਂ ਜਾਂਦੀਆਂ ਸਨ। 'ਸਾਧੂ (ਉਦਾਸੀ) ਸਿੱਖਾਂ' ਦੇ ਜ਼ਿੰਮੇ, ਧਰਮ ਪ੍ਰਚਾਰ ਦੇ ਨਾਲ ਹੀ ਗੁਰ ਅਸਥਾਨਾਂ (ਗੁਰਦੁਆਰਿਆਂ-ਧਰਮਸਾਲਾਂ) ਦੀ ਸੇਵਾ-ਸੰਭਾਲ ਦੀ ਡਿਊਟੀ ਭੀ ਹੁੰਦੀ ਸੀ। ਕਿਉਂ ਜੋ ਵਿਰਕਤ ਹੋਣ ਕਰਕੇ, ਇਨ੍ਹਾਂ ਨੂੰ ਪੂਜਾ ਦਾ ਧਾਨ ਲੋੜ ਤੋਂ ਵੱਧ ਵਰਤਣ ਦਾ ਲਾਲਚ ਨਹੀਂ ਸੀ ਹੁੰਦਾ॥

ਬਾਵਾ ਸਿਰੀ ਚੰਦ ਜੀ ਦੀ ਵਿਰੋਧੀ ਬ੍ਰਿਤੀ ਦੇ ਕਾਰਨ, ਦੂਜੇ ਤੇ ਤੀਜੇ ਪਾਤਿਸ਼ਾਹ ਨੇ ਤਾਂ 'ਉਦਾਸੀ' ਹੋਣਾ ਵਰਜ ਹੀ ਦਿੱਤਾ ਸੀ; ਪਰ ਛੇਵੇਂ ਪਾਤਿਸ਼ਾਹ ਨੂੰ ਜਿਸ ਵੇਲੇ ਭਾਈ ਅਲਮਸਤ ਜੀ ਨੇ ਸਤਿਗੁਰ ਨਾਨਕ ਦੇ ਯਾਦਗਾਰੀ ਅਸਥਾਨ 'ਨਾਨਕਮਤੇ' ਦੀ, ਜੋਗੀਆਂ ਹੱਥੋਂ ਹੋਈ ਬੇ-ਅਦਬੀ ਦੀ ਰਪਟ ਭੇਜੀ; ਅਰੁ ਸਤਿਗੁਰਾਂ ਨੇ ਉਸਦੀ ਪ੍ਰਾਰਥਨਾ ਪੁਰ ੧ ਹਾੜ ਸੰਮਤ ਸੋਲਾਂ ਸੌ ਸੱਤਰ* ਨੂੰ ਓਥੇ ਪਧਾਰ ਕੇ, ਸਾਰਾ ਹਾਲ ਅੱਖੀਂ ਵੇਖਿਆ; ਤਾਂ ਇਸ ਪਾਸੇ ਵਧੇਰੇ ਧਿਆਨ ਦੇਣਾ ਜ਼ਰੂਰੀ ਖਿਆਲ ਕੀਤਾ। ਭਾਈ ਅਲਮਸਤ ਜੀ ਨੂੰ ਤਾਂ ਉਸੇ ਮੌਕੇ 'ਉਦਾਸੀ ਭੇਖ' ਧਾਰਨ ਦੀ ਆਗਿਆ, ਧੂਆਂ ਧੁਖਦਾ ਰਹਿਣ ਦਾ ਵਰ ਤੇ ਹੋਰ ਬਰਕਤਾਂ (ਅੱਗਮਤਾਂ) ਬਖ਼ਸ਼ ਦਿਤੀਆਂ। ਅਤੇ ਇਲਾਕੇ ਦੇ ਵਣਜਾਰੇ ਸਿੱਖਾਂ ਦੇ ਮੁਖੀਏ ਸੱਦਕੇ, ਗੁਰ ਅਸਥਾਨ ਦਾ ਪ੍ਰਬੰਧ ਭਾਈ ਅਲਮਸਤ ਜੀ ਨੂੰ ਸੌਂਪਿਆ। ਸਿੱਖੀ

---

*ਗੁਰਬਿਲਾਸ ਪਾਤਿਸ਼ਾਹੀ ਛੇਵੀਂ – ਅਧਿਆਇ ੮, ਛੰਦ ੧੧੦੧ ਤੇ ਅਧਿਆਇ ੯, ਛੰਦ ੧੦੯।

ਨੂੰ ਉਸਦੀ ਹਰ ਸਮੇਂ ਰਾਖੀ ਤੇ ਸਹਾਇਤਾ ਕਰਨ ਦਾ ਹੁਕਮ ਕੀਤਾ।* ਉਪਰੰਤ ਸਮੇਂ ਸਮੇਂ ਸਿਰ ਭਾਈ ਬਾਲੂ ਹਸਨਾ, ਭਾਈ ਫੂਲ ਤੇ ਭਾਈ ਗੋਇੰਦ ਜੀ ਨੂੰ, ਉਨ੍ਹਾਂ ਦੀ ਜਗਤ-ਵਲੇਵੇਂ ਤੋਂ ਉਪ੍ਰਾਮ ਬ੍ਰਿਤੀ, ਯੋਗਤਾ ਤੇ ਸੇਵਾ ਵੇਖ-ਵਿਚਾਰ ਕੇ, ਸਿੱਖ ਧਰਮ ਦੇ ਪ੍ਰਚਾਰ ਦਾ ਅਧਿਕਾਰ ਸਾਧੂ ਵੇਸ ਵਿੱਚ ਰਹਿ ਕੇ ਨਿਬਾਹੁਣ ਦੀ ਆਗਿਆ ਕੀਤੀ; ਬਰਕਤਾਂ ਬਖ਼ਸ਼ੀਆਂ ਤੇ ਬਾਬਾ ਗੁਰਦਿੱਤਾ ਜੀ ਦੇ ਹੱਥੋਂ 'ਉਦਾਸੀ ਭੇਖ' ਭੀ ਉਨ੍ਹਾਂ ਨੂੰ ਦਿਵਾ ਦਿੱਤਾ। ਬਾਬਾ ਜੀ ਨੇ ਸਤਿਗੁਰਾਂ ਦੀ ਮਰਜ਼ੀ ਅਨੁਸਾਰ ਇਨ੍ਹਾਂ ਗੁਰਮੁਖਿ ਸਿੱਖਾਂ ਨੂੰ ਪ੍ਰਚਾਰ ਤੇ ਗੁਰ ਅਸਥਾਨਾਂ ਦੀ ਸੇਵਾ ਸੰਭਾਲ ਵਾਸਤੇ ਵਖੋ ਵੱਖ ਦੇਸ (ਇਲਾਕੇ) ਭੀ ਵੰਡ ਦਿਤੇ । ਚੁਨਾਂਚਿ ਭਾਈ ਅਲਮਸਤ ਜੀ ਨੂੰ ਉਤਰ ਪ੍ਰਦੇਸ (ਸੂਬਾ ਆਗਰਾ ਤੇ ਅਵਧ), ਬਿਹਾਰ ਬੰਗਾਲ ਤੇ ਆਸਾਮ ਆਦਿ ਦੇਸ (ਪੂਰਬੋਤਰੀ ਭਾਰਤ) ਸੌਂਪੇ ਗਏ। ਭਾਈ ਸਾਹਿਬ ਨੇ ਆਪਣੇ ਸੇਵਕ ਥਾਂ ਪਰ ਥਾਂ ਭੇਜ ਕੇ ਇਸ ਪਾਸੇ ਨੂੰ ਬੜੀ ਚੌਕਸੀ ਤੇ ਰੀਝ ਨਾਲ ਸੰਭਾਲਿਆ।

ਭਾਈ ਬਾਲੂ ਹਸਨਾ ਨੂੰ ਪੱਛਮੀ ਪੰਜਾਬ ਵਿਚ ਭੇਜਿਆ ਉਹ ਸਾਰੀ ਉਮਰ ਉਸੇ ਪਾਸੇ ਧਰਮ-ਪ੍ਰਚਾਰ ਤੇ ਗੁਰ-ਅਸਥਾਨਾਂ ਦੀ ਸੇਵਾ-ਸੰਭਾਲ ਕਰਦੇ ਹੋਏ ਪੋਠੋਹਾਰ ਵਿਚ ਹੀ ਪੂਰੇ ਹੋਏ।†

ਭਾਈ ਗੋਇੰਦ ਜੀ ਨੂੰ ਪੂਰਬ ਦਖਣੀ ਪੰਜਾਬ (ਮਾਲਵਾ ਦੇਸ) ਸੌਂਪਿਆ ਗਿਆ। ਆਪ ਦੀ ਸਮਾਧ ਫਿਲੋਰ ਜ਼ਿਲਾ ਜਲੰਧਰ ਵਿਚ ਹੈ।‡

ਭਾਈ ਫੂਲ ਸਾਹਿਬ ਦੇ ਵੰਡੇ ਬਿਸਤ-ਜਾਲੰਧਰ ਦੁਆਬਾ

---

*(੧) ਗੁਰਬਿਲਾਸ ਪਾ: ੬–ਅਧਿ: ੯ ਛੰਦ ੧੪੧ ਤੋਂ ੧੪੭ ਤੱਕ। (੨) ਸ੍ਰੀ ਗੁਰ ਪ੍ਰਤਾਪ ਸੂਰਜ–ਰੁੱਤਿ ੫-ਅੰਸੂ ੩੫, ਛੰਦ ੨੧ਤੋਂ ੨੫।(੩) ਮੈਕਾਲਿਫ ਸਾਹਿਬ-ਸਿੱਖ ਇਤਿਹਾਸ–ਹਿੱਸਾ ਤੀਜਾ–ਪੰਨਾ ੬੨; ਅਤੇ (੪) ਪੰਡਿਤ ਬ੍ਰਹਮਾ ਨੰਦ, 'ਉਦਾਸੀਨ'–ਗੁਰੂ 'ਉਦਾਸੀਨ ਮੱਤ ਦਰਪਨ'–ਪੰਨਾ ੧੩, ਸਤਰ ੮ ਤੋਂ ੧੩ ਤੱਕ।

†'ਗੁਰੂ ਉਦਾਸੀਨ ਮਤ ਦਰਪਨ'–ਪੰਨਾ ੧੩।

‡ „ „ –ਪੰਨਾ ੧੪।

(ਸਤਲੁਜ ਤੇ ਬਿਆਸਾ ਵਿਚਕਾਰਲਾ ਇਲਾਕਾ) ਆਇਆ। ਇਨ੍ਹਾਂ ਦਾ ਸਥਾਨ ਹੁਸ਼ਿਆਰਪੁਰ ਸ਼ਹਰ ਲਾਗੇ ਬਹਾਦੁਰਪੁਰ ਨੱਗਰ ਵਿੱਚ ਹੈ।*

ਇਨ੍ਹਾਂ ਚਹੁੰ ਮਹਾਂਪੁਰਖਾਂ ਦੇ ਨਿਵਾਸ-ਸਥਾਨ, ਉਦਾਸੀ ਸਾਧੂਆਂ ਦੇ 'ਚਾਰ ਧੂੰਏ' ਸਦਾਉਂਦੇ ਹਨ। ਅੱਗੇ ਇਨ੍ਹਾਂ ਦੇ ਹੀ ਚੇਲੇ ਪੜਚੇਲੇ ਦੇਸ ਦੇਸਾਂਤਰਾਂ ਵਿਚ ਵਿਚਰਕੇ 'ਸਤਿਨਾਮ' (ਵਾਹਗੁਰੂ) ਗੁਰਮੰਤ੍ਰ। ਤੇ ਚਰਨ ਪਾਹੁਲ ਦੇਂਦੇ ਰਹੇ। ਅਤੇ ਅਭਿਲਾਖੀ ਪਰਾਣੀਆਂ ਅਰੁ ਹੋਰਨਾਂ ਮਤ ਮਤਾਂਤ੍ਰਾਂ ਦੇ ਸਾਧੂ, ਫਕੀਰਾਂ ਨੂੰ ਸਤਿਗੁਰੁ ਨਾਨਕ ਦੇ ਸੱਚ-ਧਰਮ ਵਿੱਚ ਲਿਆਉਂਦੇ ਰਹੇ। ਪਰ ਇਹ ਸਾਰੇ ਸਾਧੂ ਆਪਣੇ ਆਪ ਨੂੰ 'ਗੁਰੁਪਦ' ਦੇ ਅਧਿਆਰੀ ਕਦਾਚਿਤ ਨਹੀਂ ਸਨ ਮੰਨਦੇ; ਤੇ ਨਾਂ 'ਗੁਰੂ' ਸਦਾਉਂਦੇ ਹੀ ਸਨ। ਸਿਰਫ ਸਤਿਗੁਰੁ ਨਾਨਕ ਦਾ ਗੁਰਮੰਤ੍ਰ ਤੇ ਮੂਲ ਮੰਤ੍ਰ—

"੧ ਓ ਸਤਿਨਾਮੁ ਕਰਤਾ ਪੁਰਖੁ
ਨਿਰਭਉ ਨਿਰਵੈਰੁ ਅਕਾਲ
ਮੂਰਤਿ ਅਜੂਨੀ ਸੈਭੰ
ਗੁਰਪ੍ਰਸਾਦਿ।"

ਜਗਯਾਸੂਆਂ ਨੂੰ ਸੁਣਾਉਂਦੇ ਤੇ ਪੱਕਾ ਕਰਾਉਂਦੇ ਸਨ। ਅਰੁ ਗੁਰੂ, ਸਤਿਗੁਰੁ ਨਾਨਕ ਨੂੰ ਹੀ ਮੰਨਦੇ ਤੇ ਮਨਾਉਂਦੇ ਸਨ। ਠੀਕ ਉਸੇ ਤਰ੍ਹਾਂ ਜਿਸ ਤਰ੍ਹਾਂ ਭਾਈ ਲਾਲੋ,ਭਾਈ ਝੰਡਾ ਤੇ ਭਾਈ ਅਧਰਕਾ ਆਦਿ ਗੁਰਮੁਖਿ ਸਿੱਖ, ਗੁਰੂ ਬਾਬੇ ਦੇ ਕੀਤੇ ਹੋਏ ਮੰਜੀ (ਗੱਦੀ) ਦਾਰ।

'ਗੁਰਮਤਿ' ਦੇ ਇਸ ਨੁਕਤੇ (ਗੁਰੂ ਪਦ ਦੇ ਅਧਿਕਾਰ) ਨੂੰ ਪੰਡਿਤ ਬ੍ਰਹਮਾ ਨੰਦ ਜੀ 'ਉਦਾਸੀਨ' ਭੀ ਮੰਨਦੇ ਹਨ; ਅਰੁ ਲਿਖਦੇ ਹਨ—

"ਸ੍ਰੀ ਗੁਰੂ ਨਾਨਕ ਦੇਵ ਉਦਾਸੀ ਜੀ ਨੇ ਭਾਈ ਲਾਲੋ, ਝੰਡਾ ਬਾਢੀ, ਸਾਲਸ ਰਾਇ, ਸ਼ਿਵਨਾਭ, ਮਧੁਰਬੈਨ ਇਤਿਯਾਦਿਕੋਂ ਕੋ ਭੀ ਗੱਦੀ ਉਪਦੇਸ਼ ਕਰਨ ਦੀ ਦਿੱਤੀ ਸੀ; ਪ੍ਰੰਤੂ 'ਗੁਰੂ' ਨਹੀਂ ਥੇ।"

(ਗੁਰੂ ਉਦਾਸੀਨ ਮਤਿ ਦਰਪਨ—ਪੰਨਾ ੪੧੭—ਪੇਰਾ ਦੂਜਾ।

---

*'ਗੁਰੂ ਉਦਾਸੀਨ ਮਤ ਦਰਪਨ' ਪੰਨਾ ੧੪

੧੬.

'ਸਤਿਨਾਮ' (ਵਾਹਗੁਰੂ) ਦਾ ਜਾਪ ਕਰਨ ਤੇ ਹੋਰਨਾਂ ਨੂੰ ਉਪਦੇਸ਼ ਦੇ ਕੇ ਜਾਪ ਕਰਾਉਨ ਦਾ ਅਧਿਕਾਰ 'ਗੁਰਸਿੱਖਾਂ' ਨੂੰ 'ਗੁਰਮਤਿ' ਵਿੱਚ ਮੁੱਢ ਥੋਂ ਹੀ ਮਿਲਿਆ ਹੋਇਆ ਹੈ। ਜਿਹਾ ਕਿ ਸ੍ਰੀ ਗੁਰੂ ਰਾਮਦਾਸ ਜੀ 'ਗੁਰ ਸਿੱਖ' ਦਾ ਨਿੱਤ ਕਰਮ ਦਸਦੇ ਹੋਏ ਫਰਮਾਉਂਦੇ ਹਨ:-

"ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ,
ਸੋ ਗੁਰਸਿਖੁ ਗੁਰੂ ਮਨਿ ਭਾਵੈ।
ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ,
ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ।
ਜਨੁ ਨਾਨਕੁ ਧੂੜਿ ਮੰਗੈ ਤਿਸੁ 'ਗੁਰ ਸਿੱਖ' ਕੀ,
ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥੨

(ਵਾਰ ਗਉੜੀ ਮ: ੪, ਪਉੜੀ ੧੧ ਦਾ ਸਲੋਕ)

ਸੋ ਇਹ ਚਾਰੇ ਗੁਰਮੁਖਿ ਸਿੱਖ, ਆਪ ਨਾਮ ਜਪਣ ਤੇ ਹੋਰਨਾਂ ਨੂੰ ਜਪਾਉਣ ਵਾਲੇ 'ਉਦਾਸੀ ਸਾਧੂ' ਸਨ; ਤੇ ਉਸ ਪਦਵੀ ਨੂੰ ਅੱਪੜ ਗਏ ਸਨ; ਜਿਨ੍ਹਾਂ ਦੀ ਚਰਨ-ਧੂੜ ਸਤਿਗੁਰੂ ਖ਼ੁਦ ਮੰਗਦੇ ਹਨ। ਲੇਕਿਨ ਹੈਸਨ ਫਿਰ ਵੀ 'ਗੁਰਸਿੱਖ' ਹੀ; 'ਸਤਿਗੁਰੂ' ਨਹੀਂ ॥

## ਦਸ ਨਾਮ ਉਦਾਸੀ

'ਉਦਾਸੀ ਸੰਪ੍ਰਦਾਇ' ਦੇ ਮੁੜ ਪ੍ਰਚਲਤ ਹੋਣ ਬਾਰੇ ਪਿੱਛੇ ਵਿਸਥਾਰ ਨਾਲਿ ਲਿਖਿਆ ਜਾ ਚੁੱਕਾ ਹੈ । ਛੇਵੇਂ ਪਾਤਿਸ਼ਾਹ ਦੇ ਸਮੇ 'ਚਾਰ ਧੂਏਂ' ਕਾਇਮ ਹੋਣ ਦਾ ਮੋਟਾ ਜਿਹਾ ਜ਼ਿਕਰ ਭੀ ਪਿੱਛੇ ਆਇਆ ਹੈ । ਹੁਣ ਜੋ ਉਦਾਸੀ ਸਾਧੂਆਂ ਦੀਆਂ ਦਸ ਮੂਹੀਆਂ (ਸ਼ਰੇਣੀਆਂ) ਪਰਵਿਰਤ ਹਨ; ਉਨ੍ਹਾਂ ਦਾ ਹਾਲ ਭੀ ਵਿਸਥਾਰ ਨਾਲ ਵਰਣਨ ਕਰਨਾ ਜ਼ਰੂਰੀ ਹੈ। ਇਨ੍ਹਾਂ ਦਸਾਂ ਮੂਹੀਆਂ ਦੇ ਨਾਮ ਇਹ ਹਨ:—

ੳ—ਚਾਰ ਧੂਏਂ:—

(੧) ਭਾਈ ਅਲਮਸਤ ਜੀ ਦਾ;
(੨) ਭਾਈ ਬਾਲੂ ਹਸਨੇ ਦਾ;
(੩) ਭਾਈ ਫੂਲ ਦਾ;
(੪) ਭਾਈ ਗੋਇੰਦੇ ਦਾ ।

ਅ—ਛੇ ਬਖ਼ਸ਼ਿਸ਼ਾਂ:—

(੧) ਸੁਥਰੇ ਸ਼ਾਹੀ;
(੨) ਭਗਤ ਭਗਵਾਨੀਏਂ;
(੩) ਸੰਗਤਿ ਸਾਹਿਬੀਏ;
(੪) ਮੀਹਾਂ ਸ਼ਾਹੀਏ;
(੫) ਬਖ਼ਤ ਮੱਲੀਏ;
(੬) ਜੀਤ ਮੱਲੀਏ ।

('ਮਹਾਨ ਕੋਸ਼'-ਪੰਨਾ ੨੭)

ਚਹੁੰ ਧੂਇਆਂ ਦੇ ਮੋਢੀ ਮਹਾਤਮਾਵਾਂ ਦੇ ਹਸਬ-ਨਸਬ, ਉਦਾਸੀ ਸਾਧੂ ਬਾਬਾ ਕਾਸ਼ੀ ਰਾਮ ਨੇ ਇਸਤਰਾਂ ਦੱਸੇ ਹਨ:—

ਸਨਕਾਦਿਕ ਚਾਰੋਂ ਅਵਤਾਰਾ,
'ਸ੍ਰੀ ਨਗਰ-ਕਸ਼ਮੀਰ' ਮੇਂ ਧਾਰਾ ।

੧੬.

ਸ੍ਰੀ 'ਅਲਮਸਤ' ਔ 'ਬਾਲੂ ਹਸਨਾ';
ਗੌੜ ਬਿਪ੍ਰ-ਸੁਤ ਜਾਨੋ ਜਸਨਾ !!
ਪਿਤਾ ਨਾਮ 'ਹਰਦੱਤ' ਕਹਾਯੋ।
ਮਾਤਾ ਨਾਮ 'ਪ੍ਰਭਾ' ਅਸ ਭਾਯੋ।
'ਗੋਂਦ', 'ਫੂਲ' ਖਤ੍ਰੀ-ਸੁਤ ਜਾਨੋਂ!
'ਸ੍ਰੀਨਗਰ' ਕੇ ਸ਼ਾਹ ਬਖਾਨੋਂ।
ਪਿਤਾ ਨਾਮ 'ਜੈਦੇਵ' ਕਹਾਯੋ।
ਮਾਤਾ ਨਾਮ 'ਸੁਭੱਦ੍ਰਾ' ਭਾਯੋ॥
ਚਾਰ ਸੰਪ੍ਰਦਾ ਇਨਕੀ ਚਾਲੀ।
ਚਾਰ ਜੁਗ ਕੀ ਕਥਾ ਨਿਰਾਲੀ।
'ਕਾਸ਼ੀਰਾਮ' ਕਹੈ ਕਰ ਜੋਰੀ।
ਪੁਰਵੋ ਗੁਰ ਅਭਿਲਾਖਾ ਮੋਰੀ॥
('ਗੁਰੂ ਉਦਾਸੀਨ ਮਤ ਦਰਪਨ'-ਪੰਨਾ ੧੪)

ਇਨ੍ਹਾਂ ਸਭਨਾਂ ਮੁਹੀਆਂ ਦੇ ਸਮਾਚਾਰ ਇਸ ਤਰ੍ਹਾਂ ਹਨ:-

**੧-ਪਹਿਲਾ ਧੂਆਂ ਅਲਮਸਤ ਜੀ ਦਾ** | 'ਅਲਮਸਤ' ਜੀ ਦਾ ਜਨਮ ਸ੍ਰੀ ਨਗਰ (ਕਸ਼ਮੀਰ) ਵਾਸੀ ਗੌੜ ਬ੍ਰਹਮਣ ਭਾਈ ਹਰਦੱਤ ਦੇ ਘਰਿ ਪ੍ਰਭਾ ਨਾਮੇ ਮਾਤਾ ਦੀ ਕੁੱਖੋਂ, ੨੭ ਅੱਸੂ ਕੱਤਿਕ ਵਦੀ ਪੰਚਮੀ ਸੰਮਤ ੧੬੧੦ਬਿ:ਮੰਗਲਵਾਰ ਨੂੰ ਹੋਇਆ।* ਨਾਮ ਆੱਲੂ[1] ਰੱਖਿਆ ਗਿਆ†। ਕਸ਼ਮੀਰ ਵਿੱਚ ਨਿਰੰਕਾਰੀ ਧਰਮ ਦਾ ਬੀਜ ਸਤਿਗੁਰੁ ਨਾਨਕਿ ਵੀਜਿਆ ਸੀ। ਬਾਲਪਣ ਤੋਂ ਹੀ ਆੱਲੂ ਦੀ ਰੁਚੀ ਧਰਮ ਵਲਿ ਵਧੇਰੇ ਸੀ। ਤੀਜੇ ਪਾਤਿਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਦੇ ਸਮੇਂ ਤੋਂ ਗੁਰਮੁਖ ਸਿੱਖਾਂ ਨੂੰ ਆਮ ਲੋਕੀ

---

੧-(ਅਰਬੀ ਸ਼ਬਦ ਆੱਲਾ ਤੋਂ ਆੱਲੂ) ਬਹੁਤ ਉੱਚਾ।
*ਪੰਡਿਤ ਬ੍ਰਹਮਾਨੰਦ-'ਗੁਰੂ ਉਦਾਸੀਨ ਮਤ ਦਰਪਨ'-ਪੰਨਾ ੫੧੭.
†ਮਹੰਤ ਗਣੇਸ਼ਾ ਸਿੰਘ, 'ਨਿਰਮਲੇ'-'ਭਾਰਤ-ਮਤ ਦਰਪਨ'-ਪੰਨਾ ੩।

'ਗਿਆਨੀ' ਸੱਦਦੇ ਸਨ। ਚੁਨਾਂਚਿ ਛੇਵੇਂ ਪਾਤਿਸ਼ਾਹ ਦੇ ਸਮੇ ਕਸ਼ਮੀਰ ਵਿੱਚ ਭਾਈ ਰਣੀਆਂ (ਬ੍ਰਹਮਣ) ਪ੍ਰਸਿੱਧ 'ਗਿਆਨੀ' ਸੀ। ਜਿਸ ਦੇ ਦਰਸ਼ਨ ਕਰਕੇ ਸੰਤ ਬਹਿਰਾਮ ਨੇ ਅਪਣੀ ਕਿਤਾਬ 'ਦੱਬਿਸਤਾਨਿ ਮਜ਼ਾਹਬ' ਵਿੱਚ ਮਹਿਮਾਂ ਕਥੀ ਹੈ। ਕਿਸ਼ੋਰ ਅਵਸਥਾ ਲੰਘ ਕੇ ਅੱਲੂ ਨੂੰ, ਪ੍ਰਭੂ-ਪ੍ਰਾਪਤੀ ਦੀ ਜਿਗਿਆਸਾ ਜਾਗੀ; ਤਾਂ ਸੰਤਾਂ-ਫਕੀਰਾਂ ਦੀ ਸੰਗਤਿ ਕਰਨ ਲੱਗਾ। ਹੁੰਦਿਆਂ ੨ ਕਿਸੇ ਨਾਨਕਸ਼ਾਹੀ 'ਗਿਆਨੀ' (ਸਿੱਖ) ਨਾਲ ਮੇਲ ਹੋ ਗਿਆ। ਉਸਨੇ 'ਸਤਿਗੁਰੂ' ਦੀ ਲੋੜ ਪ੍ਰਤੀਤਿ ਕਰਾਈ; ਅਰੁ 'ਸਤਿਗੁਰੂ' ਨਾਨਕ ਵਲਿ ਰੁਖ਼ ਮੋੜ ਦਿੱਤਾ। ਹੁਣ ਇਹ ਗਭਰੀਟ ਜਿਗਯਾਸੀ ਸੰਮਤ ਸੋਲਾਂ ਸੈ ਇਕੱਤੀਹ ਵਿੱਚ ਸਤਿਗੁਰੂ ਨਾਨਕ ਦਾ ਟਿਕਾਣਾਂ ਭਾਲਣ ਤੁਰ ਪਿਆ। ਪੁੱਛਦਾ ਪੁਛਾਂਦਾ ਜੇਠ ਮਹੀਨੇ ਰਾਵੀ ਕੰਢੇ ਕਰਤਾਰਪੁਰ ਪਹੁੰਚਾ।* ਲੋਕਾਂ ਦੱਸਿਆ: ਬਾਬਾ ਨਾਨਕ ਸਾਹਿਬ ਤਾਂ ਅਪਣੀ ਜੋਤਿ ਹੋਰ ਸਰੀਰ ਵਿਚਿ ਜਗਾ ਕੇ, ਚਿਰੋਕਣੇ ਪ੍ਰਭਪੁਰਿ ਜਾ ਵਸੇ ਹਨਿ। ਹੁਣ ਤਾਂ ਉਨ੍ਹਾਂ ਦੀ ਥਾਂ 'ਸਤਿਮਾਨ' ਦਾ ਉਪਦੇਸ਼ ਉਨ੍ਹਾਂ ਦੇ ਸਪੂਤ ਸ੍ਰੀ ਚੰਦ ਜੀ ਦੇ ਰਹੇ ਹਨ। ਅੱਲੂ ਜੇਠ ਵਦੀ ਏਕਮ ਨੂੰ, ਬਾਬਾ ਸ੍ਰੀ ਚੰਦ ਦੀ ਸੇਵਾ ਵਿਚ ਹਾਜ਼ਰ ਹੋਇਆ। ਉਨ੍ਹਾਂ ਨੇ ਅਪਣੇ ਬਣਾਏ 'ਬਾਬਾਣੇ ਦੇਹੁਰੇ'† ਦੀ ਸੇਵਾ ਕਰਨ ਡਾਹ ਦਿੱਤਾ। ਅੱਲੂ ਨੇ ਕੁਝ ਬੱਕਰੀਆਂ ਖਰੀਦ ਲਈਆਂ ਤੇ ਉਨ੍ਹਾਂ ਨੂੰ ਪਾਲਣ-ਚਾਰਣ ਦਾ ਸ਼ੁਗਲ ਬਣਾ ਕੇ, ਜੰਗਲਾਂ ਬੇਲਿਆਂ ਵਿਚ 'ਗੁਰੂ ਨਾਨਕ! ਗੁਰੂ ਨਾਨਕ!!' ਰਟਦਾ ਬਉਰਿਆਂ ਵਾਂਗੁ ਫਿਰਨ ਲੱਗਾ। ਦੁੱਧ ਸਾਧਾਂ ਫਕੀਰਾਂ ਨੂੰ ਪਿਲਾ ਛੱਡਿਆ ਕਰੇ ਯਾ ਕਰਤਾਰਪੁਰ ਵਿੱਚ ਚਲ ਰਹੇ 'ਗੁਰੂ ਕੇ ਲੰਗਰਿ' ਜਾ ਪਾਇਆ ਕਰੇ। ਓਦੋਂ ਲੋਕੀ ਇਸ ਨੂੰ 'ਮਸਤ' ਆਖ ਕੇ ਕੁਆਉਣ ਲੱਗ ਪਏ। ਕਹਿੰਦੇ ਨਿ: ਇਸ ਨਾਮ-ਰੰਗ ਵਿਚ ਮਸਤ ਗੱਭਰੂ ਨੇ ਸਤਿਗੁਰੁ ਨਾਨਕ ਨੂੰ ਪਰਤੱਖ ਦਰਸ਼ਨ ਦੇਣ ਪੁਰ ਰਾਜ਼ੀ ਕਰ ਲਿਆ। ਜੰਗਲ ਵਿਚ ਬੱਕਰੀਆਂ ਚਾਰਦਿਆਂ ਹੀ ਭਗਤ-ਵੱਛਲ

*ਗੁਰੂ ਉਦਾਸੀਨ ਮਤ ਦਰਪਨ—ਪੰਨਾ ੫੧੭

†ਬਾਲਜਤੀ ਹੈ ਸ੍ਰੀ ਚੰਦ, 'ਬਾਬਾਣਾ ਦੇਹੁਰਾ' ਬਣਾਇਆ। (ਵਾਰ ੨੬, ਪਉੜੀ ੩੩ਵੀਂ)

ਬਾਬਾ ਜੀ ਨੇ ਦਰਸ਼ਨ ਦਿੱਤੇ। ਅੱਲੂ ਨੇ ਚਰਨੀ ਲੱਗਿ ਜਨਮ ਸਫਲ ਕੀਤਾ। ਅਰੁ ਬੱਕਰੀ ਚੋ ਕੇ, ਦੁੱਧ ਭੇਟ ਚੜ੍ਹਾਇਆ। ਸਤਿਗੁਰਾਂ ਨੇ ਉਸ ਬਾਵਰੇ ਦੇ ਪ੍ਰੇਮ ਤੇ ਘਾਲ 'ਤੇ ਰੀਝ ਕੇ, 'ਅਲਮਸਤ' ਖਿਤਾਬ ਬਖਸ਼ਿਆ। ਤ੍ਰੁੱਠੇ ਨਿਰੰਕਾਰੀ ਬਾਬੇ ਨੇ ਤਿੰਨ ਵਾਰੀ ਆਖਿਆ : 'ਅਲਮਸਤਾ! ਕੁਝ ਮੰਗ!' ਇਸ ਨੇ ਤਿੰਨੇ ਵਾਰੀ–

"ਇਹੋ ਨਿਰੰਕਾਰੀ ਦੀਦਾਰ ਦੇਂਦੇ ਰਹੋ!"

ਦੀ ਪ੍ਰਾਰਥਨਾ ਕੀਤੀ; ਕਿਸੇ ਮਿਥਿਆ ਪਦਾਰਥ ਦੀ ਲਾਲਸਾ ਨਹੀਂ ਵਿਖਾਈ। ਸਾਹਿਬਾਂ ਛੇਵੇਂ ਜਾਮੇ ਖੁਲ੍ਹੇ ਦਰਸ਼ਨ ਦੇਣ ਦਾ ਵੱਾਦਾ ਫਰਮਾਇਆ; ਤੇ

"ਮਨ ਸੰਤੋਖੁ ਸਰਬ ਜੀਅ ਦਇਆ"

ਦਾ ਉਪਦੇਸ਼ ਦੇ ਕੇ 'ਮਸਤ' ਦਾ ਵਰਤ ਪੂਰਾ ਕੀਤਾ।

ਫਿਰ ਜਦੋਂ ਛੇਵਾਂ ਜਾਮਾ ਬਦਲਣ ਦਾ ਸਮਾਂ ਨੇੜੇ ਆਇਆ; ਤਾਂ ਭਾਈ ਅਲਮਸਤ ਜੀ ਸੰਮਤ ਸੋਲ੍ਹਾਂ ਸੈ ਇਕਾਹਠ ਵਿਚ ਰਾਮਦਾਸ ਪੁਰੇ ਅੱਪੜੇ*। ਪੰਜਵੇਂ ਜੋਤਿ-ਜਾਮੇ ਤੇ ਬਾਲ-ਗੋਪਾਲ ਹਰਿਗੋਬਿੰਦ ਜੀ ਦੇ ਦੀਦਾਰ ਕੀਤੇ। ਏਥੋਂ ਹੀ, ਸਤਿਗੁਰ ਨਾਨਕ ਦੇ ਚਰਨ-ਕਮਲਾਂ ਦੀ ਛੁਹ ਨਾਲਿ ਪਾਵਨ-ਪਵਿੱਤ੍ਰ ਹੋਏ ਗੁਰਤੀਰਥ ਪਰਸਣ ਦੀ ਆਗਿਆ ਲੈ ਕੇ, ਪੂਰਬ-ਭਾਰਤ ਵਲਿ ਟੁਰ ਗਏ। ਅਰੁ ਸਤਿਗੁਰੁ ਨਾਨਕ ਦੇ ਪ੍ਰੇਮ-ਰਸ ਦੀ ਖੁਮਾਰੀ ਵਿੱਚ ਲਟਬੌਰਾ ਹੋਇਆ ਅਲਮਸਤ, ਤਟ-ਤੀਰਥਾਂ ਪੁਰ ਭਉਂਦਾ ਫਿਰਦਾ ਰਿਹਾ†।

ਇਸੇ ਤਰ੍ਹਾਂ ਦੇਸ-ਦੇਸਾਂਤਰਿ ਭਉਂਦਾ-ਰਉਂਦਾ 'ਅਲਮਸਤ', ਉੜੀਸੇ ਦੇਸ, ਸਾਗਰ ਕੰਢੇ ਪੁਰੀ ਜਗੰਨਾਥ ਪਹੁੰਚ ਗਿਆ। ਰੁੱਤਿ ਓਦੋਂ ਸਿਆਲ਼ ਦੀ ਸੀ। ਬੋਧਾਵਤਾਰ ਦੇ ਮੰਦਿਰ ਅਗਾੜੀ, ਉਸ ਟਿਕਾਣੇ ਜਾ ਆਸਣ ਜਮਾਇਆ, ਜਿੱਥੇ ਕਦੀ ਉਸ ਦੇ ਪਰੀਤਮ ਸਤਿਗੁਰੂ ਨਾਨਕ ਵਿਰਾਜੇ ਸਨ; ਜਿੱਥੇ ਕੁ ਹੁਣ 'ਮੰਗੂਮਠ' ਨਾਮੇ ਯਾਦਗਾਰੀ ਗੁਰਦੁਆਰਾ

---

*'ਗੁਰੂ ਉਦਾਸੀਨ ਮਤ ਦਰਪਨ'–ਪੰਨਾ ੫੧੭।

†ਮੈਕਾਲਿਫ, ਐਮ. ਏ.–'ਸਿੱਖ ਰਿਲੀਯਨ' (ਅੰਗਰੇਜ਼ੀ)–ਪੰਨਾ ੫੦ ਤੋਂ ੫੫ ਤੱਕ।

ਸੋਭਾ ਪਾ ਰਿਹਾ ਹੈ । ਓਥੇ ਸਤਿਗੁਰ ਨਾਨਕ ਦਾ ਧਿਆਨ ਧਾਰੀਂ; ਚਉਕੜਾ ਮਾਰੀ ਬੈਠਾ ਰਿਹਾ ! ਨਾ ਕਿਸੇ ਆਦਰ ਕੀਤਾ, ਤੇ ਨਾਂ ਹੀ ਪ੍ਰਸ਼ਾਦ ਪਾਣੀ ਪੁੱਛਿਆ । ਓਥੋਂ ਦੇ ਲੋਕੀ ਮੋਇਆਂ ਦੀ ਮੜ੍ਹੀ ਨੂੰ ਤਾਂ ਜਾ ਜਾ ਸੇਂਵਣ ਤੇ ਕਾਠ, ਪੱਥਰ ਦੀ ਘੜੀ ਮੂਰਤੀ ਨੂੰ ਭੋਗ ਲਵਾਉਣ ਪਏ; ਐਪਰ ਜਿਉਂਦੇ ਠਾਕੁਰ ਵਲਿ ਅੱਖ ਉਠਾ ਕੇ ਵੀ ਨਾ ਤੱਕਣ । ਓੜਕ ਰਾਤਿ ਆਈ। ਪਾਂਡੇ ਰਿਵਾਜ ਮੂਜਬ ਜਗੰਨਾਥ ਦੀ ਮੂਰਤੀ ਅਗਾੜੀ ਭਾਂਤਿ ਭਾਂਤਿ ਦੇ ਭੋਜਨਾਂ ਭਰਿਆ ਸੁਰਨ-ਥਾਲ ਰੱਖਕੇ ਤੇ ਮੰਦਿਰ ਦੇ ਕਿਵਾੜ ਬੰਦ ਕਰਕੇ, ਘਰੋ ਘਰੀ ਟੁਰ ਗਏ । ਤਦ ਪੋਖਣਹਾਰ ਦਾਤਾਰ ਨੇ, ਅਪਣੇ ਸੇਵਕ ਦੀ ਸਾਰ ਲਈ । ਮੰਦਿਰ ਅੰਦਰਿ ਧਰਿਆ ਥਾਲ, ਭਰਿਆ ਭਰਾਤਾ ਚੁੱਕ ਕੇ, ਅਲਮਸਤ ਅਗਾੜੀ ਲਿਆ ਰੱਖਿਆ । ਜਿਹਾ ਕਿ ਲਿਖਿਆ ਹੈ:—

ਦੋਹਰਾ

ਗੁਰ ਨਾਨਕ ਕੇ ਰਸ ਵਿਖੈ,
'ਅਲਮਸਤ' ਮਸਤ ਸਦ ਜਾਨਿ ।
ਕਾਹੂੰ ਨਹਿੰ ਆਦਰ ਕੀਯੋ,
ਭੋਜਨ ਜਲ ਕੋ ਆਨਿ ॥੧੫

ਚੌਪਈ

ਪਾਂਡੇ ਕੀਨ ਰੀਤਿ ਤਬ ਐਸੇ;
ਨਿੱਤ ਨੇਮ ਤਿਨਕਾ ਥਾ ਜੈਸੇ ।
ਸੁਰਨ-ਥਾਲ ਪਰ ਭੋਜਨ ਪਾਇ ।
ਜਗਨਨਾਥ-ਮੰਦਿਰਿ ਧਰਿ ਜਾਇ ॥੧੬
ਦੈ ਕਿਵਾੜ ਨਿਸ ਜਾਮ ਬਿਤਾਏ ।
ਅਪਨੇ ਅਪਨੇ ਗ੍ਰਿਹਿ ਸਿਧਾਏ ।
ਆਧੀ ਨਿਸਾ ਜਬੈ ਚਲਿ ਗਈ ।
'ਅਲਮਸਤ' ਰਿਦੈ ਤਬ ਖੁੱਧਜਾ ਭਈ ॥੧੭

ਦੋਹਰਾ

ਬਉਧ ਬਿਚਾਰਯੋ ਮਨ ਵਿਖੈ: ਮਮ ਸੁਆਮੀ ਕਾ ਦਾਸ
ਸਖਾ ਮੋਹ ਖੁੱਧਜਾ ਭਾਈ, ਸੇਵਕ ਕੋਇ ਨ ਪਾਸ ॥੧੮

•ਚੌਪਈ

ਜਗਨ ਨਾਥ ਕਿੰਕਰ[1] ਬਪੁ ਕੀਨੋ।
ਸ੍ਵਰਨ-ਥਾਲ ਅਪਨੇ ਕਰਿ[2] ਲੀਨੋ।
ਅਲਮਸਤ ਅਗ੍ਰ[3] ਰਾਖਯੋ ਤਬ ਜਾਇ।
ਪੁਨਿ ਤੈਸੇ ਨਿਜ-ਥਾਨ ਸੁਹਾਇ॥੧੯
ਕਰਿ ਭੋਜਨ ਮਨ ਮੈ ਸੁਖ ਪਾਯੋ।
'ਅਲਮਸਤ' ਮਸਤ ਗੁਰ ਕਾ ਜਸ ਗਾਯੋ।
ਕਾਹੂੰ ਨਰ ਸੋ ਥਾਲ ਵਿਖਾਵਾ।
ਰਹਯੋ ਮੋਨ ਅਪਨੇ ਗ੍ਰਹਿ ਆਵਾ॥੨੦

ਦੋਹਰਾ

ਅਲਮਸਤ ਵੀਚਾਰਯੋ ਮਨ ਵਿਖੇ, ਥਾਲ ਡਾਰ ਦਧਿ[4] ਜਾਇ।
ਪੁਨਿ ਤੈਸੇ ਬੈਠੇ ਤਹਾਂ [5]ਜਾਮ ਨਿਸਾ ਰਹਿ ਆਇ॥੨੧

(ਗੁਰਬਿਲਾਸ ਪਾ: ੬—ਅਧਿ: ੯)

ਥਾਲ ਰੱਖ ਕੇ ਸੇਵਕ ਰੂਪ ਕੀਤਾ ਮੁੜਿ ਗਿਆ। ਅਲਮਸਤ ਪ੍ਰਸ਼ਾਦ ਛੱਕ ਕੇ ਸੰਤੁਸਟ ਹੋਇਆ; ਤੇ ਸਰਬੱਤ ਦੀ ਸਾਰ ਲੈਣ ਵਾਲੇ ਸੁਆਮੀ ਦੇ ਗੁਣ-ਕੀਰਤਿ ਵਿਚ ਮਗਨ ਹੋ ਰਿਹਾ।

ਕਿਸੇ ਪੁਰਖ ਨੇ, ਪਰਦੇਸੀ ਯਾਤਰੂ ਅਗਾੜੀ ਸੋਨੇ ਦਾ ਥਾਲ ਪਿਆ ਵੇਖ ਕੇ ਮਨ ਵਿਚ ਸ਼ੱਕ ਤਾਂ ਕੀਤਾ; ਪਰ ਬਿਨਾਂ ਕੁਝ ਕਹੇ-ਸੁਣੇ ਆਪਣੇ ਘਰਿ ਟੁਰ ਗਿਆ। ਮਗਰੋਂ ਅਲਮਸਤ ਨੇ ਕੁਝ ਵਿਚਾਰ ਕੇ ਉਹ ਸੋਨੇ ਦਾ ਥਾਲ ਸਮੁੰਦਰ ਵਿਚ ਸੁੱਟ ਦਿਤਾ। ਸਵੇਰੇ, ਅੰਮ੍ਰਿਤ ਵੇਲੇ ਮੰਦਿਰ ਦੇ ਪੁਜਾਰੀ ਪੂਜਾ ਅਰਚਾ ਕਰਨ ਹਿਤ ਆਏ। ਅੰਦਰਿ ਥਾਲ ਨਹ ਵੇਖਕੇ, ਬੜੇ ਹੈਰਾਨ ਹੋਏ। ਫਿਕਰਮੰਦ ਹੋ ਕੇ ਢੂੰਢਣ ਲੱਗੇ। ਸਾਰੇ ਰੌਲ਼ਾ ਮਚ ਗਿਆ। ਜਿਸ ਬੰਦੇ ਨੇ ਥਾਲ 'ਅਲਮਸਤ' ਪਾਸ ਧਰਿਆ ਵੇਖਿਆ ਸੀ; ਉਸਨੇ

---

੧—ਦਾਸ, ਸੇਵਾਦਾਰ। ੨—ਹੱਥਾਂ ਪੁਰ (ਯਾ ਵਿੱਚ)
੩—ਅਗਾੜੀ, ਮੂਹਰੇ। ੪—ਸਾਗਰ, ਸਮੁੰਦਰ ਵਿੱਚ
੫—ਇਕ ਪਹਿਰ ਰਾਤਿ ਬਾਕੀ ਰਹੀ, ਅੰਮ੍ਰਿਤ ਵੇਲਾ ਹੋਇਆ, ਜਦੋਂ।

ਪੰਡਿਆਂ ਨੂੰ ਦੱਸਿਆ। ਪੰਡਿਆਂ ਨੇ ਭਾਈ 'ਅਲਮਸਤ' ਨੂੰ ਆ ਗਰੱਸਿਆ; ਤੇ ਧੌਲ-ਧੱਪਾ ਲੱਗੇ ਕਰਨ। 'ਮਸਤ' ਪੁਛੇ: "ਸਾਂਈ ਲੋਕੋ! ਤੁਸੀਂ ਮੈਨੂੰ ਕਿਉਂ ਮਾਰਦੇ ਓ! ਮੈਂ ਤੁਹਾਡਾ ਕੀ ਵਿਗਾੜਿਆ ਇ?"

ਪੰਡੇ ਆਂਹਦੇ: "ਤੂੰ ਸਾਡਾ ਚੋਰ ਏਂ! ਜੱਗ-ਨਾਥ ਦੇ ਮੰਦਰਿ ਵਿਚੋਂ ਤੂੰ ਸੋਨੇ ਦਾ ਥਾਲ ਚੁਰਾਇਆ ਹੈ।"

ਅਲਮਸਤਿ ਉੱਤਰ ਦਿੱਤਾ:—'ਗੁਰੂ ਸਾਖੀ ਏ, ਮੈਂ ਚੋਰੀ ਨਹੀਂ ਕੀਤੀ। ਮੈਨੂੰ ਤਾਂ ਤੁਹਾਡਾ ਈ ਕੋਈ ਸੇਵਕ, ਇਕ ਥਾਲ ਵਿਚ ਪ੍ਰਸ਼ਾਦ ਦੇ ਗਿਆ ਸੀ; ਅਸਾਂ ਛਕ-ਛਕਾ ਕੇ ਥਾਲ ਸਮੁੰਦਰ ਨੂੰ ਸੌਂਪ ਦਿਤਾ ਹੈ! ਓਥੇ ਜਾ ਕੇ ਲੱਭ ਲਓ! ਇਸ ਗੱਲ ਦੀ ਤਸਦੀਕ ਤੁਸੀਂ ਅਪਣੇ ਜਗਨ ਨਾਥ ਸੁਾਮੀ ਪਾਸੋਂ ਭੀ ਕਰ ਲਓ; ਭਾਵੇਂ।

ਐਕਣ ਝਗੜਾ-ਰਗੜਾ ਹੁੰਦਿਆਂ, ਸੂਰਜ ਚੜ੍ਹ ਪਿਆ। ਭਾਈ ਸਾਹਿਬ ਨੂੰ ਤਾਉਣੀ ਲੌਂਦੇ ਹੋਏ ਪੰਡੇ, ਸਾਗਰ ਕੰਢੇ ਲੈ ਗਏ। ਅਲਮਸਤ ਜੀ ਦੇ ਦੱਸੇ ਟਿਕਾਣੇ, ਲੋਕਾਂ ਨੂੰ ਪਾਣੀ ਵਿੱਚ ਅਨੇਕਾਂ ਥਾਲ ਪਏ ਹੋਣ ਦਾ ਝੌਲ੍ਹਾ ਪਿਆ। ਪਰ ਪਾਲ੍ਹੇ ਤੋਂ ਡਰਦਾ ਜਲ ਵਿਚ ਵੜੇ ਕੋਈ ਨਾ। ਪੰਡਿਆਂ, ਗੁਰੂ-ਸਵਾਰੇ ਅਲਮਸਤ ਪਿਆਰੇ ਨੂੰ ਹੀ ਧੱਕੇ ਮਾਰ ਕੇ ਸਾਗਰ ਵਿਚ ਧੱਕ ਦਿੱਤਾ। ਨਿਰੰਕਾਰੀ ਬਾਬੇ ਦੇ ਪ੍ਰੇਮ ਵਿਚ ਮਸਤ ਹੋਏ ਅਲਮਸਤ ਨੇ ਪੰਡਿਆਂ ਦੇ ਸਲੂਕ ਦੀ ਕੋਈ ਪਰਵਾਹ ਨਹੀਂ ਕੀਤੀ। ਉਨ੍ਹਾਂ ਥਾਲਾਂ ਵਿੱਚੋਂ ਇੱਕ ਚੁੱਕ ਕੇ ਪੰਡਿਆਂ ਨੂੰ ਦੇ ਦਿੱਤਾ। ਆਪ ਉਸ ਮਾਨੁੱਖਤਾ-ਹੀਨ ਦੇਸ ਵਿਚ ਅਟਕਣਾ ਉਚਿੱਤ ਨਾ ਸਮਝਕੇ, ਗੁਰ ਨਾਨਕ ਦੇ ਗੀਤ ਗਾਉਂਦਾ, ਟੁਰ ਆਇਆ* ॥

ਓਥੇ ਸਤਿਗੁਰ ਨਾਨਕ ਵੀ, ਅਪਣੀ 'ਧਰਤਿ-ਲੋਕਾਈ-ਸੋਧਣ' ਵਾਲੀ ਮੁਹਿੰਮ ਸਮੇ, ਪਧਾਰੇ ਤੇ ਵਿਰਾਜੇ ਸਨ। ਉਨ੍ਹਾਂ ਦੀ ਅਟੱਲ ਯਾਦਗਾਰ ਇਕ ਬਾਉਲੀ ਓਥੇ ਬਣੀ ਹੋਈ ਸੀ†। ਸਿਰਫ ਉਸੇ ਬਾਵਲੀ ਦਾ ਜਲ ਓਥੇ ਨੇੜ-ਤੇੜ ਵਿੱਚ, ਮਿੱਠਾ ਤੇ ਪੀਣ ਜੋਗ ਹੈ।

---

*ਕਵੀ ਸੋਹਨ ਸਿੰਘ—ਗੁਰ ਬਿਲਾਸ ਪਾ: ੬—ਅਧਿ:੯,ਛੰਦ੨੭ਤੱਕ।
†ਪੰਡਿਤ ਤਾਰਾ ਸਿੰਘ,'ਨਰੋਤਮ'—ਸ੍ਰੀ ਗੁਰ-ਤੀਰਥ ਸੰਗ੍ਰਹਿ—ਪੰਨਾ ੧੫।

ਗੁਰੂ ਬਾਬਾ ਸ਼ਾਮੀ ਆਰਤੀ ਸਮੇ 'ਜਗਨ ਨਾਥ' ਮੰਦਿਰ ਦੀ ਡਿਓੜ੍ਹੀ ਅਗਾੜੀ ਚੌਂਕੜਾ ਮਾਰ ਕੇ ਬੈਠੇ ਰਹੇ ਸਨ। ਪੰਡਿਆਂ ਦੇ ਏਤਰਾਜ਼ ਕਰਨ ਪੁਰ ਸਤਿਗੁਰਾਂ ਨੇ ਪਰਮਾਤਮਾ ਦੀ ਸੱਚੀ ਆਰਤੀ ਧਨਾਸਰੀ ਰਾਗ ਵਿੱਚ—

"ਗਗਨ ਮੈ ਥਾਲੁ, ਰਵਿ ਚੰਦੁ ਦੀਪਕ
ਬਨੇ; ਤਾਰਿਕਾ ਮੰਡਲ ਜਨਕ ਮੋਤੀ।
ਧੂਪੁ ਮਲ-ਆਨਲੋ ਪਵਣੁ ਚਵਰੋ
ਕਰੇ, ਸਗਲ ਬਨਰਾਇ ਫੂਲੰਤ ਜੋਤੀ।
੧॥ ਕੈਸੀ ਆਰਤੀ ਹੋਇ;ਭਵਖੰਡਨਾ
ਤੇਰੀ ਆਰਤੀ !! ਅਨਹਤਾ ਸ਼ਬਦ
ਵਾਜੰਤ ਭੇਰੀ॥੧॥ਰਹਾਉ॥... ... ... ...
... ... ... ... ... ... ॥੪॥੧॥੭॥੯॥"—

ਸੁਣਾਈ ਤੇ ਭਾਵ ਸਮਝਾਕੇ, ਸਚ-ਧਰਮ ਦਾ ਉਪਦੇਸ਼ ਦਿੱਤਾ; ਤਾਂ ਪੰਡਿਆਂ ਸਤਿਗੁਰਾਂ ਦੇ ਚਰਨ ਗਹੇ। ਉਸ ਵਕਤ ਉਸ ਦੇਸ ਦਾ ਰਾਜਾ ਮੰਗਲ ਦੱਤ ਸੀ; ਉਹ ਨਿਰੰਕਾਰੀ ਧਰਮ ਦਾ ਧਾਰਣੀ ਹੋਇਆ; ਤੇ ਉਸਿ ਗੁਰੂ ਬਾਬੇ ਦੇ ਵਿਰਾਜਣ ਵਾਲੀ ਥਾਂ ਪੱਕਾ ਮਕਾਨ ਬਣਾ ਦਿਤਾ। ਜਿਸ ਦਾ ਨਾਮ 'ਮੰਗੂ-ਮੱਠ' ਪ੍ਰਸਿਧ ਹੈ।*

ਗੁਰਤੀਰਥ—'ਨਾਨਕਮਤੇ' ਦੀ ਸੇਵਾ | ਜਗੰਨਾਥ ਤੋਂ ਹੰਵਦੇ ਹੋਏ ਅਲਮਸਤ ਜੀ, ਸੰਮਤ ੧੬੯੦ ਦੀ ਦੀਪਮਾਲਾ ਦੇ ਮੌਕੇ† ਕੱਤਿਕ ਮਹੀਨੇ ਪੀਲੀ ਭੀਤ (ਉੱਤਰ ਪਰਦੇਸ) ਦੇ ਇਲਾਕੇ, ਸਤਿਗੁਰ ਨਾਨਕ ਦੇ ਅਸਥਾਨ—ਨਾਨਕ ਮਤੇ—ਆਏ।

ਦੱਖਣੀ ਭਾਰਤ ਦੇ ਦੌਰੇ ਤੋਂ ਮੁੜ ਕੇ ਸਤਿਗੁਰੂ ਨਾਨਕ ਸਾਹਿਬ ਮਦਰਾਸ—'ਤਿਲਗੰਜੀ', ਨਾਗਪੁਰ, ਬਰੇਲੀ ਆਦਿ ਨੱਗਰਾਂ ਵਿੱਚ ਦੀ ਸਿੱਧੇ ਇਸ ਟਿਕਾਣੇ ਪਧਾਰੇ ਸਨ। ਇਹ ਇਲਾਕਾ ਓਦੋਂ ਨੈਪਾਲ ਰਾਜ

---

*ਗਿ: ਗਿਆਨ ਸਿੰਘ—'ਗੁਰਧਾਮ ਸੰਗ੍ਰਹ—ਪੰਨਾ—੬੦।
†'ਗੁਰੂ ਉਦਾਸੀਨ ਮਤ ਦਰਪਣ—ਪੰਨਾ ੫੧੭।

ਅੰਦਰ 'ਗੋਰਖ ਮਤਾ' ਕਰਕੇ ਜੋਗੀਆਂ ਦਾ ਪ੍ਰਸਿਧ ਅਸਥਾਨ ਸੀ। ਜੋਗੀਆਂ ਇਕੱਠੇ ਹੋ ਕੇ ਨਿਰੰਕਾਰੀ ਬਾਬੇ ਨਾਲ ਚਰਚਾ ਕੀਤੀ। ਅਰੁ ਗੁਰੂ ਬਾਬੇ ਨੇ 'ਸ਼ਬਦ' ਨਾਲਿ ਸਿੱਧ ਮੰਡਲੀ ਜਿੱਤ ਲਈ। ਉਸ ਵੇਲੇ ਜੋਗੀ ਹਾਰ ਕੇ ਇਹ ਅਸਥਾਨ ਛੱਡ ਗਏ ਸਨ। ਓਦੋਂ ਤੋਂ ਹੀ ਇਸ ਦਾ ਨਾਮ 'ਨਾਨਕ ਮਤਾ' ਪ੍ਰਸਿੱਧ ਹੋ ਗਿਆ ਸੀ।

ਮਗਰੋਂ ਢੇਰ ਚਿਰ ਜਦੋਂ ਕਿਸੇ ਨਿਰੰਕਾਰੀ ਸਾਧੂ ਨੇ ਇਸ ਅਸਥਾਨ ਦੀ ਸਾਰ ਨਾ ਲਈ ਤੇ ਸੇਵਾ ਨਾ ਕੀਤੀ; ਤਾਂ ਕੰਨਪਾਟੇ ਜੋਗੀਆਂ ਏਥੇ ਫਿਰ ਪੈਂਤੜੇ ਜਮਾ ਲਏ । ਅਲਮਸਤ ਜੀ, ਗੁਰੂ-ਸਥਾਨ ਸਮਝਕੇ, ਜਦੋਂ ਏਥੇ ਸੇਵਾ ਕਰਨ ਦੇ ਖਿਆਲ ਨਾਲਿ ਟਿਕ ਗਏ; ਤਾਂ ਜੋਗੀ ਉਨ੍ਹਾਂ ਨਾਲ ਈਰਖਾ ਕਰਨ ਤੇ ਦੁੱਖ ਦੇਣ ਲੱਗ ਪਏ। ਅਨ੍ਹੇਰੀਆਂ ਰਾਤਾਂ ਵਿੱਚ ਲੁਕ-ਛਿਪਕੇ ਭਾਈ ਸਾਹਿਬ ਨੂੰ ਇੱਟਾਂ ਵੱਟੇ ਮਾਰਿਆ ਕਰਨ; ਤੇ ਦਿਨੇ ਤੇਜ ਹਵਾ ਵਿੱਚ ਮਿੱਟੀ-ਘੱਟਾ ਉਡਾਕੇ, ਜਿੱਚ ਕਰਦੇ ਰਹਿਣ । ਪਰ ਭਾਈ ਸਾਹਿਬ ਸਾਰੀਆਂ ਸ਼ਰਾਰਤਾਂ ਗੁਰੂ-ਭਰੋਸੇ, ਖਿੜੇ ਮੱਥੇ ਸਹਾਰੀ ਜਾਣ ! ਜਦੋਂ ਇਸ ਗੁੰਡਪੁਣੇ ਤੇ ਉਸ਼ਟੰਡ ਨਾਲ ਓਹੁ ਸਫਲ ਨਾ ਹੋ ਸਕੇ; ਤਾਂ ਮੂਰਖਾਂ, ਸਤਿਗੁਰ ਨਾਨਕ ਦੇ ਯਾਦਗਾਰੀ ਪਿੱਪਲ ਨੂੰ ਅੱਗ ਲਾਕੇ ਸਾੜ ਹੀ ਦਿੱਤਾ । ਅਰੁ ਗੁਰਮੁਖਿ ਸਿੱਖ ਨੂੰ ਫੜਕੇ ਬੁਰੀ ਤਰ੍ਹਾਂ ਕੁੜਕੁੱਟ ਚਾੜ੍ਹੀ। ਪ੍ਰੇਮ-ਰੰਗ ਵਿਚ ਗੜੂੱਚ ਅਲਮਸਤ ਨੇ ਅਪਣੇ ਸਰੀਰਕ ਖੇਦਾਂ ਦੀ ਤਾਂ ਕੋਈ ਪਰਵਾਹ ਨਾਂ ਕੀਤੀ ਪਰ ਅਪਣੇ ਗੁਰੁ-ਗੋਸਾਈਂ ਦੀ ਯਾਦਗਾਰ ਸਾੜੇ ਜਾਣ ਦੀ ਕਰਤੂਤ, ਉਹ ਬਰਦਾਸ਼ਤ ਨਾ ਕਰ ਸਕਿਆ। ਨਿਮ੍ਰ ਤੇ ਲਿਵਲੀਨ ਹੋ ਕੇ, ਉਸਨੇ ਆਪਣੇ ਗੁਰੂ ਦੇ ਚਰਨਾਂ ਵਿਖੇ ਐਊਂ ਅਰਦਾਸ ਕੀਤੀ: -

ਹੇ ਗੁਰੁ ਨਾਨਕ ! ਕਰੋ ਸਹਾਇ !
ਛਠਮ ਰੂਪ ਧਰਜੋ ਤੁਮ ਆਇ !
ਦਰਸਨ ਇਹ ਠਾਂ ਮੋ ਕੌ ਦੀਜੈ !
ਕਰਿ ਸਹਾਇ ਪੂਰਨ ਇਛ ਕੀਜੈ !!੩੨

('ਗੁਰ ਬਿਲਾਸ ਪ: ੬'–ਅਧਿਆਇ ੯)

ਭਗਤ-ਵਛਲ ਸਤਿਗੁਰੂ ਦਾ ਬਿਰਦ ਹੈ–

ਸੰਤਨ ਦੁਖ ਪਾਏ ਤੇ ਦੁਖੀ ।
ਸੁਖ ਪਾਏ ਸਾਧਨ ਕੇ ਸੁਖੀ ॥

੮੬.

ਏਕ ਏਕ ਕੀ ਪੀਰ ਪਛਾਨੈ ॥
ਘਟ ਘਟ ਕੇ ਪਟ ਪਟ ਕੀ ਜਾਨੈ ॥
(ਦਸਮੇਸ਼ ਜੀ)

ਜਿਸ ਮੌਕੇ ਭਾਈ ਸਾਹਿਬ, 'ਨਾਨਕਮਤੇ' ਦੀ ਸੇਵਾ ਬਦਲੇ ਨਿਰਦਈ ਜੋਗੀਆਂ ਦੇ ਅਤਿਆਚਾਰ ਸਹਾਰ ਰਹੇ ਸਨ; ਮੀਰੀ ਪੀਰੀ ਦੇ ਮਾਲਿਕ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ, ਸਮੇ ਦੇ ਸ਼ਾਹਨਸ਼ਾਹ ਸ਼ਾਹ-ਜਹਾਨ ਦੇ ਚਾੜ੍ਹੇ ਸ਼ਾਹੀ ਦਲ ਦਾ ਮੁਕਾਬਲਾ ਕਰਦੇ, ਮਾਰਦੇ—ਸੁਧਾਰਦੇ, ਮਾਲਵੇ ਦੇਸ ਨੂੰ ਤਾਰਦੇ ਫਿਰ ਰਹੇ ਸਨ । ਗੁਰੂਸਰ-ਮਰ੍ਹਾਜ ਦੇ ਮੈਦਾਨ ਵਿੱਚ ਲਾਹੌਰ ਦੇ ਫ਼ੌਜਦਾਰ ਖ਼ਲੀਲ ਬੇਗ ਦੀ ਫੌਜ ਨਾਲ ਮੁਕਾਬਲਾ ਹੋ ਚੁੱਕਾ ਸੀ। ਫਗਵਾੜੇ ਦੇ ਇਲਾਕੇ, ਗੁਰੂ ਸਾਹਿਬ ਆਪਣੇ ਟਿਕਾਣੇ ਕਰਤਾਰਪੁਰੇ ਆ ਵਿਰਾਜੇ ਸਨ । ਏਥੇ, ਗੁਰੂ ਜੀ ਦਾ ਲੂਣ ਖਾ ਕੇ ਪਲਿਆ ਪਹਿਲਵਾਨ ਪੈਂਡਾ ਖ਼ਾਨ ਪਠਾਣ, ਲੂਣ ਹਰਾਮੀ ਬਣਕੇ, ਮੁਗਲਾਣੀ ਫੌਜ ਚਾੜ੍ਹ ਲਿਆਇਆ ਸੀ । ਇਸ ਆਖਰੀ ਜੰਗ ਵਿਚ ਭੀ ਫਤਿਹ 'ਬੰਦੀ ਛੋੜ' ਸਤਿਗੁਰੂ ਦੀ ਹੀ ਹੋਈ। ਉਸ ਅਕ੍ਰਿਤਘਣ ਦੀ ਹੱਥੀਂ ਨਿਜਾਤ ਕਰਕੇ, ਮਹਾਰਾਜ ਕੀਰਤਪੁਰ ਚਲੇ ਆਏ ਸਨ । ਏਥੇ ਔਣ ਪੁਰ ਹੀ ਸਾਹਿਬਾਂ ਪਾਸ ਅਪਣੇ ਭਗਤ ਅਲਮਸਤ ਦੀ ਪੁਕਾਰ ਪਹੁੰਚੀ ।

ਗੁਰੂ ਸਾਹਿਬ ਨੇ ਆਪਣੇ ਸੇਵਕ ਦੀ ਫਰਯਾਦ ਸੁਣ ਕੇ ਤੁਰਤ ਤਿਆਰੀ ਵਜਾ ਦਿੱਤੀ। ਭਾਈ ਬਿਧੀ ਚੰਦ ਤੇ ਭਾਈ ਜੇਠਾ ਆਦਿ ਪੰਜਾਹ ਕੁ ਚੋਣਵੇਂ ਸੂਰਮੇ ਅਸਵਾਰ ਨਾਲ ਲੈ ਕੇ, ੨ ਜੇਠ ਸੋਲ੍ਹਾਂ ਸੈ ਇਕਾਨਵੇਂ ਨੂੰ 'ਨਾਨਕਮਤੇ' ਵਲਿ ਚੜ੍ਹ ਪਏ। ਭੱਠ ਵਾਂਙ ਭਖਦੇ ਜ਼ਿਮੀ ਅਸਮਾਨ ਦੀ ਰਤਾ ਪ੍ਰਵਾਹ ਨਾ ਕੀਤੀ। ਰਵਾਂ ਰਵੀਂ ਬਣ,ਪਰਬਤ ਤੇ ਨਦੀਆਂ ਨਾਲੇ ਉਲੰਘਕੇ ਗੰਗਾ ਕਿਨਾਰੇ ਪਹੁੰਚੇ। ਹਿੰਦੂਆਂ ਦੇ ਪ੍ਰਸਿੱਧ ਤੀਰਥ ਹਰਿਦੁਆਰ ਪੁਰ ਤਿੰਨ ਦਿਨ ਵਿਰਾਜ ਕੇ ਸਸਤਾਏ। ਉਪਰੰਤ ਗੰਗਾ ਪਾਰ ਹੋ ਕੇ, ਕੂਚ ਦਰ ਕੂਚ, ਗੰਗਾ ਦੀ ਸਹਾਇਕ ਨਦੀ 'ਅਲਕ-ਨੰਦਾ' ਤੀਰ, 'ਗੜ੍ਹਵਾਲ' ਦੇਸ ਦੀ ਰਾਜਧਾਨੀ 'ਸ੍ਰੀ ਨਗਰ' ਜਾ ਵਿਰਾਜੇ।

ਓਦੋਂ ਓਥੇ, ਮਰਾਠਿਆਂ ਦੇ ਮੁਖੀ ਸ਼ਿਵਾ ਜੀ ਦੇ ਧਾਰਮਕ ਗੁਰੂ ਸ੍ਰੀ ਸਾਮੱਰਥ ਸੁਆਮੀ ਰਾਮਦਾਸ ਜੀ ਤੀਰਥ ਯਾਤਰਾ ਕਰਦੇ ਹੋਏ ਵਿਰਾਜ

ਰਹੇ ਸਨ*। ਉਨ੍ਹਾਂ ਨੂੰ ਪਤਾ ਲੱਗਾ ਕਿ ਨਾਨਕ ਪੰਥੀਆਂ ਦੇ ਗੁਰੂ ਸਾਹਿਬ ਸਭੱਬ ਨਾਲ ਏਥੇ ਆਏ ਹਨ। ਗੁਸਾਈਂ ਰਾਮਦਾਸ ਜੀ ਦਰਸ਼ਨ ਕਰਨ, ਸਾਹਿਬਾਂ ਦੇ ਡੇਰੇ ਆਏ;

"...ਤਬ ਗੁਰੂ ਜੀ ਸ਼ਿਕਾਰ ਖੇਲਤੇ ਆਵਤੇ ਥੇ, ਘੋੜੇ ਪਰ ਅਸਵਾਰ। ਸਾਥ ਸਿਖ-ਸੰਗਤਿ ਬਹੁਤ ਥੀ।
(ਸਮਰੱਥ ਜੀ ਨੇ) ਪ੍ਰਸ਼ਨ ਕੀਤਾ :—

'ਹਉਂ ਸੁਣਿਆ ਥਾ: ਗੁਰੂ ਨਾਨਕ ਕੀ ਗਾਦੀ ਪਰ ਬੈਠਾ ਹੈ। ਨਾਨਕ ਗੁਰੂ ਤਿਆਗੀ ਸਾਧੂ ਥੇ! ਤੁਮ ਸਸਤ੍ਰ ਧਾਰਣ ਕਰੇ ਹੈਨਿ! ਘੋੜੇ, ਫਉਜ ਰੱਖੀ ਹੈ। ਸੱਚਾ ਪਾਤਿਸ਼ਾਹ ਕਹਾਵਤਾ ਹੈਂ! ਕੈਸਾ ਸਾਧੂ ਹੈਂ?'
ਗੁਰੂ ਹਰਿਗੋਬਿੰਦਿ ਕਹਿਆ: -

'ਬਾਤਨ ਫਕੀਰੀ! (ਦਿਲ 'ਚਿ ਫਕੀਰੀ)
ਜ਼ਾਹਰ ਅਮੀਰੀ! (ਬਾਹਰ ਅਮੀਰੀ)
ਸ਼ਸਤ੍ਰ ਗਰੀਬ ਕੀ ਰੱਖਿਆ;
ਜਰਵਾਣੇ ਕੀ ਭੱਖਿਆ!
ਬਾਬਾ ਨਾਨਕਿ ਸੰਸਾਰ ਨਹੀਂ ਤਿਆਗਿਆ
ਥਾ; ਮਾਇਆ ਤਿਆਗੀ ਥੀ।'

ਰਾਮਦਾਸ ਪ੍ਰਸੰਨ ਹੋਇਆ। ਕਹਿਆ:

"ਇਹੁ ਹਮਾਰੇ ਮਨ ਭਾਵਤੀ ਹੈ।"

ਸਾਖੀ ਛੱਤੀਹਵੀਂ।† (ਪੋਥੀ 'ਪੰਜਾਹ ਸਾਖੀਆਂ'—ਲਿਖਤੀ+)

ਹੋਰ ਭੀ ਬਹੁਤ ਗਿਆਨ-ਗੋਸਟਿ ਹੋਈ। ਅੰਤ ਦੋਵੇਂ ਮਹਾਂ ਪੁਰਖ ਖੁਸ਼ੀਆਂ ਦੇਂਦੇ ਲੈਂਦੇ, ਇਕ ਦੂਜੇ ਨੂੰ ਆਪੋ ਆਪਣੀਆਂ ਪ੍ਰੇਮ

---

*ਸ੍ਰੀ ਹਨੁਵੰਤ ਸ੍ਵਾਮੀ—'ਸ੍ਰੀ ਸਮ੍ਰੱਥਾਂਚੀ ਬਖਰ'—ਪੰਨਾ ੨੨,੨੩।

†ਇਹ ਲਿਖਤੀ ਪੁਸਤਕ, ਪ੍ਰੋ: ਗੰਡਾ ਸਿੰਘ ਜੀ ਸਕੱਤਰ 'ਸਿਖ ਹਿਸਟਰੀ ਸੋਸਾਇਟੀ' ਨੇ ਰੇਲ-ਗੱਡੀ ਵਿਚ ਸਫ਼ਰ ਕਰਦਿਆਂ, ਕਿਸੇ ਪ੍ਰੇਮੀ ਸਿਖ ਪਾਸ ਵੇਖੀ ਸੀ; ਤੇ ਉਸ ਵਿਚੋਂ ਇਹ ਸਾਖੀ ਉਤਾਰ ਲਈ ਸੀ। ਇਹੋ ਸਾਖੀ ਆਪਣੇ 'Prof. D. V, Potdar commemoration Volume' ਵਿਚ ਦਿਤੇ ਆਪਣੇ ਲੇਖ ਨਾਲ ਹਵਾਲੇ ਵਜੋਂ ਪੇਸ਼ ਕੀਤੀ ਹੈ। (ਪੰਨਾ ੨੦੨ ਦੀ ਪੈਰ-ਟਿੱਪਣੀ)।

ਨਿਸ਼ਾਨੀਆਂ ਦੇ ਕੇ ਵਿਦੱਾ ਹੋਏ। ਇਸ ਮਿਲਣੀ ਦਾ ਜ਼ਿਕਰ ਕਰਦਿਆਂ ਰਾਮਦਾਸ ਜੀ ਦੀ ਜੀਵਨ ਕਥਾ ਵਿਚ ਲਿਖਿਆ ਹੈ; ਕਿ ਸ੍ਵਾਮੀ ਜੀ ਨੇ ਗੁਰੂ ਜੀ ਨੂੰ ਜਪ-ਮਾਲੀ ਤੇ ਹੁਰਮੁਜੀ (ਭਗਵੇਂ) ਵਸਤ੍ਰ ਨਿਸ਼ਾਨੀ ਵਜੋਂ ਦਿੱਤੇ। ('ਸ੍ਰੀ ਸਮ੍ਰੱਥਾਂਚੀ ਬਖਰ'—ਪੰਨਾ ੨੩)।

ਇਸ ਤਰ੍ਹਾਂ ਰੋਜੀ ਪਾਤਿਸ਼ਾਹ, ਅਣੋਖੇ ਖੇਲ ਖੇਡਦੇ, ਸੰਮਤ ਸੋਲ੍ਹਾਂ ਸੈ ਇਕਾਨਵੇਂ* ਦੇ ਹਾੜ੍ਹ ਦੀ ਸੰਗ੍ਰਾਂਤਿ ਨੂੰ 'ਨਾਨਕ ਮਤੇ' ਪਹੁੰਚ ਗਏ। ਘੋੜੇ ਬੱਧੇ ਤੇ ਗੁਰਸਿਖ-ਸੂਰਮੇ ਏਧਰ ਓਧਰ ਓਪਰੀ ਧਰਤੀ ਦੀ ਵਾਕਫੀ ਕਰਨਿ ਨਿਕਲ ਗਏ।

ਸਨੱਧ-ਬੱਧ ਜੋਧੇ ਫਿਰਦੇ ਵੇਖ ਕੇ ਇਕ ਕੰਨਪਾਟੇ ਜੋਗੀ ਨੇ ਪੁੱਛਿਆ: 'ਇਹ ਕੌਣ ਸਰਦਾਰ ਆਇਆ ਇ, ਸੂਰਮੇ-ਸਵਾਰ ਲੈ ਕੇ?' ਸਿੱਖ ਨੇ ਦੱਸਿਆ:

'ਸੇਵਕਾਂ ਦੇ ਦੁਖ, ਦੋਖੀਆਂ ਨੂੰ ਹਰਨ ਵਾਲਾ ਸੱਚਾ
ਪਾਤਿਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ!'

---

*ਸਿੱਖ ਸਾਖੀ—ਲੇਖਕਾਂ ਵਿੱਚੋਂ ਬਾਵਾ ਸਰੂਪਦਾਸ 'ਭੱਲੇ' ਨੇ 'ਮਹਿਮਾ ਪ੍ਰਕਾਸ਼' ਦੀ ੧੪੭ਵੀਂ ਸਾਖੀ ਵਿੱਚ, ਇਹ ਕਥਾ, ਗੁਆਲੀਅਰ ਗੜ੍ਹ ਵਿਰਾਜਣ ਤੋਂ ਬੱਾਦ (ਸੰਮਤ ੧੬੬੭ ਦੀ) ਲਿਖੀ ਹੈ। ਭਾਈ ਕੇਸਰ ਸਿੰਘ 'ਛਿੱਬਰ' ਨੇ ਇਹੋ ਸੰਮਤ ਦਿਤਾ ਹੈ; ਪਰ ਵਾਕਿਆ ਗੜ੍ਹ ਗੁਆਲੀਅਰ ਚੜ੍ਹਨ ਤੋਂ ਪਹਿਲਾਂ ਦਾ ਦੱਸਿਆ ਹੈ। 'ਗੁਰ ਪ੍ਰਤਾਪ ਸੂਰਜ' ਵਿੱਚ ਸੰਮਤ ਕੋਈ ਨਹੀਂ ਦਿੱਤਾ; ਪਰ ਸਮਾਚਾਰ, ਜਨਮ-ਸੰਮਤ ਬਾਬਾ ਗੁਰਦਿੱਤਾ ਜੀ ਦੇ ਅੰਦਰ ਲਿਖੇ ਹਨ। 'ਗੁਰਬਿਲਾਸ ਪਾ: ੬' ਦੇ ਲੇਖਕ ਕਵੀ ਸੋਹਨ ਸਿੰਘ ਨੇ, 'ਗੁਰ ਪ੍ਰਤਾਪ ਸੂਰਜ' ਦੀ ਹਾਂ ਵਿਚ ਹਾਂ ਮਿਲਾਉਂਦਿਆਂ ਹੋਇਆਂ ਸੰਮਤ ਤੇ ਥਿੱਤਾਂ ਭੀ ਲਿਖ ਦਿੱਤੀਆਂ ਹਨ; ਯਾਨੀ ਸੰਮਤ ੧੬੭੦ ਦੀ ਪਹਿਲੀ ਤਿਮਾਹੀ। ਲੇਕਿਨ ਇਨ੍ਹਾਂ ਸੰਮਤਾਂ ਵਿੱਚ ਮਹਾਰਾਜ, ਜਹਾਂਗੀਰ ਬਾਦਸ਼ਾਹ ਦੀ ਨਜ਼ਰ-ਬੰਦੀ ਵਿਚ ਸਨ; ਸੰਮਤ ੧੬੬੩ ਤੋਂ ੧੬੭੬ ਤੱਕ। 'ਤ੍ਵਾਰੀਖ ਗੁਰੂ ਖਾਲਸਾ' ਵਿਚ ਸੰਮਤ ੧੬੯੩ ਲਿਖਿਆ ਇ। ਮਰਾਠੇ ਇਤਿਹਾਸਕਾਰ ਸ੍ਵਾਮੀ ਰਾਮਦਾਸ ਦੀ ਸ੍ਰੀ ਨਗਰ ਯਾਤ੍ਰਾ ਦਾ ਸਮਾਂ ਸਨ ੧੬੩੪ ਈ. (੧੬੯੧ ਬਿ:) ਮੰਨਦੇ ਹਨ; ਸੋ ਇਹੋ ਅਸਾਂ ਸਹੀ ਖਿਆਲ ਕੀਤਾ ਹੈ।

ਇਹ ਸੁਣ ਕੇ ਕੰਨਪਾਟੇ ਦੀ ਤਾਂ ਖਾਨਿਓਂ ਗਈ ! ਮਤਾਂ ਬੰਨ੍ਹ ਖੜਦੇ ਹੋਣ ! ਇਸ ਡਰ ਦਾ ਮਾਰਿਆਂ, ਸਿਰ ਤੇ ਪੈਰ ਰਖ ਕੇ ਨੌ ਦੋ ਗਿਆਰਾਂ ਹੋ ਗਿਆ ॥

ਓਧਰ ਅਲਮਸਤ ਜੀ ਦੀ ਸੁਣੋ: ਜਿਸ ਦਿਨ ਤੋਂ ਜੋਗੀਆਂ ਸਤਿਗੁਰ ਨਾਨਕ ਦੇ ਯਾਦਗਾਰੀ ਪਿੱਪਲ ਦੀ ਬੇਅਦਬੀ ਕੀਤੀ ਸੀ; ਮਨ ਵਿਚ ਬੜਾ ਝੁਰਦਾ ਰਹਿੰਦਾ। ਅੰਮ੍ਰਿਤ ਵੇਲੇ ਇਕੇਰਾਂ ਸਰੀਰ ਦੀ ਨਿੱਤ ਕਿਰਿਆ ਸਾਧ ਕੇ, ਅੱਠੇ ਪਹਿਰ ਝੁੱਗੀ ਵਿੱਚ ਸਮਾਧਿ-ਸਿਥਿਤ ਹੋ ਜਾਂਦਾ; ਅਰੁ ਅਨੇਕ ਤਰਾਂ ਦੀਆਂ ਚਿਤਵਣੀਆਂ ਚਿਤਵਦਾ ਤੇ ਦੀਨ ਹੋ ਕੇ ਇਸ ਤਰਾਂ ਜੋਦੜੀ ਕਰਦਾ ਰਹਿੰਦਾ ਸੀ :-

ਹੇ ਪ੍ਰਭੂ ! ਇਸ ਤਰਾਂ ਮਹਾਰਾਜ ਦੀ ਨਿੰਦਿਆ ਹੁੰਦੀ ਰਹੀ, ਤਾਂ ਆਪ ਦੇ ਬਿਰਦ ਨੂੰ ਲਾਜ ਲੱਗੇਗੀ ! ਸਤਿਗੁਰੂ ਦੀ ਗੱਦੀ ਤਾਂ ਸਦਾ ਸਲਾਮਤ ਹੈ; ਫਿਰ ਦੁਸ਼ਮਣ ਇਸ ਪੁਰ ਕਿਵੇਂ ਛਾਅ ਸਕਦੇ ਹਨ ! ਆਪ ਅਪਣਾ ਬਿਰਦ ਪਾਲਦੇ ਹੋਏ ਅਪਣੀ ਮਰਿਜਾਦਾ ਬਹਾਲ ਰੱਖੋ ! ਜੇ ਮੇਰਾ ਸਰੀਰ ਲੱਗ ਕੇ ਇਸ ਸਥਾਨ ਦਾ ਸੁਧਾਰ ਹੁੰਦਾ ਹੋਵੇ; ਤਾਂ ਮੈਂ ਖੁਸ਼ੀ ਨਾਲ ਪ੍ਰਾਨ ਤਿਆਗ ਸਕਨਾ ਵਾਂ; ਪਰ ਜਿੱਚਿਰ ਅਪਵਾਦੀਆਂ ਨੂੰ ਕਿਸੇ ਤਰਾਂ ਦਾ ਸੇਕ ਨਾ ਲੱਗੇਗਾ, ਉਹ ਗੁਰੂ-ਘਰ ਦੇ ਤੇਜ-ਪਰਤਾਪ ਨੂੰ ਕਿਵੇਂ ਸਮਝਣਗੇ ! ਇਉਂ ਤਾਂ, ਹੰਕਾਰ ਕੇ ਸਗੋਂ ਵਧੇਰੇ ਖਰੂਦ ਮਚੌਣ ਲੱਗ ਪੈਣਗੇ ! ਸਤਿਗੁਰੂ ਨਾਨਕ ਦੀ ਮਹਿਮਾਂ ਬੜੀ ਗਊਰੀ ਹੈ; ਪਰ ਹੁਣ ਸ੍ਰੀ ਹਜ਼ੂਰ ਜੀ ਦੇ ਹੁੰਦਿਆਂ ਹਉਲੀ ਪਈ ਹੁੰਦੀ ਹੈ। ਪਿੱਛੋਂ ਦੀ ਗੱਲ ਹੀ ਕੀ ਕਰਨੀ ਹੋਈ ! ਫੇਰ ਤਾਂ ਮਾੜੇ ਮੋਟੇ—ਮਾਹਜੇ ਗਾਮੇ—ਹੀ ਉਠਕੇ ਗੁਰੂ-ਅਸਥਾਨਾਂ ਦੀ ਬੇ ਅਦਬੀ ਕਰ ਛੱਡਿਆ ਕਰਨਗੇ! ਕਿਉਂ ਛੇਤੀ ਨਹੀਂ ਬਹੁੜਦੇ! ਇਹ ਕਾਰਜ ਤਾਂ ਆਪਦੇ ਹੀ ਕਰਨ ਗੋਚਰਾ ਹੈ। ਆਪ ਨੇ ਜਗਤ ਉੱਤੇ ਮੀਰੀ ਤੇ ਪੀਰੀ ਦੋਵੇਂ ਧਾਰਨ ਕੀਤੀਆਂ ਹਨ। ਫੇਰ ਕਿਉਂ ਆਪਣੇ ਸੇਵਕਾਂ ਦੇ ਸਹਾਈ ਨਹੀਂ ਹੁੰਦੇ ! ਆਪ ਸਭਸ ਦੇ ਸ਼੍ਰੋਮਣੀ ਜਗਤ-ਗੁਰੂ ਹਉ;ਅੱਜ਼ਮਤ ਵਾਲੇ ਭੀ ਹੈਗੇ ਓ ! ਹੇ ਸਤਿਗੁਰੁ ਹਰਿਗੋਬਿੰਦ ! ਤੇਰੀ ਇਹ ਮਹਾਨ ਯਾਦਗਾਰੀ ਥਾਉਂ ਬਿਗੜ ਰਹੀ ਹੈ; ਛੇਤੀ ਬਹੁੜੋ। ਇਨ੍ਹਾਂ ਅਤਿਤਾਈ ਜੋਗੀਆਂ ਨੂੰ ਐਥੋਂ ਉਠਾ ਦਿਓ !!'

੯੦.

ਨੈਣ ਬੰਦ, ਧਿਆਨ ਮਗਨ ਹੋਇਆ, ਕੁਟੀਆ ਅੰਦਰਿ ਇਸ ਤਰ੍ਹਾਂ ਦੀਆਂ ਬੇਨਤੀਆਂ ਕਰ ਰਿਹਾ ਹੈ; ਅਲਮਸਤ। ਏਨੇ ਨੂੰ ਅਚਾਨਕ ਉਸਦੇ ਕੰਨ ਬੁਲੇਲ ਪਈ; ਜਾਣੋਂ ਘੋੜਾ ਹਿਣਕਿਆ ਇ ! ਝੱਟ ਅੱਖੀਆਂ ਉੱਘੜ ਗਈਆਂ। ਬਾਹਰ ਵਲਿ ਝਾਤ ਪਾਈ; ਤੇ ਕਾਹਲੀ ਕਾਹਲੀ ਕੁੱਲੀ ਚੋਂ ਨਿਕਲਿਆ। ਕਈ ਬੰਦੇ ਖਲੋਤੇ ਵੇਖੇ। ਪਛਾਣ ਕੇ ਮਨ ਵਿਚ ਆਂਹਦਾ ਇ; 'ਇਹ ਤਾਂ ਪੰਜਾਬੀ ਸੂਰਮੇ ਦੀਹਦੇ ਨਿ !' ਕੋਲ ਜਾ ਕੇ ਇਕ ਜਣੇ ਨੂੰ ਪੁਛਦਾ ਇ:–

'ਇਹ ਡੇਰਾ ਕੀਹਦਾ ਆ ਉਤਰਿਆਇ ਏਥੇ ? ਕਿੱਧਰੋਂ ਆਏ, ਤੇ ਕਿੱਥੇ ਜਾ ਰਹੇ ਹਨ ਇਹ ?

ਸਿੱਖ ਬੋਲਿਆ : ਵਿਘਨਾਂ ਰੂਪੀ ਮਿਰਗਾਵਲੀ ਵਾਸਤੇ ਜਿਨ੍ਹਾਂ ਦਾ ਦਰਸ਼ਨ ਸਿੰਘ (ਸ਼ੇਰ) ਸਮਾਨ ਹੈ; ਇਹ ਉਹ ਪੂਰੇ ਸੂਰੇ ਜਗਤ ਗੁਰੂ ਸਚੇ ਪਾਤਿਸ਼ਾਹ ਹਰਿਗੋਬਿੰਦ ਜੀ ਮਹਾਰਾਜ ਹਨ ! ਬਾਕੀ ਸਾਰੇ ਅਸੀਂ ਉਨ੍ਹਾਂ ਦੇ ਸੇਵਕ !

ਇਹ ਅੰਮ੍ਰਿਤ-ਬਚਨ, ਜਦੋਂ ਪ੍ਰੇਮ-ਮਸਤ ਅਲਮਸਤ ਨੇ ਕੰਨਾਂ ਦੇ ਕੌਲ ਭਰਿ ਭਰਿ ਪੀਤੇ; ਤਾਂ ਜਾਣੋਂ ਮੋਇਆ ਜੀਉ ਉਠਿਆ। ਏਨਾਂ ਕਾਹਲਾ ਹੋ ਕੇ ਸਤਿਗੁਰਾਂ ਵਲ ਨੱਸਿਆ ਕਿ ਧਰਤੀ ਤੇ ਪੈਰ ਨਹੀਂ ਟਿਕਦਾ ! ਜਾਣੋਂ ਧਰਤੀ ਆਪੋਂ ਪਿਛੇ ਧੱਕੀਦੀ ਜਾ ਰਹੀ ਹੈ। ਸਤਿਗੁਰੂ ਜੀ ਸੁਤੇ ਸੁਭਾਉ ਖਲੋਤੇ ਸਨ। ਰਜੋਗੁਣੀ ਠਾਠ-ਬਾਠ ਵਾਲੇ ਬਸਤ੍ਰ-ਸ਼ਸਤ੍ਰ ਧਾਰਨ ਕੀਤੇ ਹੋਏ ਸਨ। ਕੂਲ੍ਹੇ ਕੂਲ੍ਹੇ ਗੁਲਾਬੀ ਚਰਨ-ਕੰਵਲ ਜੋੜੇ ਵਿਚ ਐਉਂ ਅਧਲੁਕੇ ਸਨ; ਜਿਵੇਂ ਅਧ ਖਿੜਿਆ ਕਉਲ ਫੁਲ ਅਪਣੀ ਡੋਡੀ ਅੰਦਰਿ। ਨੇੜੇ ਜਾ ਕੇ ਡੰਡਉਤ ਕੀਤੀ ਤੇ ਚਰਨ ਚੁੰਮੇ ! ਚਰਨ ਧੂੜਿ ਮੂੰਹ-ਮੱਥੇ ਦਾ ਸੁਭਾਗ ਬਣਾਈ। ਪ੍ਰੇਮ-ਵੈਰਾਗ ਦੇ ਭਰੇ ਨੈਣ-ਕਟੋਰੇ ਡੁਲ੍ਹ ਪਏ। ਚਿੱਟੇ ਦੁੱਧ ਕੇਸਾਂ ਨਾਲ ਪਿਆਰੇ ਦੇ ਪਦ-ਪੰਕਜ ਝਾੜੇ ! 'ਧੰਨ ਸਤਿਗੁਰੂ ! ਤੇਰੀ ਵਡਿਆਈ।' ਆਖੇ ਤੇ ਬਾਰੋ ਬਾਰ ਚਰਨ ਧੋਈ ਜਾਏ। ਸਾਹਿਬਾਂ ਸੀਸ ਥੰਮ ਕੇ ਉਠਾਇਆ ਤੇ ਛਾਤੀ ਨਾਲ ਲਾਇਆ। ਦੁਇ ਕਰ ਜੋੜਿ, ਸਨਮੁਖਿ ਖਲੋ ਕੇ, ਐਉਂ ਗੁਰੂ-ਜਸ ਉਚਾਰਨ ਲਗਾ:–

"ਚੌਦਹਿ ਲੋਕਨਿ ਘਟਿ ਘਟਿ ਅੰਤਰ।
ਸਭਿ ਸੁਧਿ ਜਾਨਤਿ ਸਦਾ ਨਿਰੰਤਰ।੨੬
ਇਕ ਮਮ ਘਟਿ ਕੀ ਲਖਿ ਕਰਿ ਆਏ।
ਨਹਿਂ ਅਚਰਜ, ਤੁਮਰੇ ਬਨਿ ਆਏ।
ਸ਼ਕਤਿ ਅਨੰਤਨਿ ਕੇ ਬਡ ਸਾਗਰ।
ਦੇਵਨ-ਦੇਵ ਉਜਾਗਰ ਨਾਗਰ॥੨੭
ਨਿਰਨੈ ਕਰਿ ਤੁਮ ਮਹਿ ਗੁਨ ਹੇਰਾ।
ਰਹਹੁ ਪ੍ਰੇਮ ਕੇ ਬਸੀ ਘਨੇਰਾ।
... ... ... ...।੨੮
ਸੰਕਟ ਤੇ ਪ੍ਰਹਿਲਾਦ ਉਬਾਰਜੋ।
ਦੁਖਦ ਦੈਤ ਕਹੁ ਤਤਛਿਨ ਮਾਰਜੋ।
ਤਿਮ ਬਹੁ ਸਿਖਨ ਭਏ ਸਹਾਇ।
ਮਹਾਂ ਬਿਘਨ ਤੇ ਲੀਨ ਬਚਾਇ।੩੦
ਕਰੀ ਤਿਲੋਕੇ ਕੀ ਤਲਵਾਰ।
ਹੁਤੀ ਕਾਠ ਕੀ ਬਨਿਗੀ ਸਾਰ*।
ਸਿਖ ਕੋ ਬਾਟ ਘਾਟ ਬੋ ਜੋਈ†।
ਕਰਜੋ ਸਭਾ ਮਹਿ ਪੂਰਨ ਸੋਈ॥੩੧

... ... ... ...
ਮੋਹਿ ਦੀਨ ਪਰ ਕਰੁਨਾ ਧਰਿ ਕੈ;
ਮਾਰਗ ਦੂਰ ਉਲੰਘਨ ਕਰਿ ਕੈ; ੩੨
ਭਏ ਸਹਾਇਕ ਅੰਤਰਜਾਮੀ!
ਨਮੋ ਨਮੋ ਪਗ ਪਰ ਜਗ-ਸ੍ਵਾਮੀ!
ਅਪਨਿ ਬਿਰਦ ਪ੍ਰਭ ਆਪ ਸੰਭਾਰਹੁ!
ਸੇਵਕ ਕੇ ਨਿਜ ਕਾਜ ਸੁਧਾਰਹੁ!! ੩੩

ਇੰਵ ਪ੍ਰੇਮ ਭਰੀ ਬੇਨਤੀ ਸੁਣ ਕੇ ਸਤਿਗੁਰਾਂ ਬਚਨ ਕੀਤਾ:– ਸਾਬਾਸ਼! ਭਾਈ ਸਿੱਖਾ! ਤੂੰ ਧੰਨ ਹੈਂ ! ਜੋ ਗੁਰੂ ਉਤੇ ਅਟਲ ਸਿਦਕ

---

*ਭਾਈ ਤਿਲੋਕੇ ਦੀ ਤਲਵਾਰ, ਜੋ ਕਾਠ ਦੀ ਸੀ, ਲੋਹੇ (ਸਾਰ) ਦੀ ਬਣ ਗਈ। †ਸਿੱਖ ਦਾ ਵੱਟਾ, ਜੋ ਤੋਲ ਵਿਚ ਕੱਸਾ (ਘੱਟ) ਸੀ।

ਤੇ ਭਰੋਸਾ ਧਾਰ ਕੇ ਬੈਠ ਰਿਹਾ ਹੈਂ ! ਮਨੋ ਕਾਮਨਾਂ ਤੇਰੀ ਪੂਰੀ ਕਿਵੇਂ ਨਾ ਹੋਵੇ ! ਸੁਣਾਉ, ਸਰੀਰ ਤਾਂ ਸੁਅਸਤ ਹੈ ਨਾ ? ਕੰਨ ਪਾਟਿਆਂ ਕੀ ਉਪੱਦਰੁ ਚਾਇਆ ਈ ਏਥੇ ?

ਅਲਮਸਤ ਨੇ ਬਿਨੈ ਕੀਤੀ:—ਦੀਨਾਂ ਨਾਥ ਜੀ ! ਆਪ ਘਟ ਘਟ ਦੀ ਜਾਨਣਹਾਰ ਓ ! ਮੈਥੋਂ ਕੀ ਪੁਛਦੇ ਓ ! ਆਪਦੀ ਦਇਆ ਨਾਲ ਹੋਰ ਤਾਂ ਸਭ ਸੁੱਖ ਹੈ; ਪਰ ਈਰਖਾਵਾਦੀ ਕੰਨ ਪਾਟੇ ਨਾਥਾਂ ਨੇ ਆਪਦੇ ਪਹਿਲੇ ਜੋਤਿ-ਜਾਮੇ ਦਾ ਯਾਦਗਾਰੀ ਪਿੱਪਲ, ਅੱਗ ਲਾ ਕੇ ਸਾੜ ਸੁੱਟਿਆ ਹੈ। ਇਹ ਦੁੱਖ ਮੇਰੇ ਵਰਗੇ ਤੁੱਛ ਜੀਵ ਨੂੰ ਸਹਿਣਾ ਔਖਾ ਹੋ ਗਿਆ ਸੀ। ਇਸੇ ਦੀ ਨਿਵਿਰਤੀ ਵਾਸਤੇ– ਹੇ ਭਗਵਨ !— ਆਪ ਜੀ ਨੂੰ ਖੇਚਲ ਦੇਣੀ ਪਈ ਹੈ। ਇਹ ਕਾਰਜ ਆਪ ਹੀ ਕਰਨ ਜੋਗ ਹਉ। ਹੇ ਭਗਤ ਵੱਛਲ ! ਆਪਣੇ ਬਿਰਦ-ਬਾਣੇ ਦੇ ਸਦਕੇ, ਦਾਸ ਦੀ ਢਿਠਾਈ ਮੌਾਫ ਕਰ ਦੇਣੀ; ਤੇ ਦੁੱਖ ਸਦਾ ਲਈ ਕੱਟਣ ਦੀ ਕਿਰਪਾ ਕਰਨੀ !

ਕਰਣ ਕਾਰਣ ਸਮਰੱਥ ਸਤਿਗੁਰੂ ਨੇ ਅਲਮਸਤ ਦੇ ਸਿਰਿ ਹੱਥ ਧਰ ਕੇ ਧੀਰਜ ਦਿੱਤੀ; ਅਰੁ ਫਰਮਾਇਆ : 'ਤੇਰੇ ਸਾਰੇ ਮਨੋਰਥ ਪੂਰੇ ਹੋਣਗੇ ! ਚਿੰਤਾ ਨਾਂ ਕਰ !' ਅਲਮਸਤ ਨੇ ਧਰਵਾਸ ਪਾਕੇ, ਸਤਿਗੁਰਾਂ ਨੂੰ ਸਤਿਕਾਰ ਨਾਲ ਉਤਾਰਾ ਕਰਵਾਇਆ; ਚਰਨ ਝਾੜੇ; ਕਮਰਕਸਾ ਖੋਲਕੇ, ਸਾਹਿਬ ਫਰਸ਼ ਪੁਰ ਵਿਰਾਜ ਗਏ। ਸਾਥੀ ਸੂਰਮਿਆਂ ਦੇ ਬੀ ਘੋੜੇ ਬੰਨ੍ਹਵਾ ਕੇ ਡੇਰੇ ਕਰਵਾ ਦਿੱਤੇ। ਸੇਵਕਾਂ ਹਰਾ ਘਾਹੁ ਲਿਆ ਕੇ ਘੋੜਿਆਂ ਨੂੰ ਪਾਇਆ; ਤੇ ਕਾਠੀਆਂ ਲਾਹ ਰੱਖੀਆਂ। ਲਾਗ-ਲੁਉਣੇ ਦੇ ਪਿੰਡਾਂ ਤੋਂ ਰਸਦ-ਪਾਣੀ ਮੰਗਵਾਂ ਕੇ ਲੰਗਰ ਸਾਜਣ ਲੱਗ ਪਏ। ਛਿਅ ਘੜੀ ਦਿਨੰੂ ਬਾਕੀ ਰਿਹਾ; ਤਾਂ ਸਤਿਗੁਰਾਂ ਜਲ ਮੰਗਵਾ ਕੇ ਸੌਚ-ਸਨਾਨ ਕੀਤਾ। ਬਸਤ੍ਰ ਸ਼ਸਤ੍ਰ ਸਜਾਏ। ਅਰੁ ਹੁਕਮ ਕੀਤਾ : 'ਚਲੋ, ਹੁਣ ਸਤਿਗੁਰਾਂ ਦੇ ਅਸਥਾਨ ਦਾ ਦਰਸ਼ਨ ਕਰੀਏ !'

ਅਲਮਸਤ ਜੀ ਮੂਹਰੇ ਹੋ ਕੇ, ਸਤਿਗੁਰਾਂ ਨੂੰ ਸਾਰੇ ਥਾਂ ਵਿਖਾਂਦੇ ਜਾਂਦੇ ਨਿ, ਤੇ ਪਿੱਪਲ ਪਾਸ ਜਾ ਕੇ ਆਂਹਦੇ ਨੇ : 'ਮਹਾਰਾਜ ! ਆਹ ਜੋ ਪਿੱਪਲ, ਜੋ ਸੋਹਣਾ ਹਰਿਆ ਭਰਿਆ ਖੜਾ ਸੀ; ਦੁਸਟ ਜੋਗੀਆਂ ਅੱਗ ਲਾ ਕੇ ਝੁਲਸ ਦਿੱਤਾ ਹੈ। ਆਪ ਦਾ ਆਉਣਾ ਸੁਣਿ—ਵੇਖਕੇ ਉਹ ਅਵੱਗਿਆਕਾਰੀ ਮੁਸਟੰਡੇ ਨੱਸ ਗਏ ਨਿ !' ਸ੍ਰੀ ਗੁਰੂ ਜੀ ਨੇ ਸਾਰੇ

ਸਮਾਚਾਰ ਸੁਣ ਕੇ ਫਰਮਾਇਆ: 'ਉਹੋ ਰੰਗ ਫਿਰ ਬਣ ਜਾਇ ਗਾ। ਸਤਿਗੁਰੂ ਨਾਨਕ ਦਾ ਧਿਆਨ ਧਰੋ!' ਸਤਿਗੁਰਾਂ ਨੇ ਓਥੇ ਹੀ ਥਾਂ ਸਾਫ ਕਰਵਾ ਕੇ ਫਰਸ਼ ਵਿਛਵਾਕੇ, ਦੀਵਾਨ ਸਜਾ ਦਿੱਤਾ। ਸੋਦਰ-ਰਹਿਰਾਸ ਦਾ ਪਾਠ ਬਹਿ ਕੇ ਸੁਣਿਆਂ। ਅਰਦਾਸਾ ਸੋਧਣ ਤੋਂ ਬੱਾਦ, ਸਤਿਗੁਰਾਂ ਨੇ ਪਹਿਲੋਂ ਪਿੱਪਲ ਵਲਿ ਦਇਆ ਦ੍ਰਿਸ਼ਟੀ ਕੀਤੀ। ਜਲ ਮੰਗਵਾਇਆ ਤੇ ਉਸ ਵਿਚ ਕੇਸਰ ਘੋਲਣ ਦੀ ਆਗਿਆ ਕੀਤੀ। ਫਿਰ ਕੇਸਰੀ-ਜਲ ਦਾ ਕਰਮੰਡਲ ਕਰ ਕਮਲਾਂ ਵਿੱਚ ਲੈ ਕੇ, 'ਸਤਿਨਾਮ' ਮੰਤ੍ਰ ਪੜ੍ਹਿਆ ਤੇ ਝੁਲਸੇ ਪਿੱਪਲ ਉੱਤੇ ਛਿੜਕਿਆ। ਉਸੇ ਵੇਲੇ ਕਾਲੇ-ਧੂਸੇ ਪਿੱਪਲ ਦੇ ਮੁੱਢ 'ਚੋਂ ਇਕ ਹਰੀ ਭਰੀ ਲਗਰ ਐਉਂ ਨਿਕਲੀ, ਜਿਵੇਂ ਵਰਮੀ ਚੋਂ ਵੱਡਾ ਨਾਗ ਸਰਕਦਾ ਆਉਂਦਾ ਇ। ਜਿਉਂ ਜਿਉਂ ਸਾਹਿਬ ਜਲ ਤ੍ਰੁਮਕਦੇ ਤੇ 'ਸਤਿਨਾਮ, ਵਾਹਿਗੁਰੂ' ਦਾ ਜਾਪ ਜਪਦੇ ਨਿ, ਲਗਰ ਵਧਦੀ ਤੇ ਫੈਲਰਦੀ ਜਾਂਦੀ ਹੈ। ਇਹ ਵੇਖਕੇ ਸਾਰੇ ਦਰਸ਼ਕ ਹੈਰਾਨ ਤੇ ਪ੍ਰਸੰਨ ਹੋ ਰਹੇ ਹਨ। ਅਲਮਸਤ ਜੀ ਨੇ ਬਿਨੈ ਕੀਤੀ:—

'ਮਹਾਰਾਜ! ਪਹਿਲਾਂ ਇਸ ਦੇ ਪੱਤਿਆਂ ਉਤੇ ਸਤਿਗੁਰੁ ਨਾਨਕ ਦੇ ਪਾਵਨ ਪੰਜੇ ਦਾ ਨਿਸ਼ਾਨ ਹੁੰਦਾ ਸੀ। ਹੁਣ ਉਹ ਤਾਂ ਦਿਸਦਾ ਨਹੀ। ਉਸਦਾ ਬੜਾ ਮਹਾਤਮ ਮੰਨਿਆਂ ਜਾਂਦਾ ਸੀ। ਆਪ ਸਰਬ ਕਲਾ ਸਮਰੱਥ ਹੋ; ਉਸੇ ਤਰਾਂ ਦੇ ਚਿੰਨ੍ਹ ਬਣਾ ਦਿਓ!'

ਸਤਿਗੁਰਾਂ ਫਰਮਾਇਆ: 'ਹੁਣ ਇਸ ਦੇ ਪੱਤਿਆਂ ਤੇ ਹੋਰ ਚਿੰਨ੍ਹ ਹੋਣਗੇ! ਏਹ ਕੇਸਰੀ-ਜਲ ਦੀਆਂ ਕਣੀਆਂ, ਜੋ ਇਨ੍ਹਾਂ ਪੁਰ ਪੈ ਰਹੀਆਂ ਹਨ; ਜਦੋਂ ਤੱਕ ਇਹ ਪਿੱਪਲ ਕਾਇਮ ਰਹੇਗਾ, ਇਹ ਬਹਾਲ ਰਹਿਣ-ਗੀਆਂ। ਅੱਜ ਰਾਤ ਰਾਤ ਵਿਚ ਵਧਕੇ, ਇਹ ਓਡਾ ਵੱਡਾ ਹੋ ਜਾਇਗਾ, ਜੇਡਾ ਜੋਗੀਆਂ ਸਾੜਿਆ ਸੀ।'

ਐਉਂ ਅਚਰਜ ਕਉਤੁਕ ਵਰਤਾ ਕੇ ਸਾਹਿਬ ਸ੍ਰੀ ਗੁਰੂ ਹਰਿ-ਗੋਬਿੰਦ, ਸੰਗਤਿ ਸਮੇਤ ਡੇਰੇ ਆਏ। ਸਭਨਾ ਪ੍ਰਸ਼ਾਦਿ ਛਕਿਆ। ਅਰੁ ਆਪੋ ਆਪਣੇ ਟਿਕਾਣੇ ਜਾ ਕੇ ਸੌਂ ਰਹੇ। ਅੰਮ੍ਰਿਤ ਵੇਲੇ ਫਿਰ ਜਾਗੇ ਤੇ ਸੋਚ—ਸ਼ਨਾਨ ਆਦਿ ਨਿੱਤ ਕਿਰਿਆ ਸਾਧ ਕੇ ਦੀਵਾਨ ਸਜਾਇਆ।

ਓਧਰ ਜੋਗੀ, ਜੋ ਗੁਰੂ ਜੀ ਆਏ ਵੇਖ ਕੇ ਡਰਦੇ ਭੱਜ ਗਏ ਸਨ; ਆਪਣੇ ਵੱਡੇ ਮਹੰਤ ਪਾਸ ਪੁਕਾਰੂ ਜਾ ਹੋਏ। ਸਾਰਾ ਵਰਿਤਾਂਤ

ਅਲਮਸਤ ਨਾਲ ਹੋਏ ਬਖੇੜੇ ਦਾ ਸੁਣਾ ਕੇ; ਕਰਾਮਾਤੀ ਸਿੱਧਾਂ ਦੀ ਫੌਜ ਜੋੜਿ ਲਿਆਏ। ਜਿੱਥੇ ਸਤਿਗੁਰਾਂ ਦਾ ਦੀਵਾਨ ਸਜ ਰਿਹਾ ਸੀ, ਪਹੁੰਚੇ। ਅਰੁ 'ਆਦੇਸ' ਬਖਾਨੀ। ਸਤਿਗੁਰਾਂ ਅਗੋਂ ਉਤਰ ਦਿਤਾ— 'ਆਦੇਸ ! ਤਿਸੈ ਆਦੇਸ !' ਇਸ ਤਰ੍ਹਾਂ ਸਾਰੇ ਹੰਕਾਰ ਭਰੇ ਘੋਨੇ-ਮੋਨੇ ਜੋਗੀ ਸਤਿਗੁਰਾਂ ਦੇ ਨੇੜੇ ਹੋ ਕੇ ਏਧਰ ਓਧਰ ਬਹਿ ਗਏ । ਟਿੰਡਾਂ ਵਰਗੇ ਸਿਰ ਕੱਢੇ ਹੋਏ, ਉਨ੍ਹਾਂ ਤੇ ਕੰਨ ਐਉਂ ਜਾਪਣ ਜਿਵੇਂ ਗਲਣੇ ਤੇ ਚੂਹੇ ਬੈਠੇ ਹੁੰਦੇ ਨਿ। ਕੰਨਾਂ ਵਿਚ ਫਟਕ ਦੀਆਂ ਮੁੰਦਰਾਂ ਤੇ ਸਾਰੇ ਸਰੀਰ ਤੇ ਭਸਮ ਮਲ੍ਹੀ ਹੋਈ । ਮੋਢਿਆਂ ਨਾਲ ਝੋਲ੍ਹਿਆਂ, ਲੱਕਿ ਲਿੰਗੋਟੇ ਤੇ ਗਲ ਵਿਚ ਸੇਲੀਆਂ ਮੇਲੀਆਂ ਹੋਈਆਂ। ਬਾਹਰੋਂ ਇਹੋ ਜਿਹਾ ਵੇਸ, ਪਰ ਅੰਦਰਿ ਕਪਟ । ਸਾਰੇ ਅਪਣੀਆਂ ਸਿੱਧੀਆਂ ਦੇ ਬਲ ਨਾਲ ਆਫਰੇ ਤੇ ਆਕੜੇ ਬੈਠੇ ਹਨ। ਹੱਥਾਂ 'ਚਿ ਬਿਰਾਗਣਾਂ ਤੇ ਫਾਹੁੜੀਆਂ ਫੜੀਆਂ ਹਨ। ਉਨ੍ਹਾਂ ਦੇ ਮੁਖੀਏ ਨੇ ਬੜੇ ਤਮ ਤਰਾਕ ਨਾਲ ਸਤਿਗੁਰਾਂ ਨੂੰ ਸੰਬੋਧਨ ਕਰਕੇ ਐਉਂ ਗੱਲ ਹਿਲਾਈ:-

ਤੁਸੀਂ ਜਗਤ ਵਿਚ ਗ੍ਰਿਹਸਤੀ ਬਣ ਰਹੇ ਓ। ਅਸੀਂ ਸਿੱਧ ਜਗਤ ਤੋਂ ਨਿਆਰੇ ਹੋਏ ਬੈਠੇ ਆਂ; ਤੇ ਜਗਤ ਦੇ ਭੋਗ ਬਿਲਾਸ ਸਭ ਤਿਆਗ ਦਿਤੇ ਨਿ। ਸਾਡੇ ਨਾਲ ਤੁਹਾਡਾ ਅੜਨਾ ਮਹਾਂ ਪੁਰਖਾਂ ਦੀ ਨਜ਼ਰ ਵਿਚ ਉਚਿਤ ਨਹੀਂ ਜਾਪਦਾ। ਇਸ ਲਈ ਤੁਸੀਂ ਕੋਈ ਵਧੀਕੀ ਨਾ ਕਰੋ । ਇਹ ਜਗਹ ਸਾਡੇ ਗੁਰੂ ਗੋਰਖ ਦੀ ਹੈ; ਤੇ 'ਗੋਰਖਮਤਾ' ਇਸ ਦਾ ਨਾਮ ਇ ! ਸੋ ਤੁਸੀਂ ਇਹ ਥਾਂ ਛਡ ਦਿਓ !

ਸਤਿਗੁਰਾਂ ਸਾਰੇ ਬਚਨ ਗੰਭੀਰਤਾ ਤੇ ਗਹੁ ਨਾਲ ਸੁਣੇ । ਮੁਸਕੜੀਆਂ ਹਸਦੇ ੨ ਬੋਲੇ:—'ਹਾਂ, ਜੋਗੀਸਰੋ ਜੀ ! ਬੰਧਨ ਮੁਕਤਿ ਕੋਈ ਭੇਖ ਵਿਚ ਤਾਂ ਨਹੀਂ ! ਜਿਨ੍ਹਾਂ ਦੇ ਅੰਦਰਿ ਦੇਹ-ਅਭਿਮਾਨ ਹੈ; ਉਹ ਤਾਂ ਸਦਾ ਬੰਧਨਾਂ ਵਿੱਚ ਜਕੜੇ ਹੀ ਹੋਏ ਨਿ ! ਮੋਹ-ਮਮਤਾ ਉਨ੍ਹਾਂ ਦੇ ਅੰਦਰਿ ਭਰੀ ਰਹਿੰਦੀ ਹੈ । ਉਹ ਆਪਣੇ ਸਰੂਪ ਨੂੰ ਪਛਾਣ ਹੀ ਨਹੀਂ ਸਕਦੇ; ਜਿਨ੍ਹਾਂ ਦੁਬਿਧਾ ਨਹੀਂ ਮਾਰੀ; ਬਾਹਰਿ ਭੇਖ ਧਾਰਿਆ ਹੈ; ਪਰ ਮਨ ਨਹੀਂ ਸਾਧਿਆ ਉਹ ਮਾਇਆ ਦੇ ਬੰਧਨਾਂ ਤੋਂ ਕਦੀ ਛੁਟ ਨਹੀਂ ਸਕਦੇ। ਐਪਰ ਜਿਨ੍ਹਾਂ ਨੇ ਦੇਹ-ਅਭਿਮਾਨ ਤਿਆਗ ਦਿੱਤਾ ਹੈ; ਨਿਜ ਸਰੂਪ ਪਛਾਣਕੇ ਜਗਤ ਮਿਥਿਆ ਮੰਨ ਲਿਆ ਹੈ। ਤਿਨ੍ਹਾਂ ਦੀ ਮੋਹ-ਮਮਤਾ ਦੂਰ ਹੋ ਗਈ ਹੈ। ਅਰੁ ਓਹ ਬੰਧਨਾ ਤੋਂ ਸਦਾ ਮੁਕਤਿ

ਮਹਾਂ ਗਿਆਨੀ ਹੋ ਗਏ ਹਨ। ਬਾਹਰਲਾ ਭੇਸ ਵੇਖ ਕੇ ਤਾਂ ਕੋਈ ਅਨਜਾਣ ਹੀ ਪਤੀਜ ਸਕਦਾ ਇ। ਤੁਹਾਡੇ ਮਨ ਵਿਚ 'ਮਾਣ' ਦਾ ਵਿਕਾਰ ਪ੍ਰਤੱਖ ਦਿਸ ਰਿਹਾ ਹੈ। ਤੁਸਾਂ ਤੇ ਠੱਗਾਂ ਵਾਂਙੂ ਭੇਖ ਬਣਾਇਆ ਹੋਇਆ ਹੈ; ਇਸ ਲਈ ਸਾਰੇ ਸਜ਼ਾ ਦੇ ਲਾਇਕ ਹਉ!

ਸਤਿਗੁਰਾਂ ਦੇ ਖਰੇ ਤੇ ਸੁਲਝੇ ਬਚਨ ਸੁਣਕੇ ਜੋਗੀ ਤੂਸ ਦੀ ਅੱਗ ਵਾਂਗੂੰ ਭੜਕ ਉਠੇ। ਲੱਗੇ ਉਡ ਉਡ ਕੇ ਅੱਜ਼ਮਤਾਂ ਦਿਖਾਉਣ! ਅਸਮਾਨੋਂ ਪੱਥਰਾਂ ਦੀ ਵਰਖਾ ਕਰਦੇ ਨਿ; ਤੇ ਭੈੜੇ-ਭੂਤਨੇ ਰੂਪ ਬਣਾਕੇ ਸਿੱਖਾਂ ਨੂੰ ਭੈਭੀਤ ਕਰਨਾ ਚਾਂਹੁਦੇ ਨਿ। ਧੂੜਿ-ਕੰਕਰਾਂ ਭਰੀ ਅੰਨ੍ਹੇਰੀ ਮਚਾ ਦਿੱਤੀਅਸੁ। ਬਿਜਲੀ ਵਾਂਗਰ ਲਿਸ਼ਕਾਰੇ ਮਾਰਦੇ ਤੇ ਗੜੇ ਵਰਸਾਉਂਦੇ ਨਿ। ਕਿਲਕਾਰੀਆਂ ਮਾਰ ਮਾਰ ਲਲਕਾਰਦੇ ਹਨ: 'ਮਾਰੋ ਇਨ੍ਹਾਂ ਨੂੰ, ਮੁੜ ਬਖੇੜਾ ਨਾ ਕਰਨ ਆ ਕੇ!' ਉਨ੍ਹਾਂ ਦਾ ਸਿੱਧ ਸਰਦਾਰ ਆਖੇ: 'ਅਸਾਂ ਭਲੇ ਮਾਣਸਾਂ ਵਾਙੂ ਪਹਿਲਾਂ ਸਮਝਾ ਰਹੇ ਸਾਂ, ਨਹੀਂ ਮੰਨੀ ਸਾਡੀ ਗੱਲ! ਹੁਣ ਸਾਡੇ ਹਥ ਵੇਖੋ, ਸੜੇ-ਸੂਰਮਿਆਂ ਸਮੇਤ ਤੁਹਾਡਾ ਨਿਬੇੜਾ ਕਿਵੇਂ ਕਰਦੇ ਆਂ। ਭਲੀ ਚਾਂਹਦੇ ਓ, ਅਜੇ ਬੀ ਨੱਸ ਜਾਓ!'

ਸਿੱਖ ਉਨ੍ਹਾਂ ਦੇ ਉਸਟੰਡ ਵੇਖਿ ਵੇਖਿ ਹੈਰਾਨ ਹੁੰਦੇ ਤੇ ਸੋਚਦੇ ਨਿ: ਸੁਣਦੇ ਸਾਂ; ਸਤਿਗੁਰ ਨਾਨਕ ਦੇਵ ਨਾਲ ਬੀ ਇਨ੍ਹਾਂ ਇਸੇ ਤਰ੍ਹਾਂ ਬਖੇੜਾ ਕੀਤਾ ਸੀ। ਸੀਂਹ, ਸੱਪ ਤੇ ਵੱਡੇ ੨ ਪਰਬਤਾਂ ਜੇਡ ਰੂਪ ਬਣਾ ਕੇ ਡਰਾਉਂਦੇ ਰਹੇ ਸਨ। ਇਸ ਤਰ੍ਹਾਂ ਦੀਆਂ ਬੜੀਆਂ ਬੜੀਆਂ ਕਰਾਮਾਤਾਂ ਵਿਖਾ ਕੇ ਓੜਕ ਝੜ ਪਏ ਸਨ। ਇਹੋ ਚੱਜ ਹੁਣ ਸਤਿਗੁਰਾਂ ਨਾਲ ਕਰ ਰਹੇ ਹਨ। ਵੇਖੀਏ ਕੀ ਨਤੀਜਾ ਨਿਕਲਦਾ ਇ! ਓੜਕ ਸਾਹਿਬ ਸ੍ਰੀ ਗੁਰੂ ਹਰਿਗੋਬਿੰਦ ਜੀ ਬੋਲੇ:—ਭਾਈ ਸਿੱਖੋ! ਬੈਠੇ ਰਹੋ, ਚੁਪ ਕਰਕੇ; ਤਮਾਸਾ ਵੇਖੀ ਚਲੋ! ਇਨ੍ਹਾਂ ਦੀਆਂ ਸਾਰੀਆਂ ਸ਼ਕਤੀਆਂ ਹੁਣੇ ਮੂਤ ਦੀ ਝੱਗ ਵਾਂਗੂ ਬਹਿ ਜਾਂਣੀਆਂ ਨਿ।"

ਸਿੱਧਾਂ ਖਰੂਦ ਤਾਂ ਬੜਾ ਮਚਾਇਆ; ਪਰ ਸਤਿਗੁਰਾਂ ਦੇ ਡੇਰੇ ਤੋਂ ਬਾਹਰਿ। ਸਤਿਗੁਰਾਂ ਦੇ ਤੇਜ ਪ੍ਰਤਾਪ ਤੋਂ ਡਰਦੇ ਨੇੜੇ ਨਹੀਂ ਆਉਂਦੇ। ਆਉਂਦੇ ਨਿ; ਤਾਂ ਐਉਂ ਸੇਕ ਮਾਰਦਾ ਇ, ਜਾਣੋਂ ਤਨ ਸਾੜਦਾ ਜਾਂਦਾ ਇ। ਹੁਣ ਸਾਹਿਬਾਂ ਭੀ ਆਪਣਾ ਬਲ ਵਿਖਾਇਆ: ਸਿੱਧ ਜਿਧਰ ੨ ਜਾਂਦੇ ਨਿ, ਓਧਰੇ ਸਤਿਗੁਰੂਆਂ ਦਾ 'ਤੇਜ' ਉਨ੍ਹਾਂ ਨੂੰ ਦੋਜ਼ਖ ਦੀ ਅੱਗ ਵਾਂਗੂ ਜਾਲਦਾ, ਪ੍ਰਤੀਤਿ ਹੁੰਦਾ ਇ। ਬੜੇ ਜਤਨ ਕਰਦੇ ਨਿ, ਪਰ

ਸਹਿ ਨਹੀਂ ਸਕਦੇ। ਓੜਕ ਹਾਰ ਕੇ ਨੱਸ ਤੁਰੇ; ਤੇ ਆਪਣੇ ਵਡੇ ਮਹੰਤ ਪਾਸ ਪਹੁੰਚ ਗਏ। ਮਹੰਤ ਨੇ ਹਾਰਨ ਦੀ ਸਾਰੀ ਵਾਰਤਾ ਸੁਣੀ; ਤਾਂ ਉਨ੍ਹਾਂ ਨੂੰ ਹੀ ਝਾੜਾਂ ਤੇ ਲੱਾਨਤਾਂ ਪਾਈਆਂ, ਆਖਿਓ ਸੁ:—

> "ਸੁਣੋ ਉਏ, ਹੰਕਾਰੇ ਹੋਏ ਸਿੱਧੋ ! ਤੁਹਾਨੂੰ ਭੁੱਲ ਗਈ ਉਹ ਮਾਰ, ਜੋ ਅਚੱਲ-ਵਟਾਲੇ ਬਾਬੇ ਨਾਨਕ ਦੀਆਂ ਖੜਾਵਾਂ ਤੁਹਾਨੂੰ ਪਾਈ ਸੀ ! ਫਿਰ ਪੱਛੋਤਾਏ ਸੋ; ਤਾਂ ਉਨ੍ਹਾਂ ਨੇ ਹੀ ਉਸ ਮਾਰ ਤੋਂ ਬਚਾਏ ਸਾਓ। ਅਸਾਂ ਤਾਂ ਬਈ,ਉਸ ਦਿਨ ਤੋਂ ਸੰਥਾ ਸਿੱਖ ਲਸੀ ਸੀ; ਤੇ ਬਾਬੇ ਕਿਆਂ 'ਨਾਲ ਭੜਿੱਕਣਾ ਛੱਡ ਦਿੱਤਾ ਸੀ। ਤੁਸਾਂ ਮੁੜਿ ਨਵਾਂ ਟਟਬੈਰ ਸਹੇੜ ਲਿਆ ਹੈ। ਚੰਗੀ ਸੁਥਰੀ ਹੋਈ ਹੈ, ਤੁਹਾਡੇ ਨਾਲਿ ! ਭਲੇ ਹੋਵੇ, ਤਾਂ ਅੱਗੋਂ ਲਈ ਲਾਓ ਕੰਨਾਂ ਨੂੰ ਹੱਥ। ਫਿਰ ਕਦੀ ਬਾਬੇਕਿਆਂ ਨਾਲਿ ਬਖੇੜਾ ਨ ਕਰੋ। ਜੇ ਫਿਰ ਕੋਈ ਪੰਗਾ ਲਿਆ ਕਿਸੇ ਨੇ; ਤਾਂ ਉਹ ਸਿੱਧ-ਮੰਡਲ 'ਚੋਂ ਕੱਢ ਦਿਤਾ ਜਾਵੇਗਾ !!
>
> (ਗੁਰ ਪ੍ਰਤਾਪ ਸੂਰਜ-ਗ੍ਰੰਥਿ ੫,ਅੰਸੂ ੩੩—੫)

ਅਪਣੇ ਮਹੰਤ ਪਾਸੋਂ ਝਾੜ-ਝੰਬ ਕਰਾਕੇ, ਕੁਝ ਅੜੀਅਲ ਸਿੱਧ, ਨੈਪਾਲ ਦੇ ਰਾਜਾ ਬਾਜ ਬਹਾਦੁਰ ਪਾਸ ਪੁਕਾਰੂ ਜਾ ਹੋਏ, ਅਰੁ ਉਹ ਉਨ੍ਹਾਂ ਦੀ ਸਹਾਇਤਾ ਵਾਸਤੇ ਚੜ੍ਹਿ ਆਇਆ। ਲੇਕਿਨ ਨਾਨਕ ਮਤੇ ਪਹੁੰਚ ਕੇ, ਜਾਂ ਸਤਿਗੁਰੂ ਜੀ ਦੇ ਦਰਸ਼ਨ ਕੀਤੇ; ਤਾਂ ਕੰਨ ਪਾਟਿਆਂ ਦੇ ਪਾਏ ਸਾਰੇ ਭੁਲੇਖੇ ਦੂਰ ਹੋ ਗਏ। ਸੱਚੇ ਪਾਤਿਸ਼ਾਹ ਦੇ ਚਰਨੀ ਢਹਿ ਪਿਆ; ਅਰੁ ਭੁਲੇਖੇ ਵਿਚ ਹੋਈ ਗੁਸਤਾਖ਼ੀ ਬਦਲੇ ਖਿਮਾਂ ਮੰਗੀ। ਸਰਕਾਰੀ ਤੌਰ ਪੁਰ ਇਹ ਗੁਰੂ ਧਾਮ, ਭਾਈ ਅਲਮਸਤ ਜੀ ਦੇ ਪ੍ਰਬੰਧ ਵਿੱਚ ਪ੍ਰਵਾਨ ਕਰ ਲਿਆ। ਸਗੋਂ ਗੁਰੂ-ਸਥਾਨ ਦੀ ਸੇਵਾ ਤੇ ਲੰਗਰ ਆਦਿ ਵਾਸਤੇ ਚਾਰ ਪਿੰਡ ਜਾਗੀਰ ਵਜੋਂ ਭੇਟਾ ਕੀਤੇ। ਜੋ ਹੁਣ ਤੱਕ ਬਹਾਲ ਹਨ। ('ਗੁਰ ਸਾਗਰ ਰਤਨ ਪ੍ਰਕਾਸ਼'—ਪੰਨਾ ੧੫੦)

ਇਸ ਤਰਾਂ ਜਦੋਂ ਜੋਗੀ ਹਰ ਹੀਲਾ ਕਰਕੇ ਹਾਰ ਗਏ; ਤਾਂ ਭਾਈ ਸੋਹਣ ਸਿੰਘ ਦੇ ਕਥਨ ਅਨੁਸਾਰ—

ਦੋਹਰਾ

ਮਾਨ ਹਾਰ ਚਰਨੀ ਲਗੇ, ਦਯਾ ਸਿੰਧੁ ਕੇ ਆਇ;
ਗੁਰ ਨਾਨਕ ਸਮ ਰੂਪ ਦਿਖ, ਸਭੀ ਸਿੱਧ ਹਰਖਾਇ॥ ੧੩੩

ਚੌਪਈ

ਪ੍ਰਸ਼ਨ ਕੀਨ : ਪੰਥ ਕਿਹ ਆਏ ?
ਕਹਾਂ ਬਸੇ ਕਹ ਪੂਤ ਕਹਾਏ ?
ਕਾ ਸਿੱਖਯਾ ਸਿੱਖਨ ਜਗ ਤਾਰੋ ?
ਹੋਇ ਗੁਰ; ਹਮ ਕੋ ਪ੍ਰਗਟ ਉਚਾਰੋ !! ੧੩੪

ਸ੍ਰੀ ਗੁਰੋਵਾਚ:–

"ਪੰਥ ਅਕਾਲ-ਹੁਕਮ ਕੇ ਆਏ !
ਅਕਾਲ-ਧਾਮ ਬਸਿ ਪੂਤ ਕਹਾਏ !
'ਸਤਿਨਾਮੁ' ਦੈ ਸਿੱਖਨ ਤਾਰੋਂ !
ਸਭੀ ਪੰਥ ਇਨ ਕੇ ਪਗ ਡਾਰੋਂ !! ੧੩੫
ਕਹੈਂ ਸਿੱਧ : 'ਦਰਸ਼ਨ ਮਮ ਲੀਜੈ !
ਸਭ ਤੇ ਅਧਕ ਹੋਇ, ਸੁਖ ਕੀਜੈ !'
ਕਹਿ ਗੁਰ : 'ਦਰਸ਼ਨ ਸ੍ਰੀ ਅਕਾਲ,
ਧਾਰਜੋ ਚਾਹੈ ਜਾਹ ਬਿਸਾਲ।੧੩੬

ਦੋਹਰਾ

ਸਿੱਧ ਹੋਇ ਤੁਮ ਮਾਨ ਧਰਿ, ਸ੍ਰੀ ਗੁਰ ਗਰਬ ਪ੍ਰਹਾਰ !
ਇਹ ਬਿਧਿ ਬਹੁ ਚਰਚਾ ਭਈ, ਭਗਤ ਸਿੱਖ ਨਿਰਧਾਰ॥੧੩੭

ਚੌਪਈ

ਤਬ ਗੋਰਖ* ਗੁਰ ਪਗ ਲਪਟਾਯੋ।
'ਛਿਮੋ ਭੂਲ !' ਅਸ ਮੁਖੋਂ ਅਲਾਯੋ।
ਸ੍ਰੀ ਮੁਖ ਕਹਾ: 'ਮਸਤ-ਪਗ ਲਾਗੋ।
ਛਿਮੈ ਤੋਹਿ, ਈਰਖ-ਮਤ ਤਜਾਗੋ !!'੧੩੮

---

*ਹਿੰਦੂਆਂ 'ਗੋਰਖ ਨਾਥ' ਨੂੰ ਚਿਰੰਜੀਵ ਮੰਨਿਆ ਹੈ। ਕਈਆਂ ਦਾ ਖਿਆਲ ਹੈ; ਆਦਿ ਗੁਰੂ ਦੀ ਗੱਦੀ ਤੇ ਵਿਰਾਜਣ ਵਾਲਾ ਹਰ ਕੋਈ ਸਿੱਧ 'ਗੋਰਖ' ਪਦ ਦਾ ਅਧਿਕਾਰੀ ਹੁੰਦਾ ਇ।

ਮਸਤ-ਚਰਨ ਸਭ ਹੀ ਸਿੱਧ ਪਰੇ।
'ਤ੍ਰਾਹਿ ! ਤ੍ਰਾਹਿ!!' ਮੁਖ ਸੋਂ ਬਚ ਰਰੇ।
ਗੁਰ-ਆਗਜਾ ਧਰਿ,ਮਸਤ ਛਿਮਾ ਕਰ।
ਕਹਿੰ ਗੁਰ : 'ਬਹੁਤ ਨ ਈਰਖ ਮਨ ਧਰ !!'੧੩੯

ਦੋਹਰਾ

ਕਹਿ ਗੋਰਖ ਸਭ ਸਿੱਧ ਸੋਂ: 'ਅਬ ਤੇ ਈਰਖ ਤਜਾਗ !
ਯਾਹਿ ਠੌਰ ਕਰਿ ਬੰਦਨਾ; ਤਬ ਹੋਵੇ ਬਡ ਭਾਗ !!'੧੪੦

ਚੌਪਈ

ਸਿੱਧ ਮਾਨ ਬਚ-ਗੋਰਖ ਲੀਨੋ।
ਗੁਰ-ਆਇਸ ਲੈ ਪਯਾਨਾ ਕੀਨੋ।
ਇਹ ਬਿਧਿ ਸਭੀ ਸਿੱਧ ਜਬ ਗਏ।
'ਮਸਤ' ਭਾਰਿ ਮਨਿ ਆਨੰਦ ਲਏ ॥੧੪੧

(ਗੁਰਬਿਲਾਸ–ਪਾ: ੬)

ਉਹ ਦਿਨ ਹੱਦ, ਮੁੜ ਕਦੀ ਕੋਈ ਸਿੱਧ ਨਾਥ ਯਾ ਜੋਗੀ, ਗੁਰੂ ਕਿਆਂ ਨਾਲਿ ਨਹੀਂ ਅੜਿਆ। ਬਹੁਤੇ ਤਾਂ ਉਹ ਦੇਸ ਹੀ ਛੱਡ ਗਏ। ਕਈ ਤਪਸਾ ਕਰਨ ਸੁਮੇਰ ਪਰਬਤ ਵਲਿ ਜਾ ਚੜ੍ਹੇ। ਅਲਮਸਤ ਤੇ ਹੋਰਨਾਂ ਸਿਖਾਂ ਨੇ ਜਦੋਂ ਸਿੱਧਾਂ ਨੂੰ ਸਤਿਗੁਰਾਂ ਦੇ ਤੇਜ-ਪ੍ਰਤਾਪ ਅਗਾੜੀ ਮਾਤ ਪੈਂਦੇ ਤੇ ਨਸਦੇ ਵੇਖਿਆ; ਤਾਂ ਬੜੇ ਖੁਸ਼ ਹੋਏ।

ਸਤਿਗੁਰਾਂ ਫਰਮਾਇਆ:-'ਸੁਣ ਭਾਈ ਅਲਮਸਤਾ ! ਗੁਰੂ ਬਾਬੇ ਦੀ ਕਿਰਪਾ ਨਾਲ ਹੁਣ ਸਾਰੇ ਵਿਘਨ ਟਲ ਗਏ ਹਨ। ਅੱਗੋਂ ਕਦੀ ਇਹ ਗੱਲ ਨਾਂ ਹੋਵੇਗੀ। ਕਿਸੇ ਸਿੱਧ, ਜੋਗੀ ਆਦਿ ਨੂੰ ਏਧਰ ਆਇਆ ਨਾਂ ਵੇਖੋਗੇ। ਸਤਿਗੁਰਾਂ ਦਾ ਅਸਥਾਨ–ਇਹ 'ਨਾਨਕ ਮਤਾ' ਹੁਣ ਅਚੱਲ ਹੋ ਗਿਆ ਹੈ !'

ਇਹ ਬਚਨ ਸੁਣ ਕੇ ਸਾਰੇ ਸਿੱਖ ਗੱਦ ਗੱਦ ਹੋ ਗਏ। ਅਰੁ ਸਤਿਗੁਰਾਂ ਦੀ ਜੈ ਦੇ ਨੱਾਰੇ ਮਾਰਨ ਲਗ ਪਏ। ਉਸ ਦਿਨ ਸਤਿਗੁਰੂ ਜੀ ਓਥੇ ਹੀ ਟਿਕੇ ਰਹੇ। ਡੇਰੇ ਵਿਚ ਪੰਚਾਮ੍ਰਿਤ (ਦੇਗ) ਕਰਵਾਕੇ

ਵਰਤਾਇਆ। ਸਤਿਗੁਰਾਂ ਦਾ ਆਉਣਾ ਤੇ ਇਹ ਕਉਤਕ ਵਰਤਾਉਣਾ, ਉਦਾਲੇ-ਪੁਦਾਲੇ ਸਾਰੇ ਧੁੰਮ ਗਿਆ। ਜਿਥੇ ੨ ਕਿੜੇ ਨੱਗਰਾਂ ਗਿਰਾਵਾਂ ਵਿਚ ਸਤਿਗੁਰ ਨਾਨਕ ਦੇ ਨਾਮ ਲੇਵਾ ਸਿੱਖ ਵਸਦੇ ਸਨ, ਸੁਣਿ ਸੁਣ ਕੇ ਸਾਰੇ ਦਰਸ਼ਨਾਂ ਨੂੰ ਆਏ। ਨਜ਼ਰਾਂ-ਭੇਟਾਂ ਚੜ੍ਹਾਇ, ਦਰਸ਼ਨ ਪਾਇ, ਸਾਰੇ ਵਿਗੋਸਾਏ। ਇੰਵ ਸਤਿਗੁਰਾਂ ਦੁਆਲੇ ਦਰਸ਼ਕਾਂ ਸ਼ਰਧਾਲੂਆਂ ਦਾ ਮੇਲਾ ਲੱਗਣ ਲੱਗ ਪਿਆ। 'ਸਤਿਨਾਮੁ' ਦਾ ਉਪਦੇਸ਼ ਸੁਣਿ ਸੁਣਿ ਉਨ੍ਹਾਂ ਦੇ ਸੁੱਤੇ ਮਨ ਜਾਗ ਪਏ; ਤੇ ਸਿਮਰਨ ਦੇ ਸਦਕੇ ਪਾਪਾਂ ਦੇ ਪੁੰਜ ਭਾਗ ਗਏ। ਐਉਂ ਇਕ ਆਉਂਦੇ ਹਨ; ਇਕ 'ਗੁਰਮੰਤ੍ਰ' ਲੈ ਲੈ ਟੁਰੇ ਜਾਂਦੇ ਹਨਿ। ਆਪੋ ਆਪਣੇ ਨੱਗਰਾਂ ਗਿਰਾਵਾਂ ਵਿਚ ਜਾ ਕੇ ਗੁਰੂ-ਜਸ ਵਿਸਥਾਰਦੇ ਹਨ। ਸ੍ਰੀ ਗੁਰੂ ਜੀ ਨਿੱਤ ਲਹੁਵੇ ਵੇਲੇ ਘੋੜੇ ਚੜਿ ਸ਼ਿਕਾਰ ਜਾਂਦੇ ਹਨ। ਸੰਘਣੇ ਬਨ-ਬੇਹੜ ਵਿਚੋਂ ਸ਼ੇਰ ਬਘੇਲੇ ਚੁਣਿ ਚੁਣਿ ਮਾਰਦੇ ਹਨ।

ਉਸ ਇਲਾਕੇ ਵਿਚ ਬੜੇ ੨ ਬਿਉਪਾਰੀ ਵਣਜਾਰੇ ਸਿਖ ਵਸਦੇ ਸਨ। ਸੋ ਸ਼ਰਧਾ ਨਾਲ ਗੁਰ ਦਰਸ਼ਨਾਂ ਦੀ ਸਿੱਕ ਧਾਰ ਕੇ ਸਤਿਗੁਰਾਂ ਦੀ ਸੇਵਾ ਵਿਚ ਹਾਜ਼ਰ ਹੁੰਦੇ ਹਨ। ਬੜਾ ਧਨ ਮਾਲ ਭੇਟਾ ਧਰਦੇ ਹਨ। ਸਾਹਿਬ ਉਨ੍ਹਾਂ ਦੀਆਂ ਸਾਰੀਆਂ ਕਾਮਨਾ ਪੂਰੀਆਂ ਕਰਦੇ ਹਨ। ਇਸ ਤਰ੍ਹਾਂ ਜਗਤ ਜੀਵਾਂ ਦਾ ਨਿਸਤਾਰਾ ਕਰਦੇ ਹੋਏ ਖੜਗਧਾਰੀ ਸਤਿਗੁਰੂ ਇਕ ਮਹੀਨਾ* ਓਥੇ ਟਿਕੇ। ਓੜਕ ਮੁੜਨ ਦੇ ਤਿਆਰੇ ਹੋਏ। ਸਾਰੇ ਥਾਵਾਂ ਦੇ ਮੁਖੀ ਸਿੱਖਾਂ ਨੂੰ ਸੱਦ ਕੇ ਹੁਕਮ ਕੀਤਾ:—

ਪ੍ਰਥਮ-ਗੁਰੂ ਕੋ ਇਹ ਅਸਥਾਨ !
ਦਰਸ਼ਨ ਕੋ ਫਲ ਪੁੰਨ ਮਹਾਨ !
ਅਘ ਓਘਨ ਹਰਤਾ ਉਰ ਧਰੀਯਹਿ !
ਪੁਰਬ ਦਿਵਸ ਕੋ ਮੇਲਾ ਕਰੀਯਹਿ !੨੨
ਸਤਿਗੁਰ ਸ਼ਬਦ ਪਰਹੁ ਅਰੁ ਸੁਨੀਯਹਿ !
ਕਰੋ ਕੀਰਤਨ ਨਿਰਮਲ ਬਨੀਯਹਿ !
ਬਿਘਨ ਉਠਾਵਹਿ ਕੋ ਇਤ ਆਇ !
ਨਿਰਵਾਰਹੁ ਮਿਲ ਕਰਿ ਸਮੁਦਾਇ ॥੨੩

---

*'ਗੁਰਬਿਲਾਸ ਪਾ: ੬'—ਅਧਿ: ੯, ਛੰਦ ੧੪੧

ਸਭਨਾਂ, ਸਤਿਗੁਰਾਂ ਦਾ ਹੁਕਮ ਸਤਿ ਸਤਿ ਕਰਿ ਮੰਨਿਆਂ ਤੇ ਅਮਲ ਕਰਨ ਦਾ ਇਕਰਾਰ ਕੀਤਾ। ਤਦ—

"ਅਬ ਤੇ ਸਾਧੁ ਫਕੀਰੀ ਵੇਸ।
ਰਹੈ ਇਹਾਂ।" ਬੋਲੇ ਜਗਤੇਸ਼॥੨੫
ਅਪਨੇ ਦੇਸ਼ ਚਲਨਿ ਕੇ ਹੇਤੁ।
ਕਹਯੋ ਸਭਿਨਿ ਸੋਂ "ਬਨਹੁ ਸੁਚੇਤ॥..."੨੬
('ਗੁਰ ਪ੍ਰਤਾਪ ਸੂਰਜ'—ਰਾਸਿ ੫, ਅੰਸ਼ੂ ੩੩ ਤੋਂ ੩੫)

**'ਉਦਾਸੀ ਭੇਖ'-ਬਖਸ਼ੀਸ਼।** ਸਤਿਗੁਰਾਂ ਨੇ ਉਸੇ ਮੌਕੇ ਭਾਈ 'ਅਲਮਸਤ' ਜੀ ਨੂੰ ਫਕੀਰੀ ਵੇਸ ਧਾਰਨ ਕਰਾ ਦਿੱਤਾ; ਤੇ 'ਨਾਨਕਮਤੇ' ਦੀ ਸੇਵਾ-ਸੰਭਾਲ ਸਦਾ ਵਾਸਤੇ ਬਖਸ਼ ਦਿੱਤੀ। ਸਿਖ ਧਰਮ ਦਾ ਪ੍ਰਚਾਰ ਕਰਨ, ਨਾਮਦਾਨ ਤੇ ਚਰਨ-ਪਾਹੁਲ ਦੇਣ ਦੇ ਅਧਿਕਾਰ ਵੀ ਪ੍ਰਦਾਨ ਕੀਤੇ।

ਯਾਦ ਰਹੇ, ਕਿ ਸਤਿਗੁਰ ਨਾਨਕ ਦਾ ਫਕੀਰੀ ਵੇਸ ਕੋਈ ਖਾਸ ਨੀਯਤ ਨਹੀਂ ਸੀ; ਜਿਹਾ ਕਿ ਪਿੱਛੇ ਦੱਸ ਆਏ ਹਾਂ; ਉਹ ਹਰ ਉਦਾਸੀ (ਦੌਰੇ) ਸਮੇ ਲੋੜ ਅਨੁਸਾਰ ਅਣੋਖਾ ਜੇਹਾ ਬਾਨਾ ਬਣਾ ਕੇ ਧਰਤ-ਲੋਕਾਈ ਸੋਧਣ ਚੜ੍ਹਦੇ ਸਨ। ਏਥੇ ਅਲਮਸਤ ਜੀ ਨੂੰ ਕਿਸ ਤਰਾਂ ਦਾ 'ਉਦਾਸੀ ਭੇਖ' ਧਾਰਨ ਕਰਾਇਆ ? ਇਹ ਕਿਸੇ ਸਾਖੀ-ਨਵੀਸ ਨੇ ਨਹੀਂ ਦੱਸਿਆ। ਹਾਂ, 'ਨਾਨਕਮਤੇ' ਅਸਥਾਨ ਤੇ ਅਲਮਸਤ ਜੀ ਤੋਂ ਚੌਥੇ ਥਾਂ ਜੋ ਸਾਧੂ ਨੀਤੇ ਗਏ; ਉਨ੍ਹਾਂ ਦਾ ਨਾਮ ਸੀ, ਭਾਈ ਗੁਰਦਾਸ 'ਦਖਣੀ'। ਇਸ ਮਹਾਤਮਾ ਨੇ 'ਮਾਤ੍ਰਾ ਉਦਾਸ ਸੰਪ੍ਰਦਾ' ਵਿੱਚ "ਰੰਗ ਮਜੀਠੀ, ਹਿਰਮਚੀ ਭੇਖਾ! ੨੯" ਦੱਸ ਕੇ ਸਾਡੇ ਅਗਾੜੀ ਚਾਨਣ ਸੁੱਟਿਆ ਹੈ। 'ਮਜੀਠੀ' ਰੰਗ ਤਾਂ ਗੁਰਮਤਿ ਵਿੱਚ ਕਾਫੀ ਮਹਾਨਤਾ ਰਖਦਾ ਹੈ; ਪਰ ਹਿਰਮਚੀ (ਭਗਵਾਂ); ਨਾਂ ਕਦੀ ਗੁਰੂ ਸਾਹਿਬ ਨੇ ਪਹਿਨਿਆ ਸੀ; ਤੇ ਨਾਂ ਸਿੱਖਾਂ। ਇਹ ਰੰਗ ਉਦਾਸੀ ਸਾਧੂਆਂ ਦੇ ਭੇਖ ਵਿੱਚ ਕਿੱਥੋਂ ਦਾਖਲ ਹੋਇਆ ? ਇਹ ਬੁਝਾਰਤ ਸਾਨੂੰ ਸ੍ਰੀ ਨਗਰ (ਗੜ੍ਹਵਾਲ) ਵਿੱਚ ਸ੍ਰੀ ਸਮਰੱਥ ਸ੍ਵਾਮੀ ਰਾਮਦਾਸ ਤੇ ਸਤਿਗੁਰੂ ਹਰਿਗੋਬਿੰਦ ਸਾਹਿਬ ਦੇ ਮੇਲ ਨੇ ਬੁਝਾਈ ਹੈ। ਜਿਸਦਾ ਜ਼ਿਕਰ ਅਸੀਂ ਉੱਤੇ ਕਰ ਆਏ ਹਾਂ। ਸ੍ਵਾਮੀ ਜੀ ਨੇ ਅਪਣੀ ਨੇਂਹੁ-ਨਿਸ਼ਾਨੀ ਗੁਰੂ ਸਾਹਿਬ ਨੂੰ ਹਿਰਮਚੀ ਰੰਗ

ਦੇ ਵਸਤ੍ਰ ਤੇ ਜਪਮਾਲੀ ਪੇਸ਼ ਕੀਤੀ ਸੀ। ਸਤਿਗੁਰੂ ਛਾਤ੍ਰ-ਵਿਰਤੀ ਦੇ ਧਾਰਣੀ ਜੋਧੇ ਸਨ; ਜਿਨ੍ਹਾਂ ਲਈ ਇਹ ਸਾਧੂ-ਵੇਸ ਉਚਿੱਤ ਨਹੀਂ ਸੀ। ਇਸ ਲਈ ਆਪ ਨੇ ਇਹ ਵਸਤਾਂ ਭਾਈ ਅਲਮਸਤ ਜੀ ਨੂੰ ਧਾਰਣ ਕਰਾਕੇ, ਇਸ ਪ੍ਰੇਮ-ਮਿਲਣੀ ਦੀ ਯਾਦਗਾਰ ਅਟੱਲ ਕਰ ਦਿਤੀ। ਓਦੋਂ ਤੋਂ ਹੀ ਗੁਰਮਤਿ ਦਾ ਮਕਬੂਲ ਰੰਗ 'ਮਜੀਠੀ' ਤੇ ਮਰਾਠੇ ਮਹਾਂ ਪੁਰਖ ਦਾ ਸੰਨਿਆਸੀ ਵੇਸ 'ਹਿਰਮਚੀ' ਦੋਵੇਂ ਸਿੱਖ-ਸਾਧੂਆਂ ਵਿਚ ਪਰਚਲਤ ਹੋ ਗਏ। ਮਾਲਾ ਤੇ ਗੁਰਬਾਣੀ ਦੀ 'ਪੋਥੀ', ਗੁਰਗੱਦੀ ਦੇ ਜ਼ਰੂਰੀ ਚਿੰਨ੍ਹ ਸਤਿਗੁਰੂ ਨਾਨਕ ਦੇਵ ਤੋਂ ਲੈਕੇ, ਗੁਰਗੱਦੀ ਨਾਲ ਚਲੇ ਹੀ ਆ ਰਹੇ ਸਨ। ਸੋ ਇਹ ਸਾਰੇ ਚਿੰਨ੍ਹ 'ਉਦਾਸੀ (ਸਿੱਖ ਸਾਧੂਆਂ) ਸੰਪ੍ਰਦਾ' ਲਈ ਜ਼ਰੂਰੀ ਬਣ ਗਏ। ਇਹੋ ਵਸਤਾਂ ਭਾਈ ਅਲਮਸਤ ਜੀ ਨੂੰ ਬਖ਼ਸ਼ ਕੇ ਸਤਿਗੁਰਾਂ ਨੇ 'ਉਦਾਸੀ ਸੰਪ੍ਰਦਾ' ਦੀ ਦੁਬਾਰੇ ਬੁਨਿਆਦ ਰੱਖੀ॥

**ਵਤਨਾਂ ਵਲਿ ਸਤਿਗੁਰਾਂ ਦੇ ਮੋੜੇ** | ਇਸ ਤਰਾਂ ਸਾਰਾ ਪ੍ਰਬੰਧ ਕਰ-ਕਰਾ ਕੇ; ਤੇ ਆਪਣੇ ਬਿਰਦ-ਬਾਣੇ ਦੀ ਪੈਜ ਨਿਭਾ ਕੇ, ਸਤਿਗੁਰਾਂ ਨੇ ਵਤਨਾਂ ਵਲਿ ਮੋੜੇ ਪਾਏ—

ਚੌਪਈ

ਏਕ ਮਾਸ ਗੁਰ ਤਹਾਂ ਰਹਾਏ।
ਪਾਵਨ ਕੀਨੇ ਚਰਤ ਮਹਾਏ।
ਸ਼ਿਕਾਰ ਖੇਡਿ ਜੋ ਜੀਵ ਹਤਾਨੇ।
ਭਏ ਮੁਕਤ ਭਟ-ਸੰਸ ਮਿਟਾਨੇ॥੧੪੨

ਦੋਹਰਾ

ਕਛੁ ਦਿਨ ਸਾਵਣ ਕੇ ਗਏ, ਸ੍ਰੀ ਗੁਰ ਕੀਨ ਪਜਾਨ।
'ਮਸਤ' ਤਬੈ ਬਿਨਤੀ ਕਰੀ: "ਸੁਨਜੇ ਕ੍ਰਿਪਾ-ਨਿਧਾਨ !੧੪੩

ਚੌਪਈ

ਗੁਰ ਨਾਨਕ ਆਗਯਾ ਮਮ ਹੋਈ:—
'ਛਟਮ-ਰੂਪ ਤੁਮਰੇ ਦੁਖ ਖੋਈ!
ਕਰਿ ਦਰਸ਼ਨ ਬਹੁਰੋ ਤਨ ਤਜਾਗੋ!
ਜ਼ਾਹੁ ਧਾਮ ਗੁਰ ਕੇ ਰਸ ਪਾਗੋ!!'੧੪੪
ਅਬ ਦਰਸ਼ਨ ਕੀਨੋ ਗੁਰੁ ਤੋਰਾ!

ਸਫਲ ਮਨੋਰਥ ਹੋਯੋ ਮੋਰਾ!
¹ਤਾ ਤੇ ਅਛਤ ਤੋਹਿ, ਤਨ ਤਜਾਗੋਂ!
ਆਗੇ ਜੋ ਆਇਸ ਤਿਤ ਲਾਗੋਂ!!"੧੪੫

ਦੋਹਰਾ

ਹਰਿਗੁਵਿੰਦ ਹਰਖਤ ਕਹਾ: 'ਤੀਨ ਬਰਖ ਹੈ ਸਾਸ।
ਰਹੋ ਹਰਖ ਧਰਿ ਸੇਵ ਕਰਿ, ਪੁਨ ਜਾਵੇ ਗੁਰ ਪਾਸ॥੧੪੬

ਚੌਪਈ

ਇਹ ਠਾਂ ਧੂਆਂ ਧੁਖੈ ਤੁਮਾਰਾ!'
ਯੌਂ ਸੁਨਿ 'ਮਸਤ' ਹਰਖ ਮਨ ਧਾਰਾ।
ਦੈ ਧੀਰਜ ਗੁਰ ਕੀਨ ਪਯਾਨਾ।
'ਮਸਤ' ਹਰਖ ਧਰਿ ਬੰਦਨ ਠਾਨਾ॥੧੪੭
ਹੁਇ ਸਵਾਰ ਗੁਰੁ ਤਬੈ ਸਿਧਾਏ।
ਅਰਧ ਸਹਸ ਨਿਜ ਸੈਨ ਲਵਾਏ।
ਚਲਤ ਪੰਥ ਸਿਖ ਤਾਰ ਅਨੇਕਾ।
'ਸਤਿਨਾਮ' ਕੀ ਧਰਿ ਮਨਿ ਟੇਕਾ॥੧੪੮

('ਗੁਰਬਿਲਾਸ ਪਾ: ੬'–ਅਧਿ: ੯)

ਕਵੀ ਸੋਹਨ ਸਿੰਘ ਦੇ ਇਸ ਬਿਆਨ ਅਨੁਸਾਰ ਸ੍ਰੀ ਗੁਰੂ ਜੀ ਸੰਮਤ ਸੋਲਾਂ ਸੈ ਸੱਤਰ ਦਾ ਹਾੜ ਮਹੀਨਾ 'ਨਾਨਕ ਮਤੇ' ਵਿਰਾਜ ਕੇ ਚੜ੍ਹਦੇ ਸਾਵਣ ਓਥੋਂ ਮੁੜੇ। ਅਰੁ ਭਾਈ 'ਅਲਮਸਤ' ਨੂੰ ਤਿੰਨ ਵਰ੍ਹੇ ਉਸ ਗੁਰਧਾਮ ਦੀ ਸੇਵਾ ਸੰਭਾਲ ਕਰਦੇ ਰਹਿਣ ਦੀ ਆਗਿਆ ਦੇ ਆਏ। ਇਤ ਲੇਖੇ ਬਾਬਾ ਅਲਮਸਤ ਜੀ ਦਾ ਸਰੀਰ ਸੰਮਤ ਸੋਲਾਂ ਸੈ ਤਿਹੱਤਰ ਦੇ ਜੇਠ ਹਾੜ ਤੱਕ ਓਥੇ ਅਮੀ-ਜਮੀ ਸੇਵਾ ਕਰਕੇ, ਗੁਰ–ਆਗਿਆ ਪਾਲਦਾ ਰਿਹਾ। ਗ੍ਰੰਥ ਕਰਤਾ ਨੇ ਇਸੇ ਅਧਯਾਉ ਵਿਚ ਅਗੇ ਚਲ ਕੇ ਬਾਬਾ ਗੁਰਦਿਤਾ ਜੀ ਦਾ ਜਨਮ ੮ ਕੱਤਿਕ ਪੂੰਨਿਆ ਕ੍ਰਿਤਕਾ ਨਛੱਤ੍ਰ ਵਿੱਚ, ਬੁਧਵਾਰੇ, ਸੰਮਤ ਸੋਲਾਂ ਸੈ ਸੱਤਰ ਦਾ ਦਸਿਆ ਹੈ—

---

੧–ਇਸ ਲਈ ਆਪ ਜੀ ਦੇ ਹੁੰਦਿਆਂ (ਹਜ਼ੂਰੀ ਵਿਚ) ਹੀ ਸਰੀਰ ਤਿਆਗ ਦੇਵਾਂ!

ਦੋਹਰਾ

ਸਸਿ ਖਟ ਸੱਤਰ ਸੰਮਤੋ, ਮੰਗਲ ਸਮਾ ਦਿਖਾਇ।
ਮਹੂਰਤ ਸੁਭ ਆਗਮ ਭਯੋ, ਮਾਤ ਹਰਖ ਮਨ ਪਾਇ ॥੨੧੭
ਕਤਿਕ ਵਸੁ ਦਿਨ, ਕ੍ਰਿਤਕਾ, ਜਾਨੁ ਨਛਤ੍ਰ ਭਾਰਿ।
ਰਾਕਾ ਥਿਤਿ ਸਸਿਪੁਤ੍ਰ ਅਹਿ,ਸੁਭ ਗ੍ਰਹ ਮੰਗਲ ਕਾਰਿ ॥੨੧੮

ਸਵੈਯਾ

ਜਨਮ ਭਯੋ ਸੁਤ ਕੋ ਤਬ ਹੀ।
ਗੁਰੁ ਨਾਨਕ ਕੇ ਸਮ ਰੂਪ ਅਪਾਰਾ।
ਸੇਲੀ ਧਰੈ ਗਰਿ ਬਿਰਧ ਤਨੂ।
ਸੁਭ ਟੋਪੀ ਬਿਰਾਜਤ ਸੀਸ ਸੁਧਾਰਾ।
ਜੋ ਬਪੁ ਧਾਰਿ ਨਿਹਾਲ ਕਰੇ ਜਨ;
ਸੋ ਬਪੁ ਆਜ ਦਿਖੇ ਕਰਤਾਰਾ।
ਬਿਸਮੈ ਮਨ ਆਨੰਦ ਪਾਇ ਤਬ,
ਮੁਖ ਮਾਤ ਦਮੋਦ੍ਰੀ ਕੀਨ ਉਚਾਰਾ ॥੨੧੯

ਯਾਨੀ, ਬਾਬਾ ਅਲਮਸਤ ਜੀ ਨੂੰ 'ਉਦਾਸੀ ਭੇਖ' ਅਰੁ ਧੂਆਂ ਧੁਖਦਾ ਰਹਿਣ ਦਾ ਵਰੁ ਮਿਲਣ ਤੋਂ ਤਿਨ ਕੁ ਮਹੀਨੇ ਬੱਦ ਬਾਬਾ ਜੀ ਦਾ ਜਨਮ ਹੋਇਆ। ਸੋ ਪਾਠਕ ਵੇਖ ਲੈਣ ਕਿ ਉਦਾਸੀਆਂ ਦੇ ਚਾਰੇ ਧੂੰਏਂ ਸ੍ਰੀ ਬਾਬਾ ਗੁਰਦਿਤਾ ਜੀ ਤੋਂ ਚਾਲੂ ਹੋਏ ਦੱਸਣ ਵਾਲੇ ਸਾਖੀ ਨਵੀਸ, ਕਿਵੇਂ ਅਨ੍ਹੇਰਾ ਢੋਈ ਜਾ ਰਹੇ ਹਨ! ਅਸੀਂ ਭੀ ਇਨ੍ਹਾਂ ਅੰਨ੍ਹੇ ਹਿਸਾਬੀਆਂ ਦੇ ਆਖੇ ਲਗ ਕੇ ਸ੍ਰੀ ਬਾਬਾ ਸ੍ਰੀ ਚੰਦ ਜੀ ਦਾ ਇਸ ਅਸਾਰ ਸੰਸਾਰ ਤੋਂ ਅਲੋਪ ਹੋਣਾ, ਸੰਮਤ ਸੋਲਾਂ ਸੈ ਉਣਹੱਤਰ ਵਿਚ ਲਿਖ ਆਏ ਹਾਂ। ਭਾਵੇਂ ਇਸ ਕਪੋਲ ਕਲਪਣਾ ਅਨੁਸਾਰ ਵੀ, ਬਾਬਾ ਗੁਰਦਿਤਾ ਜੀ ਦਾ ਜਨਮ, ਬਾਵਾ ਸ੍ਰੀ ਚੰਦ ਜੀ ਦੇ ਪਰਲੋਕ ਪਯਾਨੇ ਤੋਂ ਲਗ ਪਗ ਨੌਂ ਮਹੀਨੇ ਬੱਦ ਹੁੰਦਾ ਇ; ਤਦ ਭੀ, ਹੋਈ ਗਲਤੀ ਨੂੰ ਸੁਧਾਰਨਾ ਜ਼ਰੂਰੀ ਹੈ। ਅਸਲ ਚਿ ਬਾਵਾ ਸ੍ਰੀ ਚੰਦ ਜੀ ਸੰਮਤ ਸੋਲ੍ਹਾਂ ਸੈ ਚਉਰੰਜਾਹ ਵਿਚ ਮਿਤੀ ਮੱਘਰ ੨੧ ਨੂੰ ਗਗਨ ਅੰਦਰਿ ਗਮਨੇ ਸਨ। ਜਿਹਾ ਕਿ ਭਾਈ ਕੇਸਰ ਸਿੰਘ 'ਛਿੱਬਰ' ਨੇ ਲਿਖਿਆ ਹੈ:—

ਸੰਮਤ ਸੋਲਾਂ ਸੈ ਚਉਰੰਜਾ ਭਏ।
ਮਘ੍ਰ ਮਹੀਨੇ ਦੇ ਦਿਨ ਇਕੀ ਬੇ ਗਏ।

੧੦੪.
ਸਾਹਿਬ ਸ੍ਰੀ ਚੰਦ ਜੀ ਦਿਵ ਲੋਕ ਕੋ ਸਿਧਾਰੇ।
ਬਰਸ ਅਠਾਨਵੇਂ ਰਹੇ ਇਸ ਜਗਤ ਮਝਾਰੇ॥੪੯
ਸਾਹਿਬ ਗੁਰੂ ਅਰਜਨ ਮੁਕਾਨ ਦੇਵਨਿ ਭੀ ਨ ਗਏ।
ਦੁਬਿਧਾ ਘਰ ਦੀ ਕਰਿ ਜਾਵਤ ਨ ਭਏ।
ਅਰਦਾਸ ਸਿੱਖ ਹਥਿ ਦਿਤੀ ਭਿਜਵਾਈ।
ਅਪਣਾ ਜਾਣ ਨ ਹੋਇਆ; ਪ੍ਰਿਥੀਏ ਘਰਿ
ਦੁਬਿਧਾ ਸੀ ਪਾਈ॥੫੦॥ (ਬੰਸਾਵਲੀ ਨਾਮਾ ਦਸਾਂ
ਪਾਤਿਸ਼ਾਹੀਆਂ ਕਾ'—ਚਰਨ ਛੇਵਾਂ)

ਅਸਲ-'ਚਿ ਸਾਡੇ ਬਜ਼ੁਰਗਾਂ ਨੂੰ ਕਿਸੇ ਸਰਬੰਧੀ, ਪੁਤ੍ਰ ਧੀ ਯਾ ਗੁਰੂ ਪੀਰ ਦੇ ਜੰਮਣ ਮਰਨ,ਵਿਆਹ—ਸ਼ਾਦੀ ਆਦਿ ਦੀਆਂ ਸਿਰਫ ਥਿਤਾਂ ਯਾ ਵਾਰ ਯਾਦ ਰੱਖਣ ਦੀ ਆਦਤ ਤਾਂ ਸੀ; ਸੰਮਤ ਯਾਦ ਨਹੀਂ ਸਨ ਰਖਦੇ। ਆਏ ਸਾਲ ਉਸੇ ਥਿਤਿ-ਵਾਰ ਪੁਰ ਵਰ੍ਹੇ ਗੰਢ ਯਾ ਸਰਾਧ ਆਦਿ ਮਨਾ ਲੈਂਦੇ ਸਨ; ਸੰਮਤ ਨਾਲ ਕੋਈ ਵਾਹ ਨਹੀਂ ਸੀ ਪੈਂਦਾ। ਸੋ ਉਸੇ ਲੀਹੇ ਅਸੀਂ ਤੁਰੇ ਜਾ ਰਹੇ ਹਾਂ। ਬਿਪਤਾ ਹੈ, ਤਾਂ ਸਿਰਫ ਇਤਿਹਾਸ ਖੋਜੀਆਂ ਨੂੰ; ਜਿਨ੍ਹਾਂ ਉਦਾਲਾ-ਪਦਾਲ੍ਹਾ ਵੇਖਿ-ਵਿਚਾਰ ਕੇ ਗੁਜ਼ਰੇ ਵਾਕਿ-ਅੱਤ ਨੂੰ ਤਰਤੀਬ ਦੇਣਾ ਹੈ। ਸਾਖੀ ਨਿਵੀਸਾਂ ਨੇ ਤਾਂ ਅਟਕਲ-ਪੱਚੂ ਥਿੱਤ-ਸੰਮਤ ਲਿਖਕੇ ਝੱਟ ਟਪਾ ਲਿਆ; ਪਰ ਇਤਿਹਾਸ ਇਸ ਕਪੋਲ ਕਲਪਣਾ ਪੁਰ ਸੰਤੁਸਟ ਨਹੀਂ ਸੋ ਸਕਦਾ। ਵਡਾਰੂਆਂ ਦੀ ਇਸ ਅਨ-ਗਹਿਲੀ ਤੇ ਸਾਖੀ-ਨਿਵੀਸਾਂ ਦੀ ਕਪੋਲ ਕਲਪਣਾਂ ਨੇ ਸਿੱਖ-ਇਤਿਹਾਸ ਦੇ ਥਿੱਤ-ਸੰਮਤਾਂ ਵਿਚ ਬਹੁਤ ਰੋਲ-ਘਚੋਲ ਮਚਾ ਛੱਡਿਆ ਹੈ; ਜਿਸਦਾ ਕੁਝ ਕੁ ਵਿਖਾਲਾ ਅਸਾਂ ਉਤੇ ਕੀਤਾ ਹੈ। ਇਸੇ ਕਰਕੇ ਸਾਡੇ ਪੰਜਵੇਂ ਛੇਵੇਂ ਸਤਿਗੁਰਾਂ ਦੇ ਜੀਵਨ ਸਮਾਚਾਰਾਂ ਵਿੱਚ ਪੰਜ-ਸੱਤ ਸਾਲਾਂ ਦਾ—ਬਲਕਿ ਕਿਤੇ ਕਿਤੇ ਚਉਦਾਂ ਪੰਦਰਾਂ ਵਰ੍ਹਿਆਂ ਦਾ ਭੀ—ਅਗੇਤ-ਪਿਛੇਤ ਹੋ ਗਿਆ ਹੈ।

ਏਥੇ ਇਹ ਦੱਸ ਦੇਣਾ ਭੀ ਬੇ-ਮੌਕਾ ਨਹੀਂ ਹੋਵੇਗਾ, ਕਿ ਜਹਾਂਗੀਰ ਬਾਦਸ਼ਾਹ ਦੇ ਅਪਣੇ ਬਿਆਨ ਮੁਤਾਬਕ, ਸ੍ਰੀ ਗੁਰੂ ਅਰਜੁਨ ਮੱਲ ਨੂੰ ਤਸੀਹੇ ਦੇ ਕੇ ਕੋਹ-ਮਾਰਨ ਦਾ ਹੁਕਮ ਦੇਣ ਸਮੇ ਹੀ, ਉਨ੍ਹਾਂ ਦੇ ਬਾਲ ਬੱਚੇ ਨੂੰ ਜੇਠ ਸੰਮਤ ਸੋਲਾਂ ਸੈ ਤ੍ਰੇਹਠ ਬਿੱਕ੍ਰਮੀ ਵਿੱਚ, ਆਪਣੇ ਮੂੰਹ ਚੜ੍ਹੇ ਅਹਿਲਕਾਰ ਮੁਰਤਿਜ਼ਾ ਖਾਂ ਸੇਖ਼ ਫਰੀਦ,'ਬਖਸ਼ੀ' ਦੇ ਹਵਾਲੇ ਕਰਿ ਦਿੱਤਾ

ਸੀ*। ਬਾਲ-ਬੱਚਾ, ਪੰਚਮ ਪਾਤਿਸ਼ਾਹ ਦਾ ਉਸ ਮੌਕੇ ਸਿਰਫ ਗੁਰੂ ਹਰਿਗੋਬਿੰਦ ਸਾਹਿਬ ਤੇ ਉਨ੍ਹਾਂ ਦੀ ਪੂਜਯ ਮਾਤਾ ਸ੍ਰੀ ਗੰਗਾ ਜੀ ਹੀ ਸਨ। ਯਾ ਵੱਧ ਤੋਂ ਵੱਧ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਸਜ-ਵਿਆਹੇ ਮਹਲ ਮਾਤਾ ਦਮੋਦਰੀ ਜੀ ਭੀ ਇਸ ਪਰਿਵਾਰ ਵਿੱਚ ਗਿਣੇ ਜਾ ਸਕਦੇ ਨਿ। ਫਿਰ ਛੇਵੇਂ ਪਾਤਿਸ਼ਾਹ ਦੇ ਸਮਕਾਲੀ ਲਿਖਾਰੀ ਸੰਤ ਬਹਿਰਾਮ (ਯਾ ਮੁਹੱਮਦ ਮੁਹਸਨ, 'ਫਾਨੀ' ?) ਦੇ ਕਥਨ ਅਨੁਸਾਰ ਗੁਰੂ ਸਾਹਿਬ ਦੀ ਇਸ ਨਜ਼ਰਬੰਦੀ ਦੀ ਮਿਆਦ ਬਾਰਾਂ ਵਰ੍ਹੇ ਸੀ।† ਜੋ ਸੰਮਤ ਸੋਲ੍ਹਾਂ ਸੈ ਤ੍ਰੇਹਠ ਦੇ ਜੇਠ ਤੋਂ ਸ਼ੁਰੂ ਹੋ ਕੇ, ਸੰਮਤ ਸੋਲ੍ਹਾਂ ਸੈ ਪੰਝੱਤ੍ਰ ਦੇ ਜੇਠ ਵਿਚ ਜਾਕੇ ਮੁਕਦੀ ਹੈ। ਇਸ ਲੰਮੇ ਅੱਰਸੇ ਵਿੱਚ, ਜੇ ਤਾਂ ਗੁਰੂ ਜੀ ਦਾ ਕਬੀਲਾ (ਮਾਤਾ ਦਮੋਦਰੀ ਜੀ) ਭੀ ਸਾਹਿਬਾਂ ਦੀ ਸੇਵਾ ਵਿੱਚ ਹਾਜ਼ਰ ਰਹੇ; ਤਦ ਬਾਬਾ ਗੁਰਦਿਤਾ ਜੀ ਦਾ ਜਨਮ ਆਗਰੇ ਯਾ ਪੰਜਾਬ ਤੋਂ ਬਾਹਰਿ, ਹਿੰਦੁਸਤਾਨ ਦੇ ਕਿਸੇ ਉਸ ਟਿਕਾਣੇ ਹੋ ਸਕਦਾ ਸੀ, ਜਿੱਥੇ ਕਿਤੇ ਗੁਰੂ ਸਾਹਿਬ ਨਜ਼ਰ-ਬੰਦ ਹੋਸਨ। ਭਾਈ ਸਾਈਂਦਿਤਾ ਜੀ ਦੇ ਘਰ ਡਰੋਲੀ ਜ਼ਿਲਾ ਫੀਰੋਜ਼ਪੁਰ (ਪੰਜਾਬ) ਵਿੱਚ ਕਦਾਚਿਤ ਨਹੀਂ ਹੋ ਸਕਦਾ। ਡਰੋਲੀ ਨੱਗਰ 'ਚਿ ਬਾਬਾ ਜੀ ਤਦ ਹੀ ਪ੍ਰਗਟ ਹੋਏ ਮੰਨੇ ਜਾ ਸਕਦੇ ਹਨ; ਜੇ ਨਜ਼ਰਬੰਦੀ ਨਰਮ ਹੋ ਗਈ ਹੋਵੇ; ਕਬੀਲੇ ਤੇ ਗੁਰੂ ਸਾਹਿਬ ਨੂੰ ਲੋੜ ਅਨੁਸਾਰ 'ਪੈਰੋਲ' ਪੁਰ (ਮਸ਼ਰੂਤ) ਘਰ ਬਾਹਰਿ ਕਿਧਰੇ ਜਾਣ ਦੀ ਖੁੱਲ੍ਹ ਮਿਲ ਜਾਂਦੀ ਰਹੀ ਹੋਵੇ। ਲੇਕਿਨ ਸਾਡੇ ਸਾਰੇ ਹੀ ਸਾਖੀ ਨਵੀਸ, ਗੁਰੂ ਸਾਹਿਬ ਦੀ ਨਜ਼ਰਬੰਦੀ ਮੀਆਂ ਮੀਰ ਜੀ ਦੀ ਸਫਾਰਸ਼ ਪੁਰ ਖਤਮ ਹੋਈ ਮੰਨਦੇ ਹਨ। ਅਰੁ ਚੇਤ ਮਹੀਨੇ (ਕੋਈ ਕੋਈ ਕੱਤਿਕ ਵਿੱਚ, ਦੀਪ ਮਾਲਾ ਦੇ ਮੌਕੇ) ਅੰਮ੍ਰਿਤਸਰ ਆਉਣਾ ਦੱਸਦੇ ਹਨ। ਜਹਾਂਗੀਰ ਦੀ ਆਪਣੀ ਲਿਖਤ ਮੂਜਬ, ਮੀਆਂ ਮੀਰ ਜੀ ਦੇ ਪਹਿਲੀ ਵਾਰ ਦਰਸ਼ਨ, ਬਾਦਸ਼ਾਹ, ਨੇ ਪੀਰ ਜੀ ਨੂੰ ਲਾਹੌਰੋਂ ਕਲਾਨੌਰ (ਜ਼ਿਲਾ ਗੁਰਦਾਸਪੁਰ) ਦੇ ਪੜਾਉ ਪੁਰ ਸੱਦ ਕੇ ਪੰਦਰਾਂ ਮਾਘ ਤੇ ਪੰਜ ਫੱਗੁਣ ਵਿਚਕਾਰ, ਸੰਮਤ ਸੋਲ੍ਹਾਂ ਸੈ ਛਿਹੱਤਰ ਵਿੱਚ ਕਿਸੇ ਦਿਨ ਕੀਤੇ ਹਨ।‡ ਪੀਰ ਜੀ ਦੀ ਸਫਾਰਸ਼ ਇਸੇ ਮੌਕੇ ਹੋ ਸਕਦੀ ਹੈ। ਅਰੁ

---

*ਤੁਜ਼ਕਿ ਜਹਾਂਗੀਰੀ (ਫ਼ਾਰਸੀ)—ਪੰਨਾਂ ੩੫

†'ਦਬਿਸਤਾਨਿ ਮਜ਼ਾਹਬ (ਫਾਰਸੀ)'—ਪੰਨਾ ੨੩੪।

‡'ਤੁਜ਼ਕਿ ਜਹਾਂਗੀਰੀ'—ਪੰਨਾ ੨੮੭ ਤੋਂ ੨੯੦ ਤੱਕ

ਕਲਾਨੌਰ ਦੇ ਪੜਾਉ ਤੋਂ ਹੀ ਗੁਰੂ ਸਾਹਿਬ ਬਾਦਸ਼ਾਹ ਤੋਂ ਵਿਦੋਂ ਹੋ ਕੇ ਲਾਹੌਰ ਜਾਂਦੇ; ਤੇ ਦੀਵਾਨ ਚੰਦੂ ਲਾਲ ਨੂੰ ਕੀਤੇ ਪਾਪ ਕਰਮਾਂ ਦਾ ਫਲ ਭੁਗਤਾ ਕੇ, ਚੇਤ੍ਰ ੨੨ ਸੰਮਤ ਸੋਲ੍ਹਾਂ ਸੈ ਛਿਹੱਤਰ ਨੂੰ ਰਾਮਦਾਸ ਪੁਰ (ਸ੍ਰੀ ਅੰਮ੍ਰਿਤਸਰ) ਪਧਾਰਦੇ ਹਨ। () ਇਸ ਲੇਖੇ ਬਾਬਾ ਗੁਰਦਿੱਤਾ ਜੀ ਦਾ ਜਨਮ ਸੰਮਤ ਸੋਲਾਂ ਸੈ ਸੱਤਰ ਤਾਂ ਕੀ, ਸੋਲਾਂ ਸੈ ਛਿਹੱਤਰ ਮੰਨਣਾਂ ਭੀ ਮੁਸ਼ਕਿਲ ਹੈ। ਖ਼ੈਰ, ਜੇ ਗੁਰੂ ਸਾਹਿਬ ਗੜ੍ਹ ਗਵਾਲੀਅਰ'ਚੋਂ 'ਬੰਦੀਛੋੜ' ਬਣਕੇ ਨਿਕਲਣ ਤੋਂ ਬੱਾਦ ਖੁੱਲ੍ਹੇ ਘਰ ਬਾਹਰਿ ਜਾ ਸਕਦੇ ਹੋਣ; ਯਾ ਕਬੀਲੇ ਅਪਣੇ ਪਾਸ ਬੁਲਾ ਸਕਦੇ ਹੋਣ; ਤਾਂ ੮ ਕੱਤਿਕ ਸੰਮਤ ਸੋਲ੍ਹਾਂ ਸੈ ਛਿਹੱਤਰ ਵਿੱਚ ਬਾਬਾ ਜੀ ਦਾ ਪ੍ਰਗਟ ਹੋਣਾ ਮੰਨਿਆਂ ਜਾ ਸਕਦਾ ਹੈ। 'ਗੁਰੂ ਨਾਨਕ ਜੰਤ੍ਰੀ' ਅਨੁਸਾਰ ਬਾਬਾ ਜੀ ਦੀ ਜਨਮਾਸੀ ਤੇ ਵਾਰ ਆਦਿ ਇਸ ਸੰਮਤ (੧੬੭੬ ਬਿੱ:) ਵਿੱਚ ਮੇਲ ਵੀ ਠੀਕ ਖਾਂਦੇ ਹਨ। 'ਗੁਰਬਿਲਾਸ ਪਾ: ੬' ਦੇ ਦੱਸੇ ਥਿੱਤਿ-ਵਾਰ—'੮ ਕੱਤਿਕ (ਅੱਸੂ) ਪੁੰਨਿਆਂ (ਰਾਕਾ) ਬੁੱਧਵਾਰ'—ਸੰਮਤ ਸੋਲਾਂ ਸੈ ਸੱਤਰ ਦੀ ਬਜਾਇ ਛਿਹੱਤਰ ਵਿੱਚ ਹੀ ਮਿਲਦੇ ਹਨ। ਸੰਮਤ ਸੱਤਰ ਵਿੱਚ ਤਾਂ ਅੱਠ ਕਤਿਕ, ਸੁਦੀ ਨਉਮੀ ਦਿਨ ਮੰਗਲਵਾਰ ਨੂੰ ਸੀ। ਸੁੱਖ, ਕੁਝ ਭੀ ਹੋਵੇ, 'ਉਦਾਸੀ ਭੇਖ' ਦਾ ਦੇਣ ਲੈਣ, ਸ੍ਰੀ ਬਾਵਾ ਸ੍ਰੀ ਚੰਦ ਤੇ ਬਾਬਾ ਗੁਰ ਦਿੱਤਾ ਜੀ ਨਾਲ ਹਰਗਿਜ਼ ਸੰਬੰਧ ਨਹੀਂ ਰਖਦਾ। 'ਉਦਾਸੀਨ' ਪੰਡਿਤ ਬ੍ਰਹਮਾਨੰਦ ਦੇ ਕਥਨ ਅਨੁਸਾਰ, ਸਤਿਗੁਰੂ ਨਾਨਕ ਦੇਵ 'ਉਦਾਸੀਨ ਮਤ' ਦੇ ਪ੍ਰਚਾਰ ਦਾ ਫ਼ਰਜ਼, ਗੁਰਗੱਦੀ ਬਖ਼ਸ਼ਣ ਸਮੇ, ਸਤਿਗੁਰੂ ਅੰਗਦ ਸਾਹਿਬ ਦੇ ਜ਼ਿੱਮੇ ਹੀ ਲਾ ਗਏ ਸਨ।* ਉਨ੍ਹਾਂ ਨੇ, ਤੇ ਮਗਰੋਂ ਪੰਜਵੇਂ ਪਾਤਿਸ਼ਾਹ ਤਕ ਸਾਰੇ ਸਤਿਗੁਰਾਂ ਨੇ, ਖਟ-ਦਰਸ਼ਨੀਆਂ ਨੂੰ ਮਾਇਆ (ਘਰਿਸਤ) ਵਿਚ ਹੀ ਉਦਾਸ ਰਹਿਣ, ਸਤਿਨਾਮ ਦਾ ਸਿਮਰਨ ਕਰਨ ਤੇ ਦਸਾਂ ਨਹੁੰਆਂ ਦੀ ਕਿਰਤ ਕਰਕੇ, ਵੰਡ ਛਕਣ ਦਾ ਉਪਦੇਸ਼ ਦ੍ਰਿੜਾਇਆ। ਸਗੋਂ —ਜਿਹਾ ਕਿ ਪਿੱਛੇ ਦੱਸ ਆਏ ਹਾਂ—ਤੀਜੇ ਪਾਤਿਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਨੇ ਤਾਂ, 'ਉਦਾਸੀ' (ਤਿਆਗੀ ਸਾਧੂ) ਬਣਨ

---

()'ਗੁਰ ਸਾਗਰ ਰਤਨ ਪ੍ਰਕਾਸ਼' (ਕ੍ਰਿਤ ਸ: ਗੁਰਬਖਸ਼ ਸਿੰਘ 'ਸ਼ਹੀਦ' ਰੋਹਟੀ ਜ਼ਿਲਾ ਕਰਨਾਲ ਨਿਵਾਸੀ)—ਪੰਨਾ ੧੪੩।

*'ਗੁਰੂ ਉਦਾਸੀਨ ਮਤ ਦਰਪਨ'—ਪੰਨਾਂ ੩੧੮।

ਦੀ ਉੱਕੀ ਮਨਾਹੀ ਕਰ ਦਿੱਤੀ ਸੀ। ਲੇਕਿਨ ਛੇਵੇਂ ਪਾਤਿਸ਼ਾਹ ਨੇ ਆਦਿ ਗੁਰੂ ਬਾਬਾ ਨਾਨਕ ਸਾਹਿਬ ਦੇ ਚਰਨ ਪਰਸ ਨਾਲ ਪਾਵਨ ਹੋਏ ਗੁਰ ਤੀਰਥਾਂ ਦੀ ਸੇਵਾ-ਸੰਭਾਲ ਬਹਾਲ ਰਖਣ; ਤੇ ਹੋਰਨਾਂ ਮਤਾਂ ਦੇ ਸਾਧੂ-ਫ਼ਕੀਰਾਂ ਨੂੰ ਨਿਰੰਕਾਰੀ ਧਰਮ ਦਾ ਉਪਦੇਸ਼ ਕਰਨ ਦੀ ਲੋੜ ਪਰਤੀਤਿ ਕਰਕੇ, 'ਉਦਾਸੀ ਸੰਪ੍ਰਦਾ' ਨਵੇਂ ਸਿਰੇ ਚਾਲੂ ਕਰਨ ਦਾ ਫ਼ੈਸਲਾ ਕੀਤਾ। ਅਰੁ ਸਭ ਤੋਂ ਪਹਿਲਾਂ ਬਾਬਾ ਅਲਮਸਤ ਜੀ ਨੂੰ 'ਉਦਾਸੀ ਭੇਖ' (ਹੁਰਮਜੀ ਵਸਤ੍ਰ ਤੇ ਜਪਮਾਲਾ ਆਦਿ) ਬਖਸ਼ਕੇ, ਸੰਮਤ ਸੋਲ੍ਹਾਂ ਸੈ ਇਕਾਨਵੇਂ ਦੇ ਜੇਠ-ਹਾੜ ਵਿਚ, ਗੁਰ ਤੀਰਥ 'ਨਾਨਕ ਮਤੇ' ਦੀ ਸੇਵਾ-ਸੰਭਾਲ ਵਾਸਤੇ ਟਿਕਾਇਆ ਸੀ। ਬਾਬਾ ਜੀ, ਗੁਰ-ਆਗਿਆ ਪੁਰ ਕੁਝ ਸਮਾਂ ਓਥੇ ਹੀ ਭਜਨ ਬੰਦਗੀ ਤੇ ਧਰਮ ਪਰਚਾਰ ਕਰਦੇ ਰਹੇ। ਅੰਤ ਸਰੀਰ ਤਿਆਗਣ ਦਾ ਸਮਾਂ ਢੁੱਕਣ ਪੁਰ, ਆਪਣੇ ਸੇਵਕ ਭਾਈ ਮਖੂ ਚੰਦ ਨੂੰ ਆਪਣੀ ਥਾਂ ਨੀਅਤ ਕਰਕੇ—'ਗੁਰਬਿਲਾਸ ਪਾ: ੬' ਦੇ ਲੇਖ ਅਨੁਸਾਰ, ਜੇਠ-ਹਾੜ ਸੰਮਤ ਸੋਲਾਂ ਸੈ ਤਿਹੱਤਰ ਵਿਚ; ਯਾ ਸਾਡੀ ਉਤਲੀ ਛਾਣ-ਬੀਣ ਮੁਤਾਬਿਕ ਸੰਮਤ ਸੋਲ੍ਹਾਂ ਸੈ ਚਉਰਾਨਵੇਂ ਵਿੱਚ—ਆਪਣੇ ਪ੍ਰੀਤਮ ਗੁਰੂ ਨਾਨਕ ਦੇ ਚਰਨਾਂ ਵਿਖੇ ਜਾ ਵਿਰਾਜੇ। ਐਪਰ ਪੰਡਿਤ ਬ੍ਰਹਮਾਨੰਦ ਜੀ ਬਾਬਾ ਜੀ ਦਾ ਪਰਲੋਕ ਗਮਨ ਸੰਮਤ ਸਤਾਰਾਂ ਸੈ ਵਿਚ ੨੦ ਜੇਠ ਸ਼ੁਦੀ ਏਕਮ ਵੀਰਵਾਰ ਨੂੰ ਹੋਇਆ ਮੰਨਦੇ ਹਨ।

('ਗੁਰੂ ਉਦਾਸੀਨ ਮਤ ਦਰਪਨ'—ਪੰਨਾ ਪ੧੭)

**ਸ਼੍ਰੇਣੀ ਦਾ ਵਿਸਥਾਰ** ਬਾਬਾ ਅਲਮਸਤ ਜੀ ਨੇ ਆਪਣੀ ਬਾਕੀ ਉਮਰ 'ਨਾਨਕ ਮਤਾ' ਗੁਰ-ਸਥਾਨ ਦੀ, ਓਥੇ ਵਿਰਾਜ ਕੇ ਸੇਵਾ-ਸੰਭਾਲ ਕੀਤੀ। ਸਿਮਰਨ-ਭਜਨ ਤੇ ਨਿਰੰਕਾਰੀ ਧਰਮ ਦਾ ਪ੍ਰਚਾਰ ਆਪਣਾ ਸ਼ੁਗਲ ਬਣਾਈ ਰੱਖਿਆ। ਅਨੇਕਾਂ ਪ੍ਰਾਣੀਆਂ ਨੂੰ ਗੁਰਮੰਤ੍ਰ ਪਾਹੁਲ ਦੇ ਕੇ; ਤੇ ਗੁਰਮੁਖੀ ਅੱਖਰ ਸਿਖਾ ਪੜ੍ਹਾ ਕੇ; ਗੁਰਬਾਣੀ ਦੇ ਲੜ ਲਾਇਆ। ਇਨ੍ਹਾਂ ਵਿਚੋਂ ਅੱਠ ਗੁਰਮੁਖ ਸਿੱਖ* ਐਸੇ ਨਿੱਤਰੇ

---

*ਗੁਰਦਾਸ 'ਦੱਖਣੀ'—'ਮਾਤ੍ਰਾ ਉਦਾਸ ਸੰਪ੍ਰਦਾ':—"ਸ੍ਰੀ ਅਲਮਸਤ ਸਾਖਿ ਸੁਨਾਂਵੇਂ। ਅਸਟ ਸਿਖ ਤਿਨ ਕੇ ਭੇ ਗਿਨਾਵੇਂ ॥੨੬।"—ਪਰ ਗਿਣਾਏ ਕੋਈ ਨਹੀਂ।

ਜਿਨ੍ਹਾਂ ਮੋਹ-ਮਾਇਆ ਦੀ ਛੱਟ ਲਾਹ-ਵਗਾਹ ਕੇ, ਬਾਬਾ ਜੀ ਪਾਸੋਂ 'ਉਦਾਸੀ ਭੇਖ' ਲੈ ਲਿਆ; ਅਰੁ ਆਪਣੇ ਜੀਵਨ ਦਾ ਆਦਰਸ਼ 'ਗੁਰਮਤ-ਪ੍ਰਚਾਰ' ਬਣਾ ਲਿਆ :–

| | |
|---|---|
| ੧–ਭਾਈ ਮਖੂ ਚੰਦ ਜੀ; | ੫–ਭਾਈ ਗਰੀਬ ਦਾਸ, ਵੱਡੇ; |
| ੨–ਭਾਈ ਨੱਥਾ ਜੀ; | ੬–ਭਾਈ ਗਰੀਬ ਦਾਸ, ਛੋਟੇ; |
| ੩–ਭਾਈ ਅਕਲਵੰਦ ਜੀ; | ੭–ਭਾਈ ਲਛਮਨ ਦਾਸ ਜੀ; |
| ੪–ਭਾਈ ਹਮੀਰਾ ਦਾਸ ਜੀ; | ੮–ਭਾਈ ਮੰਗੂ ਦਾਸ ਜੀ। |

ਇਨ੍ਹਾਂ ਵਿਚੋਂ ਜੇਠੇ ਚੇਲੇ ਭਾਈ ਮਖੂ ਚੰਦ ਨੂੰ ਬਾਬਾ ਜੀ ਨੇ ਅਪਣੀ ਥਾਂ, 'ਨਾਨਕਮਤੇ' ਦੀ ਸੇਵਾ-ਸੰਭਾਲ ਵਾਸਤੇ ਥਾਪਿਆ। ਅਰੁ ਦੂਜੇ ਗੁਰਮੁਖਾਂ ਨੂੰ ਹੋਰ ਵਖੋ ਵਖ ਗੁਰੂ-ਅਸਥਾਨਾਂ ਦੀ ਦੇਖ-ਭਾਲ ਤੇ ਧਰਮ-ਪ੍ਰਚਾਰ ਪੁਰ ਨੀਤਿਆ।

ਨਾਨਕ ਮਤੇ ਦੇ ਸੇਵਕਾਂ ਦਾ ਸਿਲਸਿਲਾ ਅੱਗੋਂ ਇਉਂ ਚਲਿਆ:–

<u>੨–ਮਖੁ ਚੰਦ ਜੀ</u> | ਦਾ ਜਨਮ ਸੰਮਤ ਸੋਲ੍ਹਾਂ ਸੈ ਉਣੰਜਾਹ ਮਿਤੀ ਭਾਦ੍ਰੋਂ ਸੁਦੀ ਚੌਦੇਂ ਨੂੰ ਪੀਲੀਭੀਤ ਨਗਰ ਵਿਚ ਹੋਇਆ। ਸੰਮਤ ਸੋਲਾਂ ਸੈ ਸਤਾਨਵੇਂ ਮਿਤੀ ਹਾੜ੍ਹ ਸੁਦੀ ਅੱਠਿਓਂ ਨੂੰ, ਨਾਨਕ ਮਤੇ ਪਹੁੰਚੇ। ਬਾਬਾ ਅਲਮਸਤ ਜੀ ਦੀ ਸ਼ਰਨ ਗਹੀ । ਅਰੁ ਸੇਵਾ ਕਮਾਈ ਕਰਕੇ, ਬਾਬਾ ਜੀ ਦੇ ਥਾਂ ਨਾਨਕ ਮਤੇ ਦੇ ਮਹੰਤ ਮੁਕੱਰਰ ਹੋਏ। ਦਸ ਕੁ ਵਰ੍ਹੇ ਸੇਵਾ ਪ੍ਰਬੰਧ ਕਰਕੇ; ਅਰੁ ਅਨੇਕਾਂ ਜਿਗਿਆਸੂਆਂ ਨੂੰ ਸਤਿਨਾਮ ਦ੍ਰਿੜ੍ਹਾ ਕੇ; ਤੇ ਗੁਰੂ ਨਾਨਕ ਦੇ ਸਿੱਖ ਬਣਾ ਕੇ, ਪਰਲੋਕ ਗਾਮੀ ਹੋਏ। ਆਪ ਪਾਸੋਂ ਵਿਰੋਸਾਏ ਸਿੱਖਾਂ ਵਿਚੋਂ ਭਾਈ ਮਿਠਾ ਜੀ ਨੇ ਉਦਾਸ ਵਿਰਤੀ ਧਾਰਨ ਕਰਕੇ ਸੱਚ-ਧਰਮ ਪਰਚਾਰਨ ਦਾ ਪਰਣ ਲੀਤਾ । ਸੋ ਇਨ੍ਹਾਂ ਨੂੰ ਆਪਣੀ ਥਾਂ ਥਾਪ ਕੇ, ਆਪ ਸੰਮਤ ਸਤਾਰਾਂ ਸੈ ਦਸ ਮਿਤੀ ਸਾਵਣ ਸੁਦੀ ਇਕਾਦਸ਼ੀ ਨੂੰ ਪ੍ਰਭ-ਪੁਰਿ ਪਿਆਨੇ ਕਰ ਗਏ ॥

ੜ–ਬਾਬਾ ਮਿੱਠਾ ਜੀ ਨੇ ਸੰਮਤ ਸੋਲਾਂ ਸੈ ਅੱਸੀ ਮਿਤੀ ਪੋਹ ਵਦੀ ਦੂਜ ਨੂੰ, ਪੀਲੀਭੀਤ ਵਿਖੇ ਹੀ ਭਵ ਲਇਆ। ਅਰੁ ਸੰਮਤ ਸਤਾਰਾਂ ਸੈ ਪੰਜ ਵਿਚ, ਮੱਘਰ ਸੁਦੀ ਦਸਮੀ ਨੂੰ ਬਾਬਾ ਮਖ਼ੂ ਚੰਦ ਜੀ ਦੇ ਚਰਨ ਪਰਸੇ। 'ਗੁਰਮੰਤ੍ਰ' ਤੇ ਚਰਨਾਮ੍ਰਿਤ ਲੈ ਕੇ ਘਾਲਣਾ ਘਾਲੀ। ਓੜਕ ਗੁਰਮੁਖਾਂ ਦੀ ਪਦਵੀ ਤੱਕ ਅੱਪੜ ਕੇ ਸੰਮਤ ਸਤਾਰਾਂ ਸੈ ਦਸ ਮਿਤੀ ਸਾਵਣ ਸੁਦੀ ਦਸਮੀਂ ਨੂੰ ਗੁਰੂ ਅਸਥਾਨ ਦੇ ਮੁੰਤਜ਼ਿਮ ਬਣੇ। ਇਨ੍ਹਾਂ ਦੇ ਹੱਥੋਂ ਵਿਰੋਸਾਏ ਗੁਰਸਿੱਖਾਂ ਵਿਚੋਂ ਪੰਜਾਂ ਨੇ 'ਉਦਾਸੀ ਭੇਖ' ਧਾਰਨ ਕਰਕੇ ਧਰਮ-ਪ੍ਰਚਾਰ ਦਾ ਉੱਦਮ ਚਾਇਆ। ਜਿਨ੍ਹਾਂ, ਦੇ ਸੁਭ ਨਾਮ ਇਹ ਹਨ:–

੧–ਭਾਈ ਗੁਰਦਾਸ 'ਦੱਖਣੀ';
੨–ਭਾਈ ਨੰਦ ਜੀ;
੩–ਭਾਈ ਕ੍ਰਿਪਾਲ ਦਾਸ ਜੀ;
੪–ਭਾਈ ਨਾਰਾਇਣ ਦਾਸ ਜੀ, ਆਦਿ

ਇਨ੍ਹਾਂ ਵਿਚੋਂ ਜੇਠੇ ਚੇਲੇ ਭਾਈ ਗੁਰਦਾਸ ਜੀ ਨੂੰ ਇਸ ਅਸਥਾਨ ਦੀ ਸੇਵਾ ਸੌਂਪ ਕੇ, ਬਾਬਾ ਮਿੱਠਾ ਜੀ ਆਪ ਸੰਮਤ ਸਤਾਰਾਂ ਸੈ ਪੰਜੀਹ ਮਿਤੀ ਭਾਦ੍ਰੋਂ ਵਦੀ ਏਕਮ ਨੂੰ ਸੁਰਗਾਰੋਹਣ ਕਰ ਗਏ॥

੪–ਬਾਬਾ ਗੁਰਦਾਸ ਜੀ 'ਦੱਖਣੀ' ਆਪ ਦਾ ਜਨਮ, ਸੰਮਤ ਸਤਾਰਾਂ ਸੈ ਛਿਅ ਵਿੱਚ ਮਿਤੀ ਮਾਘ ਵਦੀ ਚੋਥ ਨੂੰ ਹੋਇਆ। ਆਪ ਦੇ ਮਾਪੇ ਹੈਦਰਾਬਾਦ 'ਦੱਖਣ' ਵਿੱਚ, ਅਪਣੇ ਕਾਰੋਬਾਰ ਦੇ ਸਿਲਸਿਲੇ 'ਚਿ ਰਹਿੰਦੇ ਸਨ; ਇਸ ਲਈ ਵਧੇਰੇ ਓਥੇ ਹੀ ਆਪਣਾ ਬਾਲਪਣ ਹੰਢਾਇਆ। ਇਸੇ ਨਾਤੇ ਆਪ 'ਦੱਖਣੀ' ਕਰਕੇ ਪ੍ਰਸਿੱਧ ਹੋ ਗਏ। ਜਾਪਦਾ ਇ ਆਪ ਦਾ ਅਸਲ ਵਤਨ ਉੱਤਰ-ਭਾਰਤ ਹੀ ਸੀ; ਵੀਹ-ਵਿੱਸਵੇ ਪੀਲੀਭੀਤ ਦੇ ਵਸਨੀਕ ਵਣਜਾਰੇ ਸਿੱਖਾਂ ਵਿਚੋਂ ਹੋਣਗੇ। ਤਾਹੀਓਂ ਆਪ ਨੇ ਸੰਮਤ ਸਤਾਰਾਂ ਸੈ ਵੀਹ ਵਿੱਚ ਸਾਵਣ ਵਦੀ ਪੰਚਮੀ ਨੂੰ, ਨਾਨਕ ਮਤੇ ਦੇ ਮਹੰਤ ਬਾਬਾ ਮਿੱਠਾ ਜੀ ਪਾਸੋਂ ਸਤਿਨਾਮ ਮੰਤ੍ਰ ਤੇ ਚਰਨਪਾਹੁਲ ਲੈ ਕੇ, ਘਾਲ ਘਾਲਣੀ ਅਰੰਭੀ। ਏਥੇ ਹੀ 'ਨਾਮ-ਬਾਣੀ' ਦਾ ਅਭਿਆਸ ਕਰਕੇ 'ਗੁਰਮੁੱਖ' ਪਦਵੀ ਨੂੰ ਪਹੁੰਚੇ। ਅਰੁ ਬਾਬਾ ਮਿੱਠਾ ਜੀ ਨੇ ਆਪ ਨੂੰ ਹਰ ਤਰਾਂ ਲਾਇਕ

ਜਾਣ ਕੇ, ਭਾਦ੍ਰੋਂ ਵਦੀ ਏਕਮ, ਸੰਮਤ ਸਤਾਰਾਂ ਸੈ ਪੰਜੀਹ ਨੂੰ ਆਪਣੇ ਥਾਂ ਗੁਰਦੁਆਰਾ ਨਾਨਕ ਮਤੇ ਦਾ ਮੁਹਤਮਿਮ ਨੀਅਤ ਕੀਤਾ ।

ਆਪ ਨੇ ਬਵੰਜਾਹ-ਤ੍ਰਿਵੰਜਾਹ ਵਰ੍ਹੇ ਗੁਰੂ ਅਸਥਾਨ, ਸਾਧ ਸੰਗਤਿ ਤੇ ਧਰਮ-ਪ੍ਰਚਾਰ ਦੀ ਸੇਵਾ ਰੱਜ ਕੇ ਕੀਤੀ। ਬੇ-ਸ਼ੁਮਾਰ ਪਰਾਣੀਆਂ ਨੂੰ ਨਾਮ-ਦਾਨ ਬਖ਼ਸ਼ ਕੇ, ਸਤਿਗੁਰ ਨਾਨਕ ਦੇ ਚਰਨੀ ਲਾਇਆ। ਆਪ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਸਮਕਾਲੀ ਸਨ । ਸੰਮਤ ਸਤਾਰਾਂ ਸੈ ਪਚਵੰਜਾਹ ਬਿ: ਵਿੱਚ ਆਪ ਨੇ ਉਦਾਸੀ ਸਾਧੂਆਂ ਵਾਸਤੇ ਇਕ ਉੱਤਮ 'ਰਹਿਤ ਨਾਮਾ'—'ਮਾਤ੍ਰਾ ਉਦਾਸ ਸੰਪ੍ਰਦਾ' ਨਾਮ ਰੱਖਕੇ—ਰਚਿਆ। ਜਿਸ ਵਿਚ ਆਪ ਲਿਖਦੇ ਹਨ:—

ਚੌਪਈ

... ... ... ...
ਸ੍ਰੀ ਅਲਮਸਤ ਸਾਖਿ ਸੁਨਾਵੋਂ:
ਅਸਟ ਸਿੱਖ ਤਿਨ ਕੇ ਭੇ ਗਿਨਾਵੋਂ। ੨੬
ਸਭ ਸੇ ਜੇਠਿ 'ਮਖੂਚੰਦ' ਭਏ।
'ਨਾਨਕ ਮਤੇ' ਗਾਦੀ ਨਿਰਮਏ।
'ਮਿੱਠਾ ਰਾਮ' ਤਿਨ ਕੇ ਅਧਿਕਾਰੀ।
'ਗੁਰਦਾਸ' ਦਾਸ ਭੇ ਆਗਿਜਾਕਾਰੀ ॥ ੨੭
'ਉਦਾਸ ਸੰਪ੍ਰਦਾ' ਚਲਤੀ ਭਈ।
ਗੁਰ ਨਾਨਕ ਕੀ ਆਗਜਾ-ਮਈ।
ਹਰਿ ਹਰਿ ਨਿਸ ਦਿਨ ਕਰੋ ਉਚਾਰਾ।
ਵਾਹਿ ਵਾਹਿ ਗੁਰੁ ਗੁਰੁ ਕਰਤਾਰਾ ॥ ੨੮
ਜਟਾ-ਮੁਕਟ ਸਿਰ, ਭਸਮ ਲਗਾਊਂ।
ਚਿਮਟਾ, ਚਿੱਪੀ, ਖਉਂਸ ਖੜਾਊਂ*।
'ਸਤਿਨਾਮੁ' ਮੁਖ ਕਰ ਉਪਦੇਸ਼ਾ।
ਰੰਗ ਮਜੀਠਿ ਹਿਰਮਚੀ ਭੇਖਾ ॥ ੨੯

---

*'ਉਦਾਸੀ ਭੇਖ' ਦੇ ਚਿੰਨ੍ਹਾਂ ਵਿੱਚ ਜਟਾਂ (ਜੜ੍ਹਾਵਾਂ), ਭਸਮ ਤੇ ਚਿਮਟਾ ਆਦਿ ਗਿਣਨਾਂ ਅਪ੍ਰਸੰਗਕ ਹੈ। ਕਿਉਂ ਜੋ ਇਹ ਚਿੰਨ੍ਹ ਸਤਿਗੁਰ ਨਾਨਕ ਨੇ ਕਦੀ ਧਾਰਣ ਨਹੀਂ ਕੀਤੇ।(ਬਾਕੀ ਟੂਕ ਦੇਖੋ ਪੰਨਾ੧੧੧ਦੇ ਹੇਠਿ)

ਇਹੀ ਉਦਾਸੀ ਕਾ ਪਹਿਰਾਉ।
ਆਨ ਮੱਤ ਨਹਿੰ ਕਬਹੂੰ ਜਾਉ !......। ੩੦
ਕਲਜੁਗਿ ਭੇ ਗੁਰੁ ਨਾਨਕ ਦੇਵ।
ਤਿਨ ਹੀ ਖੋਜ ਚਲਾਯੋ ਭੇਵ।
ਪਰਮ ਹੰਸ ਪਰਮਾਤਮ ਜਾਨੈ।
ਰਾਗੁ ਦ੍ਵੈਖੁ ਮਨ ਮੈ ਨਹਿ ਆਨੈ॥੩੧
ਪਰਮ ਹੰਸ ਉਦਾਸੀ ਜੋਈ।
ਕਹਿ 'ਗੁਰਦਾਸ' ਪਰਮ ਪਦ ਸੋਈ।
ਗੁਰ ਕੀ ਉਸਤਤਿ ਨਿਸ ਦਿਨ ਕਰੈ !
ਰਾਮ-ਰਮਣ ਮਨ ਮੈ ਉੱਚਰੈ॥੩੨
ਧੀਰਜ, ਗਯਾਨ, ਦਯਾ ਉਰਿ ਧਾਰੈ।
ਉਦਾਸੀਨ-ਮਾਰਗ ਕੋ ਪਾਰੈ।......॥੩੩
... ... ... ...
ਕਲਜੁਗ ਮੁਨਿ ਕੀਨੋ ਤਪ ਭਾਰੀ।
ਗੁਰ ਨਾਨਕ ਬਿਸ਼ਨੂ ਅਉਤਾਰੀ।
ਧਰਮ ਹੇਤੁ ਪ੍ਰਭੁ ਪ੍ਰਗਟਤ ਭਏ।
ਦੈ ਉਪਦੇਸ਼ ਜਗਤਿ ਸੁਖ ਦਏ।੩੬
ਕਿਹ ਬਿਧਿ ਸਤਿਗੁਰਿ ਮਹਿਮਾਂ ਗਾਉਂ!
ਗੁਰਦਾਸ ਕਹੈ ਸੰਛੇਪ ਸੁਨਾਉਂ।......੩੭

---

(ਪੰਨਾ ੧੧੦ ਦੀ ਬਾਕੀ ਪੈਰ-ਟਿੱਪਣੀ) ਅਰੁ ਨਾਂ ਹੀ ਦੁਬਾਰੇ ਇਸ ਭੇਖ ਨੂੰ ਚਾਲੂ ਕਰਨ ਸਮੇ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਚਹੁੰ ਗੁਰਮੁਖ ਸਿੱਖਾਂ ਨੂੰ ਧਾਰਨ ਕਰਾਏ ਹਨ। ਸਿਰਫ਼ ਮਜੀਠੀ ਤੇ ਹਿਰਮਚੀ (ਭਗਵਾਂ) ਰੰਗ ਹੀ, ਸਿੱਖ ਸਾਧੂਆਂ (ਉਦਾਸੀਆਂ) ਦੀ ਪਛਾਣ ਵਾਸਤੇ ਨਿਸ਼ਾਨ ਸਨ। ਧੂੰਆਂ ਧੁਖਾਣ ਦੀ ਲੋੜ, ਕੇਵਲ ਜੰਗਲਾਂ-ਬੇਬਾਣਾਂ ਵਿੱਚ, ਪਾਤੂ-ਜਾਨਵਰਾਂ ਨੂੰ ਤ੍ਰਾਹੁਣ ਤੇ ਸਿਆਲ ਦੀ ਰੁੱਤੇ ਪਾਲਾ ਲਾਹੁਣ ਵਾਸਤੇ ਹੀ ਪੈਂਦੀ ਸੀ। ਇਸ ਲਈ ਇਹ ਛੰਦ ਮਗਰੋਂ ਮਿਲਾਏ ਜਾਣ ਦਾ ਸ਼ੁਭਾ ਪੈਂਦਾ ਹੈ। ਭਸਮ, ਜਟਾਂ ਆਦਿ ਜੋਗੀਆਂ ਦੇ ਚਿੰਨ੍ਹ ਸਨ; ਜੋ ਬਾਬਾ ਸ੍ਰੀ ਚੰਦ ਨੇ ਗੁਰੂ-ਪਿਤਾ ਨਾਲ ਰੁੱਸ ਕੇ ਧਾਰਨ ਕੀਤੇ ਸਨ। 'ਨਾਨਕ ਪੰਥੀ' ਸਾਧੂਆਂ ਨਾਲ ਇਨ੍ਹਾਂ ਦਾ ਸਿੱਧਾ ਸੰਬੰਧ ਕੋਈ ਨਹੀਂ।

੧੧੨.

ਕਲਿ ਮੈ ਧਰਿ ਨਾਨਕ ਅਵਤਾਰਾ।
ਦੈ ਉਪਦੇਸ਼ ਜਗਤ ਕੋ ਤਾਰਾ॥੪੩
ਧਰਮ-ਸਨਾਤਨ ਰਾਹ ਚਲਾਯੋ।
'ਸਤਿਨਾਮੁ' ਕੋ ਜਾਪੁ ਜਪਾਯੋ।
ਜਗਤ-ਪਾਪਿ ਤਾਰਨ ਕੇ ਹੇਤਾ।
ਚੱਕ੍ਰ ਧਾਰਿ ਪ੍ਰਭੁ ਰਹੇ ਨਿਕੇਤਾ॥੪੪
'ਉਦਾਸ ਸੰਪ੍ਰਦਾ' ਪੜ੍ਹੋ ਚਿਤ ਲਾਈ।
ਬਢੇ ਬੰਸ ਤਾ ਕਰ ਅਧਿਕਾਈ।
ਸੰਮਤ ਸੱਤ੍ਰਾਂ ਸੈ ਅਧਿਕਾਈ।
ਪੱਚਾਵਨ ਮੈਂ 'ਸੰਪ੍ਰਦਾ' ਬਨਾਈ॥੪੫
ਮਾਘ ਸ਼ੁਕਲ ਪੰਚਮੀ ਬਖਾਨੋ।
ਮੰਗਲ ਮੂਲ ਨਛੱਤ੍ਰ ਜਾਨੋ!
ਇਹ ਬਿਧਿ ਕਹਿ 'ਗੁਰਦਾਸ' ਪੁਕਾਰੀ।
ਸੰਤਨ ਰੱਛਿਆ ਕਰੋ ਮੁਰਾਰੀ!!੪੬
'ਨਾਨਕ ਮਤਾ' ਪ੍ਰਸਿੱਧ ਬਤਾਊਂ।
'ਗੋਰਖ ਕੀਰਤ' ਨਾਮ ਸੁਨਾਊਂ।
ਕਰਾਮਾਤ ਨਾਨਕਿ ਕੀਓ ਭਾਰੀ।
ਸਭ ਹੀ ਸਿੱਧ ਭਏ ਬਨਚਾਰੀ॥੪੭
ਧੂਣਾਂ ਅਚਲ ਧੁਖੈ ਬਡ ਭਾਰੀ।
ਸ੍ਰੀ ਅਲਮਸਤ ਕੀਨ ਮੁਕਤਾਰੀ।
'ਗੁਰਦਾਸ' ਬੰਸ ਤਾਹੀ ਕੋ ਜਾਨੋ।
ਸ੍ਰੀ ਗੁਰੁ ਨਾਨਕ ਆਗਜਾ ਮਾਨੋ॥੪੮
'ਉਦਾਸਿ ਸੰਪ੍ਰਦਾ' ਇਹ ਬਿਧਿ ਗਾਈ।
ਸੁਨਹੋ ਸੰਤ ਸਭਨ ਮਨ ਲਾਈ।
ਸ੍ਰੀ ਸਤਿਗੁਰੁ ਨਾਨਕ ਨਿਰਬਾਨੀ।
ਕਹਿ ਗੁਰਦਾਸ 'ਦਖਣੀ' ਬਖਾਨੀ॥੪੯

(ਗੁਰੂ ਉਦਾਸੀਨ ਮਤ ਦਰਪਨ'—ਪੰਨਾਂ—੩ ਤੋਂ ੫।)

ਬਾਬਾ ਜੀ ਬੜੇ ਚੰਗੇ ਵਿਦਵਾਨ ਤੇ ਰਾਜਨੀਤੀ ਦੇ ਪੰਡਿਤ ਸਨ। ਆਪ ਦਾ ਦੇਹਾਂਤ ਸੰਮਤ ਸਤਾਰਾਂ ਸੈ ਅਠੱਤਰ ਵਿੱਚ ਵੈਸਾਖ ਦੀ

ਪੁੰਨਿਆਂ ਵਾਲੇ ਦਿਨ 'ਨਾਨਕ ਮਤਾ' ਗੁਰ ਅਸਥਾਨ ਪੁਰ ਹੀ ਹੋਇਆ। ਇਸ ਮਹਾਨ ਗੁਰ ਤੀਰਥ ਦਾ ਪ੍ਰਬੰਧ ਇਸੇ ਤਰਾਂ ਪੀੜ੍ਹੀ ਦਰ ਪੀੜ੍ਹੀ ਬਾਬਾ ਅਲਮਸਤ ਜੀ ਦੀ ਸਰੇਣੀ ਵਿਚ ਹੀ ਚਲਾ ਆਇਆ। ਜਦੋਂ ਪੰਜਾਬ ਵਿੱਚ 'ਗੁਰਦੁਆਰਾ ਸੁਧਾਰ ਲਹਿਰ' ਚਾਲੂ ਹੋਈ; ਤਾਂ ਲਗਾਤਾਰ ਦਿਤੀਆਂ ਕੁਰਬਾਨੀਆਂ ਦੇ ਸਦਕੇ, ਤਕਰੀਬਨ ਸਾਰੇ ਇਤਿਹਾਸਕ ਗੁਰਦੁਆਰੇ ਪੰਥ ਦੇ ਸਾਂਝੇ ਪ੍ਰਬੰਧ ਵਿੱਚ ਆ ਗਏ। ਅਰੁ 'ਗੁਰਦੁਆਰਾ ਕਾਨੂੰਨ' ਬਣ ਗਿਆ। ਇਸ ਦਾ ਅਸਰ ਪੰਜਾਬ ਤੋਂ ਬਾਹਰ ਭੀ ਹੋਣਾ ਲਾਜ਼ਮੀ ਸੀ। ਸੋ ਇਹ ਗੁਰਦੁਆਰਾ ਵੀ, ਉੱਤਰ ਪ੍ਰਦੇਸ਼ ਦੇ ਵਸਨੀਕ ਸਿੱਖਾਂ, ਤੇ ਪੰਜਾਬ ਵਿੱਚ ਕਾਇਮ ਹੋਈ 'ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ' ਦੇ ਮਿਲਵੇਂ ਜਤਨਾਂ ਪੁਰ, ਸਰਕਾਰ ਨੇ,ਸਿੱਖਾਂ ਦੀ ਇਕ ਪ੍ਰਤਿਨਿਧ ਕਮੇਟੀ ਬਣਵਾ ਕੇ,ਉਸਦੇ ਸਪੁਰਦ ਕਰਦਿਤਾ॥

ਬਾਬਾ ਨੱਥਾ ਜੀ ! ਬਾਬਾ ਅਲਮਸਤ ਜੀ ਦੇ ਦੂਜੇ ਚੇਲੇ ਭਾਈ ਨੱਥਾ ਜੀ ਸਨ*। ਇਨ੍ਹਾਂ ਨੂੰ ਬਾਬਾ ਜੀ ਨੇ, ਪਰਲੋਕ ਗਮਨ ਤੋਂ ਪਹਿਲਾਂ ਸੰਮਤ ਸਤਾਰਾਂ ਸੈ ਵਿਚ ਬੰਗਾਲਾ ਦੇਸ ਦੀ ਰਾਜਧਾਨੀ ਢਾਕੇ ਭੇਜ ਦਿਤਾ। ਤਾਂ ਜੋ ਉਸ ਦੇਸ਼ ਵਿਚ ਜੋ ਜੋ ਅਸਥਾਨ ਸਤਿਗੁਰੂ ਬਾਬਾ ਨਾਨਕ ਜੀ ਦੀ ਚਰਨ-ਛੁਹ ਪ੍ਰਾਪਤਿ ਕਰਕੇ ਪਾਵਨ ਹੋਏ ਹਨ; ਉਨ੍ਹਾਂ ਦੀ ਖੋਜ-ਪੜਤਾਲ ਕਰਕੇ ਸਿੱਖਾਂ ਲਈ ਪੂਜਾ-ਆਸਣ ਥਾਪਣ ਕਰਨ।

ਭਾਈ ਨੱਥਾ ਜੀ ਦਾ ਸੁਭਾਉ ਭੀ ਅਪਣੇ ਦੀਖਜ਼ਾ-ਦਾਤਾ ਗੁਰੂ, ਬਾਬਾ ਅਲਮਸਤ ਵਰਗਾ ਹੀ ਮਸਤਾਨਾ ਸੀ; ਤੇ ਸਤਿਗੁਰੂ ਨਾਲ ਇਕ-ਅੰਗੀ ਪ੍ਰੀਤਿ ਰਖਦਾ ਸੀ; ਹੋਰ ਕਿਸੇ ਦੀ ਕੱਖ ਪਰਵਾਹ ਨਹੀਂ ਸੀ ਕਰਦਾ। ਚੱਤੇ ਪਹਿਰ ਸਿਮਰਨ ਭਜਨ ਵਿਚ ਮਗਨ ਰਹਿਣਾ; ਗੱਲ ਬੜੀ ਘੱਟ ਕਰਨੀ, ਪਰ ਏਨਾ ਸੂਧਾ-ਸਰਲ ਤੇ ਖਰ੍ਹਵਾ ਕਿ ਹਰ ਗੱਲੇ ਗਾਲ੍ਹ ਕੱਢ ਕੇ ਅਗਲੇ ਨੂੰ ਕੁਆਉਣਾਂ ਤੇ ਕੂਣਾ। ਇਨ੍ਹਾਂ ਦੀ ਉੱਚੀ ਆਤਮਕ ਅਵਸਥਾ ਤੋਂ ਅਣਜਾਣ ਲੋਕ, ਗਾਲ੍ਹਾਂ ਤੇ ਖਰ੍ਹਵੇ ਪੁਣ ਉੱਤੇ ਲੜ ਪੈਂਦੇ ਸਨ। ਪਰ ਇਹ ਲਾਉਬਾਲੀ ਵਿਰਤੀ ਵਾਲਾ ਮਸਤਾਨਾ ਅਪਣੇ ਪ੍ਰੀਤਮ ਦੇ ਰੰਗ ਵਿੱਚ ਸਦਾ ਇਕ-ਰੰਗ ਰਹਿੰਦਾ ਸੀ।

---

*'ਗੁਰਪ੍ਰਤਾਪ ਸੂਰਜ' ਵਿੱਚ, ਭਾਈ ਸੰਤੋਖ ਸਿੰਘ ਜੀ ਨੇ 'ਪੋਤਾ ਚੇਲਾ', ਯਾਨੀ 'ਚੇਲੇ ਦਾ ਚੇਲਾ' ਲਿਖਿਆ ਹੈ। (ਰਾਸਿ ੧੨, ਅੰਸੂ ੫)

ਢਾਕੇ ਵਿੱਚ ਉਸ ਸਮੇ ਕੱਪੜਾ ਬੜਾ ਨਫੀਸ ਤੇ ਅਮੋਲਕ ਬਣਦਾ ਸੀ। ਮਲਮਲ ਏਨੀ ਮਹੀਨ ਤੇ ਉੱਤਮ ਹੁੰਦੀ ਸੀ, ਕਿ ਇਕ ਥਾਨ ਮੁੰਦਰੀ (ਛਾਪ) ਵਿੱਚੋਂ ਦੀ ਲੰਘ ਸਕਦਾ ਤੇ ਤੀਲਾਂ ਦੀ ਡੱਬੀ ਵਿੱਚ ਸਮਾ ਜਾਂਦਾ ਸੀ। ਭਾਈ ਨੱਥਾ ਜੀ ਗੁਰੂ ਚਰਨਾਂ ਨਾਲ ਇਤਨਾ ਪ੍ਰੇਮ-ਭਰੋਸਾ ਰਖਦੇ ਸਨ; ਕਿ ਸ੍ਰੀ ਗੁਰੂ ਹਰਿ ਰਾਇ ਸਾਹਿਬ ਦਾ ਸਾਰਾ ਪੋਸ਼ਾਕਾ, ਹਰ ਸਾਲ ਏਥੋਂ ਹੀ ਤਿਆਰ ਕਰਵਾ ਕੇ ਭੇਜਦੇ ਹੁੰਦੇ ਸਨ।

ਭਾਈ ਸਾਹਿਬ ਦੀ ਆਤਮਾਰੂੜ੍ਹ ਅਵਸਤਾ ਦਾ ਪਤਾ ਸਤਿਗੁਰੂ ਸਾਹਿਬ ਜਾਣਦੇ ਸਨ; ਯਾ ਉਸੇ ਤਰਾਂ ਦੇ ਉੱਚੇ ਮੰਡਲਾਂ ਵਿੱਚ ਖੇਡਣ ਵਾਲੇ ਕੋਈ ਗੁਰਮੁਖ। ਸੰਮਤ ਸਤਾਰਾਂ ਸੈ ਪੰਜੀਹ ਵਿਚ, ਸ੍ਰੀ ਗੁਰੂ ਤੇਗ ਬਹਾਦੁਰ ਸਾਹਿਬ, ਰਾਜਾ ਰਾਮ ਸਿੰਘ 'ਕਛਵਾਹੇ' ਦੀ ਪ੍ਰਾਰਥਨਾ ਸਵੀਕਾਰ ਕਰਕੇ, ਉਸਦੇ ਨਾਲ ਢਾਕੇ ਪਧਾਰੇ। ਓਥੋਂ ਦੇ ਮਸੰਦ ਭਾਈ ਬੁਲਾਕੀ ਦਾਸ ਨੇ ਸਿੱਖ-ਸੰਗਤਿ ਸਮੇਤ ਸਤਿਗੁਰਾਂ ਦਾ ਸੁਆਗਤ ਕੀਤਾ; ਅਰੁ ਕਈ ਦਿਨ ਦਰਸ਼ਨ; ਉਪਦੇਸ਼ ਤੇ ਸੇਵਾ ਦਾ ਅਨੰਦ ਮਾਣਿਆ। ਇਕ ਦਿਨ ਭਾਈ ਬੁਲਾਕੀ ਦਾਸ ਨੇ ਸਹਜ-ਸੁਭਾਉ ਚੱਲੀ ਗੱਲ ਵਿੱਚ, ਭਾਈ ਨੱਥਾ ਜੀ ਦੇ ਖਰ੍ਹਵੇ ਤੇ ਅਣੋਖੇ ਸੁਭਾਉ ਦਾ ਜ਼ਿਕਰ ਕੀਤਾ। ਹਾਜ਼ਰ ਸਿੱਖਾਂ ਵਿਚੋਂ ਹੋਰ ਕਈਆਂ ਨੇ ਉਨ੍ਹਾਂ ਦੀ ਤਸਦੀਕ ਭੀ ਕੀਤੀ। ਸਤਿਗੁਰਾਂ ਹੱਸ ਕੇ ਫਰਮਾਇਆ: 'ਹਲਾ! ਇਹ ਗੱਲ ਇ? ਭਾਈ ਨੱਥਾ ਜੀ ਤਾਂ ਹਰਦਮ ਸਾਡੇ ਹਜ਼ੂਰਿ ਹਾਜ਼ਰ ਰਹਿੰਦੇ ਨਿ; ਪਰ ਕਿਸੇ ਨੂੰ ਦਿਸਦੇ ਨਹੀਂ। ਢਾਕੇ ਵਿੱਚ ਹੀ ਆਪਣੇ ਆਪ ਨੂੰ ਪ੍ਰਗਟ ਕਰਦੇ, ਅਰੁ ਤੁਹਾਡੇ ਨਾਲ ਖਖੇੜ-ਬਖੇੜ ਦੇ ਕਉਤਕ ਕਰਦੇ ਨਿ! ਇਹ ਤਾਂ ਬੜੀ ਅਚੰਭੇ ਦੀ ਗੱਲ ਐ! ਸੱਦੋ ਖ਼ਾਂ, ਉਨ੍ਹਾਂ ਨੂੰ! ਪੁੱਛੀਏ, ਕਿਉਂ ਤੁਹਾਨੂੰ ਬੋਲ-ਕਬੋਲ ਬੋਲਦੇ ਰਹਿੰਦੇ ਹਨ!"

ਤਦ ਸਤਿਗੁਰੂ ਜੀ ਨੇ—

ਪਠਜੋ ਦਾਸ, ਨੱਥਾ ਬੁਲਵਾਯੋ।
ਸੰਗਤਿ ਕੇ ਸਮੀਪ ਬੈਠਾਯੋ ॥ ੨੨
ਬੂਝਿਓ ਤਿਸ ਕੋ: 'ਨੱਥਾ ਭਾਈ!
ਸਭਿ ਤੇਰੀ ਇਹ ਕਹਤਿ ਬੁਰਾਈ!
—ਹਮ ਕੋ ਦੇਤਿ ਰਹਹਿਂ ਨਿਤ ਗਾਰੀ!

ਸੰਗਤਿ ਸੰਗ ਨ ਭਲੋ ਉਚਾਰੀ! ੨੩
ਸਿਖਜਨਿ ਕੀ ਸਲਾਹ ਨਹਿ ਲੇਵਹਿਂ।
ਜੋ ਮੁਖ ਆਵਤਿ ਸੋ ਬਕ ਦੇਵਹਿਂ!

ਸਤਿਗੁਰਾਂ ਦੇ ਮੁਖਾਰਬਿੰਦ ਤੋਂ, ਸਥਾਨਕ ਮਸੰਦ ਤੇ ਸਿੱਖਾਂ ਦੀ ਇਹ ਨਾਲਿਸ਼—

ਸੁਨਿ, ਭਾਈ ਨੱਥੇ ਬਚ ਬੋਲੇ—
'ਇਹ ਧੀ ਕੇ ̄ੜੇ* ਮਤਿ-ਹੋਲੇ !!੨੪
—ਅਰਲ ਬਰਲ ਬਹੁ ਬਦਨ ਉਚਾਰੀ।—
'ਮੈਂ ਇਨ ਕੋ ਕਬਿ ਦਈ ਨ ਗਾਰੀ!'
ਸੁਨਿ ਸ੍ਰੀ ਸਤਿਗੁਰੁ ਬਹੁ ਬਿਗਸਾਏ।
ਬੈਠੇ ਹੁਤੇ ਸਕਲ ਮੁਸਕਾਏ।।੨੫

ਇਸ ਤਰਾਂ ਦਾ ਊਲ-ਜਲੂਲ—ਜੋ ਸੁਭਾਵਕ ਹੀ ਭਾਈ ਜੀ ਦੇ ਮੂਹੋਂ ਨਿਕਲਿਆ ਤੇ ਨਿਕਲਦਾ ਰਹਿੰਦਾ ਸੀ;—ਸੁਣਕੇ ਗੁਰੂ ਜੀ ਤੇ ਸਾਰੀ ਸੰਗਤਿ ਹੱਸ ਪਈ। ਸ਼ਕਾਇਤ ਕਰਨ ਵਾਲੇ ਭਾਈ ਬੁਲਾਕੀ ਦਾਸ ਹੁਰੀ ਆਖਣ ਲੱਗੇ :—

ਵੇਖ ਲਓ, ਮਹਾਰਾਜ! ਆਪ ਜੀ ਦੇ ਹਜ਼ੂਰ ਭੀ ਉਸੇ ਤਰਾਂ ਬਕਬਾਦ ਕਰਦਾ ਇ! ਅਰੁ ਫਿਰ ਆਖੀ ਜਾਂਦਾ ਇ: 'ਮੈਂ ਗਾਲ੍ਹਾਂ ਨਹੀਂ ਕਢਦਾ!'

ਤਾਂ ਸਤਿਗੁਰਾਂ ਫਰਮਾਇਆ:—

ਭਾਈ! ਇਸਦਾ ਐਕਣ ਸੁਭਾਉ ਹੀ ਹੈ; ਸਾਨੂੰ ਪਤਾ ਇ! ਜਦੋਂ ਇਹੁ ਇਸ ਤਰਾਂ ਦਾ ਮੰਦਾ-ਫਿੱਕਾ ਕੁਝ ਬੋਲਣ; ਤਾਂ ਤੁਸੀਂ ਸਮਝੋ: ਇਨਿ ਤੁਹਾਡੇ ਉਤੇ ਕਰੁਣਾਂ ਧਾਰੀ ਹੈ। ਇਸ ਦੇ ਮਨ ਵਿਚਿ ਕਿਸੇ ਤਰਾਂ ਦੀ ਮੈਲ ਨਹੀਂ; ਮੂਹੋਂ ਹੀ ਕੌੜਾ ਹੈ! ਇਨ੍ਹਾਂ ਦੇ ਬਚਨਾਂ ਪੁਰ ਕੋਈ ਗਿਲਾ ਨਾ ਕੀਤਾ ਕਰੋ! ਸ਼ੁੱਧ ਹਿਰਦਾ ਹੈ, ਇਨ੍ਹਾਂ ਦਾ; ਵਿਰੋਧ ਅੰਦਰਿ ਭੋਰਾ ਨਹੀਂ। ਇਸ ਨੇ

---

*ਏਥੇ ਬੜਾ ਨੰਗਾ ਜਿਹਾ ਗੁਵਾਰੂ ਲਫ਼ਜ਼ ਲਿਖਿਆ ਇ; ਜੋ ਸਾਧਾਰਨ ਪੇਂਡੂ, ਸਹਜ-ਸੁਭਾ ਸਰੇਆਮ ਬੋਲਦੇ ਰਹਿੰਦੇ ਨਿ।

੧੧੬.
ਸਤਿਗੁਰਾਂ ਨਾਲ ਇਕ-ਪੱਖੀ ਪ੍ਰੀਤ ਲਾਈ ਹੋਈ ਹੈ;
ਤੇ ਸਿੱਧੇ ਰਾਹ ਪਿਆ ਹੋਇਆ ਹੈ। ਟੇਢਾਪਣ ਤੇ ਕੂੜ-
ਕਪਟ ਇਨ੍ਹਾਂ ਦੇ ਅੰਦਰਿ ਕਦਾਚਿਤ ਨਹੀਂ ! ਸਾਡੇ
ਬਚਨਾਂ ਨੂੰ ਨਿੱਤ 'ਸਤਿ' ਕਰਕੇ ਮੰਨਦਾ ਹੈ। ਇਸ ਨੂੰ
ਬੜੀ ਗੂੜ੍ਹੀ ਪ੍ਰੇਮ-ਰੰਗਣ ਚੜ੍ਹੀ ਹੋਈ ਹੈ ! ਤੁਸੀਂ
ਸਾਰੇ ਮਸੰਦ ਤੇ ਸੰਗਤਿ ਇਸ ਦੀ ਗੱਲ ਈ ਨਾਂ ਖਾਂ
ਗਉਲੋ ! ਸਦਾ ਪ੍ਰੇਮ ਹੀ ਇਸ ਨਾਲ ਕਰੋ !

ਚੌਪਈ

ਨਹੀ ਕੁਟਲਤਾ ਧਾਰਨ ਕਰੀਅਹਿ !
ਰਿਦੈ ਸਰਲਤਾ ਸਦ ਅਨੁਸਰੀਅਹਿ !
ਮਲ ਬਿਕਾਰ ਉਰ ਤੇ ਪਰਹਰੀਅਹਿ !
ਗੁਰ ਅਨੁਰਾਗ ਰੰਗ ਕੋ ਧਰੀਅਹਿ ॥੩੧
ਸਤਿਨਾਮੁ ਸਿਮਰਨ ਆਚਰੀਅਹਿ !
ਜਨਮ ਮਰਨ ਬੰਧਨ ਨਿਰਵਰੀਅਹਿ !
ਭਵ-ਸਾਗਰ ਦੁਸ਼ਤਰ ਕੋ ਤਰੀਅਹਿ !
ਸਤਿਗੁਰ ਸ਼ਬਦ ਸਦੀਵ ਬਿਚਰੀਅਹਿ!!੩੨

ਇਸ ਪ੍ਰਕਾਰ ਉਪਦੇਸ਼ ਕਰ ਕੇ ਸਤਿਗੁਰਾਂ ਨੇ ਸੰਗਤਿ ਦੀ ਨਿਸ਼ਾ ਕੀਤੀ; ਅਰੁ ਭਾਈ ਨੱਥਾ ਜੀ ਦੀ ਮਹਿਮਾਂ-ਮਹੱਤ ਪਰਗਟ ਕਰਕੇ, ਵਡਿਆਈ ਬਖ਼ਸ਼ੀ।*

---

*ਭਾਈ ਨੱਥਾ ਜੀ ਦੀ ਇਹ ਬਿਰਤੀ ਕੋਈ ਅਣੋਖੀ ਨਹੀਂ ਸੀ। ਅਪਣਾ ਆਪ ਸੰਸਾਰੀਆਂ ਕੰਨੀਓਂ ਲੁਕਾ ਕੇ ਰੱਖਣ ਲਈ,ਇਸ ਅਵਸਥਾ ਪੁਰ ਅੱਪੜੇ ਮਹਾਂ ਪੁਰਖੁ ਅਪਣੇ ਗਿਰਦੇ ਇਸ ਤਰਾਂ ਦੇ ਪਰਦੇ ਤਾਣ ਰਖਦੇ ਹਨ। ਅਸਾਂ ਖ਼ੁਦ ਇਕ ਆਤਮਪਦ ਆਰੂੜ੍ਹ ਮਹਾਤਮਾਂ ਦੇ ਦਰਸ਼ਨ, ਸੀਰੰਦ ਲਾਗੇ ਬਧੌਛੀ ਪਿੰਡ ਦੀ ਜੂਹ ਵਿਚ ਕੀਤੇ ਸਨ। ਉਨ੍ਹਾਂ ਦਾ ਨਾਮ 'ਬੀਰਮਦਾਸ' ਸੀ। ਨਗਨ ਰਹਿੰਦੇ ਤੇ ਕਾਵਾਂ ਕੁੱਤਿਆਂ ਨਾਲ ਰਲਕੇ ਪ੍ਰਸ਼ਾਦ ਛਕਦੇ ਹੁੰਦੇ ਸਨ। ਚੱਤੋ ਪਹਿਰ ਵਾਣ ਵੱਟਦੇ ਯਾ ਉਧੇੜਦੇ ਰਹਿੰਦੇ। ਕੋਈ ਦਿਲੋਂ ਲਾ ਕੇ ਦਰਸ਼ਨ ਕਰਨ ਆਵੇ; (ਬਾਕੀ ਪੰਨਾ ੧੧੭ ਹੇਠ)

## ਗੁਰਤੀਰਥ-ਪ੍ਰਗਟਾਏ

ਬਾਬਾ ਅਲਮਸਤ ਜੀ ਨੇ ਨਿਰਾ ਨਾਨਕ ਮਤੇ ਬਹਿ ਕੇ ਹੀ ਮਹੰਤੀ ਦੀਆਂ ਮੌਜਾਂ ਨਹੀਂ ਮਾਣੀਆਂ ! ਉਦਾਲੇ-ਪਦਾਲੇ ਪ੍ਰਚਾਰ-ਦੌਰੇ ਰੱਖ ਕੇ, ਖ਼ੁਦ ਤੇ ਆਪਣੇ ਨਿਕਟਵਰਤੀ ਸੇਵਕਾਂ ਰਾਹੀਂ 'ਸਤਿਨਾਮ' ਤੇ 'ਗੁਰਬਾਣੀ' ਦੀਆਂ ਦਾਤਾਂ ਦੇ ਗਹਿਰੇ ਗੱਫੇ ਵਰਤਾਏ । ਸਤਿਗੁਰ ਨਾਨਕ ਦੇਵ ਦੀ ਚਰਨ-ਛੋਹ ਨਾਲ ਜਿੱਥੇ ਕਿਤੇ ਪਵਿੱਤਰ ਹੋਇਆ ਭੋਂ-ਮਰਲਾ ਸੁਣਿਆ-ਸੁੰਘਿਆ; ਓਥੇ ਹੀ ਨਿਸ਼ਾਨ ਕਾਇਮ ਕੀਤੇ, ਧਰਮ-ਸਾਲਾਂ ਥਾਪੀਆਂ, ਸੇਵਾ ਸੰਭਾਲ ਤੇ ਧਰਮ ਪ੍ਰਚਾਰ ਕਰਨ ਹਿੱਤ ਅਪਣੇ ਸੇਵਕਾਂ ਵਿੱਚੋਂ ਚੁਣ ਕੇ ਗੁਰਮੁਖ ਸਿੱਖਾਂ ਨੂੰ ਥਾਂ ਪਰ ਥਾਂ ਬੈਠਾਇਆ । ਇਸ ਧੂੰਏਂ ਦੇ ਗੁਰਮੁਖ ਸੰਤਾਂ ਦੀ ਸੇਵਾ ਦੇ ਨਿਸ਼ਾਨ ਭਾਰਤ-ਵਰਸ਼ ਦੇ ਉਤਲੇ ਭਾਗਾਂ ਵਿੱਚ ਪੂਰਬ ਤੋਂ ਪੱਛਮ ਤੱਕ, ਲਗ ਪਗ ਹਰ ਦੇਸ ਵਿਚ ਮਿਲਦੇ ਹਨ। ਉਨ੍ਹਾਂ ਦੇ ਇਸ ਉਦਮ-ਉਪਕਾਰ ਦੇ ਨਿਸ਼ਾਨ ਇਲਾਕੇ ਵਾਰ ਇਸ ਤਰਾਂ ਲਭਦੇ ਹਨ:—

ਬੰਗਾਲਾ | ਦੇਸ ਦੀ ਰਾਜਧਾਨੀ ਢਾਕੇ ਸ਼ਹਰ ਵਿੱਚ, ਬਾਬਾ ਅਲਮਸਤ ਜੀ ਦੇ ਦੂਜੇ ਨਿਕਟਵਰਤੀ ਸੇਵਕ ਭਾਈ ਨੱਥਾ ਜੀ ਨੇ ਸੰਮਤ ਸਤਾਰਾਂ ਸੈ ਬਿਕ੍ਰਮੀ ਤੋਂ ਜਾ ਕੇ ਡੇਰੇ ਲਾਏ। ਜਿਸ ਅਸਥਾਨ ਪੁਰ ਸਤਿਗੁਰ ਨਾਨਕ ਦੇਵ ਚਰਨ ਪਾਏ ਤੇ ਵਿਰਾਜੇ ਸਨ, ਨਿਸ਼ਾਨ ਕਾਇਮ ਕੀਤੇ; ਸੰਗਤਿ ਅਰੁ ਸਰਦੇ-ਪੁਜਦੇ ਸ਼ਰਧਾਲੂਆਂ ਨੂੰ ਪਰੇਰ ਕੇ ਧਰਮਸਾਲਾ ਬਣਵਾਈ ਤੇ 'ਸਤਿਸੰਗ' ਕਾਇਮ ਕੀਤਾ। ਸੱਤਵੇਂ, ਅੱਠਵੇਂ ਤੇ ਨਉਵੇਂ ਸਤਿਗੁਰਾਂ ਦੇ ਜੋਤਿ-ਜਾਮਿਆਂ ਦੇ ਵਾਰੇ-ਪਾਹਰੇ ਵਿੱਚ ਅਭਿਲਾਖੀਆਂ ਨੂੰ 'ਸਤਿਨਾਮ' ਦਾ ਉਪਦੇਸ਼ ਦੇ ਕੇ ਗੁਰਬਾਣੀ ਦੇ ਲੜ ਲਾਉਂਦਾ ਤੇ ਸਤਿਗੁਰ ਨਾਨਕ ਦੇ ਸਿੱਖ ਬਣਾਉਂਦਾ ਰਿਹਾ ।

---

( ਪਿਛਲੇ ਪੰਨੇ ਦੀ ਬਾਕੀ ਟੂਕ )

ਤਾਂ ਆਦਰ ਨਾਲ 'ਜੀਉ ਆਇਆਂ ਨੂੰ' ਕਹਿੰਦੇ; ਅਰੁ ਪ੍ਰੇਮ ਨਾਲ ਸ਼ਬਦ ਪੜ੍ਹਨ ਲਈ ਆਖਕੇ, ਖ਼ੁਦ ਭੀ ਨਾਲ ਪੜ੍ਹਨ ਲੱਗ ਪੈਂਦੇ। ਐਪਰ ਜੇ ਕੋਈ ਭਲਾ ਲੋਕ, 'ਦੇਵੀ, ਦੇ ਦਰਸ਼ਨ, ਨਾਲੇ ਮੁੰਜ-ਬਗੜ ਦਾ ਸੌਦਾ' ਕਰਨ ਦਾ ਖਿਆਲ ਰੱਖਕੇ ਆਉਂਦਾ; ਤਾਂ ਦੂਰੋਂ ਹੀ ਇੱਟਾਂ ਵੱਟੇ ਮਾਰਨ ਲੱਗ ਪੈਂਦੇ; ਤੇ ਗਾਲ੍ਹਾਂ ਨਾਲ ਉਸ ਨੂੰ ਪੀਪੂ ਕਰ ਦੇਂਦੇ ਸਨ ।

ਬਿਹਾਰ-ਉੜੀਸਾ | ਦੇਸ ਦੇ ਪ੍ਰਸਿੱਧ ਨੱਗਰ—

੧—ਗਯਾ ਵਿੱਚ, ਸਤਿਗੁਰ ਨਾਨਕ ਦੇਵ, ਅਪਣੇ ਪਹਿਲੇ ਦੌਰੇ ਸਮੇ ਪਧਾਰੇ ਤੇ ਕੁਝ ਦਿਨ ਵਿਰਾਜੇ ਸਨ। ਆਪ ਦੇ ਅਨੇਕਾਂ ਨਾਮ-ਲੇਵਾ ਨਵੇਂ-ਪੁਰਾਣੇਂ ਇਸ ਸ਼ਹਰ ਵਿੱਚ ਹੈਸਨ। ਸੰਮਤ ਸੋਲ੍ਹਾਂ ਸੈ ਪਚਾਨਵੇਂ ਬਿੱ: (੧੬੯ ਨਾਨਕ ਸ਼ਾਹੀ) ਵਿੱਚ ਇਸ ਪਾਸੇ ਖਾਧ-ਖ਼ੁਰਾਕ ਦੀਆਂ ਵਸਤਾਂ ਦਾ ਏਨਾਂ ਕਾਲ੍ਹ ਪਿਆ; ਕਿ ਜਾਂਗਲ੍ਹੀ ਲੋਕ ਮੁਰਦੇ ਪਰਾਣੀਆਂ ਦੇ ਮੜ੍ਹੇ ਤੱਕ ਖਾ ਜਾਣ ਪੁਰ ਮਜਬੂਰ ਹੋਗਏ। ਕਈ ਵਾਰੀ ਇਸ ਨੱਗਰ ਦੀਆਂ ਮਰ੍ਹਕੜਾਂ (ਸ਼ਮਸ਼ਾਨ ਭੂਮੀ) ਪੁਰ ਹੱਲਾ ਬੋਲਕੇ, ਲੋਕਾਂ ਪਾਸੋਂ ਮੁਰਦੇ ਖੋਹ ਲੈ ਜਾਇਆ ਕਰਨ। ਏਥੋਂ ਦੇ ਨਾਨਕ ਪੰਥੀਆਂ ਨੇ ਇਸ ਤਰ੍ਹਾਂ ਦੀਆਂ ਸ਼ਕਾਇਤਾਂ ਤੇ ਸਹਾਇਤਾ ਲਈ ਫਰਿਯਾਦਾਂ, ਬਾਬਾ ਅਲਮਸਤ ਜੀ ਪਾਸ ਪੁਚਾਈਆਂ। ਬਿਰਧ ਅਵਸਤਾ ਦੇ ਬਾ-ਵਜੂਦ, ਬਾਬਾ ਜੀ ਖ਼ੁਦ ਓਥੇ ਪਧਾਰੇ; ਅਰੁ ਮਰ੍ਹਕੜਾਂ ਵਿੱਚ ਧੂੰਆਂ ਧੁਖਾ ਬੈਠੇ। ਉਨ੍ਹਾਂ ਦੇ ਪਹੁੰਚਣ ਤੋਂ ਬਾੱਦ ਦੈਵਨੇਤ ਨਾਲ ਇਕ ਬਿਰਧ ਮਾਈ ਦਾ ਪੁੱਤ੍ਰ ਕਾਲ-ਵੱਸ ਹੋ ਗਿਆ। ਉਸ ਦੀ ਮੜ੍ਹੋਲੀ ਖੋਹਣ ਵਾਸਤੇ ਜਾਂ ਜਾਂਗਲ੍ਹੀ ਲੋਕ ਔਂਦੇ ਵੇਖੇ ਤਾਂ ਬਾਬਾ ਜੀ ਪਾਸ ਮਾਈ ਫਰਿਯਾਦੀ ਹੋਈ। ਬਾਬਾ ਜੀ ਅਪਣੇ ਧੂੰਏਂ ਚੋਂ ਮਚਦਾ ਚੋ ਦਿੱਤਾ, ਤੇ ਉਸ ਪੁਰ ਲੱਕੜਾਂ ਪਾ ਕੇ ਮੜ੍ਹਾ ਸਾੜਨ ਦੀ ਆਗਿਆ ਕੀਤੀ। ਬਾਬਾ ਜੀ ਦੀ ਅਜ਼ਮਤਿ ਸਦਕੇ, ਜਾਂਗਲ੍ਹੀ-ਮਾਹਣੂ ਉਸ ਚੋ ਤੋਂ ਡਰਦੇ ਦੂਰੋਂ ਹੀ ਪਿਛਾਹਾਂ ਨੱਸ ਗਏ। ਬੱਸ, ਫੇਰ ਕੀ ਸੀ; ਬਾਬਾ ਜੀ ਦੇ ਤੇਜ-ਪ੍ਰਤਾਪ ਦੀਆਂ ਛੇਤੀ ਹੀ ਇਰਦ ਗਿਰਦ ਧੁੰਮਾਂ ਪੈ ਗਈਆਂ। ਅਰੁ ਜਾਂਗਲ੍ਹੀ ਇਕ ਦੋ ਵਾਰੀ ਇਸੇ ਤਰਾਂ ਤ੍ਰਾਹ ਕੇ ਨਸਾਏ ਹੋਏ; ਮੁੜ ਔਣੋਂ ਹੀ ਹਟ ਗਏ। ਓਦੋਂ ਦਾ ਪਿਆ ਰਿਵਾਜ ਹੁਣ ਤੱਕ ਤੁਰਿਆ ਆ ਰਿਹਾ ਦਸੀਦਾ ਇ; ਪਰ ਕੁਝ ਫਰਕ ਨਾਲ। ਲੋਕੀ ਮਰੇ ਪ੍ਰਾਨੀ ਦੀ ਅਰਥੀ, ਸਸਕਾਰਨ ਤੋਂ ਪਹਿਲਾਂ ਅਲਮਸਤ ਜੀ ਦੇ, ਧੂੰਏਂ ਵਾਲੀ ਥਾਂ ਉਤਾਰਦੇ ਤੇ ਪੰਜ ਪੈਸੇ ਭੇਟਾ ਚਾੜ੍ਹ ਕੇ, ਫਿਰ ਲਿਜਾ ਕੇ ਸਸਕਾਰਦੇ ਹਨ।

ਬਾਬਾ ਜੀ ਨੇ ਏਥੇ ਸਤਿਗੁਰੂ ਨਾਨਕ ਦੇ ਵਿਰਾਜਣ ਵਾਲੀ ਥਾਂ ਲੱਭ ਕੇ ਨਿਸ਼ਾਨ ਭੀ ਕਾਇਮ ਕੀਤਾ। ਓਥੇ ਇਕ ਗੁਫਾ ਤੇ ਬਾਉਲੀ ਹੁੰਦੀ ਸੀ। ਗੁਫਾ ਵਿਚ ਦੀ, ਬਾਉਲੀ ਤੋਂ ਜਲ ਭਰਨ ਦਾ ਰਾਹ ਸੀ। ਲੇਕਿਨ ਹੁਣ ਬਾਉਲੀ ਨੂੰ ਖੂਹ ਦਾ ਰੂਪ ਦੇ ਦਿੱਤਾ ਗਿਆ ਹੈ। ਅਰੁ

ਧਰਮ ਸਾਲਾ ਗੁਰੂ-ਅਸਥਾਨ ਪੁਰ ਬਣੀ ਹੋਈ ਹੈ। ਜਿਸ ਦੇ ਪ੍ਰਬੰਧਕ ਇਸੇ ਧੂੰਏਂ ਦੇ ਸਾਧੂਆਂ 'ਚੋਂ ਬਾਬਾ ਗੁਰਦਾਸ 'ਦੱਖਣੀ' ਦੇ ਸੇਵਕ ਬਾਬਾ ਛੰਦੇ ਸ਼ਾਹ ਦੀ ਸ੍ਰੇਣੀ ਦੇ ਉਦਾਸੀ ਸਾਧੂ ਹਨ ॥

੨—ਪਟਣਾ । ਇਹ ਪ੍ਰਾਚੀਨ॰ ਸ਼ਹਰ ਬਿਹਾਰ ਦੇਸ ਦੀ ਰਾਜਧਾਨੀ ਹੈ। ਸਤਿਗੁਰ ਨਾਨਕ ਦੇਵ ਤੇ ਸ੍ਰੀ ਗੁਰੂ ਤੇਗ ਬਹਾਦੁਰ ਸਾਹਿਬ ਦੀ ਚਰਨ-ਛੁਹ ਪਾਕੇ ਪਾਵਨ ਹੋਈਵੀ ਹੈ। ਦਸਵੇਂ ਪਾਤਿਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੀ ਜਨਮ-ਭੂਮੀ ਹੋਣ ਦਾ ਮਾਣ ਭੀ ਇਸ ਨੱਗਰ ਨੂੰ ਪ੍ਰਾਪਤਿ ਹੈ। ਫਿਰ ਗੰਗਾ ਨਦੀ ਕੰਢੇ ਦੀ ਧਰਤੀ ਦਾ ਚੱਪਾ ਚੱਪਾ ਬਾਲਾ-ਪ੍ਰੀਤਮ ਦੇ ਚਰਨ-ਸਪਰਸ ਨਾਲ ਗਉਰਾ-ਭਾਰਾ ਹੋਇਆ ਹੋਇਆ ਹੈ। ਗੰਗਾ ਦੇ ਘਾਟਾਂ ਵਿਚੋਂ ਇਕ ਦਾ ਨਾਮ ਹੈ 'ਚਰਖੀ ਘਾਟ'। ਇਸ ਘਾਟ ਪੁਰ ਗੁਰੂ ਘਰ ਦੇ ਅਨਨ ਭਗਤ ਭਾਈ ਪ੍ਰਭੂ ਦਾਸ ਦਾ ਰਿਹਾਇਸ਼ੀ ਮਕਾਨ ਸੀ। ਬਾਬਾ ਅਲਮਸਤ ਜੀ ਦੇ ਸੱਤਵੇਂ ਚੇਲੇ ਸਾਧੂ ਅਜੀਤ ਮੱਲ ਜੀ ਦੀ ਸ੍ਰੇਣੀ ਚੋਂ ਅੱਠਵੀਂ ਪੀੜ੍ਹੀ ਬਾਬਾ ਗੰਗਾ ਦਾਸ ਜੀ, ਤੀਰਥ ਯਾਤ੍ਰਾ ਤੇ ਧਰਮ-ਪ੍ਰਚਾਰ ਕਰਦੇ ਇਸ ਟਿਕਾਣੇ ਪਹੁੰਚੇ। ਕੁਝ ਸਮੇ ਇਸ ਘਾਟ ਤੇ ਆਸਣ ਜਮਾ ਕੇ ਸਿਮਰਨ-ਭਜਨ ਦਾ ਅਨੰਦ ਮਾਣਦੇ ਰਹੇ। ਭਾਈ ਪ੍ਰਭ ਦਾਸ ਨੇ ਅਤੁੱਟ ਸੇਵਾ ਕੀਤੀ। ਓੜਕ ਸੰਮਤ ਉੱਨੀ ਸੈ ਬੈਤਾਲੀਹ ਵਿਚ, ਅਪਣਾ ਰਿਹਾਇਸ਼ੀ ਮਕਾਨ, ਸੰਤਾਂ ਨੂੰ ਦਾਨ ਕਰਕੇ, ਸਦਾ ਲਈ ਸਤਿ-ਸੰਗਤਿ ਦਾ ਅਸਥਾਨ ਬਣਾ ਦਿੱਤਾ। ਹੁਣ ਤੱਕ ਇਹ ਪੁੰਨ-ਧਾਮ ਇਸੇ ਮੁਹੀਂ ਦੇ ਸਾਧੂਆਂ ਦੇ ਇੰਤਜ਼ਾਮ ਵਿੱਚ ਹੈ ॥

ਉੱਤਰ ਪਰਦੇਸ । ਦੀ ਪੁਰਾਤਨ ਪੁਰੀਆਂ ਵਿਚੋਂ—

੧—'ਪ੍ਰਯਾਗ' ਗੰਗ-ਜਮੁਨ ਦੇ ਸੰਗਮ-ਸਥਾਨ ਪੁਰ ਵਸੀ ਹੋਈ ਹੈ। ਇਸ ਪ੍ਰਾਚੀਨ ਪੁਰੀ ਨੂੰ ਵੀ ਸ੍ਰੀ ਸਤਿਗੁਰੂ ਨਾਨਕ, ਸ੍ਰੀ ਗੁਰੂ ਤੇਗ ਬਹਾਦੁਰ ਤੇ ਸਾਹਿਬ ਸਚੇ ਪਾਤਿਸ਼ਾਹ ਗੋਬਿੰਦ ਸਿੰਘ ਜੀ ਦੇ ਚਰਨ-ਕੰਵਲ ਪਰਸਣ ਦਾ ਸੁਭਾਗ ਪ੍ਰਾਪਤਿ ਹੋਇਆ ਹੈ। ਸੰਮਤ ਸਤਾਰਾਂ ਸੈ ਪੰਜੀਹ ਵਿਚ, ਜਦੋਂ ਸ੍ਰੀ ਗੁਰੂ ਤੇਗ-ਬਹਾਦੁਰ ਸਾਹਿਬ ਪੂਰਬੀ ਭਾਰਤ ਦੇ ਗੁਰ-ਤੀਰਥ ਪਰਸਣ ਤੇ ਲੋਚ ਰਹੇ ਨਾਨਕ ਪੰਥੀਆਂ ਦੀ ਦਰਸ਼ਨ-ਅਭਿਲਾਸ਼ਾ ਪੂਰਨ ਕਰਨ ਪਧਾਰੇ; ਤਾਂ ਨਾਨਕ ਮਤੇ ਵਿੱਚਦੀ, ਇਸ ਪਾਸੇ ਦੇ ਜੀਵਾਂ ਨੂੰ ਨਾਮ ਦਾਨ ਦੇ ਦੇ, ਤਾਰਦੇ,

ਸੁਧਾਰਦੇ ਲੰਘੇ। ਉਸ ਵਕਤ ਨਾਨਕ ਮਤੇ ਦੇ ਮਹੰਤ, ਬਾਬਾ ਗੁਰਦਾਸ 'ਦੱਖਣੀ' ਸਨ। ਹੋਰ ਬਹੁਤ ਸਾਰੇ ਸਾਧੂ-ਸਿੱਖ ਭੀ ਸੇਵਾ-ਸਿਮਰਨ ਦੇ ਹੀਲੇ ਲੱਗੇ ਹੋਏ ਸਨ। ਜਿਨ੍ਹਾਂ ਵਿੱਚ 'ਦੱਖਨੀ' ਜੀ ਦੇ ਗੁਰ ਭਾਈ ਸਾਧੂ ਕ੍ਰਿਪਾਲ ਦਾਸ 'ਕੁਤਕੇ ਵਾਲੇ' ਭੀ ਸਨ। ਬਾਬਾ ਗੁਰਦਾਸ ਜੀ ਤੇ ਕਿਰਪਾਲ ਦਾਸ ਜੀ ਵੀ ਗੁਰ-ਦਰਸ਼ਨ ਤੇ ਸੇਵਾ ਦਾ ਲਾਹਾ ਖੱਟਣ ਵਾਸਤੇ ਆਪਣੇ ਕਈ ਸੇਵਕਾਂ ਸਮੇਤ ਸਾਹਿਬਾਂ ਦੀ ਆਗਿਆ ਅਨੁਸਾਰ ਸੰਗ ਵਿੱਚ ਸ਼ਾਮਿਲ ਹੋ ਗਏ। ਨਾਨਕ ਮਤੇ ਤੋਂ ਨੀਮ ਖਾਰਨ (ਲਖਨਊ), ਕੜਾ-ਮਾਣਕਪੁਰ ਆਦਿ ਅਨੇਕਾਂ ਨੱਗਰਾਂ ਗਿਰਾਵਾਂ ਦੇ ਪਰਾਨੀਆਂ ਨੂੰ ਗੁਰ-ਉਪਦੇਸ, ਦ੍ਰਿੜਾਉਂਦੇ, ਚਰਨਾਮ੍ਰਿਤ ਪਿਲਾਉਂਦੇ ਤੇ ਗੁਰ ਸਿੱਖ ਬਣਾਉਂਦੇ ਨਉਵੇਂ ਪਾਤਿਸ਼ਾਹ ਪੁਰੀ ਪ੍ਰਯਾਗ ਪਹੁੰਚੇ। ਲਗ ਪਗ ਛੇਕੁ ਮਹੀਨੇ ਸਾਧੂ ਸੰਤਾਂ ਦਾ ਇਹ ਅਣੋਖਾ ਸੰਗ, ਇਸ ਤ੍ਰਿਬੇਣੀ ਪੁਰ ਵਿਰਾਜ ਕੇ ਨਾਮ-ਦਾਨ ਤੇ ਸੇਵਾ-ਸਿਮਰਨ ਦੀ ਹਲਤ-ਪਲਤ ਸੁਧਾਰਨੀ ਤ੍ਰਿਬੇਣੀ ਦਾ ਪਾਵਨ-ਪਰਵਾਹ ਚਲਾਉਂਦਾ ਰਿਹਾ। ਏਥੇ, ਇਨ੍ਹਾਂ ਹੀ ਦਿਨਾਂ ਵਿੱਚ, ਸ੍ਰੀ ਦੁਸਟ-ਦਮਨ ਦਸ਼ਮੇਸ਼ ਜੀ ਦੀ ਜੋਤਿ ਨੇ ਮਾਤ-ਗਰਭ ਵਿੱਚ ਪ੍ਰਕਾਸ਼ ਕੀਤਾ।

ਹਿੰਦੂਆਂ ਦੇ ਇਸ ਮਹਾਨ-ਤੀਰਥ ਪੁਰ, ਆਪਣੀ ਜਗਤ-ਤਾਰਨ ਮੁਹਿਮ ਪੁਰ ਚੜ੍ਹੇ ਹੋਏ ਜਗਤ-ਗੁਰੂ ਨਾਨਕ ਜਿਸ ਥਾਂ ਵਿਰਾਜੇ ਸਨ; ਗੁਰੂ ਸਾਹਿਬ ਜੀ ਨੇ ਓਥੇ ਨਿਸ਼ਾਨ ਕਾਇਮ ਕੀਤਾ; ਅਰੁ ਸਾਧੂ ਕਿਰਪਾਲ ਦਾਸ ਜੀ ਨੂੰ ਉਸ ਥਾਂ ਟਿਕਾ ਕੇ ਧਰਮਸਾਲ ਤੇ ਸਤਿਸੰਗ ਕਾਇਮ ਕਰਨ ਦੀ ਆਗਿਆ ਕੀਤੀ। ਸੋ ਉਸੇ ਦਿਨ ਤੋਂ ਇਸ ਪੱਧਤੀ ਦੇ ਸਾਧੂ ਇਸ ਥਾਂ ਸੇਵਾ ਸਤਿਸੰਗ ਦਾ ਪਰਵਾਹ ਚਲਾਉਂਦੇ ਆ ਰਹੇ ਹਨ।

ਜਾਪਦਾ ਇ, ਸਤਿਗੁਰਾਂ ਦੇ ਪੂਰਬ-ਯਾਤਰਾ ਤੋਂ ਮੁੜਨ ਸਮੇਂ ਬਾਬਾ ਕ੍ਰਿਪਾਲ ਦਾਸ ਤਾਂ ਸਾਹਿਬਾਂ ਦੇ ਪਰਿਵਾਰ ਨਾਲ ਅਜੁੱਧਿਆ, ਨਾਨਕਮਤਾ ਤੇ ਹਰਿਦ੍ਵਾਰ ਵਿਚ ਦੀ ਸੈਲਾ ਕਰਾਉਂਦੇ ਪੰਜਾਬ ਆ ਗਏ; ਪਰ ਆਪਣੇ ਨਿਕਟੀ ਸੇਵਕ ਸੰਤ ਮਿਹਰਦਾਸ ਨੂੰ ਗੁਰ-ਅਸਥਾਨ ਦੀ ਸੇਵਾ-ਸੰਭਾਲ ਵਾਸਤੇ ਪ੍ਰਯਾਗਿ ਛੱਡਿ ਆਏ। ਸੰਤ ਕ੍ਰਿਪਾਲ ਦਾਸ ਜੀ ਫਿਰ ਸਦਾ ਹੀ ਸਾਹਿਬਜ਼ਾਦਾ (ਸ੍ਰੀ ਗੁਰੂ) ਗੋਬਿੰਦ ਦਾਸ ਜੀ ਦੀ ਸੇਵਾ ਵਿਚ ਹੀ ਟਿਕੇ ਰਹੇ। ਪੰਡਿਤ ਬ੍ਰਹਮਾਨੰਦ 'ਉਦਾਸੀਨ' ਦੇ ਕਥਨ ਅਨੁਸਾਰ ਇਹੋ ਸਾਧੂ ਕਿਰਪਾਲ ਦਾਸ ਹਨ; ਜੋ ਭੰਗਾਣੀ-ਜੁਧ ਵਿਚ

ਬੜੇ ਜੋਸ਼-ਜਲਾਲ ਨਾਲ ਲੜੇ;* ਅਰੁ ਜੋ ਕੁਤਕਾ (ਮੁਤੈਹਰ) ਸਦਾ ਹੱਥ ਵਿਚ ਰਖਦੇ ਸਨ; ਦੁਸ਼ਮਨ ਦਲ ਦੇ ਇੱਕ ਸਰਦਾਰ ਹੱਯਾਤ ਖਾਨ ਦੇ ਸਿਰ ਵਿਚ ਬੜੇ ਕ੍ਰੋਧ ਨਾਲ ਦੁਹੱਥੜ ਇਜੇਹਾ ਮਾਰਿਆ,ਕਿ ਖਾਨ ਦਾ ਸਿਰ ਮੱਖਣ ਦੀ ਮਟਕੀ ਵਾਂਙੂ ਭੰਨ ਕੇ ਖੱਖੜੀ ਖੱਖੜੀ ਕਰ ਦਿੱਤਾ। ਉਨ੍ਹਾਂ ਦੀ ਇਸ ਸੂਰਮਗਤੀ ਦਾ ਜ਼ਿਕਰ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ 'ਅਪਨੀ ਕਥਾ' ਵਿਚ ਇਸ ਤਰ੍ਹਾਂ ਕੀਤਾ ਹੈ-:

ਭੁਜੰਗ ਪ੍ਰਯਾਤ ਛੰਦ

ਕ੍ਰਿਪਾਲ ਕੋਪੀਅੰ ਕੁਤਕੋ ਸੰਭਾਰੀ।
ਹਠੀ ਖਾਨ ਹੱਯਾਤ ਕੇ ਸੀਸ ਝਾਰੀ।
ਉਠੀ ਛਿੱਛ ਇੱਛੰ ਕਢਾ ਮੇਜ ਜੋਰੰ।
ਮਨੋ ਮਾਖਨੰ ਮੱਟਕੀ ਕਾਨ੍ਹ ਫੋਰੰ ॥੭

(ਅਧਿਆਇ ੮ਵਾਂ)

੨—ਕਾਸ਼ੀ | (ਬਨਾਰਸ) ਭੀ ਹਿੰਦੂਆਂ ਦਾ ਉਤਮ ਤੀਰਥ ਗੰਗਾ ਕੰਢੇ ਹੀ ਵਿਰਾਜਦਾ ਹੈ। ਇਸ ਤੀਰਥ ਵਿਚ ਨ੍ਹਾ ਨ੍ਹਾ ਕੇ ਲੋਕਾਂ ਸਦੀਆਂ ਤੋਂ ਜੋ ਪਾਪਾਂ ਦੀ ਮੈਲ ਭਰ ਦਿੱਤੀ ਸੀ; ਉਹ ਨਾਨਕ ਨਿਰੰਕਾਰੀ ਨੇ ਆਪਣੇ ਪਹਿਲੇ, ਨਉਵੇਂ ਤੇ ਦਸਵੇਂ ਜਾਮੇ, ਗੰਗਾ ਨੂੰ ਚਰਨ-ਧੂੜ ਬਖਸ਼ ਕੇ ਲਾਹੀ ਸੀ। ਉਨ੍ਹਾਂ ਦੇ ਚਲਾਏ ਨਾਮ-ਸਿਮਰਨ ਤੇ ਸੇਵਾ-ਉਪਕਾਰ ਦੇ ਪਰਵਾਹ ਨੂੰ ਜਾਰੀ ਰਖਣ ਹਿਤ, ਬਾਬਾ ਅਲਮਸਤ ਜੀ ਦੇ ਅੱਠਵੇਂ ਚੇਲੇ ਸੰਤ ਮੰਗੂ ਸਾਹਿਬ ਦੀ ਸ਼ਰੇਣੀ ਵਿਚੋਂ ਬਾਰ੍ਹਵੀਂ ਪੀੜ੍ਹੀ ਸਾਧੂ ਧਰਮਦਾਸ ਜੀ ਨੇ ਸੰਮਤ ਉਨੀਹ ਸੈ ਅਠਵੰਜਾਹ ਵਿਚ ਏਥੇ ਪੁਧੈਨੀ ਮਹਲੇ ਅੰਦਰ ਧਰਮ ਸਾਲ ਤੇ ਸੰਗਤਿ ਕਾਇਮ ਕੀਤੀ। ਇਸੇ ਪੱਧਤੀ ਦੇ ਸੰਤਾਂ ਦਾ ਏਥੇ ਪ੍ਰਬੰਧ ਹੈ।

੩—ਲਖਨਊ | ਇਹ ਸ਼ਹਰ, ਪੁਰਾਤਨ ਰਿਸ਼ੀਆਂ ਦੇ ਆਸ਼੍ਰਮ 'ਨੀਮ-ਖਾਰਣ' ਨਾਮੇ ਜੰਗਲ ਵਿੱਚ ਬੜਾ ਪੁਰਾਣਾ ਵਸਿਆ ਹੋਇਆ ਹੈ। ਪਹਿਲੇ ਤੇ ਨੌਵੇਂ ਜਾਮਿਆਂ ਵਿੱਚ ਨਿਰੰਕਾਰੀ ਬਾਬੇ ਨੇ ਇਸ ਸ਼ਹਰ ਨੂੰ ਭੀ

*'ਗੁਰੂ ਉਦਾਸੀਨਮਤ ਦਰਪਨ'—ਪੰਨਾ ੧੫।

ਪਾਵਨ ਪਾ-ਖ਼ਾਕ ਪ੍ਰਦਾਨ ਕਰਕੇ ਤਾਰਿਆ ਹੈ। ਉਨ੍ਹਾਂ ਦੇ ਯਾਦਗਾਰੀ ਸਥਾਨ ਪੁਰ ਨਿਸ਼ਾਨ ਕਾਇਮ ਕਰਨ ਲਈ ਬਾਬਾ ਅਲਮਸਤ ਜੀ ਪਾਸੋਂ ਵਿਰੋਸਾਇ ਸਾਧੂ ਲਛਮਨ ਦਾਸ ਜੀ ਨੂੰ, ਨਾਨਕ ਮਤੇ ਦੇ ਦੂਜੇ ਮਹੰਤ ਬਾਬਾ ਮਖੂ ਚੰਦ ਨੇ ਏਥੇ ਭੇਜਿਆ। ਉਨ੍ਹਾਂ ਨੇ ਸੰਮਤ ਸਤਾਰਾਂ ਸੈ ਚਉਬੀਹ ਵਿਖੇ, ਏਥੇ ਪਹੁੰਚ ਕੇ ਪੂਰੀ ਪੜਤਾਲ ਕਰਿ, ਸਿੰਧਵਾਂ ਦੇਵੀ ਦੇ ਮੰਦਿਰ ਲਾਗੇ ਧਰਮ ਸਾਲ ਕਾਇਮ ਕੀਤੀ। ਇਸੇ ਦੇੜੀ ਵਿੱਚ ਬੁਤ ਪੂਜ ਹਿੰਦੂਆਂ ਦੇ ਹੋਰ ਵੀ ਕਈ ਸ਼ਿਵਾਲੇ-ਦਿਵਾਲੇ ਬਨੇ ਹੋਏ ਹਨ। ਜਿਨ੍ਹਾਂ ਵਿੱਚ ਨਿੱਤ ਘੰਟੇ ਘੜਿਆਲ ਖੜਕਦੇ ਤੇ ਮੂਰਤੀ-ਪੂਜਾ ਹੁੰਦੀ ਹੈ। ਸੰਤ ਜੀ ਨੇ ਧਰਮਸਾਲਾ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਤੇ ਗੁਰੂ ਕਾ ਲੰਗਰ ਜਾਰੀ ਕਰਕੇ, ਮਾਨੋ ਇਸ ਕੱਲਰ ਵਿੱਚ 'ਕਉਲ ਸਰ' ਪ੍ਰਗਟਾ ਦਿੱਤਾ ॥

**ਪੈੱਪਸੂ** | ਇਹ ਸੂਬਾ ਨਵੀਂ ਭਾਰਤ ਸਰਕਾਰ ਨੇ ਪੰਜਾਬ ਦੀਆਂ ਰਿਆਸਤਾਂ ਪਟਿਆਲਾ, ਨਾਭਾ, ਜੀਂਦ, ਫਰੀਦਕੋਟ, ਮਲੇਰ ਕੋਟਲਾ ਤੇ ਨਾਲਾਗੜ੍ਹ—ਮਿਲਾਕੇ ਬਣਾਇਆ ਹੈ, ਜਿਸਦਾ ਅੰਗ੍ਰੇਜ਼ੀ ਨਾਮ 'ਪਟਿਆਲਾ ਐਂਡ ਈਸਟ ਪੰਜਾਬ-ਸਟੇਟਸ ਯੂਨੀਅਨ' ਰੱਖਿਆ ਗਿਆ ਹੈ। ਏਡਾ ਲੰਮਾ ਨਾਮ ਲਿਖਣ ਦੀ ਬਿਪਤਾ ਤੋਂ ਬਚਣ ਲਈ, ਵਿੱਚੋਂ ਮੋਟੇ ਪਹਿਲੇ ਅੱਖਰ—ਪੀ. ਈ. ਪੀ. ਐੱਸ. ਯੂ. (P. E. P. S. U.) ਜੋੜ ਕੇ, ਛੋਟਾ ਜਿਹਾ ਨਾਮ 'ਪੈੱਪਸੂ' ਘੜਨਾ ਪਿਆ ਹੈ। ਸੋ ਇਨ੍ਹਾਂ ਸਾਰੀਆਂ ਵਿੱਚ ਜੋ ਗੁਰ ਅਸਥਾਨ ਬਾਬਾ ਅਲਮਸਤ ਜੀ ਦੇ ਧੂਏਂ ਨਾਲ ਸੰਬੰਧ ਰੱਖਣ ਵਾਲੇ ਸੰਤਾਂ ਪ੍ਰਗਟ, ਤੇ ਨਿਸ਼ਾਨ ਕਾਇਮ ਕੀਤੇ; ਉਹ ਹੁਣ ਇਸ ਸੂਬੇ ਵਿਚ ਗਿਣੇ ਜਾਣਗੇ।

੧—**ਲੌਂਗੋਵਾਲ** | ਇਹ ਨੱਗਰ ਪਹਿਲੋਂ ਪੁਰਾਣੀ ਰਿਆਸਤ ਜੀਂਦ ਵਿੱਚ ਸੀ। ਸਤਿਗੁਰ ਨਾਨਕ ਦੇਵ ਪੂਰਬ ਦੀ ਉਦਾਸੀ (ਦੌਰੇ) ਤੋਂ ਮੁੜਦੇ ਹੋਏ,ਸੁਨਾਮ ਨੱਗਰ ਬਾਹਰਿ ਨਦੀ ਕੰਢੇ ਵਿਰਾਜੇ ਸਨ।* ਓਥੋਂ ਸੁਲਤਾਨ ਪੁਰ ਲੋਦੀ ਵੱਲ ਆਉਂਦੇ ਹੋਏ, ਇਸ ਪਿੰਡ ਭੀ ਚਰਨ ਪਾਏ। ਛੇਵੇਂ ਤੇ ਨਉਂਵੇ ਪਾਤਿਸ਼ਾਹ ਭੀ ਇਸ ਇਲਾਕੇ ਨੂੰ ਤਾਰਦੇ—ਪਧਾਰਦੇ ਰਹੇ ਹਨ।

*ਸੰਤ ਰੇਣ ਜੀ, ਉਦਾਸੀ—'ਗੁਰੂ ਨਾਨਕ ਵਿਜੈ ਗ੍ਰੰਥ' (ਲਿਖਤੀ)।

ਇਸੇ ਖਿਆਲ ਨਾਲ–ਜਾਪਦਾ ਇ–ਬਾਬਾ ਗੁਰਦਾਸ 'ਦੱਖਣੀ' ਜੀ ਨੇ ਨਾਨਕ ਮਤੇ ਤੋਂ ਅਪਣੇ ਸੰਤ ਸੇਵਕ ਖਿਆਲੀ ਦਾਸ ਨੂੰ, ਇਸ ਪਾਸੇ ਗੁਰ ਸਿੱਖਾਂ ਵਿੱਚ ਧਰਮ ਪਰਚਾਰ ਕਰਨ ਤੇ ਗੁਰੂ-ਸਥਾਨਾਂ ਦੇ ਨਿਸ਼ਾਨ ਕਾਇਮ ਕਰਨ ਭੇਜਿਆ।ਸੰਤ ਜੀ ਨੇ ਸੰਮਤ ਸਤਾਰਾਂ ਸੈ ਪਚਵੰਜਾਹ ਬਿ: ਵਿਖੇ ਇਸ ਗਿਰਾਉਂ ਵਿੱਚ ਧਰਮਸਾਲ ਸਥਾਪਨ ਕੀਤੀ; ਅਰੁ ਸਤਿ-ਸੰਗ ਦਾ ਪਰਵਾਹ ਚਲਾਇਆ। ਸਿੱਖ-ਰਾਜ ਸਮੇ ਇਸ ਨਾਲ ਚੰਗੀ ਚੋਖੀ ਜਾਗੀਰ ਲੱਗੀ।

<u>੨–ਦਿੜ੍ਹਬਾ ਪਿੰਡ</u> (ਤਸੀਲ ਭਵਾਨੀ ਗੜ੍ਹ) ਏਦੂੰ ਪਹਿਲਾਂ ਪਟਿਆਲਾ ਰਾਜ ਵਿਚ ਹੀ ਸੀ। ਸਤਿਗੁਰੂ ਨਾਨਕ ਦੇਵ ਜਦੋਂ ਸੁਨਾਮ ਪਧਾਰੇ ਹਨ; ਤਾਂ ਰਾਹ ਵਿਚ ਇਸ ਨੱਗਰ ਨੇ ਵੀ ਚਰਨ-ਛੁਹ ਪ੍ਰਾਪਤ ਕੀਤੀ ਸੀ। ਫਿਰ ਸ੍ਰੀ ਗੁਰੂ ਤੇਗ ਬਹਾਦੁਰ ਇਸ ਦੇਸ ਦਾ ਦੌਰਾ ਕਰਦੇ ਹੋਏ, ਪਿੰਡ ਤੋਂ ਲਹਿੰਦੇ ਪਾਸੇ–ਜਿੱਥੇ ਹੁਣ ਗੁਰਦੁਆਰਾ ਵਿਰਾਜਮਾਨ ਹੈ–ਠਹਿਰੇ। ਸਤਿਗੁਰ ਨਾਨਕ ਦੀ ਪਾਵਨ ਕੀਤੀ ਥਾਂ ਦਾ ਪਤਾ ਨਿਸ਼ਾਨ ਲਭਣ ਤੇ ਓਥੇ 'ਪੂਜਾ-ਆਸਣ' ਥਾਪਣ ਵਾਸਤੇ, ਲੌਂਗੋਵਾਲ ਵਿਰਾਜ ਰਹੇ, ਸੰਤ ਖਿਆਲੀ ਦਾਸ ਜੀ ਨੇ ਆਪਣੇ ਸੇਵਕ ਗਰੀਬਦਾਸ ਸਾਧੂ ਨੂੰ ਭੇਜਿਆ। ਉਹ ਪਿੰਡੋਂ ਬਾਹਰ ਸੰਘਣੇ ਜੰਗਲ ਵਿੱਚ ਹੀ ਜਾ ਕੇ ਬਹਿ ਰਹੇ। ਨੱਗਰ ਦੇ ਲੋਕੀ, ਉਸ ਥਾਂ ਜੰਗਲੀ ਜਾਨਵਰਾਂ ਦਾ ਖਤਰਾ ਦੱਸ ਕੇ, ਸੰਤ ਜੀ ਨੂੰ ਪਿੰਡ ਲੈ ਗਏ। ਪਿੰਡ ਦੇ ਬ੍ਰਿਧਾਂ ਤੋਂ ਪੁੱਛ ਗਿੱਛ ਕੇ, ਕੁਝ ਆਪਣੀ ਭਗਤਿ-ਸ਼ਕਤਿ ਦੇ ਸਦਕੇ, ਉਨ੍ਹਾਂ ਸਤਿਗੁਰ ਨਾਨਕ ਦੇ ਵਿਰਾਜਣ ਵਾਲੀ ਥਾਂ ਲੱਭੀ; ਓਥੇ–ਪਿੰਡੋਂ ਬਾਹਰ ਵਾਰ ਹੀ–ਆਸਣ ਜਮਾ ਲਿਆ; ਅਰੁ 'ਸਤਿਨਾਮ ਸਿਮਰਨ' ਤੇ 'ਗੁਰਬਾਣੀ-ਉਪਦੇਸ਼' ਦਾ ਪਰਵਾਹ ਚਲਾ ਦਿਤਾ। ਥੋੜ੍ਹੇ ਸਮੇ ਬੱਦ ਇਸ ਦੇਸ 'ਚਿ ਬੜਾ ਭਿਆਨਕ ਕਾਲ਼ ਪੈ ਗਿਆ। ਸਰਬੱਤ ਦਾ ਭਲਾ ਲੋਚਣ ਵਾਲੇ ਗੁਰਮੁਖ ਸਾਧੂ ਨੇ, ਗੁਰੂ ਬਾਬੇ ਦੇ ਨਾਮ ਪੁਰ ਛੋਲਿਆਂ ਦੀਆਂ ਬੱਕੁਲ਼ੀਆਂ ( ਘੁੰਙਣੀਆਂ ) ਉਬਾਲ ਕੇ, ਇਕ ਭਾਂਡੇ 'ਚਿ ਭਰ ਲਈਆਂ। ਜੋ ਖੁਧਿਆਰਥੀ, ਲੋੜਵੰਦ ਆਵੇ; ਉਸ ਭਾਂਡੇ 'ਚੋਂ ਮੁਠਾਂ ਭਰਿ ਭਰਿ ਵੰਡੀ ਜਾਏ; ਤੇ 'ਸੰਤੋਖ' ਦਾ ਉਪਦੇਸ ਦੇ ਕੇ ਸਭ ਦੀ ਨਿਸ਼ਾ ਕੀਤੀ ਜਾਵੇ। ਇਸ ਤਰਾਂ ਜਦੋਂ ਆਪ ਦੀ ਬਰਕਤਿ ਦਾ ਚਰਚਾ ਤੇ ਸੇਵਾ-

ਸਦਕੇ ਜਸ, ਲਬੋ ਲਉਣੇ ਫੈਲ ਗਿਆ; ਤਾਂ ਪਟਿਆਲਾ ਪਤਿ ਮਹਾਰਾਜ ਔਲਾ ਸਿੰਘ ਨੇ ਭੀ ਸੁਣਿਆ । ਸੰਤਾਂ ਦੇ ਦਰਸ਼ਨ ਕਰਨ ਵਾਸਤੇ ਆਇਆ । ਭਾਂਡੇ ਵਾਲੀ ਅਜ਼ਮਤਿ ਵੇਖ ਕੇ ਅਚਰਜ ਹੋਇਆ ਤੇ ਭਰਮ ਦੂਰ ਕਰਨ ਵਾਸਤੇ ਭਾਂਡਾ ਵੇਖਣ ਦੀ ਇੱਛਾ ਕੀਤੀ। ਸੰਤਾਂ ਉਜ਼ਰ ਕੀਤਾ:–

"ਰਾਜਨ ! ਸਾਧੂ ਦਾ ਅੰਤ ਲੈਣਾ
ਉਚਿੱਤ ਨਹੀਂ; ਆਪ ਨੂੰ !"

ਪਰ ਰਾਜੇ ਨੇ ਜੱਟ ਵਾਲੀ ਅੜੀ ਫੜੀ, ਤਾਂ ਸੰਤਾਂ ਖਾਲੀ ਭਾਂਡਾ ਵਿਖਾਲ ਦਿਤਾ। ਰਾਜੇ ਨੇ ਸ਼ਰਮ ਸਾਰ ਹੋ ਕੇ ਖਿਮਾਂ ਮੰਗੀ; ਨਾਲੇ ਹਜ਼ਾਰ ਵਿਘੇ ਜ਼ਮੀਨ, ਲੰਗਰ ਤੇ ਧਰਮਸਾਲ ਬਨਾਉਣ ਵਾਸਤੇ ਦਾਨ ਕੀਤੀ। ਸੋ ਬਾਬਾ ਗਰੀਬਦਾਸ ਜੀ ਨੇ ਹੀ ਸਤਿਗੁਰ ਨਾਨਕ ਦੀ ਯਾਦਗਾਰ ਅਟੱਲ ਕਰਨ ਵਾਸਤੇ ਏਥੇ ਧਰਮਸਾਲ ਬਣਾਈ; ਅਰੁ ਨਾਮ ਤੇ ਦੇਗ ਦਾ ਸਦਾਵਰਤ ਜਾਰੀ ਕੀਤਾ । ਗੁਰਮੁਖੀ ਵਿੱਦਿਆ ਤੇ ਗੁਰਬਾਣੀ ਪੜ੍ਹਾਣ ਦਾ ਭੀ ਏਥੇ ਉੱਤਮ ਪ੍ਰਬੰਧ ਕੀਤਾ ਗਿਆ । ਗੁਰਬਾਣੀ ਦੀਆਂ ਪੋਥੀਆਂ ਲਿਖ ਲਿਖ ਕੇ ਲੋੜਵੰਦਾਂ ਨੂੰ ਦੇਣ ਦਾ ਉਪਕਾਰੀ ਉਦਮ; ਇਸ ਥਾਂ ਦੇ ਸੇਵਕ ਸੰਤਾਂ ਮਹੰਤਾਂ ਅਰੰਭ ਕੀਤਾ।

ੜ—ਨਾਭਾ ਸ਼ਹਿਰ। ਫੂਲਕੀਆਂ ਵੰਸ ਦੇ ਚੋਧਰੀ ਗੁਰਦਿਤ ਸਿੰਘ ਜੀ 'ਨਾਭਾ ਰਾਜ ਵੰਸ' ਦੇ ਮੁਖੀ ਬਜ਼ੁਰਗ ਸਨ । ਇਨ੍ਹਾਂ ਦੇ ਪੋਤਰੇ ਹਮੀਰ ਸਿੰਘ ਨੇ ਸੰਮਤ ਅਠਾਰਾਂ ਸੈ ਤੇਰਾਂ (ਸਨ ੧੭੫੫ ਈ.) ਵਿਚ ਨਾਭਾ ਨਗਰ ਦੀ ਨੀਂਹ ਰੱਖੀ ਸੀ। ਬਾਬਾ ਅਲਮਸਤ ਜੀ ਦੇ ਸੇਵਕ ਸੰਤ ਗਰੀਬਦਾਸ ਜੀ 'ਵੱਡੇ' ਦੀ ਸ੍ਰੇਣੀ ਵਿਚੋਂ ਅਠਵੀਂ ਪੀੜ੍ਹੀ ਬਾਬਾ ਹਰੀਰਾਮ ਜੀ ਇੱਕ ਗੁਰਮੁਖ ਤੇ ਉੱਦਮੀ ਸਾਧੂ ਹੋਏ ਹਨ। ਉਨ੍ਹਾਂ ਨੇ ਗੁਜਰਾਂ ਵਾਲੇ ਦੇ ਜ਼ਿਲੇ, ਰਾਮ ਨਗਰ ਵਿੱਚ ਧਰਮਸਾਲਾ ਕਾਇਮ ਕੀਤੀ। ਮਹਾਰਾਜਾ ਭਰਪੂਰ ਸਿੰਘ ਜੀ ਨਾਭਾਪਤਿ ਦੀ ਇੱਛਾ ਅਨੁਸਾਰ ਸੰਤ ਹਰੀ ਰਾਮ ਜੀ ਨੇ ਆਪਣੇ ਸੇਵਕ ਸਾਧੂ ਬਿਸ਼ਨਦਾਸ ਜੀ ਨੂੰ ਨਾਭੇ ਭੇਜਿਆ। ਉਨ੍ਹਾਂ ਨੇ ਸੰਮਤ ਉਨੀਹ ਸੌ ਬਾਰਾਂ ਵਿਚ ਏਥੇ ਧਰਮਸਾਲ ਬੱਧੀ; ਅਰੁ ਨਾਮ ਬਾਣੀ ਦਾ ਪਰਵਾਹ ਚਲਾਇਆ। ਆਏ ਗਏ ਅਤਿੱਥੀਆਂ ਵਾਸਤੇ ਲੰਗਰਿ ਆਦਿ ਦਾ ਪ੍ਰਬੰਧ ਭੀ ਕੀਤਾ।

੩–ਧਰਮਸਾਲਾ ਸੰਗਲ ਵਾਲੀ। ਇਸ ਧੂਏਂ ਦੇ ਸੰਤਾਂ ਨੇ ਜ਼ਿਲਾ ਲੁਧਿਆਣੇ ਦੇ ਨੱਗਰ 'ਗਿੱਲ' ਵਿਚ ਪਹਿਲ-ਪਿਰਥਮੇ 'ਧਰਮਸਾਲ' ਬੰਨ੍ਹੀ; ਜੋ ਹੁਣ ਪੰਥਕ ਪ੍ਰਬੰਧ ਵਿਚ ਆਚੁਕੀ ਹੈ। ਇਸੇ ਧਰਮਸਾਲਾ ਦੇ ਸੇਵਕ ਸਾਧੂਆਂ ਵਿਚੋਂ, ਬਾਬਾ ਅਤਰਦਾਸ ਜੀ ਗੁਰੂ ਕੀ ਨਗਰੀ ਵੈਸਾਖੀ ਤੇ ਦੀਪਮਾਲਾ ਦੇ ਮੇਲੇ ਔਂਦੇ ਅਰੁ ਲੂਣ ਮੰਡੀ ਵਾਲੀ ਥਾਂ ਟਿਕਦੇ। ਸਹਿਜੇ ਸਹਿਜੇ ਉਨ੍ਹਾਂ ਨੇ ਸੰਗਤਾਂ ਦੀ ਇੱਛਾ ਅਰੁ ਸਹਾਇਤਾ ਨਾਲ ਏਥੇ ਧਰਮ-ਸਾਲਾ ਕਾਇਮ ਕੀਤੀ। ਤਾਂ ਜੋ ਆਏ ਸਿੱਖਾਂ ਨੂੰ ਬਿਸਰਾਮ ਤੇ ਗੁਰਮਤਿ ਦਾ ਗਿਆਨ ਮਿਲਦਾ ਰਹੇ। ਉਨ੍ਹਾਂ ਤੋਂ ਬੱਾਦ ਸੰਤ ਤ੍ਰਿਲੋਕਦਾਸ, ਬਿਸੰਭਰ ਦਾਸ ਤੇ ਸ੍ਰੀ ਰਾਮ ਜੀ ਇਸ ਅਸਥਾਨ ਦੇ ਪ੍ਰਬੰਧਕ (ਮਹੰਤ) ਰਹੇ ਹਨ।

੪--ਧਰਮਸਾਲਾ ਮਾਈ ਮਾਨੋ। ਬਾਬਾ ਬਾਲੂ 'ਹੱਸਣਾ' ਜੀ ਦੀ ਸਰੇਣੀ ਵਿਚੋਂ ਹੀ ਸੰਤ ਆਸ਼ਾ ਨੰਦ 'ਨਿਰਬਾਣ', ਸਿੱਖ-ਰਾਜ ਸਮੇਂ ਹੋਏ ਹਨ। ਇਨ੍ਹਾਂ ਨੇ ਗੁਰੂ ਕੀ ਨਗਰੀ ਵਿੱਚ ਸੰਮਤ ਅਠਾਰਾਂ ਸੈ ਅੱਸੀਹੇ ਵਿਖੇ ਧਰਮਸਾਲਾ ਕਾਇਮ ਕੀਤੀ। ਜੋ ਅੱਜ ਕੱਲ 'ਮਾਈ ਮਾਨੋਂ ਦੀ ਧਰਮਸਾਲਾ' ਅਖਵਾਉਂਦੀ ਹੈ। ਏਥੋਂ ਦੇ ਮਹੰਤਾਂ ਦੇ ਗੁਰਮਤਿ-ਪ੍ਰਚਾਰ ਪੁਰ ਰੀਝਕੇ ਤਸੀਲ ਅਜਨਾਲਾ ਦੇ ਪਿੰਡ ਘੋਨਾਵਾਲਾ ਵਾਸੀ ਇਕ ਸਿੱਖ ਨੇ ਮਕਾਨ ਅਰਦਾਸ ਕਰਾ ਦਿੱਤਾ। ਬਾਵਾ ਆਸ਼ਾ ਨੰਦ ਤੋਂ ਬੱਾਦ, ਸੰਤ ਰਾਮਾ ਨੰਦ, ਸਹਿਜਾ ਨੰਦ, ਭਗਵਾਨ, ਕ੍ਰਿਸ਼ਨਾ ਨੰਦ, ਸਦਾ ਨੰਦ, ਪਰਮਾ ਨੰਦ, ਬ੍ਰਹਮਾ ਨੰਦ, ਤੇ ਮੰਗਲ ਦਾਸ ਆ ਦਿ,ਗੁਰਬਾਣੀ ਤੇ ਗੁਰਮੁਖੀ ਵਿੱਦਿਆ ਦਾ ਪ੍ਰਚਾਰ ਕਰਦੇ ਰਹੇ ਹਨ।

੫–ਧਰਮਸਾਲਾ ਚੇਤਨ ਦਾਸ। ਰਿਆਸਤ ਪਟਿਆਲਾ ਦੇ ਨੱਗਰ ਕੋਟ ਫੱਤਾ ਵਿਚ ਬਾਲੂ 'ਹੱਸਣਾ' ਜੀ ਦੀ ਪੱਧਤੀ ਦੀ ਜੋ ਧਰਮਸਾਲਾ ਹੈ; ਉਸੇ ਦੀ ਸ਼ਾਖ ਅੰਮ੍ਰਿਤਸਰ ਵਿਚ ਇਹ ਧਰਮਸਾਲ ਹੈ। ਬਾਵਾ ਸੁੰਦਰ ਦਾਸ ਜੀ ਨੇ ਸੁਲਤਾਨਵਿੰਡ ਦਰਵਾਜ਼ੇ ਅੰਦਰ ਟਿਕਾਣਾ ਕਰਕੇ, ਗੁਰਮਤਿ, ਗੁਰਬਾਣੀ ਤੇ ਗੁਰਮੁਖੀ-ਵਿੱਦਿਆ ਦਾ ਜੋਗ ਲਾਇਆ। ਅਰੁ ਸਹਿਜੇ ੨ ਸਿੱਖ ਸ਼ਰਧਾਲੂਆਂ ਦੀ ਸਹਾਇਤਾ ਨਾਲ ਇਹ ਧਰਮਸਾਲਾ ਕਾਇਮ ਕੀਤੀ। ਬੱਾਦਾਂ ਇਸ ਅਸਥਾਨ ਦੇ ਪ੍ਰਬੰਧਕਾਂ

ਵਿੱਚੋਂ ਚੇਤਨਦਾਸ ਜੀ ਚੰਗੇ ਉੱਦਮੀ ਤੇ ਕਮਾਈ ਵਾਲੇ ਸਾਧੂ ਹੋਏ; ਜਿਨ੍ਹਾਂ ਦੇ ਨਾਮ ਪੁਰ ਇਸ ਦਾ ਇਹ ਨਾਮ ਪ੍ਰਸਿੱਧ ਹੋ ਗਿਆ।

## ਲਹਿੰਦਾ ਪੰਜਾਬ:—

੧—ਚੱਕ ਨੰ: ੧੬| ਜ਼ਿਲਾ ਮਿੰਟਗੁਮਰੀ, ਤਸੀਲ ਪਾਕਪਟਨ ਵਿੱਚ ਪਿੰਡ ਹੈ, ਚੱਕ ਨੰ: ੧੬ । ਬਾਬਾ ਬਾਲੂ 'ਹੱਸਣਾ' ਦੇ ਸੇਵਕ ਬਾਬਾ ਜਾਦੋਰਾਇ ਜੀ ਦੀ ਸਰੇਣੀ ਵਿਚੋਂ ਬਾਰ੍ਹਵੀਂ ਪੀੜ੍ਹੀ ਸਾਧੂ ਧਿਆਨ ਦਾਸ ਜੀ ਹੋਏ ਹਨ । ਆਪ ਉਦਾਸੀ ਸਾਧੂਆਂ ਦੀ ਜਮਾਤ ਲੈਕੇ ਧਰਮ ਪ੍ਰਚਾਰ ਕਰਦੇ ਫਿਰਦੇ ਹੁੰਦੇ ਸਨ । ਇਸੇ ਤਰ੍ਹਾਂ ਦੌਰਾ ਕਰਦੇ ਜਦੋਂ ਆਪ ਇਸ ਪਿੰਡ ਪਧਾਰੇ; ਤਾਂ ਸਤਿਗੁਰਾਂ ਦੀ ਪ੍ਰੇਰਨਾ ਨਾਲ ਏਥੇ ਟਿਕ ਗਏ; ਅਰੁ ਸੰਮਤ ੧੯੪੯ ਬਿੱ: ਵਿੱਚ ਧਰਮਸਾਲ ਬਣਵਾਈ। ਅਰੁ ਖ਼ੁਦ ਇਸ ਵਿੱਚ ਬਹਿਕੇ ਗੁਰਮਤਿ, ਗੁਰਬਾਣੀ ਤੇ ਗੁਰਮੁਖੀ ਵਿੱਦਿਆ ਦਾ ਪ੍ਰਚਾਰ ਕਰਦੇ ਰਹੇ ॥

## ਸਿੰਧ ਦੇਸ:—

ਜਿਵੇਂ ਬਾਬਾ ਅਲਮਸਤ ਜੀ ਦੇ ਸੇਵਕਾਂ ਇਸ ਦੇਸ ਵਿੱਚ ਵਿਚਰ ਕੇ ਸਿੱਖ-ਧਰਮ ਦਾ ਪ੍ਰਚਾਰ ਕੀਤਾ ਤੇ ਧਰਮਸਾਲਾਂ ਬੱਧੀਆਂ, ਉਸੇ ਤਰਾਂ ਇਸ ਦੂਜੇ ਧੂੰਏਂ ਦੇ ਸਾਧੂਆਂ ਭੀ ਚੰਗੇ ਉੱਦਮ-ਉਪਰਾਲੇ ਕੀਤੇ ਹਨ। ਇਸ ਗੱਲ ਦਾ ਸਬੂਤ ਹੇਠ ਲਿਖੇ ਧਰਮ ਸਥਾਨਾਂ ਦੀ ਕਾਇਮੀ ਤੋਂ ਮਿਲਦਾ ਹੈ।

੧—ਸ਼ਿਕਾਰ ਪੁਰ| (੧) ਦੂਜੇ ਧੂਏਂ ਦੇ ਸਾਧੂਆਂ ਵਿਚੋਂ ਬਾਬਾ ਗੁਰਦਾਸ ਖਟਵਾਲੇ ਨੇ, ਸਭ ਤੋਂ ਪਹਿਲਾਂ ਸ਼ਿਕਾਰ ਪੁਰ ਸ਼ਹਿਰ ਵਿੱਚ, ਸਿੱਖ ਧਰਮ ਦੇ ਪ੍ਰਚਾਰ ਹਿਤ ਪੌਖਾ ਪਾਇਆ । ਅਰੁ ਸੰਮਤ ੧੮੧੫ ਬਿੱ: ਵਿੱਚ, ਸਤਿਗੁਰ ਨਾਨਕ ਦੀ ਚਰਨ-ਛੁਹ ਨਾਲਿ ਸਰਫਰਾਜ਼ ਹੋਈ ਧਰਤੀ ਪੁਰ ਧਰਮਸਾਲ ਕਾਇਮ ਕੀਤੀ; ਜੋ ਇਨ੍ਹਾਂ ਦੇ ਨਾਮ ਪੁਰ, 'ਖਟਵਾਲੀ ਧਰਮਸਾਲ' ਪ੍ਰਸਿੱਧ ਹੈ। ਬਾਬਾ ਗੁਰਦਾਸ ਜੀ, ਬਾਬਾ ਲਾਲ ਦ ਸ 'ਦਰਿਆਈ' (ਜੋ ਪਹਿਲੋਂ ਨਗਨ ਰਹਿੰਦੇ ਹੁੰਦੇ

ਸਨ) ਦੀ ਅੱਠਵੀਂ ਪੀੜ੍ਹੀ ਸਨ। ਬੜੇ ਨਾਮ-ਰਸੀਏ, ਗੁਰੂ-ਭਗਤ ਤੇ ਕਰਨੀ ਕਰਤੂਤ ਵਾਲੇ ਸਾਧੂ ਪ੍ਰਸਿੱਧ ਸਨ। ਕਹਿੰਦੇ ਨੇ: ਆਪ ਨੇ ਗੁਰੂ-ਪਾਰਬ੍ਰਹਮ ਦਾ ਪ੍ਰਤਾਪ ਦੱਸਣ ਲਈ ਅਨੇਕਾਂ ਚਮਤਕਾਰ ਵਿਖਾਲੇ। ਰੇਤ ਤੋਂ ਖੰਡ ਬਣਾਈ; ਇਕ ਮਾਈ ਨੂੰ ਗੰਗਾ ਦਾ ਇਸ਼ਨਾਨ ਕਰਾਇਆ; ਅਰੁ ਕਈ ਵਾਰੀ ਅਪਣੇ ਸਰਧਾਲੂਆਂ ਦੀ ਚੋਰਾਂ ਤੋਂ ਗੁਪਤੀ ਰਾਖੀ ਕੀਤੀ। ਰੰਗੂਨ ਦੇ ਇਕ ਸੌਦਾਗਰ ਦਾ ਡੁਬਦਾ ਬੇੜਾ ਤਾਰਿਆ; ਤੇ ਪ੍ਰਤੱਖ ਚਿੱਨ੍ਹ ਵਿਖਾਕੇ ਉਸ ਦਾ ਡੋਲਦਾ ਸਿਦਕ ਪੱਕਿਆਂ ਕਰਿ, ਸੁੱਖਣਾ ਦੀ ਪੂਰੀ ਰਕਮ ਵਸੂਲ ਕੀਤੀ। ਨਾਲ ਹੀ ਗੁਰੂ ਕਾ ਖਜ਼ਾਨਾ ਧਨ-ਦੌਲਤ ਨਾਲ ਭਰਪੂਰ ਵਿਖਾਕੇ, ਅਪਣੀ ਵਿਰਕਤਤਾ ਦਾ ਯਕੀਨ ਕਰਾਇਆ। ਇਨ੍ਹਾਂ ਦੀ ਸਰੇਣੀ ਦਾ ਸਿਲਸਿਲਾ, ਇਸ ਪ੍ਰਕਾਰ ਬਾਬਾ ਬਾਲੂ 'ਹੱਸਣਾ' ਜੀ ਨਾਲ ਮਿਲਦਾ ਹੈ–

(੧) ਬਾਬਾ ਬਾਲੂ 'ਹੱਸਣਾ' (੨) ਬਾਬਾ ਲਾਲਦਾਸ 'ਦਰਿਆਈ' (ਨਾਂਗਾ); (੩) ਬਾਬਾ ਰਾਮਦਾਸ ਜੀ ਹਜ਼ੂਰੀਆ* (੪) ਬਾਬਾ ਦਿਆਲ ਦਾਸ (ਨਾਗਾ) ਚਰਮਪੋਸ਼, (੫) ਸੁਰਤਦਾਸ; (੬) ਧਰਮਚੰਦ; (੭) ਸੰਤ ਰਾਮ; (੮) ਹਰੀ ਦਾਸ, 'ਨਿਰਬਾਣ' (ਚਰਮਪੋਸ਼) ਤੇ (੯) ਬਾਬਾ ਗੁਰਦਾਸ ਜੀ।

ਇਨ੍ਹਾਂ ਤੋਂ ਮਗਰੋਂ ਇਸ ਧਰਮਸਾਲ ਦੇ ਸੇਵਕ-ਪ੍ਰਬੰਧਕ ਇਕ ਦੂਜੇ ਤੋਂ ਬੱਾਦ ਸਾਧੂ ਠਾਰੂ ਦਾਸ, ਮੇਵਲਿ ਦਾਸ, ਅਮੋਲ ਦਾਸ, ਮੇਹਰ ਦਾਸ, ਸ਼ਾਮਦਾਸ, ਬਿਸ਼ਨ ਦਾਸ, ਕਿਸ਼ਨ ਦਾਸ, ਕਾਸ਼ੀ ਦਾਸ, ਕਵਲ ਦਾਸ, ਨਰਾਇਣ ਦਾਸ, ਸੇਵਾ ਦਾਸ ਤੇ ਮਹੰਤ ਗਿਆਨ ਦਾਸ ਜੀ ਬਣਦੇ ਆਏ ਹਨ।

---

*ਬਾਬਾ ਰਾਮਦਾਸ ਜੀ, ਬਾਬਾ ਲਾਲ ਦਾਸ ਜੀ 'ਦਰਿਆਈ' ਦੀ ਉਸੇ ਜਮਾਤ ਵਿਚ ਸ਼ਾਮਿਲ ਸਨ; ਜੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਹਜ਼ੂਰਿ, ਅੰਤ ਸਮੇਂ ਤੱਕ, ਹਾਜ਼ਰ ਰਹੀ। ਇਹ ਚੂੰਕਿ ਖਾਸ ਤੌਰ ਪੁਰ ਹਜ਼ੂਰੀ ਸੇਵਾ ਕਰਦੇ ਰਹੇ; ਇਸੇ ਕਰਕੇ 'ਹਜ਼ੂਰੀ' ਪਦਵੀ ਨਾਲ ਪ੍ਰਸਿੱਧ ਹੋ ਗਏ। ਲੇਕਿਨ ਹੁਣ 'ਹਿੰਦੂ ਮਤੀਏ ਉਦਾਸੀਨ' ਇਨ੍ਹਾਂ ਨੂੰ 'ਰਾਮਚੰਦਰ' ਦਾ ਭਗਤ ਦੱਸਕੇ, 'ਹਜ਼ੂਰੀ' ਪਦਵੀ ਦੇ ਅਧਿਕਾਰੀ ਬਨਾਉਣ ਲੱਗ ਪਏ ਹਨ। ਜਿਹਾ ਕਿ ਅਸਾਂ ਪਿੱਛੇ ਦੱਸਿਆ ਹੈ॥

(੨) ਸੰਤ ਜਾਦੋਰਾਇ ਜੀ ਦੀ ਸਰੇਣੀ ਦੇ ਸਾਧੂਆਂ, ਰਿਆਸਤ ਪਟਿਆਲਾ ਦੇ ਨਗਰ 'ਕੋਟ ਫੱਤਾ' ਵਿਚ ਜੋ ਕੇਂਦਰ ਕਾਇਮ ਕੀਤਾ ਹੋਇਆ ਹੈ; ਉਸੇ ਦੀ ਸ਼ਾਖ ਸ਼ਿਕਾਰ ਪੁਰ ਵਿੱਚ ਭੀ ਹੈ । ਇਸ ਧਰਮਸਾਲ ਦੀ ਬੁਨਿਆਦ ਪੰਡਿਤ ਹਰਿਨਾਮ ਦਾਸ ਜੀ ਨੇ ਸੰਮਤ ਉੱਨੀਹ ਸੈ ਉਨਤਾਲੀਹ ਵਿੱਚ ਰੱਖੀ । ਪੰਡਿਤ ਜੀ ਦਾ ਸੰਬੰਧ ਬਾਰ੍ਹਵੇਂ ਥਾਂ ਬਾਬਾ ਜਾਦੋ ਰਾਇ ਜੀ ਨਾਲ ਐਉਂ ਜੁੜਦਾ ਇ:- ਬਾਬਾ ਜਾਦੋ ਰਾਇ ਦੇ ਚੇਲੇ ਸ਼ਾਹ ਜੀ; ਸ਼ਾਹ ਜੀ ਦੇ ਊਧਵ ਰਾਮ ਤੇ ਅੱਗੋਂ ਕਰਮਵਾਰ-ਬਾਬਾ ਗੁਲਾਬ, ਨਾਨੂ, ਨਿਰਦ੍ਵੰਦ, ਮੁਕਤਰਾਮ, ਬ੍ਰਹਮਦਾਸ, ਬਸਾਹੂ ਦਾਸ, ਬਾਬਾ ਚਰਨ ਦਾਸ ਜੀ ਦੇ ਸੇਵਕ ਪੰਡਿਤ ਹਰਿਨਾਮ ਦਾਸ ਜੀ ਸਨ ॥

੨-ਹੈਦਰਾਬਾਦ । ਇਸੇ ਧੂਏਂ ਦੇ ਸਾਧੂਆਂ ਵਿਚੋਂ ਬਾਬਾ ਪ੍ਰੀਤਮ ਦਾਸ ਜੀ ਸਿੱਖ ਧਰਮ ਦਾ ਪ੍ਰਚਾਰ ਤੇ ਗੁਰੁ-ਤੀਰਥਾਂ ਦੀ ਯਾਤਰਾ ਕਰਦੇ ਹੋਏ ਸੰਮਤ ਅਠਾਰਾਂ ਸੈ ਸੱਤਰ ਬਿ. ਵਿਖੇ ਹੈਦਰਾਬਾਦ ਨਗਰ ਪਹੁੰਚੇ। ਸਤਿਗੁਰ ਨਾਨਕ ਦੇ ਚਰਨ-ਪਰਸ ਨਾਲ ਪਾਵਨ ਹੋਈ ਧਰਤੀ ਲੱਭ ਕੇ ਆਸਣ ਜਮਾ ਲਿਆ। ਨਾਨਕ-ਪੰਥੀ ਪ੍ਰੇਮੀਆਂ ਉਨ੍ਹਾਂ ਨੂੰ ਏਥੇ ਟਿਕਾਣ ਵਾਸਤੇ ਧਰਮਸਾਲ ਬੰਨ੍ਹ ਦਿੱਤੀ । ਜਿਸਦੀ ਸੇਵਾ-ਸੰਭਾਲ ਹੁਣ ਤੱਕ ਇਸੇ ਪੱਧਤੀ ਦੇ ਸੰਤ-ਮਹੰਤ ਕਰਦੇ ਆਏ ਹਨ । ਇਨ੍ਹਾਂ ਸਾਧੂਆਂ ਦਾ ਸਿਲਸਿਲਾ, ਬਾਲੂ ਹੱਸਣਾ ਜੀ ਦੇ ਜੇਠੇ ਚੇਲੇ ਬਾਬਾ ਲਾਲ ਦਾਸ ਜੀ ਦਰਿਆਈ (ਭਾਈ ਪ੍ਰਹਿਲਾਦ ਸਿੰਘ) ਨਾਲ ਇਸ ਤਰ੍ਹਾਂ ਜੁੜਦਾ ਹੈ :-

(੧) ਬਾਬਾ ਲਾਲ ਦਾਸ, (੨) ਬਾਬਾ ਰਾਮਦਾਸ 'ਹਜ਼ੂਰੀ', (੩) ਬਾਬਾ ਨੰਦ ਲਾਲ, (੪) ਬਾਬਾ ਸੁਖਾ ਨੰਦ, (੫) ਬਾਬਾ ਪਰਮਾ ਨੰਦ, (੬) ਹਰਿ ਸਹਾਇ, (੭) ਰਾਮ ਸਹਾਇ, (੮) ਮਨਸਾ ਰਾਮ ਤੇ (੯) ਬਾਬਾ ਪ੍ਰੀਤਮ ਦਾਸ ਜੀ। ਇਨ੍ਹਾਂ ਤੋਂ ਮਗਰੋਂ ਇਸ ਧਰਮਸਾਲ ਦੀ ਸੇਵਾ ਸੰਭਾਲ ਤੇ ਗੁਰਮਤ ਅਨੁਸਾਰ ਕਥਾ-ਵਾਰਤਾ ਵਾਰੋ ਵਾਰੀ, ਬਾਬਾ ਅਮੋਲਕ ਦਾਸ, ਧਿਆਨ ਦਾਸ, ਬਿਰਾਮ ਦਿਤੁ,ਮੋਹਨ ਦਾਸ, ਸੁੰਦਰ ਦਾਸ, ਚਰਨ ਦਾਸ ਤੇ ਬਾਵਾ ਹਰਿ ਕ੍ਰਿਸ਼ਨ ਦਾਸ ਜੀ ਕਰਦੇ ਆਏ ਹਨ।

(੨) ਇਸੇ ਪੱਧਤੀ ਦੇ ਸਾਧੂ, ਮਨਸਾ ਰਾਮ ਜੀ ਨੇ-ਜੋ ਪ੍ਰੀਤਮ ਦਾਸ ਜੀ ਦੇ ਵਿੱਦਿਆ ਦਾਤਾ ਤੇ ਚਰਨ-ਪਾਹੁਲ ਦੇਣ ਹਾਰੇ ਸਨ-ਇਸ

ਨੱਗਰ ਦੇ ਕਿਲੱਾਦਾਰ ਬਾਜ਼ਾਰ ਵਿਚ ਸੰਮਤ ਉਨੀਹ ਸੈ ਇਕ ਬਿੱ. ਵਿਖੇ, ਹੋਰ ਧਰਮਸਾਲ ਬੱਧੀ। ਤਾਂ ਜੋ ਗੁਰਮੁਖੀ ਵਿੱਦਿਆ ਤੇ ਧਰਮ-ਪ੍ਰਚਾਰ ਕਰਨ ਵਿਚ ਵਧੇਰੇ ਸੌਖ ਹੋ ਜਾਏ। ਬਾਬਾ ਜੀ ਦੇ ਦੇਹਾਂਤ ਤੋਂ ਬੱਾਦ, ਇਸ ਧਰਮ ਸਾਲ ਦੀ ਸੇਵਾ-ਸੁਰਤ ਵਾਸਤੇ ਬਾਬਾ ਪ੍ਰੀਤਮ ਦਾਸ ਜੀ ਦੇ ਚੇਲੇ ਸਾਧੂ ਸੰਤੋਖ ਦਾਸ ਜੀ ਨੀਯਤ ਹੋਏ। ਅਰ ਇਨ੍ਹਾਂ ਤੋਂ ਮਗਰੋਂ ਬਾਬਾ, ਗਰੀਬ ਦਾਸ, ਬਿਸ਼ਨ ਦਾਸ ਤੇ ਗੁਰਮੁਖ ਦਾਸ ਜੀ ਇਕ ਦੂਜੇ ਤੋਂ ਬੱਾਦ ਇਸ ਅਸਥਾਨ ਦੀ ਕਾਇਮੀ ਦਾ ਮਨੋਰਥ ਪੂਰਾ ਕਰਦੇ ਰਹੇ।

(੩) ਬਾਬਾ ਬਾਲੂ 'ਹੱਸਣਾ' ਦੇ ਦੂਜੇ ਸੇਵਕ ਸੰਤ ਪੂਰਨ ਦਾਸ ਦੀ ਸਰੇਣੀ 'ਚੋਂ ਅਠਵੇਂ ਥਾਂ ਸਾਧੂ ਖੇਮ ਦਾਸ ਜੀ, ਸਿੰਧੁ ਮੁਲਕ ਵਿਚ ਵਿਚਰਦੇ ਹੋਏ ਹੈਦਰਾਬਾਦ ਪਹੁੰਚੇ। ਨੱਗਰੋਂ ਬਾਹਰ ਵਾਰ ਧੂਆਂ ਧੁਖਾ ਕੇ ਆਸਣ ਜਮਾ ਲਿਆ। ਸਤਿਗੁਰ ਨਾਨਕ ਦੇ ਨਾਮ-ਲੇਵਾ ਪ੍ਰੇਮੀਆਂ, ਪ੍ਰੇਮ ਬੰਧਨ ਪਾ ਕੇ ਸੰਤ ਜੀ ਨੂੰ ਏਥੇ ਹੀ ਟਿਕਾ ਲਿਆ। ਅਰੁ ਸੰਮਤ ਅਠਾਰਾਂ ਸੈ ਨੱਵੇ ਬਿਕ੍ਰਮੀ ਵਿਖੇ ਇਸ ਥਾਂ ਧਰਮ ਸਾਲ ਦੀ ਬੁਨਿਆਦ ਰਖ ਦਿਤੀ। ਸਹਿਜੇ ਸਹਿਜੇ ਇਸ ਗੁਰਧਾਮ ਗਿਰਦੇ ਆਬਾਦੀ ਹੋ ਗਈ; ਤੇ ਇਸ ਵੱਸੋਂ ਦਾ ਨਾਮ ਹੀ ਧੂਣੀ ਘਿੱਟੀ (ਧੂਣੀ ਵਾਲੀ ਗਲੀ) ਪੈ ਗਿਆ। ਇਸ ਧਰਮ-ਸਾਲਾ ਦੇ ਪ੍ਰਬੰਧਕਾਂ ਦੀ ਲੜੀ ਇਸ ਤਰਾਂ ਚਲੀ ਆਈ ਹੈ। (੧) ਬਾਬਾ ਪੂਰਨ ਦਾਸ, (੨) ਬਾਬਾ ਮਾਨਦਾਸ, (੩) ਬਾਬਾ ਮਯਾ ਦਾਸ, (੪) ਬਾਬਾ ਦਿਆਲ ਦਾਸ, (੫) ਬਾਬਾ ਦਰਬਾਰੀ ਦਾਸ, (੬) ਸੰਗਤ ਦਾਸ, (੭) ਪ੍ਰੇਮ ਦਾਸ ਤੇ (੮) ਬਾਬਾ ਖੇਮ ਦਾਸ ਜੀ। ਇਨ੍ਹਾਂ ਤੋਂ ਬੱਾਦ ਬਾਬਾ ਨਾਰਾਇਣ ਦਾਸ, ਬਾਬਾ ਹਰੀ ਦਾਸ, ਪ੍ਰੀਤਮ ਦਾਸ ਤੇ ਬਾਬਾ ਗੁਰਦਾਸ ਜੀ, ਏਥੋਂ ਦੇ ਮਹੰਤ ਨੀਯਤ ਹੁੰਦੇ ਆਏ ਹਨ।

**੩–ਮੀਰ ਪੁਰ ਬਠੋਰੋ** | ਹੈਦਰਾਬਾਦ ਨਗਰਿ, ਧੂਣੀ ਘਿੱਟੀ ਵਾਲੇ ਬਾਬਾ ਖੇਮ ਦਾਸ ਜੀ ਨੇ ਆਪਣੇ ਸੇਵਕ ਸਾਧੂ ਗਰੀਬ ਦਾਸ ਨੂੰ, ਮੀਰਪੁਰ ਬਠੋਰੋ ਭੇਜ ਕੇ, ਸੱਚ-ਧਰਮ ਦੇ ਪ੍ਰਚਾਰ ਹਿਤ ਧਰਮਸਾਲਾ ਕਾਇਮ ਕਰਵਾਈ। ਉਨ੍ਹਾਂ ਤੋਂ ਬੱਾਦ ਸੰਤ ਹਰਿਸ਼ਰਨ ਦਾਸ ਤੇ ਮਨੋਹਰ ਦਾਸ ਜੀ ਇਕ ਦੂਜੇ ਤੋਂ ਮਗਰੋਂ ਇਸ ਧਰਮ ਸਥਾਨ ਦੀ ਸੇਵਾ-ਸੰਭਾਲ ਕਰਦੇ ਰਹੇ ਹਨ।

**੪–ਖਾਨ ਪੁਰ** | ਜ਼ਿਲਾ ਸੱਖਰ ਦੇ ਨਗਰ ਖਾਨਪੁਰ ਵਿਚ ਬਾਬਾ ਬਾਲੂ 'ਹੱਸਣਾ' ਜੀ ਦੇ ਸੇਵਕ ਪੂਰਨਦਾਸ ਦੀ ਪੱਧਤੀ ਦੇ ਸਾਧੂਆਂ ਵਿਚੋਂ ਬਾਬਾ ਆਤਮਾ ਰਾਮ ਜੀ ਨੇ ਸੰਮਤ ਉਨੀਹ ਸੈ ਚਾਲੀਹ ਵਿਖੇ ਧਰਮ-ਸਾਲ ਬੱਧੀ। ਆਪ ਪੂਰਨ ਦਾਸ ਜੀ ਤੋਂ ਸੱਤਵੀਂ ਪੀੜ੍ਹੀ ਸਨ। ਲੜੀ ਇੱਵ ਜੁੜਦੀ ਹੈ:– ਬਾਬਾ ਪੂਰਨ ਦਾਸ ਦੇ ਚੇਲੇ ਸਾਧੂ ਗੂਨਾ ਦਾਸ, ਗੂਨਾ ਦਾਸ ਦੇ ਪ੍ਰੇਮ ਦਾਸ, ਉਨ੍ਹਾਂ ਦੇ ਕਿਸ਼ਨ ਦਾਸ। ਫਿਰ ਨੰਬਰ ਵਾਰ ਸਿਆਮ ਦਾਸ, ਸੇਵਾ ਦਾਸ ਤੇ ਸੰਤ ਆਤਮਾ ਰਾਮ ਜੀ । ਇਨ੍ਹਾਂ ਤੋਂ ਬੱਾਦ ਧਰਮਸ਼ਾਲ ਦੇ ਪ੍ਰਬੰਧਕ (ਮਹੰਤ) ਰਾਮ ਰੂਪ ਜੀ ਤੇ ਫਿਰ ਭੁਗਤ ਰਾਮ ਬਣੇ।

**੫-ਖਾਹੀ ਰਾਹੂ** | ਸਿੰਧੁ ਦੇਸ ਦੇ ਜ਼ਿਲਾ ਨਵਾਬਸ਼ਾਹ ਵਿਚ ਇਹ ਗਿਰਾਉਂ ਹੈ। ਦੂਜੇ ਧੂਏਂ ਦੇ ਸਾਧੂ ਬਾਬਾ ਪੂਰਨ ਦਾਸ ਜੀ ਦੀ ਸ਼ਰੇਣੀ 'ਚੋਂ ਸਾਧੂ ਹਰਿਚੰਦ ਰਾਮ ਜੀ ਛੇਵੀਂ ਪੀੜ੍ਹੀ ਹੋਏ ਹਨ। ਆਪ ਨੇ ਅਪਣੇ ਪਾਹੁਲ-ਦਾਤਾ ਬਾਬਾ ਆਗਿਆ ਰਾਮ ਜੀ ਦੀ ਆਗਿਆ ਨਾਲ ਇਸ ਇਲਾਕੇ ਵਿਚ ਸਿਖ-ਧਰਮ ਦਾ ਪ੍ਰਚਾਰ ਕੀਤਾ । ਉਨ੍ਹਾਂ ਨੇ ਹੀ ਸੰਮਤ ਅਠਾਰਾਂ ਸੈ ਅੱਸੀਹ ਵਿਚ, ਇਸ ਗਿਰਾਂ ਟਿਕਾਣਾ ਕਰਕੇ, ਧਰਮਸਾਲ ਬੱਧੀ। ਆਪ ਦੀ ਲੜੀ ਇਸ ਤਰ੍ਹਾਂ ਬਾਬਾ ਪੂਰਨਦਾਸ ਨਾਲ ਜਾ ਮਿਲਦੀ ਹੈ:– (੧) ਬਾਬਾ ਪੂਰਨਦਾਸ, (੨) ਬਾਬਾ ਮਾਨਦਾਸ, (੩) ਬਾਬਾ ਮੱਜਾ ਰਾਮ, (੪) ਬਾਬਾ ਦਯਾ ਰਾਮ, (੫) ਬਾਬਾ ਆਗਿਆ ਰਾਮ ਤੇ ਛੇਵੇਂ ਬਾਬਾ ਹਰਿਚੰਦ ਰਾਮ ਜੀ। ਇਨ੍ਹਾਂ ਦੇ ਸੇਵਕ ਸਾਧੂ ਜੁਗਤਰਾਮ, ਅਲਖ ਰਾਮ, ਮਨਸਾ ਰਾਮ, ਪਰਸਰਾਮ, ਮੇਲਾਰਾਮ ਤੇ ਮਹੰਤ ਪਿਆਰਾ ਰਾਮ ਜੀ, ਵਾਰੋ ਵਾਰੀ ਧਰਮਸਾਲ ਬਹਾਲ ਰਖ ਕੇ ਇਸ ਦੀ ਕਾਇਮੀ ਦਾ ਮਨੋਰਥ, ਵਿਤੁ ਅਨੁਸਾਰ ਪੂਰਾ ਕਰਦੇ-ਕਰਾਉਂਦੇ ਰਹੇ।

**੬–ਹਿਲਾਣੀ** | ਬਾਬਾ ਬਾਲੂ ਹਸਣਾ ਜੀ ਦੇ ਸੇਵਕ ਸੰਤ ਲਾਲਦਾਸ 'ਦਰਿਆਈ' ਦੀ ਸਰੇਣੀ ਵਿੱਚ ਸਾਧੂ ਸੰਤ ਰੇਣ ਜੀ ਬੜੇ ਪ੍ਰਸਿੱਧ ਗੁਰਮੁਖ ਵਿੱਦਵਾਨ ਹੋਏ ਹਨ। ਜਿਨ੍ਹਾਂ ਦਾ ਸਮਾਚਾਰ ਪਿੱਛੇ ਆ ਚੁਕਾ ਹੈ। ਇਨ੍ਹਾਂ ਦੇ ਇਕ ਸੇਵਕ ਬਾਬਾ ਸੁਕਦੇਵ ਜੀ ਭੀ ਗੁਰਮਤਿ ਪੁਰ ਬੜੇ ਦ੍ਰਿੜ੍ਹ ਵਿਸ਼ਵਾਸੀ ਸਾਧੂ ਹੋਏ। ਜੋ ਧਰਮ-ਪ੍ਰਚਾਰ ਤੇ ਗੁਰਧਾਮਾਂ ਦੀ ਯਾਤ੍ਰਾ ਕਰਦੇ

ਸਿੰਧੁ ਦੇਸ ਵਿਚ ਇਸ ਨੱਗਰ ਦੀ ਜੂਹੇ ਆ ਬੈਠੇ। ਲੋਕਾਂ ਆਖਿਆ :- "ਮਹਾਰਾਜ! ਇਹ ਥਾਂ ਬੜੀ ਕਰੜੀ ਹੈ। ਭੂਤਾਂ ਪ੍ਰੇਤਾਂ ਦਾ ਏਥੇ ਵਾਸਾ ਹੈ। ਤੁਹਾਨੂੰ ਆਪਣੇ ਸਿਰ ਦੀ ਖੈਰ ਮੰਗਣੀ ਚਾਹੀਦੀ ਹੈ।"

ਬਾਬਾ ਜੀ ਬੋਲੇ:-"ਉਹ ਜਾਣੋ;ਉਹ ਬੀ ਤਾਂ ਸਾਡੇ ਈ ਭਰਾ ਨਿ!" ਐਉਂ ਬੇ ਪਰਵਾਹ ਤੇ ਨਿੱਡਰ ਹੋ ਕੇ ਬਾਬਾ ਜੀ ਕਈ ਦਿਨ ਉਸੇ ਥਾਂ ਟਿਕੇ ਰਹੇ। ਆਪ ਦਾ ਇਹ ਤਪਾਵਸ ਵੇਖ ਕੇ ਅਨੇਕਾਂ ਸਰਧਾਲੂ ਗੁਰ-ਸਿੱਖ ਬਣ ਗਏ; ਤੇ ਬਾਬਾ ਜੀ ਦੀ ਸੇਵਾ ਕਰਨ ਲੱਗ ਪਏ। ਸੇਵਕਾਂ ਉੱਦਮ ਕਰਕੇ ਇਸੇ ਥਾਂ ਧਰਮਸਾਲ ਬਣਾ ਦਿਤੀ; ਜਿਸ ਵਿਚ ਸੰਗਤਿ ਜੁੜਨ, ਤੇ ਗੁਰਬਾਣੀ ਦਾ ਪਾਠ-ਵਿਚਾਰ ਕਰਨ ਲੱਗ ਪਈ। ਗੁਰੂ ਕਾ ਲੰਗਰ ਜਾਰੀ ਹੋ ਗਿਆ।

ਬਾਬਾ ਜੀ ਦੇ ਤਿੰਨ ਚੇਲੇ ਬਾਬਾ ਸੁਖਰਾਮ ਦਾਸ, ਸਜਾਮਦਾਸ ਤੇ ਸੰਤਦਾਸ ਹੋਏ। ਆਪ ਨੇ ਤਿੰਨਾਂ ਨੂੰ ਧਰਮਸਾਲ ਦੀ ਵੱਖੋ ਵੱਖ ਸੇਵਾ ਸੰਭਾਲ ਦਿਤੀ–ਇਕ ਨੂੰ ਧਰਮਸਾਲ ਵਿੱਚ 'ਗ੍ਰੰਥੀ' ਦੀ, ਦੂਜੇ ਨੂੰ ਭੰਡਾਰ ਦੀ, ਤੇ ਤੀਜੇ ਨੂੰ ਗੁਰੂ ਕੇ ਲੰਗਰ ਦੀ। ਇਸ ਤਰੀਕੇ ਨਾਲ ਕਾਰਜ ਚਲਾਣ ਕਰਕੇ, ਸੰਨਿਆਸੀ; ਵੈਰਾਗੀ ਸਾਧੂਆਂ ਵਾਂਗੁ ਇਸ ਧਰਮਸਾਲ ਦਾ ਨਾਮ ਭੀ 'ਅਖਾੜਾ' ਪ੍ਰਸਿੱਧ ਹੋ ਗਿਆ। ਇਨ੍ਹਾਂ ਸਾਧੂਆਂ ਵਿਚੋਂ ਬਾਬਾ ਸ਼ਿਆਮ ਦਾਸ ਜੀ ਬੜੇ ਚੰਗੇ ਬ੍ਰਹਮਨੇਸਟਾ ਤੇ ਭਗਤਿ-ਬੰਦਗੀ ਵਾਲੇ ਸਾਧੂ ਹੋਏ ਹਨ। ਆਪ ਦੀ ਤਜਵੀਜ਼ ਅਨੁਸਾਰ ਸੰਮਤ ਉੱਨੀ ਸੈ ਉਣੰਜਾਹ ਬਿੱ: ਤੋਂ ਇਸ ਗੁਰ-ਧਾਮ ਪੁਰ ਚੇਤ੍ਰ ਦੀ ਹਰ ਸੰਗ੍ਰਾਂਦ 'ਤੇ ਜੋੜ-ਮੇਲ ਹੋਣ ਲੱਗ ਪਿਆ। ਇਸ ਤਰ੍ਹਾਂ ਰੌਣਕਾਂ ਬਹੁਤ ਵਧ ਗਈਆਂ; ਤੇ ਮੰਦਿਰ ਭੀ ਵੱਡਾ ਬਣ ਗਿਆ।

ਇਨ੍ਹਾਂ ਤੋਂ ਬੱਦ ਬਾਬਾ ਸੁਖਰਾਮ ਦਾ ਚੇਲਾ ਸੰਤੋਖ ਦਾਸ ਮਹੰਤ ਬਣਿਆਂ। ਇਸ ਤੋਂ ਬੱਦ ਬਾਬਾ ਸੰਗਤ ਦਾਸ ਤੇ ਸਰੂਪ ਦਾਸ ਇਕ ਦੂਜੇ ਮਗਰੋਂ ਮਹੰਤ ਬਣੇ। ਪੰਜਾਬ ਵਿੱਚ ਗੁਰਦੁਆਰਾ ਸੁਧਾਰ ਲਹਿਰ ਚਾਲੂ ਹੋਣ ਤੱਕ ਸਰੂਪ ਦਾਸ ਜੀ ਹੀਨ ਹਯਾਤ ਵਿੱਚ ਸਨ।

ਬਾਬਾ ਸਜਾਮ ਦਾਸ ਦੀ ਲੜੀ ਇਸ ਤਰ੍ਹਾਂ ਚਲਦੀ ਆਈ:- ਮਾਣਕ ਦਾਸ, ਨਰਾਇਣ ਦਾਸ, ਕਿਸ਼ਨ ਦਾਸ ਤੇ ਹਰੀ ਦਾਸ। ਅਰੁ ਬਾਬਾ ਸੰਤਦਾਸ ਜੀ ਦੀ ਐਉਂ–ਸੰਤ ਬਖ਼ਸ਼, ਗੁਰਬਖ਼ਸ਼, ਮਿਹਰ ਬਖ਼ਸ਼, ਗੁਰਦਾਸ, ਗਰੀਬ ਦਾਸ, ਧਿਆਨ ਦਾਸ ਤੇ ਅਮਰ ਦਾਸ ਜੀ।

१७२.

7--ਟਿੰਡਾ ਅਲਹ ਯਾਰ | ਧਰਮਸਾਲ ਹਿਲਾਣੀ ਦੇ ਅਸਥਾਪਕ ਬਾਬਾ ਸੁਕਦੇਵ ਜੀ ਦੇ ਇਕ ਚੇਲੇ ਬਾਵਾ ਬ੍ਰਹਮਦਾਸ ਜੀ ਨੇ, ਆਪਣੇ ਗੁਰੂ ਦੀ ਆਗਿਆ ਅਨੁਸਾਰ 'ਟਿੰਡਾ ਅਲਹ ਯਾਰ' ਵਿਚ ਧਰਮਸਾਲ ਕਾਇਮ ਕਰਕੇ, ਗੁਰਮਤਿ ਦਾ ਪ੍ਰਚਾਰ ਆਰੰਭ ਕੀਤਾ। ਉਨ੍ਹਾਂ ਤੋਂ ਬੱਦ ਇਸ ਧਰਮਸਾਲ ਦੀ ਸੇਵਾ-ਸੰਭਾਲ ਨੰਬਰਵਾਰ ਸੰਤ ਪ੍ਰੇਮ ਦਾਸ,ਬੁੱਧ ਦਾਸ ਤੇ ਜੈਰਾਮਦਾਸ ਜੀ ਕਰਦੇ ਆਏ।

ਲਹਿੰਦਾ ਪੰਜਾਬ:-

ਬਾਬਾ ਬਾਲੂ 'ਹਸਣਾ' ਜੀ ਨੇ ਗੁਰੂ-ਆਗਿਆ ਪਾ ਕੇ ਪੋਠੋਹਾਰ ਦੇ ਇਲਾਕੇ ਅਠਾਰਾਂ ਉਨੀਹ ਵਰ੍ਹੇ ਸੱਚ-ਧਰਮ ਦਾ ਪ੍ਰਚਾਰ ਕੀਤਾ। ਅਨੇਕਾਂ ਥਾਵਾਂ ਵਿਚਿ ਧਰਮਸਾਲਾ ਬੱਧੀਆਂ ਹੋਣਗੀਆਂ ! ਲੇਕਿਨ ਅਜੇ ਤੱਕ ਕਿਸੇ ਇਤਿਹਾਸ ਵਿਚ ਬਾਬਾ ਜੀ ਦੀ ਕਾਰਗੁਜ਼ਾਰੀ ਦਾ ਜ਼ਿਕਰ ਨਹੀਂ ਆਇਆ। ਨਾਂ ਹੀ ਕਿਸੇ ਧਰਮਸਾਲ ਦੀ ਸੂਹ-ਸੋਝੀ ਮਿਲੀ ਹੈ। ਜਾਪਦਾ ਖਿ, ਆਪ ਬਹੁਤਾ ਚਿਰ ਛੱਛ ਚੱਕਲੇ ਅੰਦਰਿ ਸਤਿਗੁਰੁ ਨਾਨਕ ਦੇ ਪ੍ਰਸਿੱਧ ਅਸਥਾਨ 'ਪੰਜਾ ਸਾਹਿਬ'-ਹਸਨ ਅਬਦਾਲ ਹੀ ਟਿਕੇ ਰਹੇ। ਅਰੁ ਇਸੇ ਅਸਥਾਨ ਨੂੰ ਪ੍ਰਗਟ ਕਰਕੇ, ਨਿਰੰਕਾਰੀ ਧਰਮ ਦੇ ਪ੍ਰਚਾਰ ਦਾ ਕੇਂਦਰ ਬਣਾਇਆ। ਵਿੱਚ-ਵਿਚਾਲੇ ਬਾਹਰ ਪਿਸ਼ਾਵਰ ਤਕ ਦੌਰੇ ਪੁਰ ਬੀ ਜਾਂਦੇ ਰਹੇ। ਪਰ ਅਫਸੋਸ ! ਆਪ ਦੀ ਸਮਾਧੀ ਵਾਲੀ ਜੱਗਹ ਦਾ ਪਤਾ ਨਿਸ਼ਾਨ ਭੀ ਹਾਲਾਂ ਤਕ ਕਿਸੇ ਨਹੀਂ ਲਭਿਆ। ਹਾਂ, ਆਪਦੀ ਪੱਧਤੀ ਦੇ ਸੰਤ ਰਾਮਦਾਸ 'ਹਜ਼ੂਰੀ' ਦੀ ਸ਼੍ਰੇਣੀ ਵਿਚੋਂ, ਬਾਬਾ ਭਗਤ ਰਾਮ ਜੀ ਨੇ, ਖਾਲਸਾ-ਰਾਜ ਸਮੇਂ ਬੰਗ-ਮਘਿਆਣੇ ਦੀ ਧਰਤੀ ਚਰਨ ਪਾਏ। ਅਰੁ ਸੰਮਤ ਅਠਾਰਾਂ ਸੈ ਅੱਸੀਹ ਬਿ: ਵਿਚ, ਮਹੱਲਾ ਲੁਹਾਰਾਂ ਅੰਦਰਿ ਧਰਮ ਸਾਲ ਕਾਇਮ ਕੀਤੀ। ਇਸੇ ਗੁਰ-ਸਥਾਨ ਨੂੰ ਕੇਂਦਰ ਬਣਾ ਕੇ ਉਦਾਲੇ-ਪੁਦਾਲੇ ਗੁਰ-ਸਿਖ ਫੁਲਵਾੜੀ ਲਾਈ; ਤੇ ਮਹਿਕਾਈ। ਬਾਬਾ ਭਗਤ ਰਾਮ ਜੀ ਦੀ ਗੁਰ-ਪ੍ਰਣਾਲੀ ਬਾਬਾ ਰਾਮਦਾਸ ਜੀ 'ਹਜ਼ੂਰੀ' ਨਾਲ ਇੱਦ ਮਿਲਦੀ ਹੈ-

(੧) ਬਾਬਾ ਲਾਲ ਦਾਸ 'ਦਰਿਆਈ', (੨) ਬਾਬਾ ਰਾਮਦਾਸ

'ਹਜ਼ੂਰੀ', (੩) ਬਾਬਾ ਦਿਆਲ ਦਾਸ, (੪) ਬਾਬਾ ਕਉਡੀ ਰਾਮ, (੫) ਬਾਬਾ ਤਿਲੋਕਦਾਸ,(੬) ਬਾਬਾ ਭਗਤ ਰਾਮ ਜੀ।ਇਨ੍ਹਾਂ ਤੋਂ ਮਗਰੋਂ ਇਸ ਧਰਮ-ਕੇਂਦਰ ਦੀ ਸੇਵਾ-ਸੰਭਾਲ ਨੰਬਰਵਾਰ ਹੇਠ ਲਿਖੇ ਗੁਰਮੁਖ ਸਾਧੂ ਕਰਦੇ ਰਹੇ—ਬਾਵਾ ਮਗਨੀ ਰਾਮ, ਦਇਆ ਰਾਮ, ਗੰਗਾ ਦਾਸ, ਮਿਲਾਵਾ ਦਾਸ, ਜਾਨਕੀ ਦਾਸ, ਗੁਰਮੁਖ ਦਾਸ, ਨਾਨੂ 'ਸਚਿਆਰ ਜੀ', ਲੱਛੀ ਰਾਮ, ਸਾਧੂ ਰਾਮ, ਗੁਲਾਬ ਰਾਮ, ਸਿੰਘਾ ਰਾਮ, ਗੁਰਬਖਸ਼ ਰਾਮ, ਸੁਰਤ ਰਾਮ, ਸਹਿਜ ਰਾਮ ਤੇ ਬਾਵਾ ਵਸਾਇਆ ਰਾਮ ਜੀ।

ਨੋਟ—'ਸਿੰਧ' ਤੇ 'ਲਹਿੰਦਾ ਪੰਜਾਬ' ਸੰਮਤ ੨੦੦੪ ਬਿਕ੍ਰਮੀ (੧੯੪੭ ਈ:) ਤੋਂ ਪਾਕਿਸਤਾਨੀ ਘੱਲੂ ਘਾਰੇ ਦਾ ਸ਼ਿਕਾਰ ਹੋ ਗਏ ਹਨ। ਹੁਣ, ਪਤਾ ਨਹੀਂ, ਇਨ੍ਹਾਂ ਅਸਥਾਨਾਂ ਦੀ ਕੀ ਹਾਲਤ ਹੈ, ਤੇ ਸੇਵਾ-ਸੰਭਾਲ ਕੌਣ ਤੇ ਕਿਸ ਤਰ੍ਹਾਂ ਕਰ ਰਿਹਾ ਹੈ!

## ਬਿਹਾਰ ਸੂਬਾ:—

ਬਾਬਾ ਬਾਲੂ 'ਹੱਸਣਾ' ਜੀ ਦੇ ਸੇਵਕਾਂ ਵਿਚੋਂ ਕੁਝ ਸਾਧੂ, ਪੂਰਬ ਭਾਰਤ ਵੱਲਿ, ਗੁਰ-ਧਾਮਾਂ ਦੀ ਚਰਨ ਧੂੜਿ ਮਸਤਕਿ ਲਾਉਣ ਵਾਸਤੇ ਗਏ। ਬਿਹਾਰ ਸੂਬੇ ਦੀ ਰਾਜਧਾਨੀ ਪਟਨਾ, ਸਤਿਗੁਰ ਨਾਨਕ, ਹਿੰਦ ਦੀ ਚਾਦਰ-ਗੁਰੂ ਤੇਗ ਬਹਾਦੁਰ ਤੇ ਖਾਲਸਾ ਪੰਥ ਦੇ ਧਰਮ-ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਚਰਨ-ਕੰਵਲਾਂ ਦੀ ਛੁਹ ਪ੍ਰਾਪਤਿ ਕਰਕੇ, ਪਾਵਨ ਹੋਈਵੀ ਹੈ; ਇਸ ਲਈ ਹਰ ਸਿੱਖ ਇਸ ਸ਼ਹਰ ਦੇ ਦਰਸ਼ਨ-ਪਰਸਨ ਦੀ ਅਭਿਲਾਖਾ ਰਖਦਾ ਹੈ। ਅਰੁ ਲਗਦੇ-ਚਾਰੇ ਆਪਣੇ ਜੀਵਨ ਅੰਦਰਿ ਏਥੋਂ ਦੇ ਗੁਰਧਾਮਾਂ ਦੀ ਯਾਤ੍ਰਾ ਦਾ ਜੱਤਨ ਭੀ ਕਰਦਾ ਹੈ। ਇਸ ਪਰਾਚੀਨ ਨੱਗਰ ਵਿੱਚ 'ਪੰਚਾਇਤੀ ਅਖਾੜੇ' ਵੱਲੋਂ ੩੬ ਧਰਮਸਾਲਾਂ ਬਣੀਆਂ ਹੋਈਆਂ ਹਨ। ਜਿਨ੍ਹਾਂ ਵਿੱਚ ਸਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼, ਬਾਣੀ ਦਾ ਪਾਠ ਅਰੁ ਕਥਾ-ਕੀਰਤਨ ਹੁੰਦਾ ਹੈ। ਐਪਰ ਕੁਝ ਸਮੇਂ ਤੋਂ ਨਾਲਿ ਠਾਕੁਰ-ਪੂਜਾ ਬੀ ਕਈ ਥਾਂਈਂ ਹੋਣ ਲਗ ਪਈ ਹੈ। ਇਨ੍ਹਾਂ ਵਿਚੋਂ ਹੇਠ ਲਿਖੇ ਅਸਥਾਨ ਦੂਜੇ ਧੂਏਂ ਦੇ ਉਦਾਸੀ ਸਾਧੂਆਂ ਪ੍ਰਗਟ ਕੀਤੇ ਤੇ ਬਣਵਾਏ ਹਨ:—

**੧—ਕਰਨਾਲ ਗੰਜ** | ਇਸ ਮਹੱਲੇ ਅੰਦਰ ਪੱਛਮੀ ਦਰਵਾਜ਼ੇ,ਸਤਿਗੁਰ ਨਾਨਕ ਦੇਵ ਜੀ ਦੀ ਚਰਨ-ਛੁਹ ਨਾਲ ਪਵਿਤਰ ਹੋਈ ਸੁਭਾਗ ਭੂਮੀ ਪੁਰ ਸੰਮਤ ਸੰਤਾਰਾਂ ਸੈ ਵੀਹ ਬਿ: ਵਿਖੇ ਧਰਮ-ਸਾਲ ਕਾਇਮ ਹੋਈ। ਜਿਸ ਦਾ ਪ੍ਰਬੰਧ ਇਸੇ ਸਾਧੂ-ਸਰੇਣੀ ਦੇ ਹੱਥਿ ਚਲਾ ਆ ਰਿਹਾ ਹੈ।

**੨—ਸਿਮਲੀ** | ਬਾਬਾ ਬਾਲੂ 'ਹੱਸਨਾ' ਜੀ ਦੇ ਸੇਵਕ ਸਾਧੂ ਬਖਤ ਮੱਲ ਜੀ ਦੇ ਚੇਲੇ ਬਾਬਾ ਗੁਲਮਿਹਰ ਜੀ ਹੋਏ ਹਨ । ਆਪ ਨੇ ਪਟਨਾ ਸ਼ਹਰ ਆਕੇ, ਸਤਿਗੁਰ ਨਾਨਕ ਦੇਵ ਦਾ ਸੋ ਥਾਨ ਭਾਲਿਆ, ਜਿਥੇ ਗੁਰੂ ਜੀ ਨੱਗਰੋਂ ਬਾਹਰਿ ਪਹਿਲ-ਪਿਰਥਮੇ ਆਕੇ ਬੈਠੇ। ਸੇਵਕ-ਸਰਧਾਲੂ ਸਿੱਖਾਂ ਦੀ ਸਹਾਇਤਾ ਨਾਲ, ਸੰਮਤ ਸਤਾਰਾਂ ਸੈ ਬਹੱਤਰ ਵਿਖੇ, ਉਸ ਥਾਂ ਧਰਮਸਾਲ ਬਣਾਈ। ਜੋ 'ਸਿਮਲੀ-ਧਰਮਸਾਲ' ਕਰਕੇ ਵਜਦੀ ਹੈ। ਬਾਬਾ ਜੀ ਤੋਂ ਬੱਾਦ ਉਨ੍ਹਾਂ ਦੇ ਸੇਵਕਾਂ ਦੀ ਲੜੀ ਇਉਂ ਚਲੀ ਆਈ ਹੈ:—(੧) ਬਾਬਾ ਹਰਿ ਨਰਾਇਣ ਜੀ, (੨) ਬਾਬਾ ਗੋਪਾਲ ਦਾਸ, (੩) ਬਾਬਾ ਰਾਮਦਾਸ, (੪) ਬਾਬਾ ਸਾਧੂ ਰਾਮ, (੫) ਬਾਬਾ ਰਾਮ ਸਰਨ ਦਾਸ, (੬) ਹੀਰਾ ਦਾਸ, ਤੇ (੭) ਮਹੰਤ ਗਣੇਸ਼ਦਾਸ ਜੀ।

ਬਾਬਾ ਗੁਲਮਿਹਰ ਜੀ ਚੰਗੀ ਵੈਦਗੀ ਜਾਣਦੇ ਸਨ; ਇਸੇ ਵਸੀਲੇ ਆਪ ਨੇ ਦੀਨਾਂ ਦੁਖੀਆਂ ਦੀ ਸੇਵਾ ਕੀਤੀ; ਅਰੁ ਉਨ੍ਹਾਂ ਪਾਸੋਂ ਇਸ ਧਰਮ-ਸਥਾਨ ਦੀ ਸੇਵਾ ਕਰਵਾਈ । ਆਪ ਦੇ ਸੇਵਕ-ਸਾਧੂ ਮਗਰੋਂ ਭੀ ਇਹ ਲੋਕ-ਭਲਾਈ ਦਾ ਕਾਰਜ ਚਲਾਉਂਦੇ ਰਹੇ ਹਨ। ਮਗਰੋਂ ਵਿੱਲੇ-ਮੱਠੇ ਧਰਮ ਵਾਲੇ ਸਾਧੂਆਂ, ਏਥੇ ਸ਼ਿਵ-ਮੰਦਿਰ ਬੀ ਬਣਵਾ ਦਿਤਾ ਹੈ; ਅਰੁ ਮਹੰਤਾਂ ਦੀਆਂ ਸਮਾਧਾਂ ਭੀ, ਬਣੀਆਂ ਹਨ।

**੩—ਮਲੀਆ ਮਹਾਂਦੇਵ** | ਪਟਣੇ ਸ਼ਹਿਰ ਦੇ 'ਮਲੀਆ ਮਹਾਂਦੇਵ' ਟਿਕਾਣੇ, ਬਾਲੂ ਹੱਸਣੀਏਂ ਸਾਧੂਆਂ, ਸੰਮਤ ਉਨੀਹ ਸੈ ਚਾਰ ਵਿੱਚ ਧਰਮਸਾਲ ਕਾਇਮ ਕੀਤੀ । ਇਸ ਅਸਥਾਨ ਦੀ ਬੁਨਿਆਦ ਬਾਬਾ ਜਾਦੋਰਾਇ ਜੀ ਦੀ ਸਰੇਣੀ ਵਿਚੋਂ ਬਾਬਾ ਪਰਮਾਨੰਦ ਜੀ ਨੇ ਰੱਖੀ। ਅਤੇ ਆਪਣੇ ਸ਼ਰਧਾਲੂ ਗੁਰਸਿੱਖਾਂ ਨੂੰ ਪ੍ਰੇਰਕੇ ਸੇਵਾ ਕਰਵਾਈ।

ਏਥੇ ਸਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼, ਤੇ ਗੁਰਬਾਣੀ ਦਾ ਪਾਠ-ਵਿਚਾਰ ਹੁੰਦਾ ਹੈ। ਲੇਕਿਨ ਕੁਝ ਸਮੇਂ ਤੋਂ ਮਹੰਤਾਂ, ਹਿੰਦੂਆਂ ਨੂੰ ਖੁਸ਼ ਕਰਨ ਹਿਤ ਠਾਕੁਰ ਪੂਜਾ ਦੀ ਲਗੜ ਭੀ ਲਾ ਲਈ ਹੈ। ਇਸ ਧਰਮਸਾਲ ਦੇ ਮਹੰਤ ਪਰਮਾਨੰਦ ਜੀ ਤੋਂ ਬੱਾਦ ਨੰਬਰਵਾਰ–ਬਾਬਾ ਦਲਪਤਿ ਦਾਸ, ਬਾਬਾ ਭੋਮਾ ਰਾਮ, ਰਾਮਦਾਸ, ਕੁਸ਼ਲਦਾਸ, ਨੰਦ ਰਾਮ, ਹਰੀਦਾਸ ਤੇ ਸੰਧਜਾ ਰਾਮ ਜੀ–ਹੁੰਦੇ ਆਏ ਹਨ।

## ਦੇਸ ਉੜੀਸਾ:–

ਇਸ ਦੇਸ ਵਿੱਚ ਭੀ ਸਤਿਗੁਰੂ ਨਾਨਕ ਦੇਵ ਨੇ, ਅੰਮ੍ਰਿਤ 'ਨਾਮੁ' ਦੀ ਵਰਖਾ ਕਰਕੇ ਜਗਤ ਜਲੰਦੇ ਨੂੰ ਰੱਖਿਆ ਹੈ। ਗੁਰ-ਤੀਰਥ ਤਾਂ ਅਨੇਕਾਂ ਥਾਵਾਂ ਵਿਚ ਹੋਣੇ ਚਾਹੀਦੇ ਹਨ, ਪਰ ਜੋ ਆਮ ਪ੍ਰਸਿੱਧ ਹੈ, ਉਹ ਹੈ, ਹਿੰਦੂਆਂ ਦੇ ਪਰਾਚੀਨ ਤੀਰਥ 'ਪੁਰੀ-ਜਗੰਨਾਥ' ਵਿੱਚ । ਸਤਿਗੁਰੂ ਨਾਨਕ, ਜਿਸ ਮੌਕੇ ਇਸ ਟਿਕਾਣੇ ਪੁੱਜੇ; ਓਦੋਂ ਸੰਧਿਆ-ਆਰਤੀ ਦਾ ਮੌਕਾ ਸੀ। ਗੁਰੂ ਜੀ ਮੰਦਿਰ ਦੀ ਡਿਓੜ੍ਹੀ ਦੇ ਸਾਮਣੇ ਚੌਂਕੜਾ ਮਾਰ ਕੇ ਵਿਰਾਜ ਗਏ। ਆਰਤੀ ਸਮੇਂ ਖੜੇ ਨਾ ਹੋਏ। ਪੰਡਿਆਂ ਮਗਰੋਂ ਕਿੰਤੂ ਕੀਤਾ; ਤਾਂ ਸਤਿਗੁਰਾਂ ਉਨ੍ਹਾਂ ਦੀ ਦਿਖਾਵੇ-ਮਾਤ੍ਰ ਆਰਤੀ ਦਾ ਨਿਖੇਧ ਕਰ ਕੇ ਨਿਰੰਕਾਰ ਦੀ ਸੱਚੀ ਆਰਤੀ ਦਾ ਗਿਆਨ ਇਸ ਸ਼ਬਦ ਦੁਆਰਾ ਦ੍ਰਿੜ੍ਹਾਇਆ–

ਰਾਗੁ ਧਨਾਸਰੀ ਮਹਲਾ ੧

ਗਗਨ ਮੈਂ ਥਾਲੁ ਰਵਿ ਚੰਦੁ ਦੀਪਕ ਬਨੇ,
ਤਾਰਿਕਾ-ਮੰਡਲ ਜਨਕ ਮੋਤੀ।... ...
ਕ੍ਰਿਪਾ-ਜਲੁ ਦੇਹਿ ਨਾਨਕ ਸਾਰਿੰਗ ਕਉ
ਹੋਇ ਜਾ ਤੇ ਤੇਰੈ ਨਾਮਿ ਵਾਸਾ ॥੪॥੧॥੭॥੯॥

ਜਦੋਂ ਇਸ ਸਾਰੇ ਸ਼ਬਦ ਦਾ ਪਾਠ-ਵਿਚਾਰ ਸੁਣਾਇਆ; ਤਾਂ ਰਾਜਾ ਮੰਗਲ ਦੱਤ ਤੇ ਪੰਡਿਆਂ ਨੇ ਸਤਿਗੁਰਾਂ ਦੇ ਚਰਨ ਫੜ ਲਏ। ਅਰੁ ਜਿਥੇ ਗੁਰੂ ਬਾਬਾ ਜੀ ਬੈਠੇ ਸਨ, ਓਥੇ ਪੱਕਾ ਯਾਦਗਾਰੀ ਅਸਥਾਨ ਬਣਾ ਦਿਤਾ। ਸਮੁੰਦਰ ਦਾ ਕਿਨਾਰਾ ਹੋਣ ਕਰਕੇ ਏਥੇ ਜਲ ਖਾਰਾ ਹੈ।

ਇਸ ਤਕਲੀਫ ਬਾਰੇ ਸਤਿਗੁਰਾਂ ਪਾਸ ਪ੍ਰਾਰਥਨਾਂ ਹੋਈ; ਤਾਂ ਆਪ ਨੇ ਨਿਸ਼ਾਨ ਦੇ ਕੇ ਬਾਵਲੀ ਦਾ ਟੱਕ ਲਵਾ ਦਿੱਤਾ। ਇਸ ਬਾਵਲੀ ਦਾ ਜਲ ਪੀਣ ਜੋਗ ਮਿੱਠਾ ਨਿਕਲਿਆ। ਇਸ ਪਰੋਪਕਾਰ ਦੇ ਕਾਰਨ ਸਤਿਗੁਰ ਦੀ ਮਹਿਮਾਂ ਦਾ ਸਿੱਕਾ, ਪੁਰੀ ਵਾਸੀ ਲੋਕਾਂ ਦੇ ਦਿਲਾਂ ਪੁਰ ਬਹਿ ਗਿਆ।

ਸੰਮਤ ਸਤਾਰਾਂ ਸੈ ਤੇਰਾਂ ਵਿੱਚ, ਬਾਬਾ ਬਾਲੂ 'ਹੱਸਣਾ' ਜੀ ਦੇ ਸੇਵਕ ਬਾਬਾ ਜਾਦੋ ਰਾਇ ਦੀ ਸਰੇਣੀ 'ਚੋਂ ਇਕ ਸਾਧੂ ਹਰੀ ਦਾਸ 'ਚਰਮਪੋਸ਼' ਇਸ ਟਿਕਾਣੇ ਧੂਣੀ ਰਮਾ ਬੈਠਾ। ਉਸਦੀ ਤਪਸਾ–ਭਗਤੀ ਵੇਖ ਕੇ, ਰਾਜਾ ਮੰਗਲ ਦਾਸ ਦੇ ਪੜਪੋਤ੍ਰੇ ਠਾਕੁਰ ਦਾਸ ਨੇ ਰਸਦਾਂ ਬੰਨ੍ ਦਿੱਤੀਆਂ; ਅਰੁ ਧਰਮਸਾਲ ਦੀ ਸੇਵਾ-ਸੰਭਾਲ ਤੇ ਗੁਰੂ ਕੇ ਲੰਗਰ ਦੇ ਖ਼ਰਚ ਵਾਸਤੇ ਦੋ ਹਜ਼ਾਰ ਰੁਪਯੇ ਆਮਦਨ ਵਾਲੇ ਦੋ ਪਿੰਡ ਜਾਗੀਰ ਵਜੋਂ ਲਾ ਦਿਤੇ। ਫਿਰ ਬਾਬਾ ਨਿਧਾ ਦਾਸ ਤੇ ਬਿਸ਼ਨ ਦਾਸ ਨੇ; ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕਥਾ ਵਿਚਾਰ ਤੇ ਲੰਗਰ ਦੀ ਕਾਰ ਚੰਗੀ ਚਲਾਈ। ਐਪਰ ਸੰਮਤ ਉਨੀਹ ਸੈ ਤੇਈਹ ਵਿਖੇ ਏਥੋਂ ਦੇ ਮਹੰਤ ਰਾਮ ਦਾਸ ਨੇ ਘਰ-ਘਰਿਸਤੀ ਦਾ ਟੌਂਟਾ ਗਲਿ ਪਾ ਲਿਆ; ਅਰੁ ਦੋਵੇਂ ਪਿੰਡ ਵੇਚ ਕੇ ਖਾ ਲਏ। ਹੁਣ ਕੇਵਲ ਕੁਝ ਹਟੀਆਂ ਦੇ ਕਰਾਏ ਪੁਰ ਗੁਜ਼ਰਾਨ ਹੈ॥

('ਗੁਰਧਾਮ ਸੰਗ੍ਰਹ'–ਪੰਨਾ ੬੦, ੬੧)

ਇਸ ਗੁਰਧਾਮ ਦੇ ਸੇਵਕਾਂ ਦੀ ਪੀੜ੍ਹੀ ਇਸ ਤਰ੍ਹਾਂ ਲਿਖੀ ਮਿਲਦੀ ਹੈ–(੧) ਬਾਬਾ ਜਾਦੋ ਰਾਇ, (੨) ਬਾਬਾ ਸ਼ਾਹ ਜੀ, (੩) ਬਾਬਾ ਜੀਵਨ ਦਾਸ, (੪) ਬਾਬਾ ਬਾਲਕ ਦਾਸ, (੫) ਬਾਬਾ ਜੋਧਾ ਰਾਮ, (੬) ਸੰਗਤ ਦਾਸ (੭) ਨਿਧਾ ਦਾਸ। ਨਿਧਾ ਦਾਸ ਦੇ ਦੋ ਚੇਲੇ ਬਾਵਾ ਗੋਦੜ ਜੀ ਤੇ ਬਿਸ਼ਨਦਾਸ ਸਨ। ਗੋਦੜ ਜੀ ਨੂੰ ਧਰਮ-ਸਾਲ ਦੀ ਮਹੰਤੀ ਮਿਲੀ; ਤੇ ਬਿਸ਼ਨ ਦਾਸ ਨੂੰ ਬਾਵਲੀ ਸਾਹਿਬ ਦੀ ਸੇਵਾ-ਸੰਭਾਲ। ਗੋਦੜ ਜੀ ਤੋਂ ਬੱਾਦ ਧਰਮ ਸਾਲ ਦੇ ਮਹੰਤ ਬਾਬਾ ਮੰਗੂ ਜੀ ਨੀਯਤ ਹੋਏ, ਜਿਨ੍ਹਾਂ ਨੇ ਗੁਰ-ਧਾਮ ਦੀ ਚੰਗੀ ਮਹਿਮਾਂ ਬਿਸਥਾਰੀ। ਇਸੇ ਕਰਕੇ ਧਰਮਸਾਲ ਦਾ ਨਾਮ ਇਸ ਦੇਸ ਵਿਚ 'ਮੰਗੂ-ਮਠ' ਪ੍ਰਸਿੱਧ ਹੋ ਗਿਆ। ਲੇਕਿਨ ਬਿਸ਼ਨ ਦਾਸ ਦੇ ਚੇਲੇ ਗੁਰ ਪ੍ਰਸਾਦ ਤੋਂ ਬੱਾਦ, ਉਨ੍ਹਾਂ ਦਾ ਸੇਵਕ ਰਾਮਦਾਸ ਮਹੰਤ ਬਣਿਆ; ਤਾਂ ਇੱਕ ਰੰਨ ਦਾ ਗੋਲਾ ਬਣਕੇ, ਸਾਰੀ ਜਾਇਦਾਦ ਖਾ ਪੀ ਕੇ ਬਰਬਾਦ ਕਰ ਬੈਠਾ॥

# ਉਦਾਸੀ ਭੇਖ ਤੇ ਰੀਤਿ

## ਤੀਜਾ ਧੂਆਂ—ਬਾਬਾ ਗੋਇੰਦ ਸਾਹਿਬ

ਭਾਈ ਗੋਇੰਦ ਜੀ ਦਾ ਜਨਮ ਸ੍ਰੀ ਨਗਰ (ਕਸ਼ਮੀਰ) *ਨਿਵਾਸੀ ਜੈ ਦੇਵ ਖੱਤ੍ਰੀ ਦੇ ਘਰਿ ਮਾਤਾ ਸੁਭੱਦ੍ਰਾ ਦੇ ਉਦਰ ਤੋਂ ਸੰਮਤ ਸੋਲ੍ਹਾਂ ਸੈ ਛੱਬੀਹ ਮਿਤੀ ੨੯ ਸਾਵਣ ਪੁੱਨਿਆਂ ਬੁਧਵਾਰ ਨੂੰ ਹੋਇਆ†। ਜਦੋਂ ਕਿ ਸਤਿਗੁਰ ਨਾਨਕ ਪੀਰਾਨ-ਪੀਰ ਦੀ ਗੱਦੀ ਪੁਰ ਸ੍ਰੀ ਗੁਰੂ ਅਮਰਦਾਸ ਜੀ ਵਿਰਾਜ ਰਹੇ ਸਨ; ਤੇ ਬਾਬਰ ਮੀਰ ਦੇ ਰਾਜ-ਸਿੰਘਾਸਣ ਪੁਰ ਅਕਬਰ ਬਾਦਸ਼ਾਹ।

ਜਦੋਂ ਭਾਈ ਗੋਇੰਦ ਜੀ ਤੀਹ ਵਰਖਾ ਰੁਤਿ ਵੇਖ ਚੁਕੇ ਸਨ, ਤਾਂ ਕਿਸੇ ਨਾਨਕਸ਼ਾਹੀ ਸਾਧੂ ਫਕੀਰ ਦੇ ਦਰਸ਼ਨ ਹੋਏ। ਉਸ ਨੇ ਦੱਸਿਆ ਕਿ ਸਤਿਗੁਰ ਨਾਨਕ ਅਜਕਲ ਆਪਣੇ ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਜੀ ਦੇ ਜਾਮੇ ਜੋਤਿ ਜਗਾ ਰਹੇ ਹਨ। ਗੁਰ ਸਿੱਖੀ ਧਾਰਨ ਦੀ ਅਭਿਲਾਖਾ ਨਾਲ ਵਤਨ ਛਡਿ ਪੰਜਾਬ ਆਏ। ਸੰਮਤ ਸੋਲ੍ਹਾਂ ਸੈ ਤਰਵੰਞੇ ਫੱਗੁਣ ਮਹੀਨੇ ਸਤਿਗੁਰੂ ਜੀ ਆਪਣੇ ਨਵੇਂ ਵਸਾਏ ਨਗਰ ਕਰਤਾਰ ਪੁਰ ਵਿਖੇ ਵਿਰਾਜ ਰਹੇ ਸਨ; ਏਥੇ ਅੱਪੜ ਕੇ ਸਤਿਗੁਰਾਂ ਦੇ ਦੀਦਾਰ ਕੀਤੇ; ਅਤੇ ਚਰਨਾਮ੍ਰਿਤ ਤੇ ਗੁਰ-ਮੰਤ੍ਰ ਲੈ ਕੇ ਗੁਰ-ਸਿੱਖ ਬਣੇ।ਆਪਨੇ ਓਦੋਂ ਤੋਂ ਹੀ ਸਿਰ ਸਤਿਗੁਰੂ ਪਾਸ ਵੇਚ ਦਿੱਤਾ; ਤੇ ਗੁਰੂ ਕੀ ਗਾਖੜੀ ਸੇਵਾ ਆਪਣਾ ਧਰਮ-ਕਰਮ ਬਣਾ ਲਿਆ। ਨਾ ਘਰਿ ਗਏ, ਤੇ ਨਾਂ ਦੁਨੀਆਂ-ਦਾਰੀ ਵਲਿ ਅੱਖ ਚੁੱਕ ਕੇ ਵੇਖਿਆ। ਛੇਵੇਂ ਪਾਤਿਸ਼ਾਹ ਦੀ ਸੇਵਾ ਵਿੱਚ ਭੀ ਉਸੇ ਤਰਾਂ ਤੱਤਪਰ ਰਹੇ। ਸੰਮਤ ਸੋਲ੍ਹਾਂ ਸੈ ਚਉਰਾਨਵੇਂ ਵਿਖੇ ਜਦੋਂ ਗੁਰੂ ਸਾਹਿਬ ਕੀਰਤਪੁਰ ਪਧਾਰੇ; ਤਾਂ ਭਾਈ ਗੋਇੰਦ ਜੀ ਭੀ ਸੇਵਾ

---

*ਸ੍ਰੀ 'ਗੁਰਦੁਆਰੇ ਦਰਸ਼ਨ' ਵਿਚ ਗਿ: ਠਾਕੁਰ ਸਿੰਘ ਨੇ ਜ਼ਿਲਾ ਅੰਮ੍ਰਿਤਸਰ ਦੇ ਪਿੰਡ 'ਨੇਸ਼ਟਾ' (ਅਟਾਰੀ ਲਾਗੇ) ਵਿਚ ਜਨਮ ਹੋਇਆ ਦੱਸਿਆ ਹੈ। (ਪੰਨਾ ੪੩੯)

†'ਮਾਤ੍ਰਾ ਬਾਬਾ ਕਾਂਸ਼ੀ ਰਾਮ'—ਛੰਦ ੯੨—੩ ('ਗੁਰੂ ਉਦਾਸੀਨ ਮਤ ਦਰਪਨ' ਪੰਨਾ ੧੪)।

ਵਿਚ ਹਾਜ਼ਰ ਸਨ। ਦੁਨੀਆਂਦਾਰੀ ਵੱਲੋਂ ਉਦਾਸ ਬਿਰਤੀ ਜਾਣ ਕੇ; ਤੇ ਘਾਲ-ਕਮਾਈ ਤੋਂ ਪ੍ਰਸੰਨ ਹੋਕੇ,ਇਸੇ ਵਰ੍ਹੇ ੧੨ ਅੱਸੂ ਸੁਦੀ ੯,ਸਾਹਿਬਾਂ ਨੇ ਇਨ੍ਹਾਂ ਨੂੰ 'ਉਦਾਸੀ ਭੇਖ-ਰੀਤਿ' ਬਖ਼ਸ਼ੀ। ਅਰੁ 'ਚਰਨਾਮ੍ਰਿਤ' ਤੇ 'ਗੁਰ-ਮੰਤ੍ਰ' ਦੇਕੇ ਸਿੱਖ-ਧਰਮ ਦਾ ਪ੍ਰਚਾਰ ਕਰਨ ਦੇ ਅਧਿਕਾਰ ਪਰਦਾਨ ਕੀਤੇ।ਬਾਰਾਂ ਕੁ ਵਰ੍ਹੇ ਆਪਨੇ ਨਿਰੰਕਾਰੀ ਧਰਮ ਦਾ ਪ੍ਰਚਾਰ ਕੀਤਾ। ਅਰੁ ਕੀਰਤਿਪੁਰ ਵਿੱਚ ਟਿਕਾਣਾ ਕਰਕੇ, ਇਰਦ-ਗਿਰਦ ਪਿੰਡਾਂ—ਖਾਸ ਕਰਕੇ ਦੁਆਬੇ—ਵਿੱਚ ਵਿਚਰਦੇ ਰਹੇ। ਓੜਕ ਫਲੌਰ ਕੁਝ ਦਿਨ ਵਿਰਾਜੇ; ਤੇ ਏਥੇ ਹੀ ਸੰਮਤ ਸਤਾਰਾਂ ਸੈ ਛੇਅ ਮਿਤੀ ਅੱਸੂ ਵਦੀ ਪੰਚਮੀ ਨੂੰ ਆਪਦਾ ਦੇਹਾਂਤ ਹੋਇਆ। ਸਮਾਧਿ ਭੀ ਏਥੇ ਹੀ ਬਣੀ।

ਇਸ ਧੂਏਂ ਦਾ ਵਿਸਥਾਰ ਬਹੁਤ ਘੱਟ ਹੋਇਆ ਲਭਦਾ ਏ। ਬਾਬਾ ਗੋਇੰਦ ਸਾਹਿਬ ਪਾਸੋਂ ਜਿੰਨ੍ਹਾਂ ਜਿਗਿਆਸੂਆਂ ਸੀਖਿਆ-ਦੀਖਿਆ ਲਈ;ਉਨ੍ਹਾਂ ਵਿਚੋਂ ਸਿਰਫ ਤਿੰਨ ਜਣੇ ਉਦਾਸੀ ਬਿਰਤੀ ਦੇ ਧਾਰਨੀ ਬਣੇ:—ਭਾਈ ਕਮਲ ਨੈਨ, ਗੁਰਮੁਖੀਆ ਤੇ ਸੁਰਤਰਾਮ ਜੀ।

੧—ਕਮਲ ਨੈਨ ਜੀ ਦਾ ਜਨਮ, ਸੰਮਤ ਸੋਲ੍ਹਾਂ ਸੈ ਚਉਂਹਠ ਮਿਤੀ (੨੫ ਕਤਿਕ) ਮੱਘਰ ਵਦੀ ੬ ਨੂੰ ਗੋਇੰਦਵਾਲ ਵਿੱਚ ਹੋਇਆ। ਬਿਰਤੀ ਵਿਚ ਜਮਾਂਦਰੂ ਹੀ ਸੰਸਾਰ ਵਲੋਂ ਵੈਰਾਗ ਸੀ। ਗੱਭਰੂ ਹੋਕੇ ਗੁਰ-ਸਿਖ ਬਣਨ ਦੀ ਅਭਿਲਾਖਾ ਨਾਲ ਘਰੋਂ ਨਿਕਲੇ; ਅਰੁ ਬਾਬਾ ਗੋਇੰਦ ਜੀ ਦੀ ਸੇਵਾ ਵਿਚ ਹਾਜ਼ਰ ਹੋਏ। ਬਾਬਾ ਜੀ ਨੇ ਨਾਮ-ਦਾਨ ਬਖਸ਼ ਕੇ ਸੰਤੋਖਿਆ ਤੇ ਚਰਨ-ਪਾਹੁਲ ਦੇਕੇ ਗੁਰ-ਸਿੱਖ ਬਣਾਇਆ। ਸਦਾ ਨਿਰਇੱਛ ਸੇਵਾ ਕਰਨ ਵਿਚ ਨਿਮਗਨ ਰਹੇ। ਆਖਰ ਸੇਵਾ-ਘਾਲਣਾਂ ਪੁਰ ਪਸੀਜ ਕੇ ਬਾਬਾ ਜੀ ਨੇ ਭਾਈ ਸਾਹਿਬ ਨੂੰ ਸੰਮਤ ਸੋਲ੍ਹਾਂ ਸੈ ਚੁਰਾਨਵੇਂ ਵਿਖੇ ੧੫ ਭਾਦ੍ਰੋਂ ਸੁਦੀ ਨੌਮੀ ਵਾਲੇ ਦਿਨ, ਉਦਾਸੀ ਭੇਖ ਤੇ ਰੀਤਿ ਦ੍ਰਿੜ੍ਹ ਕਰਾਈ। ਅਰੁ ਦੇਹਾਂਤ ਤੋਂ ਇਕ ਦਿਨ ਪਹਿਲਾਂ : ਸੰਮਤ ਸਤਾਰਾਂ ਸੈ ਛੇਅ, ਮਿਤੀ ਅੱਸੂ ਵਦੀ ਚੌਥ,—ਧਰਮਸਾਲ ਫਲੌਰ ਦੀ ਮਹੰਤੀ (ਸੇਵਾ-ਸੰਭਾਲ) ਬਖਸ਼ੀ।

ਆਪ ਨੇ ਪੰਜਕੁ ਸਾਲ ਮਹੰਤੀ ਕਰਕੇ ਸੰਮਤ ਸਤਾਰਾਂ ਸੌ ਗਿਆਰਾਂ ਮਿਤੀ ਸਾਵਣ ਵਦੀ ਅੱਠੇਂ ਨੂੰ ਸਰੀਰ ਤਿਆਗਿਆ; ਅਤੇ ਅਪਣੇ ਜੇਠੇ ਚੇਲੇ ਚਿੰਤਾਮਣੀ ਨੂੰ ਮਹੰਤ ਥਾਪਿਆ।

੨–ਭਾਈ ਚਿੰਤਾਮਨੀ ਦਾ ਜਨਮ ਸੰਮਤ ਸੋਲ੍ਹਾਂ ਸੈ ਪੰਝੱਤਰੇ ਮਿਤੀ (੨੯ ਪੋਹ) ਮਾਘ ਵਦੀ ਅੱਠਿਓਂ ਨੂੰ ਹੁਸ਼ਿਆਰਪੁਰ ਹੋਇਆ। ਵੱਡੇ ਹੋ ਕੇ ਸੰਤ-ਸੇਵਾ ਵਲ ਰੁਜੂੱ ਹੋਏ। ਅਰੁ ਬਾਬਾ ਕਮਲਨੈਣ ਜੀ ਪਾਸੋਂ ਗੁਰਮਤਿ ਦੀ ਸੀਖਿਆ-ਦੀਖਿਆ ਲੈਕੇ, ਗੁਰ-ਸਿੱਖ ਬਣੇ। ਨਿਵਿਰਤੀ ਪੱਖ ਵਲ ਝੁਕਾਉ ਵੇਖ ਕੇ, ਤੇ ਘਾਲ-ਕਮਾਈ ਪੁਰ ਰੀਝ ਕੇ, ਬਾਬਾ ਜੀ ਨੇ 'ਉਦਾਸੀ ਸਾਧੂ' ਬਣਾ ਲਿਆ। ਅਰੁ ਸੰਮਤ ਸਤਾਰਾ ਸੈ ਗਿਆਰਾਂ ਮਿਤੀ ਸਾਵਣ ਵਦੀ ਸੱਤੇਂ ਨੂੰ, ਅਪਣੀ ਥਾਂ ਧਰਮਸਾਲ-ਫਲੌਰ ਦਾ ਮਹੰਤ ਥਾਪ ਦਿੱਤਾ॥

ਬਾਬਾ ਚਿੰਤਾਮਣੀ ਜੀ ਦੀ ਸੇਵਾ-ਸੰਗੁ ਕਰਕੇ ਦੋ ਜਿਗਿਆਸੀਆਂ ਨੂੰ ਗੁਰਮਤਿ ਦਾ ਰੰਗ ਲੱਗਾ। ਜਿਨ੍ਹਾਂ ਦਾ ਨਾਮ ਸੰਤ ਰਾਮ ਤੇ ਗੁਰਦਿਆਲ ਸੀ। ਇਹ ਦੋਵੇਂ ਵਿਰਕਤ ਹੋ ਕੇ ਸਾਧੂ ਬਣ ਗਏ। (੧) ਬਾਬਾ ਸੰਤਦਾਸ ਜੀ ਫਲੌਰ ਵਾਲੀ ਧਰਮਸਾਲਾ ਦੇ ਪ੍ਰਬੰਧਕ (ਮਹੰਤ) ਬਣੇ; ਅਰੁ ਉਨ੍ਹਾਂ ਦੇ ਚੇਲਿਆਂ ਵਿਚੋਂ ਰਾਮ ਰੂਪ ਜੀ, ਗੁਰੂ ਤੋਂ ਬੱਾਦ ਫਲੌਰ ਧਰਮ-ਕੇਂਦਰ ਦੇ ਮਹੰਤ ਨੀਯਤ ਹੋਏ। (੨) ਬਾਬਾ ਗੁਰਦਿਆਲ ਜੀ ਨੇ ਜ਼ਿਲਾ ਫੀਰੋਜ਼ਪੁਰ ਦੇ ਪ੍ਰਸਿੱਧ ਨੱਗਰ 'ਕੱਬਰ ਵੱਛੇ' ਜਾ ਕੇ ਧਰਮ-ਪ੍ਰਚਾਰ ਅਰੰਭਿਆ; ਤੇ ਧਰਮਸਾਲ ਬੱਧੀ। ਇਸ ਅਸਥਾਨ ਨੂੰ ਕੇਂਦਰ ਬਣਾਕੇ, ਇਸ ਸ਼੍ਰੇਣੀ ਦੇ ਸਾਧੂਆਂ ਚਉਗਿਰਦੇ ਕਾਫੀ ਧਰਮ-ਪ੍ਰਚਾਰ ਕੀਤਾ; ਤੇ ਗੁਰ-ਧਾਮ ਬਣਾਏ। ਜਿਨ੍ਹਾਂ ਦੇ ਪ੍ਰਬੰਧਕ ਬਹੁਤੇ 'ਮੀਹਾਂ ਸ਼ਾਹੀ ਬਖਸ਼' ਦੇ ਸਾਧੂ ਹਨ। ਜਿਹਾ ਕਿ (੧) ਸਮਾਲ ਸਰ, ਤਸੀਲ ਮੋਗਾ 'ਚਿ; (੧) ਕੁੱਬੇ, ਇਲਾਕਾ ਧਨੌਲਾ (ਪੈਪਸੂ) ਵਿਚ; (੩) ਢੰਡੋਲੀ, ਤਸੀਲ ਭਵਾਨੀ ਗੜ੍ਹ (ਪੈਪਸੂ); (੪) ਸਾਬੋ ਕੀ ਤਲਵੰਡੀ (ਦਮਦਮਾ ਸਾਹਿਬ) ਪੈਪਸੂ ਵਿੱਚ।

ਨੋਟ–ਬਾਬਾ ਸਰੂਪ ਦਾਸ ਜੀ 'ਭੱਲੇ' ਨੇ 'ਮਹਿਮਾਂ ਪ੍ਰਕਾਸ਼' ਵਿੱਚ ਬਾਬਾ ਗੋਇੰਦ ਤੇ ਫੂਲ ਸਾਹਿਬ ਦਾ ਕੋਈ ਜ਼ਿਕਰ ਨਹੀਂ ਕੀਤਾ। ਆਪ ਨੇ ਛੇਵੇਂ ਪਾਤਿਸ਼ਾਹ ਵੱਲੋਂ ਪੰਜਾਂ ਸਿੱਖਾਂ ਨੂੰ 'ਉਦਾਸੀ-ਫਕੀਰ' ਬਨਾਉਣਾ ਦੱਸਿਆ ਹੈ–(੧) ਭਾਈ ਅਲਮਸਤ ਜੀ, (੨) ਭਾਈ ਬਾਲੂ 'ਹੱਸਣਾ'; (੩) ਭਾਈ ਬਿਧੀ ਚੰਦ 'ਛੀਨਾਂ'; (੪) ਭਾਈ ਖੁਆਜਾ

ਕਸ਼ਮੀਰੀ; ਤੇ (੫) ਭਾਈ ਜਾਨੀ ਸੱਯਦ। ਭਾਈ ਨੰਦ ਲਾਲ 'ਸੋਹਣਾ'– ਜਿਸ ਨੂੰ 'ਉਦਾਸੀਨ' ਲਿਖਾਰੀਆਂ ਨੇ ਬਾਬਾ ਗੋਇੰਦ ਸਾਹਿਬ ਦੇ ਪੋਤ੍ਰੇ ਚੇਲੇ ਸਿੰਤਾਮਣੀ ਜੀ ਦਾ ਚੇਲਾ ਲਿਖਿਆ ਹੈ–ਭੱਲਾ ਸਾਹਿਬ ਨੇ ਖ਼ੁਆਜਾ ਤੇ ਜਾਨੀ ਸਾਹਿਬ ਦਾ ਸਾਂਝਾ ਚੇਲਾ ਮੰਨਿਆ ਹੈ। ਜੋ ਉਹਨਾਂ ਦੋਹਾਂ ਨੇ ਆਪਣੀ ਥਾਂ ਸੇਵਾ ਕਰਨ ਵਾਸਤੇ ਗੁਰੂ ਜੀ ਦੇ ਹਜ਼ੂਰ ਛੱਡਿਆ ਸੀ। (ਵੇਖੋ ਸਾਖੀ ੧੫੯ਵੀਂ)

ਉਦਾਸੀਨ ਮਹਾਤਮਾਂ ਨੂੰ, ਸ਼ਾਇਦ ਇਸੇ ਕਰਕੇ ਇਸ ਧੂੰਏ ਦੀ ਪਰਸੰਗਲੀ ਟੁਟਦੀ ਵੇਖ ਕੇ, ਭਾਈ ਨੰਦ ਲਾਲ 'ਸੋਹਣਾ' ਦੇ ਪੁੱਤਰ ਭਾਈ ਰਾਮਦੇਵਾ (ਮੀਹਾਂ ਸਾਹਿਬ) ਨਾਲ ਜੋੜਨੀ ਪਈ ਹੈ। ਹਾਲਾਂਕਿ ਭਾਈ ਰਾਮਦੇਵਾ ਨੂੰ ਉਦਾਸੀ ਭੇਖ ਤੇ 'ਮੀਹਾਂ ਸਾਹਿਬ' ਦਾ ਖਿਤਾਬ ਸਤਿਗੁਰੂ ਤੇਗ ਬਹਾਦੁਰ ਜੀ ਨੇ ਬਖਸ਼ਿਆ। ਇਨ੍ਹਾਂ ਪਿਉ-ਪੁੱਤਰਾਂ ਦਾ ਬਾਬਾ ਗੋਇੰਦ ਸਾਹਿਬ ਦੇ ਧੂੰਏ ਨਾਲ ਕੋਈ ਸੰਬੰਧ ਸਹੀ ਨਹੀਂ ਹੁੰਦਾ।

ਬਾਬਾ ਗੋਇੰਦ ਜੀ ਦੇ ਦੂਜੇ ਦੋ ਚੇਲਿਆਂ–ਗੁਰਮੁਖੀਆ ਤੇ ਸੁਰਤਰਾਮ ਦੀ ਭੀ ਸਿੱਖ-ਧਰਮ ਦੇ ਪ੍ਰਚਾਰ ਸੰਬੰਧੀ ਕੋਈ ਕਾਰਗੁਜ਼ਾਰੀ ਲਿਖਣ ਯੋਗ ਨਹੀਂ ਲੱਭੀ।

# ਚੌਥਾ ਧੂਆਂ—ਬਾਬਾ ਫੂਲ ਸਾਹਿਬ

ਭਾਈ ਫੂਲ ਜੀ, ਭਾਈ ਗੋਇੰਦ ਜੀ ਦੇ ਛੋਟੇ ਭਾਈ ਸਨ। ਇਨ੍ਹਾਂ ਦਾ ਜਨਮ ਸੰਮਤ ਸੋਲ੍ਹਾਂ ਸੈ ਤੀਹ ਮਿਤੀ ੧੫ ਫੱਗਣ ਵਦੀ ਅੱਠਿਓਂ ਐਤਵਾਰ ਨੂੰ, ਮਾਤਾ ਸੁਭੱਦ੍ਰਾਂ ਦੇ ਉਦਰ ਤੋਂ ਪਿਤਾ ਜੈ ਦੇਵ ਦੇ ਘਰਿ ਸ੍ਰੀ ਨਗਰ (ਕਸ਼ਮੀਰ) ਵਿੱਚ ਹੀ ਹੋਇਆ।* ਲੇਕਿਨ ਗਿਆਨੀ ਠਾਕੁਰ ਸਿੰਘ ਜੀ, 'ਸ੍ਰੀ ਗੁਰਦੁਆਰੇ ਦਰਸ਼ਨ' ਵਿਚ, ਭਾਈ ਸਾਹਿਬ ਦਾ ਜਨਮ ਪਟਿਆਲਾ ਰਾਜ ਦੇ ਪਿੰਡ ਲੌਂਗੋਵਾਲਿ, ਦੁੱਲਟ ਜ਼ਿਮੀਦਾਰਾਂ ਦੇ ਘਰਿ ਹੋਇਆ ਦੱਸਦੇ ਨਿ†। ਤੀਹ-ਇਕੱਤੀਹ ਵਰ੍ਹੇ ਦੀ ਉਮਰੇ, ਆਪ ਨੇ ਬੀ ਆਪਣੇ ਵੱਡੇ ਭਰਾ ਦੀ ਰੀਸੇ, ਪੰਚਮ ਪਾਤਿਸ਼ਾਹ ਸ੍ਰੀ ਗੁਰੂ ਅਰਜੁਨ ਦੇਵ ਦੀ ਸੇਵਾ ਵਿੱਚ ਰਾਮਦਾਸ ਪੁਰੇ ਹਾਜ਼ਰ ਹੋ ਕੇ, ਸੰਮਤ ਸੋਲ੍ਹਾਂ ਸੈ ਇਕਾਹਠ ਮਿਤੀ ੨੩ ਚੇਤ੍ਰ ਪੁੰਨਿਆਂ ਐਤਵਾਰ ਨੂੰ, ਸਤਿਗੁਰ ਨਾਨਕ ਦਾ ਨਿਰੰਕਾਰੀ ਧਰਮ ਧਾਰਣ ਕੀਤਾ। ਫਿਰ ਗੁਰੂ-ਘਰਿ ਜੋਗੇ ਹੀ ਹੋ ਰਹੇ। ਘਰਿਸਤ ਧਰਮ ਦੀਆਂ ਖੇਚਲਾਂ ਝੱਲਨ ਤੋਂ ਖ਼ੁਦ ਨੂੰ ਅਸਮਰੱਥ ਖਿਆਲ ਕਰਕੇ, ਬ੍ਰਹਮਚਾਰੀ ਹੀ ਰਹੇ। ਛੇਵੇਂ ਪਾਤਿਸ਼ਾਹ ਦੇ ਹਜ਼ੂਰਿ ਰਹਿ ਕੇ ਭੀ ਗਾਖੜੀ ਸੇਵਾ ਕਮਾਈ। ਜਿਸ ਤੋਂ ਪ੍ਰਸੰਨ ਹੋ ਕੇ, ਤੇ ਇਨ੍ਹਾਂ ਦੀ ਬਿਰਤੀ ਘਰਿਸਤ ਵਲੋਂ ਉਪਰਾਮ ਵੇਖ ਕੇ, ਆਪ ਨੂੰ ਸੰਮਤ ਸੋਲ੍ਹਾਂ ਸੈ ਤ੍ਰਿਆਨਵੇਂ ਮਿਤੀ ੨੫ ਮਾਘ ਸੁਦੀ ਪੰਚਮੀ ਛਨਿੱਛਰਵਾਰ ਤੋਂ 'ਉਦਾਸੀ ਭੇਖ ਤੇ ਰੀਤਿ' ਧਾਰਨ ਕਰਾ ਦਿੱਤੀ।

ਸੰਮਤ ਸੋਲ੍ਹਾਂ ਸੈ ਚੌਰਾਨਵੇਂ ਮਿਤੀ ੧੩ ਅੱਸੂ ਸੁਦੀ ਨੌਮੀ ਐਤ-ਵਾਰ ਤੋਂ ਸਤਿਗੁਰਾਂ ਨੇ ਭਾਈ ਸਾਹਿਬ ਨੂੰ ਦੁਆਬੇ ਦੇਸ ਵਿੱਚ ਹੁਸ਼ਿਆਰ ਪੁਰ ਦੇ ਇਲਾਕੇ ਧਰਮ-ਪ੍ਰਚਾਰ ਕਰਨ ਭੇਜ ਦਿੱਤਾ। ਅੱਗੋਂ ਅਭਿਲਾਖੀਆਂ ਨੂੰ 'ਗੁਰਮੰਤ੍ਰ' ਤੇ 'ਚਰਨਾਮ੍ਰਿਤ' ਦੇਣ ਦੇ ਅਧਿਕਾਰ ਅਰੁ 'ਗੱਦੀ ਚੱਲਣ' ਦਾ ਵਰੁ ਬਖਸ਼ਿਆ। ਆਗਿਆ ਮੰਨ ਕੇ, ਭਾਈ ਸਾਹਿਬ ਬਹਾਦੁਰਪੁਰ ਪਿੰਡ ਦੀ ਜੂਹ ਵਿਚ ਆ ਬੈਠੇ। ਸਹਿਜੇ ੨ 'ਧਰਮ-ਸੁਗੰਧੀ' ਦੇ ਮੁਸ਼ਤਾਕ

---

*'ਮਾਤ੍ਰਾ ਬਾਬਾ ਕਾਂਸ਼ੀ ਰਾਮ'—ਛੰਦ ੯੨-੩।

†ਪੰਨਾ ੪੩੯।

ਅਨੇਕ 'ਜਿਗਯਾਸੀ ਭੌਰੇ', ਸੰਤਾਂ ਦੇ ਚਰਨ ਕਮਲਾਂ ਗਿਰਦੇ ਗੁੰਜਾਰਨ ਲੱਗ ਪਏ। ਗੁਰ-ਸਿੱਖੀ ਦੀ ਸੁਗੰਧੀ ਤੇ ਨਾਮ-ਰਸ ਪ੍ਰਾਪਤਿ ਕਰਕੇ, ਕਰਮਾਂ ਵਾਲੇ ਅਨੇਕ ਪਰਾਨੀ ਵਿਰੋਸਾਏ । ਧਰਮਸਾਲ ਬਣਵਾਈ । ਗੁਰਬਾਣੀ ਦੀ ਕਥਾ-ਕੀਰਤਨ-ਦਾ ਰੰਗ ਬੱਝ ਗਿਆ।

ਕੁਝ ਸਮਾਂ ਇਸ ਟਿਕਾਣੇ ਟਿਕੇ ਰਹੇ। ਫਿਰ ਦੇਸ਼-ਰਟਨ ਅਤੇ ਗੁਰੂ ਅਸਥਾਨਾਂ ਦੇ ਦਰਸ਼ਨਾਂ ਦੀ ਅਭਿਲਾਖਾ ਉਛਾਲੇ ਮਾਰਨ ਲੱਗੀ। ਬੇਬੱਸ ਹੋ ਕੇ ਨਿਕਲ ਟੁਰੇ। ਧਰਮਸਾਲ ਦੀ ਸੇਵਾ-ਸੰਭਾਲ ਸੇਵਕਾਂ ਨੂੰ ਸੌਂਪ ਗਏ। ਸੰਮਤ ਸਤਾਰਾਂ ਸੈ ਸੱਤ ਮਿਤੀ ਮਾਘ ਸੁਦੀ ਪੰਚਮੀ ਨੂੰ ਯਾਤ੍ਰਾ ਤੋਂ ਮੁੜੇ। ਫਿਰ ਕਿਧਰੇ ਨਹੀਂ ਗਏ। ਸੰਮਤ ਸਤਾਰਾਂ ਸੈ ਵੀਹ ਮਿਤੀ ਹਾੜ੍ਹ ਵਦੀ ਪੰਚਮੀ ਨੂੰ ਬਹਾਦੁਰਪੁਰ ਵਿਚ ਹੀ ਆਪ ਨੇ ਸਰੀਰ ਤਿਆ-ਗਿਆ। ਸਮਾਧਿ, ਸੇਵਕਾਂ ਜੋ ਬਣਾਈ; ਹੁਣ ਤੱਕ ਮੌਜੂਦ ਹੈ।

ਆਪ ਦੀ ਦਇਆ-ਦ੍ਰਿਸ਼ਟੀ ਨਾਲ ਜਿਤਨੇ ਕੁ ਗੁਰ-ਸਿੱਖ ਬਣੇ; ਉਨ੍ਹਾਂ'ਚੋਂ ਚਰਨ ਸ਼ਾਹ ਤੇ ਦੱਖਣੀ ਰਾਮ ਨੇ ਜਗਤ ਨਾਲੋਂ ਨਾਤਾ ਤੋੜ ਕੇ ਉਦਾਸੀ ਬਾਣਾ ਧਾਰਿਆ। ਅਰੁ ਜੇਠੇ ਚੇਲੇ ਹੋਣ ਕਰਕੇ ਚਰਨ ਸ਼ਾਹ ਜੀ, ਬਹਾਦੁਰ ਪੁਰ ਵਾਲੀ ਧਰਮਸਾਲ ਦੇ ਮਹੰਤ ਨੀਅਤ ਹੋਏ।

੨–ਭਾਈ ਚਰਨ ਸ਼ਾਹ ਦਾ ਜਨਮ, ਸੰਮਤ ਸੋਲ੍ਹਾਂ ਸੈ ਸਤੱਤਰ ਮਿਤੀ ੬ ਭਾਦਰੋਂ ਵਦੀ ਸੱਤਿਓਂ ਵੀਰਵਾਰ ਨੂੰ ਜਾਲੰਧਰਿ ਹੋਇਆ। ਸੰਮਤ ਸਤਾਰਾਂ ਸੈ ਦੋ ਵਿਚ, ਜਿਸ ਵੇਲੇ ਬਾਬਾ ਫੂਲ ਸ਼ਾਹ ਜੀ, ਗੁਰ-ਤੀਰਥਾਂ ਦੀ ਯਾਤ੍ਰਾ ਕਰਦੇ ਵਿਚਰ ਰਹੇ ਸਨ; ਭਾਈ ਜੀ ਨੂੰ ਸੰਤ-ਚਰਨ ਦੀ ਛੋਹ ਪ੍ਰਾਪਤਿ ਹੋਈ। ਉਸੇ ਦਿਨ ਤੋਂ ਇਨ੍ਹਾਂ ਦੇ ਜਿਗਿਆਸੀ ਮਨ ਦੀ ਸੂਈ ਬਾਬਾ ਜੀ ਦੇ ਚਰਨ-ਚੁੰਬਕ ਨਾਲ ਖਿੱਚੀਂਦੀ ਫਿਰਦੀ ਰਹੀ। ਓੜਕ ਮੁਸ਼ੱਕਤਾਂ ਘਾਲਣ ਦਾ ਫਲ–'ਨਾਮਦਾਨ' ਤੇ 'ਚਰਨਾਮ੍ਰਿਤ'–ਸੰਮਤ ਸਤਾਰਾਂ ਸੈ ਬਾਰਾਂ ਮਿਤੀ ਕੱਤਿਕ ਵਦੀ ਚਉਦੇਂ ਨੂੰ ਹਾਸਿਲ ਹੋਇਆ। ਬਾਬਾ ਫੂਲ ਸ਼ਾਹ ਜੀ ਨੇ ਸਰੀਰ ਤਿਆਗਣ ਤੋਂ ਪਹਿਲਾਂ, ਸਤਿਗੁਰੂ ਪਾਸੋਂ ਮਿਲੇ ਭੇਖ ਤੇ ਅਧਿਕਾਰ, ਭਾਈ ਸਾਹਿਬ ਨੂੰ ਬਖਸ਼ਕੇ, 'ਉਦਾਸੀ-ਸਾਧੂ ਬਣਾ ਲਿਆ।

ਬਾਵਾ ਚਰਨ ਸ਼ਾਹ ਨੇ ਸਾਢੇ ਕੁ ਸਤ ਵਰ੍ਹੇ ਧਰਮਸਾਲ ਬਹਾਦੁਰ-ਪੁਰ ਦੀ ਮਹੰਤੀ ਕੀਤੀ। ਇਸ ਸਮੇਂ ਜਿਤਨੇ ਕੁ ਪਰਾਨੀ ਸਿੱਖੀ-ਧਰਮ ਧਾਰਕੇ ਵਿਰੋਸਾਏ, ਉਨ੍ਹਾਂ 'ਚੋਂ:-

੩-ਮਨੀਕ ਸ਼ਾਹ ਉਦਾਸੀ ਬਣਿਆ। ਅਰੁ ਬਹਾਦੁਰਪੁਰ ਦੀ ਗੱਦੀ ਪੁਰ ਬੈਠਾ।

ਅਗਾੜੀ ਇਨ੍ਹਾਂ ਦੀ ਪੀੜ੍ਹੀ ਐਉਂ ਚੱਲੀ-ਮਨੀਕ ਸ਼ਾਹ ਤੋਂ ਅੱਗੇ ਦੱਖਣੀ ਸ਼ਾਹ, ਗੁਰਬਖ਼ਸ਼ ਸ਼ਾਹ, ਕਰਮ ਦਾਸ, ਸੰਤ ਦਾਸ, ਸਰਮੁਖ ਦਾਸ, ਬਾਲਕ ਰਾਮ, ਬ੍ਰਹਮ ਦਾਸ, ਮੰਗਲ ਦਾਸ, ਸਾਹਿਬ ਦਾਸ, ਗੁਰਮੁਖ ਦਾਸ ਤੇ ਆਦਿ ਰਾਮ ਜੀ; ਜੋ ਬਰਾਰ ਦੇਸ ਵਿਚ ਬੁਠਲਾਣਾ ਜ਼ਿਲੇ ਦੇ 'ਚੀਖਲੀ' ਨਗਰ ਵਿਚ ਬਣੇ, ਗੁਰੂ ਨਾਨਕ ਦੇਵ ਦੇ ਯਾਦਗਾਰੀ ਅਸਥਾਨ ਦੀ ਸੇਵਾ-ਸੰਭਾਲ ਪੁਰ ਨੀਯਤ ਹਨ।

੪-ਬਾਵਾ ਲਛੀ ਰਾਮ ਬਾਵਾ ਮੰਨੀਕ ਸ਼ਾਹ ਦੇ ਦੂਜੇ ਚੇਲੇ ਸਨ। ਜਿਨ੍ਹਾਂ ਦੀ ਵੇਲ ਇਸਤਰਾਂ ਵਧੀ:-ਲਛੀ ਰਾਮ ਦਾ ਚੇਲਾ ਮਸਤ ਰਾਮ, ਉਨ੍ਹਾਂ ਦਾ ਬਾਵਨ ਦਾਸ,ਫਿਰ ਵਾਰੀ ਸਿਰ ਸਾਧੂ ਰਾਮ, ਚੇਤਨ ਦਾਸ ਤੇ ਸੰਤੋਖ ਦਾਸ।

੫-ਬਾਬਾ ਸੁਖਦੇਵ ਜੀ ਇਸ ਪੱਧਤੀ ਵਿਚੋਂ ਬੜੇ ਉੱਦਮੀ ਸਾਧੂ ਤੇ ਧਰਮ-ਪ੍ਰਚਾਰਕ ਹੋਏ ਹਨ। ਆਪ ਨੇ ਸਿੰਧੁ ਦੇਸ ਦੇ ਜ਼ਿਲਾ ਲਾੜਕਾਣੇ ਵਿਚ ਜਾ ਕੇ ਨਿਰੰਕਾਰੀ ਧਰਮ ਦਾ ਬੜਾ ਪ੍ਰਚਾਰ ਕੀਤਾ। ਕੰਭਰ ਕੰਡੀ ਨੱਗਰਿ ਵਿਰਾਜ ਕੇ, ਧਰਮਸਾਲ ਬੱਧੀ। ਇਸੇ ਅਸਥਾਨ ਨੂੰ ਸਿਖ-ਧਰਮ ਦੇ ਪ੍ਰਚਾਰ ਦਾ ਕੇਂਦਰ ਬਣਾ ਕੇ,ਸਤਿਨਾਮ ਦਾ ਛਿੱਟਾ ਚੌਹੀਂ ਪਾਸੀਂ ਦਿੱਤਾ। ਆਪ ਦੇ ਸਰਧਾਲੂਆਂ ਵਿਚੋਂ ਛੇਵੀਂ ਪੀੜ੍ਹੀ-

੬-ਬਾਬਾ ਸੰਤੋਖ ਦਾਸ ਭੀ ਹਿੰਮਤੀ ਸੰਤ ਤੇ ਸੱਚ-ਧਰਮ ਦੇ ਪ੍ਰਸਿੱਧ ਪ੍ਰਚਾਰਕ ਹੋਏ ਹਨ। ਆਪ ਨੇ ਲਾੜਕਾਣਾ ਜ਼ਿਲੇ ਦੇ ਨੱਗਰ ਕੰਬਰ ਵਿਖੇ ਧਰਮਸਾਲ ਕਾਇਮ ਕੀਤੀ ਤੇ ਤਾਲ ਖਟਾਇਆ।

੧੮੪.

ਬਾਬਾ ਫੂਲ ਸ਼ਾਹ ਦੀ ਲੜੀ ਦੇ ਦੋ ਤਪਸ੍ਵੀ ਸਾਧੂਆਂ ਉੱਤਮਦਾਸ ਤੇ ਮੋਤੀ ਰਾਮ ਨੇ, ਦੱਖਣੀ ਭਾਰਤ ਪਧਾਰ ਕੇ, ਬਰਾਰ ਸੂਬੇ ਦੇ ਨੱਗਰ 'ਚੀਖਲੀ'(ਜ਼ਿਲਾ ਬੁਠਲਾਣਾ)ਵਿੱਚ, ਬਾਬੇ ਨਾਨਕ ਦਾ ਯਾਦਗਾਰੀ ਅਸ-ਥਾਨ ਪ੍ਰਗਟ ਕੀਤਾ; ਧਰਮਸਾਲ ਬੰਧੀ; ਤੇ ਅਨੇਕਾਂ ਪ੍ਰਾਨੀਆਂ ਨੂੰ, ਆਪਣੇ ਉੱਚੇ ਸੁੱਚੇ ਜੀਵਨ ਤੇ ਸਿਮਰਨ-ਸਿਦਕ ਦਾ ਪ੍ਰਭਾਵ ਪਾਕੇ, 'ਨਾਨਕ ਪੰਥੀ' ਬਣਾਇਆ।

ਸਤਿਗੁਰ ਨਾਨਕ ਸਿੰਘਲਾ ਦੀਪ (ਲੰਕਾ) ਵੱਲੋਂ ਮੁੜਦੇ ਹੋਏ, ਫੱਗੁਣ ਸ਼ੁਦੀ ਦਸਮੀ ਨੂੰ ਚੀਖਲੀ ਵਿਰਾਜੇ ਸਨ; ਇਸੇ ਸਮੇ ਦੀ ਯਾਦ ਕਾਇਮ ਰੱਖਣ ਹਿਤ, ਇਸ ਦਿਨ ਹਰ ਸਾਲ ਮੇਲਾ ਭਰਦਾ ਹੈ।

ਪੰਜਾਬ ਵਿਚ ਫੂਲ ਸ਼ਾਹੀ ਉਦਾਸੀ ਸਾਧੂਆਂ ਦੀ, ਬਹਾਦਰ ਪੁਰ ਗੱਦੀ ਤੋਂ ਇਲਾਵਾ ਇਕ ਧਰਮ-ਸਾਲਾ, ਅੰਮ੍ਰਿਤਸਰ ਵਿੱਚ ਸੁਲਤਾਨ ਵਿੰਡ ਦਰਵਾਜ਼ੇ ਪਾਸ ਭੀ ਹੈ। ਜੋ ਬਾਵਾ 'ਮੁਤਹਿਰ ਸ਼ਾਹ' ਦੇ ਨਾਮ ਪੁਰ ਮਸ਼ਹੂਰ ਹੈ।

ਤੀਜੇ ਧੂਏਂ ਵਾਂਗ ਇਸ ਚੌਥੇ ਦਾ ਵਿਸਥਾਰ ਵੀ ਬਹੁਤਾ ਨਹੀਂ ਹੋਇਆ। ਅਤੇ ਨਾ ਹੀ ਦੇਸ ਦੇਸਾਂਤਰ ਵਿਚ ਰਟਨ ਕਰਕੇ, ਇਸ ਸ੍ਰੇਣੀ ਦੇ ਸੰਤਾਂ ਨੇ ਕੁਝ ਯਾਦਗਾਰੀ ਅਸਥਾਨ ਪ੍ਰਗਟ ਕੀਤੇ; ਯਾ ਧਰਮਸਾਲਾਂ ਬਣਾਈਆਂ ਹਨ; ਸਿਵਾਇ ਉੱਤੇ ਦੱਸੇ ਪੰਜ ਚਾਰ ਨੱਗਰਾਂ ਦੇ॥

# ਛੇਅ ਬਖ਼ਸ਼ਾਂ

## ਪਹਿਲੀ ਬਖ਼ਸ਼—ਭਗਤ ਭਗਵਾਨ ਜੀ

ਬਾਵਾ ਭਗਤ ਭਗਵ ਨ ਜੀ ਦਾ ਜਨਮ-ਨਾਮ ਪਤਾ ਨਹੀਂ ਕੀ ਸੀ। ਜਿਸ ਵੇਲੇ ਉਹ ਪੰਚਾਲ ਦੇਸ (ਸਤਲੁਜ ਤੇ ਜਮੁਨਾ ਨਦੀਆਂ ਵਿਚਕਾਰਲਾ ਇਲਾਕਾ; ਜੋ ਦੱਖਣ ਵਲਿ ਮਰੁ ਦੇਸ—ਰਾਜਿਸਥਾਨ—ਨਾਲ ਮਿਲਦਾ ਸੀ) ਆਇ, ਓਦੋਂ ਸੰਨਿਆਸੀ ਸਾਧੂ ਸਨ, ਤੇ ਨਾਮ ਸੀ 'ਭਗਵਾਨ ਗਿਰ'। ਪੰਡਿਤ ਬ੍ਰਹਮਾਨੰਦ 'ਉਦਾਸੀਨ ਨੇ ਆਪਦਾ ਜਨਮ, ਬੋਧ ਗਯਾ ਦੇ ਵਸਨੀਕ ਉਤਕਲ ਬ੍ਰਹਮਣ ਦੇ ਘਰਿ ਹੋਇਆ ਲਿਖਿਆ ਹੈ।

ਬਾਵਾ ਸਰੂਪ ਦਾਸ 'ਭੱਲੇ' ਨੇ 'ਮਹਿਮਾ ਪ੍ਰਕਾਸ਼' ਵਿਚ ਆਪਦੇ 'ਉਦਾਸੀ ਸਾਧੂ' ਬਣਨ ਦੀ ਸਾਖੀ ਇਸਤਰਾਂ ਲਿਖੀ ਹੈ:—

ਸ੍ਰੀ ਗੁਰੂ ਹਰਿ ਰਾਇ ਸਾਹਿਬ, ਕੀਰਤ ਪੁਰਿ ਵਿਖੇ, ਦੀਵਾਨ ਸਜਾਈ, ਸਿੰਘਾਸਨ ਉਤੇ ਬਿਰਾਜ ਰਹੇ ਹਨ। ਜਿਵੇਂ ਭਗਤਾਚਲ ਉੱਤੇ ਗਿਆਨ ਦਾ ਸੂਰਜ ਪ੍ਰਕਾਸ਼ਿਆ ਹੋਵੇ! ਜਿਨ੍ਹਾਂ ਦੇ ਹੀਏ ਹਿਮਾਲਾ ਪ੍ਰਬਤ ਸਮਾਨ ਜੜ੍ਹ ਤੇ ਅਗਿਆਨੀ ਹਨ, ਉਨ੍ਹਾਂ ਉਤੇ ਗੁਰਬਚਨਾਂ ਦੀਆਂ ਕਿਰਨਾਂ ਸੁੱਟ ਕੇ ਸਜੀਵ ਪ੍ਰਾਨੀ (ਮਾਨੁੱਖ) ਬਣਾ ਰਹੇ ਸਨ; ਅਰੁ ਗੁਰ ਸੇਵਾ ਨੂੰ, ਸਰਬ ਨਿਧਾਨ ਦਾਨ ਦੇ ਕੇ, ਸਫਲਾ ਰਹੇ ਸਨ। ਗੁਰੂ ਜੀ ਦੀ ਕ੍ਰਿਪਾ ਦ੍ਰਿਸ਼ਟੀ ਜਿਸ ਕਿਸੇ ਪੁਰ ਪੈਂਦੀ; ਉਹ ਬੂੰਦ ਵਾਂਗੁ ਡੁਲ ਡੁਲਕੇ ਗੁਰ ਸਾਗਰ ਵਿਚ ਘੁਲ-ਮਿਲ ਜਾਂਦਾ ਸੀ।

ਇਸੇ ਮੌਕੇ ਭਗਵਾਨ ਗਿਰ ਸੰਨਿਆਸੀ ਸਾਧੂ ਪੰਚਾਲ ਦੇਸਿ ਪਹੁੰਚਾ। ਉਸ ਨੇ ਸਤਿਗੁਰ ਨਾਨਕ ਦਾ ਨਾਮ ਤਾਂ ਸੁਣਿਆ ਹੋਇਆ ਸੀ; ਪਰ ਨਿਰੰਕਾਰੀ-ਧਰਮ ਦੀ ਪੂਰੀ ਜਾਣ-ਪਛਾਣ ਉਸ ਨੂੰ ਨਹੀਂ ਸੀ। ਏਥੇ ਆ ਕੇ ਉਸ ਨੇ ਸੁਣਿਆ ਕਿ ਬਾਬਾ ਨਾਨਕ ਸਾਹਿਬ ਆਪਣੇ ਪੰਜ ਭੂਤਕ ਸਰੀਰ ਦਾ ਨਾਮ ਸ੍ਰੀ ਗੁਰੂ ਹਰਿਰਾਇ ਧਰਾ ਕੇ, ਕੀਰਤਿ ਪੁਰ ਵਿਚ ਜੋਤਿ ਜਗਾ ਰਹੇ ਹਨ। ਦਰਸ਼ਨ ਦੀ ਅਭਿਲਾਖਾ ਧਾਰ ਕੇ ਸੰਗ ਸਮੇਤ ਕੀਰਤਿਪੁਰ ਪਹੁੰਚਾ। ਸਤਿਗੁਰ-ਦੁਆਰੇ ਪਹੁੰਚ ਕੇ, ਦਿਲ ਵਿਚ

ਪ੍ਰਤੱਗਿਆ ਲੈਣ ਦੀ ਕੁਟੇਵ ਜਾਗ ਪਈ। ਸੋਚਿਆ : ਜੇ ਸਤਿਗੁਰੂ ਸੱਚ ਮੁੱਚ ਹਰਿ-ਅਵਤਾਰ ਹਨ; ਤਾਂ ਮੈਨੂੰ ਉਸੇ ਚਤੁਰ-ਭੁਜ ਰੂਪ ਵਿਚ ਦੀਦਾਰ ਬਖ਼ਸ਼ ਕੇ, ਨਿਸ਼ਾ ਕਰਾਉਣ।

ਸਤਿਗੁਰ ਅੰਤਰਜਾਮੀ ਨੇ ਉਸ ਦੇ ਦਿਲ ਦੀਆਂ ਬੁੱਝ ਕੇ ਸੋਈਓ ਦਰਸ਼ਨ ਵਿਖਾ ਦਿਤਾ। ਉਹੋ ਸਿਆਮ ਸੁੰਦਰ ਚਤੁਰ-ਭੁਜ ਸਰੂਪ; ਸੰਖ, ਚਕ੍ਰ, ਗਦਾ, ਪਦਮ ਚਹੁੰ ਕਰ- ਕਮਲਾਂ ਵਿਚ ਧਾਰਨ ਕੀਤੇ ਹੋਏ; ਕਮਲਾਂ ਜੇਹੇ ਸੋਹਣੇ ਨੈਣ; ਗਲ 'ਚ ਬਨਮਾਲਾ ਸੋਭਾਇਮਾਨ; ਮਸਤਕ ਮੁਬਾਰਕ ਉਤੇ ਤਿਲਕ-ਰੇਖਾ ਤੇ ਚੰਦ-ਮੁਖੜੇ ਪੁਰ ਖੇੜਾ; ਅਤੇ ਬੁੱਲ੍ਹਾਂ ਉਤੇ ਮੁਸਕਾਨ। ਇਸ ਤਰਾਂ ਦਰਸ਼ਨ ਕਰਕੇ ਸੰਨਿਆਸੀ ਜੀ ਦੀ ਤਾਂ ਸੁੱਧਿ ਬੁੱਧਿ ਹੀ ਬੌਂਦਲ ਗਈ।ਚਰਨ- ਬੰਦਨਾ ਕਰਨੀ ਭੁੱਲ ਈ ਗਿਆ। ਘੜੀ ਕੁ ਮਗਰੋਂ ਜਦ ਹੋਸ਼ ਟਿਕਾਣੇ ਆਏ; ਤਾਂ ਉਹ ਸਰੂਪ ਲੋਪ ਹੋ ਚੁੱਕਾ ਸੀ। ਹੱਥ ਜੋੜ ਕੇ ਅਰਦਾਸ ਕੀਤੀ—

> "ਹੇ ਸਤਿਗੁਰੋ! ਮੈਨੂੰ ਆਪਣਾ ਦਾਸ ਬਣਾ ਕੇ ਦਰਸ਼ਨ-ਭੇਖ ਬਖ਼ਸ਼ੋ! ਆਪ ਦੇ ਦੀਦਾਰ ਸਦਾ ਹੁੰਦੇ ਰਹਿਣ ਤੇ ਨਾਮ-ਰਸ ਵਿੱਚ ਮਗਨ ਰਹਿੰਦਿਆਂ ਸਮਾ ਬਿਤਾਵਾਂ।"

ਸਾਹਿਬਾਂ ਫਰਮਾਇਆ:—

> "ਬਾਵਾ ਜੀ! ਤੁਸੀਂ ਏਥੇ ਸਿਰਫ 'ਦਰਸ਼ਨ' ਦੀ ਸੱਧਰ ਲੈ ਕੇ ਆਏ ਸਉ; ਸੋ ਤੁਹਾਡੀ ਪੂਰੀ ਹੋ ਗਈ ਹੈ। ਤੁਹਾਡੇ ਮਨ ਵਿੱਚ 'ਗੁਰੂ ਬਾਬਾ ਨਾਨਕ' ਉੱਤੇ ਨਿਸਚਾ ਲਿਔਣ ਤੋਂ ਪਹਿਲਾਂ ਹੋਰ ਭੀ ਕਈ ਭਰਮ-ਭੁਲੇਖੇ ਨਿਵਾਰਨ ਦੀ ਇੱਛਾ ਲੁਕੀ ਬੈਠੀ ਹੈ। ਤੁਸੀਂ ਅਜੇ ਹੋਰ ਅਗਾੜੀ ਜਾਓ। ਗੁਰੂ ਬਾਬੇ ਦਾ ਦੇਹੁਰਾ ਭੀ ਪਰਸ ਵੇਖੋ! ਓਥੇ ਬਾਬਾ ਜੀ ਦੇ ਪੜੋਤੇ ਬਾਵਾ ਮਿਹਰ ਚੰਦ ਨੂੰ ਸ੍ਰੀ ਚੰਦ ਜੀ ਨੇ ਗੱਦੀ-ਨਸ਼ੀਨ ਕੀਤਾ ਹੋਇਆ ਹੈ; ਉਹ ਤੁਹਾਡੀ ਆਸਾ ਪੂਰੀ ਕਰਨਗੇ!"

ਇਹ ਬਚਨ ਸੁਣਕੇ ਭਗਾਵਾਨ ਗਿਰ, ਸ੍ਰੀਚੰਦ ਜਤੀ ਦੇ ਬਨਾਏ 'ਬਾਬਾਣੇ ਦੇਹੁਰੇ' ਪਹੁਚੇ। *ਨੱਗਰੋਂ ਬਾਹਰ ਡੇਰਾ ਜਾ ਕੀਤਾ। ਸਾਧੂਆਂ

---

*ਏਥੋਂ ਅਗਲਾ ਬਿਆਨ ਗਿਆਨੀ ਗਿਆਨ ਸਿੰਘ ਦਾ ਹੈ। ('ਪੰਥ ਪ੍ਰਕਾਸ਼' ਲਿੱਖੋ—ਪੰਨਾ ੮੯੦)

ਦੀ ਜਮਾਤ ਆਈ ਸੁਣ ਕੇ,ਬਾਬਾ †ਮਿਹਰਚੰਦ ਜੀ ਨੇ ਲੰਗਰ ਵਿਚ ਚੋਖਾ ਪ੍ਰਸ਼ਾਦ ਪਾਣੀ ਤਿਆਰ ਕਰਾਇਆ। ਸਾਧੂਆਂ ਦੀ ਪੰਗਤ ਲਵਾ ਕੇ, ਭੋਜਨ ਵਰਤਾਉਣ ਲਗੇ। ਤਦ ਭਗਤ ਗਿਰ ਨੇ ਆਖਿਆ:—

"ਪਹਿਲਾਂ ਮੇਰਾ ਭਾਂਡਾ ਭਰ ਦਿਓ;
ਫੇਰ ਬਾਕੀ ਪੰਗਤਿ ਨੂੰ ਪਰੋਸਣਾ!"

ਅਰੁ ਚਿੱਪੀ ਮੂਹਰੇ ਡਾਹ ਦਿੱਤੀ। ਬਚਨ ਮੰਨ ਕੇ ਪਰੋਸੇ ਨੇ ਪ੍ਰਸ਼ਾਦ ਉਸ ਦੀ ਚਿੱਪੀ ਵਿਚ ਪਾਉਣਾ ਸ਼ੁਰੂ ਕਰ ਦਿੱਤਾ। ਕਈ ਬਾਲ ਕੜਾਹ ਪ੍ਰਸਾਦ ਦੇ ਉਸ ਚਿੱਪੀ ਵਿਚ ਉਲੱਦੇ; ਪਰ ਉਹ ਭਰਨ ਵਿਚ ਨਾ ਆਈ। ਹਾਰ ਕੇ, ਉਹਨਾਂ ਸੇਵਕਾਂ ਬਾਬਾ ਮਿਹਰਚੰਦ ਪਾਸ ਇਸ ਗੱਲ ਦੀ ਰਪੋਟ ਪੁਚਾਈ। ਉਹ ਆਪ ਆਏ; ਤੇ 'ਵਾਹਗੁਰੂ' ਦਾ ਨਾਮ ਲੈ ਕੇ, ਆਪਣੇ ਹੱਥ ਨਾਲ ਕਿਣਕਾ ਕੁਣਕੇ ਦਾ ਚਿੱਪੀ ਵਿੱਚ ਸੁੱਟਿਆ। ਉਸੇ ਕਿਣਕੇ ਨਾਲ ਚਿੱਪੀ ਭਰਪੂਰ ਹੋ ਗਈ। ਬਾਬੇ ਨਾਨਕ ਦੇ ਪੜਪੋਤੇ ਵਿਚ ਭੀ ਏਨੀ ਬਰਕਤਿ ਤੇ ਕਰਾਮਾਤਿ ਵੇਖ ਕੇ, ਸੰਨਿਆਸੀ ਬਾਵੇ ਦੀਆਂ ਅੱਖੀਂ ਉੱਘੜ ਗਈਆਂ।

ਉਹ ਸਾਰੇ ਸੰਨਿਆਸੀ ਅਸਲ ਵਿਚ ਪੂਰਬ ਦੇਸ਼ ਤੋਂ, ਹਿੰਗੁਲਾਜ ਦੇਵੀ ਦੇ ਦਰਸ਼ਨ ਕਰਨ ਮਕਰਾਨ (ਸਿੰਧ) ਦੇਸ ਜਾ ਰਹੇ ਸਨ। ਇਹ ਪਰਖ-ਪ੍ਰੀਖਿਆ ਉਹ ਸੁਣਤੋ ਸੁਣਤੀ ਸ਼ੌਂਕ ਨਾਲ ਹੀ ਕਰ ਰਹੇ ਸਨ। ਬਾਬੇ ਕਿਆਂ ਦੀ ਇਹ ਅੱਜ਼ਮਤ ਤੇ ਸੇਵਾ-ਸ਼ਰਧਾ ਵੇਖ ਕੇ ਅਪਣੇ ਪੁਰਾਣੇ ਧਰਮ ਤੋਂ ਨਿਸਚਾ ਡੁਲਾ ਬੈਠੇ। ਰਾਤੀ ਦੇਹੁਰੇ ਦੇ ਸਾਹਮਣੇ ਹੀ ਸੁੱਤੇ ਸਨ; ਅੰਮ੍ਰਿਤ ਵੇਲੇ ਜਾਗੇ, ਤਾਂ ਹਿੰਗੁਲਾਜ ਦੇਵੀ ਨੂੰ ਦੇਹੁਰੇ ਅੰਦਰ ਝਾੜੂ-ਬੁਹਾਰੀ ਕਰਦਿਆਂ ਵੇਖ ਲਿਆ। ਹੁਣ ਭਗਵਾਨ ਗਿਰ ਨੂੰ ਗੁਰੂ-ਘਰ ਉਤੇ ਪੂਰਨ ਸ਼ਰਧਾ ਹੋ ਆਈ। ਬਾਬਾ ਮਿਹਰਚੰਦ ਜੀ ਦਾ ਸੇਵਕ ਹੋ ਗਿਆ। ਪਿਛਲਾ ਭੇਖ-ਰੀਤਿ ਤਿਆਗਕੇ ਸਿੱਖ-ਸਾਧੂ ਬਣ ਗਿਆ। ਬਾਬਾ ਜੀ ਨੇ ਉਸ ਨੂੰ ਮਾਲਾ ਤੇ ਗੁਰਬਾਣੀ ਦੀ ਪੋਥੀ ਬਖਸ਼ੀ, ਗੁਰਮੰਤ੍ਰ ਦ੍ਰਿੜਾਇਆ; ਤੇ ਚਰਨਾਮ੍ਰਿਤ ਪਿਲਾ ਦਿਤਾ। ਅਰ ਨਾਮ ਰੱਖ ਦਿੱਤਾ 'ਭਗਤ-ਭਗਵਾਨ'। ਉਸ ਨਾਲ ਹੋਰ ਜਿਤਨੇ ਵੀ ਸੰਨਿਆਸੀ ਸਾਧੂ ਸਨ, ਸਾਰੇ 'ਨਾਨਕਸ਼ਾਹੀ'

---

†ਗਿਆਨੀ ਜੀ ਨੇ ਗਲਤ ਨਾਮ ਧਰਮ ਚੰਦ ਲਿਖਿਆ ਹੈ; ਜੋ ਸੰਮਤ ੧੬੪੬, ਬਿੱਕ੍ਰਮੀ ਵਿੱਚ ਪਰਲੋਕ ਪਧਾਰ ਚੁਕੇ ਸਨ।

ਸੰਤ ਬਣ ਗਏ। ਜਿਨ੍ਹਾਂ ਵਿਚੋਂ ਪੂਰੋ ਜੀ, ਨਰੈਣ ਦਾਸ, ਬਦਰੀ ਦਾਸ ਤੇ ਰਾਮ ਸਹਾਇ, ਭਗਤ ਗਿਰ ਦੇ ਗੁਰਭਾਈ ਸਨ, ਅਤੇ ਟੀਕਾ ਰਾਮ, ਬਖਤ ਮਲ, ਸਿਆਮ ਸਾਗਰ, ਸੰਗਤ ਦਾਸ, ਲਾਲ ਦਾਸ 'ਦਰਜਾਈ', ਦੁਰਗਾਦਾਸ, ਜਗਤ ਰਾਮ ਤੇ ਤੁਲਸੀ ਦਾਸ ਆਦਿਕ ਚੇਲੇ। ਅਗਾਹਾਂ ਉਹਨਾਂ ਦੇ ਗੁਰ-ਭਾਈਆਂ ਤੇ ਚੇਲਿਆਂ ਦੇ ਚੇਲੇ-ਪੜਚੇਲੇ ਅਰੁ ਸੇਵਕ ਸਰਧਾਲੂ ਬੀ ਨਾਲ ਹੈਸਨ। ਸਾਰੇ ਮਿਲਾਕੇ ੩੬੦ ਸਾਥੀ ਸਨ। ਸੋ ਸਾਰੇ ਹੀ 'ਗੁਰ ਨਾਨਕ ਦੇ ਸਿੱਖ' ਬਣ ਗਏ।

*ਹੁਣ ਭਗਤ ਭਗਵਾਨ 'ਨਾਨਕ-ਸ਼ਾਹੀ' ਬਿਕਰਤ ਫਕੀਰ ਬਣ ਕੇ ਵਿਚਰਨ ਲੱਗਾ। ਜਿੱਧਰ ਜਾਵੇ, ਗੁਰ ਮਾਰਗ ਦਾ ਉਪਦੇਸ਼ ਦ੍ਰਿੜਾਵੇ, ਤੇ ਗੁਰਬਾਣੀ ਸੁਣਾਵੇ। ਲੇਕਿਨ ਲੋਕੀ ਰੁਚਿ ਕਰ ਕੇ ਉਸ ਨੂੰ ਨਾ ਮਿਲਣ। ਉਹ ਬੜਾ ਹੈਰਾਨ ਹੋਵੇ; ਤੇ ਦਿਲ ਵਿਚ ਗਿਲੇ ਕਰੇ : ਕਿ 'ਅਸੀਂ ਤਾਂ ਨਵਾਂ ਧਰਮ ਧਾਰ ਕੇ ਅਗਲੀ ਮਾਨ-ਪ੍ਰਤਿਸ਼ਟਾ ਵਾਲੀ ਗਿੱਲ ਭੀ ਸੁਕਾ ਬੈਠੇ ਹਾਂ। ਇਹ ਬਣ ਕੀ ਗਿਆ!'

ਇਹ ਦੁਬਿਧਾ ਮਿਟਾਣ ਵਾਸਤੇ ਉਹ ਮੁੜ ਮਿਹਰਚੰਦ ਜੀ ਪਾਸ ਗਿਆ। ਸਾਰੀ ਗਲ ਸੁਣਾਈ ਤੇ ਗਿਲੇ-ਮਾਖਤੇ ਕੀਤੇ। ਆਖੇ;—

'ਇਹ ਸਭ ਜਗ ਗੁਰ ਮਹਿਮਾ ਜਾਨੇ।
ਮੋਰ ਉਪਦੇਸ਼ ਨ ਮਨ ਮੋ ਆਨੇ ॥ ੧੭

ਬਾਬਾ ਜੀ ਬੋਲੇ:—

ਭਗਤ ਜੀ! ਧਿਆਨ ਨਾਲ ਮੇਰੀ ਗੱਲ ਸੁਣੋ! ਅਸੀਂ ਗੁਰ-ਗੱਦੀ ਪੁਰ ਆਸੀਨ ਨਹੀਂ ਹਾਂ! ਇਹ ਵਡਿਆਈ ਸਤਿਗੁਰ ਨਾਨਕ ਦੇ ਸੱਤਵੇਂ ਸਰੂਪ ਸ੍ਰੀ ਗੁਰੂ ਹਰਿ ਰਾਇ ਜੀ ਨੂੰ ਹੀ ਪ੍ਰਾਪਤਿ ਹੈ। ਸੋ, ਤੁਸੀਂ ਹੁਣ ਕੀਰਤਿਪੁਰਿ ਜਾ ਕੇ ਉਨ੍ਹਾਂ ਦੇ ਚਰਨਾਂ ਦੀ ਸ਼ਰਨ, ਗੁਰੂ-ਰੂਪ ਜਾਣ ਕੇ, ਲਓ! ਤਦ ਤੁਹਾਡੀਆਂ ਸਾਰੀਆਂ ਆਸਾਂ ਪੂਰਨ ਹੋਣਗੀਆਂ; ਤੇ ਇਹ 'ਉਦਾਸੀ ਭੇਖ' ਭੀ ਸਫਲ ਹੋਵੇਗਾ। ਸਤਿਗੁਰਾਂ ਤੋਂ ਹੁਕਮ ਤੇ ਅਸੀਸ ਲੈ ਕੇ, ਜੋ ਜੋ ਕਾਰਜ ਕਰੋਗੇ; ਸੋ ਸਫਲ ਹੋਣਗੇ; ਤੇ ਦੁਨੀਆਂ ਦੇ ਸਾਰੇ ਲੋਕ ਤੁਹਾਡੇ ਉਪਦੇਸ਼ ਪੁਰ ਪਤੀਜਣਗੇ। ਤੁਸੀਂ ਉਨ੍ਹਾਂ ਦੀ ਮਹਿਮਾ ਵੇਖ ਤਾਂ ਆਏ ਹੀ ਸਾਉ; ਪਰ ਮਨ ਪ੍ਰਤੀਤਿ ਨਹੀਂ ਸੀ ਆਈ। ਸੋ,

---

*ਏਥੋਂ ਫਿਰ 'ਮਹਿਮਾ ਪ੍ਰਕਾਸ਼' ਦਾ ਕਥਨ ਚਲਦਾ ਹੈ।

ਹੁਣ ਪੂਰਨ ਪ੍ਰਤੀਤਿ ਕਰ ਕੇ, ਉਸੇ ਦੁਆਰੇ 'ਤੇ ਨਿਰਮਾਣ ਹੋ ਕੇ ਤੇ ਨਿਜ ਮਤਿ ਤਿਆਗ ਕੇ ਜਾ ਡਿਗੋ !

ਬਾਬਾ ਮਿਹਰਚੰਦ ਜੀ ਦੀ ਸਲਾਹ ਮੰਨ ਕੇ, ਭਗਤ ਭਗਵਾਨ ਮੁੜਿ ਸਤਿਗੁਰਾਂ ਵਲਿ ਚੱਲਿਆ; ਮਨ ਵਿਚ ਇਹ ਧਾਰਨਾ-ਧਾਰੀ ਕਿ "ਗੁਰੂ ਜੀ ਮੈਨੂੰ ਸਤਿਗੁਰੁ ਰੂਪ ਹੋ ਕੇ ਮਿਲਣ; ਤਾਂ ਜੋ ਮੇਰਾ ਧਾਰਨ ਕੀਤਾ ਭੇਖ ਸਫਲ ਹੋ ਜਾਏ।" ਰਾਹ ਵਿਚ ਭੀ ਇਹੋ ਸੋਚਾਂ-ਵਿਚਾਰਾਂ ਮਨ ਨਾਲ ਕਰਦਾ ਆਉਂਦਾ ਹੈ ਕਿ—ਮੈਥੋਂ ਪਹਿਲੀ ਵਾਰ ਇਹੋ ਭੁੱਲ ਹੋ ਗਈ ਸੀ। ਸਤਿਗੁਰਾਂ ਦੇ ਬਚਨ ਦੇ ਸਦਕੇ 'ਭੇਖ' ਤਾਂ ਮੈਨੂੰ ਮਿਲ ਗਿਆ; ਲੇਕਿਨ 'ਸਤਿਗੁਰੂ' ਦੇ ਦਰਸ਼ਨ ਪ੍ਰਾਪਤਿ ਨਹੀਂ ਹੋਏ । ਗੁਰੂ ਜੀ ਤਾਂ ਘਟ ਘਟ ਦੇ ਜਾਨਣਹਾਰ ਹਨ । ਮੇਰੇ ਮਨ ਦੀ ਅਭਿਲਾਖਾ ਬੁੱਝ ਕੇ 'ਹਰਿ-ਰੂਪ' ਦਰਸ਼ਨ ਤਾਂ ਦਿੱਤਾ; ਪਰ ਸਤਿਗੁਰੂ ਰੂਪ ਪਛਾਨਣ ਵਲੋਂ ਮੈਨੂੰ ਤੁਰਤ ਜੜ੍ਹ (ਮੂਰਖ) ਬਣਾ ਦਿਤਾ । ਹੁਣ ਜਦੋਂ ਸਤਿਗੁਰਾਂ ਨੇ ਮੈਨੂੰ ਆਪਣਾ ਬਣਾ ਲਿਆ ਹੈ; ਸਾਰੇ ਪਾਸਿਆਂ ਤੋਂ ਪੂਰਨ-ਸਿਖ ਵੀ ਬਣਾ ਲੈਣ ! ਬੱਸ, ਇਹੋ ਸੱਧਰ ਮੇਰੀ ਬਾਕੀ ਹੈ !

ਇਸ ਤਰਾਂ ਦੀਆਂ ਚਿਤਵਣੀਆਂ ਤੇ ਪੱਛੋਤਾਉ ਕਰਦੇ ਭਗਤ ਜੀ ਟੁਰੇ ਜਾਂਦੇ ਹਨ। ਪ੍ਰੇਮ ਨਾਲ ਦਿਲ ਉਛਾਲੇ ਖਾਂਦਾ ਹੈ; ਨੈਣ ਭਰ ਭਰ ਆਉਂਦੇ ਹਨ। ਪ੍ਰੇਮ ਵੱਸ ਹੋਇਆ; ਘਟ ਘਟ ਅੰਦਰ ਸਤਿਗੁਰੁ ਹੀ ਮੰਨ ਰਿਹਾ ਹੈ; ਤੇ ਬਨ-ਤ੍ਰਿਣ ਹਰ ਥਾਂ ਸਤਿਗੁਰੂ ਹੀ ਵੇਖ ਰਿਹਾ ਹੈ। ਇਸੇ ਪ੍ਰੇਮ-ਮਗਨ ਅਵਸਥਾ ਵਿਚ ਭਗਤ ਜੀ ਗੁਰੂ ਦਰਬਾਰ ਪਹੁੰਚ ਗਏ। ਚਰਨ ਧੂੜਿ ਬਾਹਰੋਂ ਹੀ ਮਸਤਕ 'ਤੇ ਮਲ ਲਈ। ਅੰਦਰ ਜਾ ਕੇ ਜਾਂ ਦਰਸ਼ਨ ਕੀਤਾ; ਤਾਂ ਡੰਡਉਤ ਕਰ ਕੇ, ਲੇਟ ਰਿਹਾ । ਸਤਿਗੁਰਾਂ ਫੁਰਮਾਇਆ—

"ਆਗੇ ਆਓ, ਭਗਤ ਭਗਵਾਨ !
ਅਬ ਹੂਏ ਦਰਗਹਿ ਪਰਵਾਨ !" ੨੬

ਲੇਕਿਨ ਭਗਤ ਜੀ ਪ੍ਰੇਮ-ਮਗਨ, ਮਨ ਤੇ ਬੁੱਧਿ ਕਰ ਕੇ ਗਲਤਾਨ ਹੋਏ ਚਰਨਾਂ ਵਿਚ ਹੀ ਪਏ ਰਹੇ । ਨਾਂ ਉਠ ਸਕਦੇ ਨਿ; ਤੇ ਨਾ ਬੋਲ ਹੀ ਹੰਘਦੇ ਹਨ।

੧੯੦.

ਸਤਿਗੁਰਾਂ ਨੇ ਜਦੋਂ ਪੂਰਨ ਪ੍ਰੇਮ ਪਰਖ ਲਿਆ; ਤਾਂ ਹਿਰਦੇ ਵਿਚ ਨਾਮ ਦਾ ਉਰੇਚਾ ਪ੍ਰਕਾਸ਼ ਸੁੱਟਿਆ; ਅਰੁ ਦਇਆ ਕਰ ਕੇ ਹਥਾਂ ਦੇ ਸਹਾਰੇ ਭਗਤ ਜੀ ਦਾ ਸੀਸ ਚੁੱਕਿਆ । ਬੈਠਿਆਂ ਕਰ ਕੇ ਹੁਕਮ ਦਿੱਤਾ:–

ਦੋਹਰਾ

"ਅਬ ਤੁਮ ਪੂਰਬ ਦੇਸ ਮੇ, ਜਾਇ ਕਰੋ ਉਪਦੇਸ।
ਸੁਨਤ ਬਚਨ ਸਭ ਕੋ ਦ੍ਰਿੜ੍ਹੇ, ਤੁਮ ਕੋ ਕਰੇ ਅਦੇਸੁ !!"੨੯

ਇਸ ਤਰਾਂ ਸਤਿਗੁਰਾਂ ਦੀ ਆਗਿਆ ਪਾ ਕੇ ਪੂਰਬ ਦੇਸ ਟੁਰ ਗਏ। ਅੰਤਰ ਆਤਮੇ ਨਾਮ ਦਾ ਪ੍ਰਕਾਸ਼ ਹੋ ਗਿਆ, ਤੇ ਅਕਾਲ ਪੁਰਖ ਨਾਲ ਲਿਵਤਾਰ ਜੁੜ ਗਈ । ਜੋ ਕੋਈ ਦਰਸ਼ਨ ਕਰੇ; ਨਾਮ ਦੇ ਤੇਜ ਪ੍ਰਤਾਪ ਅਗਾੜੀ ਸੁਤੇ-ਸਿੱਧ ਝੁਕ ਜਾਏ। ਅਰੁ ਗੁਰਮੁਖ ਹੋ ਕੇ ਭਗਤ ਜੀ ਦੇ ਬਚਨਾਂ ਦਾ ਪ੍ਰੇਮੀ ਬਣ ਜਾਵੇ। ਭਗਤ ਭਗਵਾਨ ਜਿੱਥੇ ਬੈਠੇ, ਝੁੱਗੀ ਪਾ ਲਵੇ; ਚੌਤੋ ਪਹਿਰ ਸਤਿਗੁਰੂ ਹਰਿ ਰਾਇ ਜੀ ਦਾ ਧਿਆਨ ਧਰੇ। ਐਉਂ

ਭਗਤ ਭਗਵਾਨ ਗੁਰ ਭਏ ਦਿਆਲ।
ਪੂਰਬ ਦੇਸ ਤਿਨ ਕੀਆ ਨਿਹਾਲ॥ ੩੦

(ਸਾਖੀ ੧੭੦ ਵੀਂ)

ਕਹਿੰਦੇ ਨਿ: ਪੂਰਬੀ ਭਾਰਤ (ਉੱਤਰ ਪ੍ਰਦੇਸ ਤੇ ਬਿਹਾਰ ਪ੍ਰਾਂਤ ਆਦਿ) ਵਿੱਚ ਭਗਤ ਭਗਵਾਨ ਜੀ ਦੀ ਬਖਸ਼ ਦੇ ਤਿੰਨ ਸੌ ਸੱਠ ਧਰਮ-ਸਥਾਨ (ਧਰਮਸਾਲਾਂ ਯਾ ਡੇਰੇ) ਬਣੇ ਹੋਏ ਹਨ। ਜਿਨ੍ਹਾਂ ਵਿਚ ਇਸੇ ਪੱਧਤੀ ਦੇ ਸਾਧੂ ਪੀੜ੍ਹੀ ਦਰ ਪੀੜ੍ਹੀ ਮਹੰਤ ਬਣਦੇ ਆ ਰਹੇ ਹਨ। ਇਹ ਅਸਥਾਨ ਕੁਝ ਤਾਂ ਭਗਤ ਜੀ ਦੇ ਵਿਰਾਜਣ ਵਾਲੀ ਥਾਂ ਬਣੀਆਂ ਝੁੱਗੀਆਂ ਦੀਆਂ ਯਾਦਗਾਰਾਂ ਹਨ, ਅਰੁ ਅਕਸਰ ਸਤਿਗੁਰ ਨਾਨਕ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ, ਸ੍ਰੀ ਗੁਰੂ ਤੇਗ ਬਹਾਦੁਰ ਜੀ ਤੇ ਦਸਵੇਂ ਪਾਤਿਸ਼ਾਹ ਦੇ ਚਰਨ ਪਰਸ ਕੇ ਪਵਿੱਤਰ ਹੋਈ ਭਾਗ ਭਰੀ ਭੂਮੀ ਉਤੇ ਬਣਾਏ ਗਏ ਹਨ।

# ਪੱਧਤੀ ਦੀ ਵੇਲ-ਵਿਰਿਧੀ

ਗਿਆਨੀ ਗਿਆਨ ਸਿੰਘ ਨੇ ਜਿਨ੍ਹਾਂ ਚਹੁੰ ਸੱਜਨਾਂ ਨੂੰ 'ਭਗਤ ਗਿਰ' ਦੇ ਗੁਰ-ਭਾਈ ਦੱਸਿਆ ਹੈ; ਉਦਾਸੀਨ ਪੰਡਿਤ ਉਨ੍ਹਾਂ ਨੂੰ ਚੇਲੇ ਮੰਨਕੇ, ਭਗਤ ਭਗਵਾਨ ਜੀ ਦੇ ਬਾਰਾਂ ਚੇਲੇ ਗਿਣਦੇ ਹਨ। ਅਰੁ ਅਗਾੜੀ ਪੀੜ੍ਹੀ ਇਸ ਤਰਾਂ ਚਲਾਉਂਦੇ ਹਨ:-

੧-ਬਾਵਾ ਟੀਕਾ ਰਾਮ ਦੇ ਚੇਲੇ ਤੋਲਾ ਰਾਮ;

੨-ਬਾਵਾ ਤੋਲਾ ਰਾਮ ਦੇ ਗਰੀਬ ਦਾਸ, ਰੂੜਾ ਜੀ ਤੇ ਹਰਿਮਕਰੰਦ ਜੀ ਤਿੰਨ ਚੇਲੇ ਹੋਏ।

੩-ਬਾਵਾ ਗਰੀਬਦਾਸ ਜੀ ਦੇ ਗੁਰੂਸਹਾਇ;

੪-ਬਾਵਾ ਗੁਰੂਸਹਾਇ ਜੀ ਦੇ ਟਹਿਲ ਰਾਮ, ਮੇਲਾ ਰਾਮ, ਹਰਿ ਪ੍ਰਸ਼ਾਦ, ਸੇਵਕ ਰਾਮ, ਚੰਚਲ ਦਾਸ ਤੇ ਹਰੀ ਦਾਸ ਛੇ ਚੇਲੇ ਬਣੇ।

੫-ਬਾਵਾ ਸੇਵਕ ਰਾਮ ਜੀ ਦਾ ਸਾਧੂ ਰਾਮ;

੬-ਬਾਵਾ ਸਾਧੂ ਰਾਮ ਜੀ ਦਾ ਲਛਮਣ ਦਾਸ;

੭-ਬਾਵਾ ਲਛਮਣ ਦਾਸ ਦਾ ਬ੍ਰਹਮ ਪੂਰਣ;

੮-ਬਾਵਾ ਬ੍ਰਹਮ ਪੂਰਣ ਦੇ ਤੁਲਸੀ ਦਾਸ ਤੇ ਰਾਮਦਾਸ ਦੋ ਸੇਵਕ ਉਦਾਸੀ ਬਣੇ।

੯-ਬਾਵਾ ਤੁਲਸੀ ਦਾਸ ਦੇ ਗੰਗਾ ਰਾਮ ਤੇ ਦੇਵੀਦਾਸ; ਅਰੁ

੧੦-ਬਾਵਾ ਰਾਮਦਾਸ ਦਾ ਸਾਹਿਬ ਦਾਸ;

੧੧-ਬਾਵਾ ਸਾਹਿਬ ਦਾਸ ਦੇ ਜੀਵਣ ਦਾਸ ਤੇ ਪੰਜਾਬ ਦਾਸ ਦੋ ਚੇਲੇ ਬਣੇ।

੧੨-ਬਾਵਾ ਚੰਚਲ ਦਾਸ (ਜੋ ਗਰੀਬ ਦਾਸ ਜੀ ਦੇ ਪੰਜਵੇਂ ਚੇਲੇ ਸਨ) ਦੇ ਕੇਸ਼ੋ ਦਾਸ ਤੇ ਸੰਤ ਦਾਸ ਦੋ ਸੇਵਕਾਂ ਉਦਾਸ-ਵਿਰਤੀ ਧਾਰਣ ਕੀਤੀ।

੧੩-ਬਾਵਾ ਕੇਸ਼ੋਦਾਸ ਜੀ ਕਵਿਤਾ ਕਰਦੇ ਹੁੰਦੇ ਸਨ। ਸੌ ਕੁ ਵਰ੍ਹੇ ਪੁਰਾਣੇ ਸੰਗ੍ਰਹਿ ਵਿੱਚੋਂ ਉਨ੍ਹਾਂ ਦਾ ਇੱਕ ਛੰਦ, ਵੰਨਗੀ ਵਜੋਂ ਪੇਸ਼ ਕਰਦੇ ਹਾਂ:-

ਕਬਿੱਤ

ਸੈਹਥੀ ਹਥਜਾਰ ਅਨਜਾਰੇ ਹੈਂ ਅਨੇਕ ਕਾਮ-
ਸਰ ਹੂੰ ਤੇ ਤੀਖੇ ਕਟ ਬਚਨ ਬਿਸੇਖਿਯੇ।
ਚੋਟ ਨ ਬਚਤ ਓਟ ਕੀਨੇ ਹੂੰ ਕਪਾਟ ਕੋਟ,
ਭੌਨ ਭੌਹਰੇ ਹੂੰ ਭਾਰੇ ਭਯ ਅਵਰੇਖਿਯੇ।
'ਕੇਸੋਦਾਸ' ਮੰਤ੍ਰ ਤੰਤ੍ਰ ਜੰਤ੍ਰ ਹੂੰ ਪ੍ਰਤਿਪੱਛ,
ਰੱਛ ਲੱਛ ਲੱਛ ਬ੍ਰਿਜਰੱਛਕ ਨ ਲੇਖਿਯੇ।
ਭੇਟਿਯਤ ਮਰਮ, ਬਰਮ ਊਪਰ ਕਸੇ ਈ ਰਹੈਂ;
ਪੀਰ ਘਨੀ ਘਾਯਲ, ਨ ਘਾਵ ਅਵਰੇਖਿਯੇ ॥੮।

ਬਾਵਾ ਕੇਸ਼ੋਦਾਸ ਦੇ ਸਰਧਾਲੂਆਂ ਵਿਚੋਂ ਸਿਰਫ ਆਤਮਾ ਰਾਮ ਹੀ ਉਦਾਸੀ ਬਣੇ। ਫਿਰ ਲੜੀ ਵਾਰ ਆਤਮਾ ਰਾਮ ਜੀ ਤੋਂ ਲਾਲਦਾਸ, ਮਾਨਦਾਸ ਤੇ ਪ੍ਰੇਮ ਦਾਸ ਚੇਲੇ-ਪੜਚੇਲੇ ਹੁੰਦੇ ਆਏ।

੧੪–ਬਾਵਾ ਸੰਤ ਦਾਸ ਦੇ ਸੇਵਕਾਂ 'ਚੋਂ ਧਿਆਨ ਦਾਸ ਨੇ 'ਉਦਾਸੀ ਭੇਖ' ਗ੍ਰਹਣ ਕੀਤਾ। ਉਨ੍ਹਾਂ ਤੋਂ ਬੱਦ ਨੰਬਰਵਾਰ ਗਿਆਨ ਦਾਸ, ਸ਼ਾਮ ਦਾਸ, ਰਾਮਦਾਸ ਤੇ ਸ਼ਿਵਚਰਨ ਦਾਸ ਚੇਲੇ ਤੋਂ ਬੱਦ ਚੇਲੇ ਹੁੰਦੇ ਰਹੇ।

ਫਿਰ ਭਗਤ ਜੀ ਦੇ ਪੜਪੋਤ੍ਰੇ ਚੇਲੇ–ਬਾਵਾ ਗੁਰੂ ਸਹਾਇ ਜੀ ਹੋਏ। ਇਨ੍ਹਾਂ ਨੇ ਬਾਂਸ ਬਰੇਲੀ ਨੱਗਰ ਵਿੱਚ,ਸਤਿਗੁਰ ਨਾਨਕ ਤੇ ਛੇਵੇਂ ਪਾਤਿਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਵਿਰਾਜਣ ਵਾਲੀ ਥਾਂ ਲੱਭ ਕੇ, ਧਰਮਸਾਲ ਬਣਾਈ; ਜੋ 'ਠਾਨਕ ਸ਼ਾਹੀ ਧਰਮਸਾਲ' ਪ੍ਰਸਿੱਧ ਹੈ। ਇਨ੍ਹਾਂ ਦੀ ਚੇਲਾ-ਪ੍ਰਸੰਗਲੀ ਇਸ ਤਰਾਂ ਚੱਲੀ:–

੧੫–ਬਾਵਾ ਗੁਰੂ ਸਹਾਇ ਜੀ ਛੇਵੇਂ ਚੇਲੇ

੧੬. ਹਰੀਦਾਸ ਦੇ ਜੈਰਾਮ ਦਾਸ ਤੇ ਗੁਰਦਿਆਲ ਦੋ ਸਿੱਖ 'ਉਦਾਸੀ' ਬਣੇ।

੧੭–ਬਾਵਾ ਜੈਰਾਮ ਦਾਸ ਦੀ ਚੇਲਾ-ਸਾਖ ਇੱਦ ਵਧਦੀ ਆਈ:– (੧) ਸਾਹਿਬ ਰਾਮ, (੨) ਗੰਗਾਦਾਸ; (੩) ਗੋਪਾਲ ਦਾਸ।

੧੮–ਬਾਵਾ ਗੁਰਦਿਆਲ ਦੇ ਚੇਲੇ ਨਿਹਚਲ ਦਾਸ ਤੇ ਬ੍ਰਹਮ ਦਾਸ ਉਦਾਸੀ ਬ੍ਰਿਤੀ ਦੇ ਧਾਰਣੀ ਹੋਏ।

੧੯–ਬਾਵਾ ਨਿਹਚਲਦਾਸ ਦੀ ਸ਼ਾਖ ਐਉਂ ਵਧੀ–ਸੰਤਦਾਸ, ਦਜਾਲ ਦਾਸ, ਆਤਮਾਂ ਰਾਮ ਤੇ ਪ੍ਰੇਮਦਾਸ ਨੰਬਰਵਾਰ ਚੇਲਿਆਂ ਦੇ ਚੇਲੇ ਬਣਦੇ ਆਏ।

੨੦–ਬਾਵਾ ਬ੍ਰਹਮਦਾਸ ਦੀ ਲੜੀ ਦੇ ਮਣਕੇ ਸਿਲਸਿਲੇਵਾਰ–ਨਰੈਣਦਾਸ, ਬ੍ਰਹਮ ਖੁਸ਼ਹਾਲ ਜੀ। ਇਸ ਸ਼੍ਰੇਣੀ ਨੇ ਭੀ ਬਾਂਸ ਬ੍ਰੇਲੀ ਵਿਚ ਵਖਰੀ ਧਰਮਸਾਲ ਕਾਇਮ ਕੀਤੀ।

੨੧–ਬਾਵਾ ਤੋਲਾ ਰਾਮ ਜੀ ਭਗਤ ਭਗਵਾਨ ਜੀ ਦੇ ਸਾਥੀ ਚੇਲਿਆਂ ਵਿਚੋਂ ਸਨ; ਜੋ ਉਨ੍ਹਾਂ ਦੇ ਨਾਲ ਹੀ ਸਿਖ ਧਰਮ ਧਾਰਨ ਕਰਿ 'ਸੰਨਿਆਸੀ' ਤੋਂ ਬਦਲ ਕੇ 'ਉਦਾਸੀ'–ਸਾਧੂ ਬਣੇ ਸਨ। ਇਨ੍ਹਾਂ ਦੀ ਸ਼ਾਖ ਅਗਾਹਾਂ ਇਸ ਤਰਾਂ ਫੁਟਦੀ-ਮੌਲਦੀ ਰਹੀ–(੧) ਬਾਵਾ ਰੂੜ੍ਹਾ ਜੀ ਦੇ ਰਾਮਦਾਸ ਤੇ ਸੇਵਾ ਦਾਸ ਦੋ ਸੇਵਕ 'ਉਦਾਸੀ ਭੇਖ ਧਾਰੀ' ਹੋਏ। (੨) ਰਾਮ ਦਾਸ ਦਾ ਚੇਲਾ ਸੁਰਤਿਦਾਸ ਸਿੱਖ-ਧਰਮ ਦਾ ਬੜਾ ਉਦਮੀ ਪ੍ਰਚਾਰਕ ਸੀ। ਪੰਜਾਬ ਵਿਚ ਆ ਕੇ ਬਾਵਾ ਜੀ ਨੇ ਖੂਬ ਧਰਮ ਪਰਚਾਰ ਕੀਤਾ। ਪਿੰਡ ਲੜਾਉ ਤੇ ਜਮੰਧਿਆਂ ਵਿਚ, ਸੰਮਤ ਸਤਾਰਾਂ ਸੈ ਨੱਵੇ ਵਿਖੇ ਧਰਮਸਾਲਾ ਕਾਇਮ ਕਰਕੇ ਧਰਮ-ਪ੍ਰਚਾਰ ਦੇ ਅੱਡੇ ਬਣਾਏ। ਫਿਰ ਆਪ ਦੇ ਚੇਲੇ-ਪੜਚੇਲਿਆਂ ਲਾਂਭ-ਛਾਂਭ ਦੇ ਪਿੰਡਾਂ ਗਿਰਾਵਾਂ ਵਿਚ ਸਤਿਨਾਮ ਦਾ ਢੰਡੋਰਾ ਫੇਰਿਆ। (੩) ਬਾਵਾ ਸੇਵਾ ਦਾਸ ਦੀ ਨਾਦੀ ਵੰਸ ਨੰਬਰਵਾਰ ਇਸ ਤਰਾਂ ਤੁਰੀ ਰਹੀ–ਦਯਾਰਾਮ, ਹਰਪ੍ਰਸਾਦ, ਰਾਮਜੀਦਾਸ। (੪) ਬਾਵਾ ਰਾਮਦਾਸ ਦੇ ਦੋ ਸ਼ਰਧਾਲੂ, ਉਦਾਸੀ ਭੇਖ ਧਾਰਨ ਕਰਕੇ ਧਰਮ-ਪ੍ਰਚਾਰ ਦੀ ਸੇਵਾ ਕਰਨ ਲੱਗੇ,–ਗੁਰੂਸ਼ਰਨ ਤੇ ਗੁਲਾਬਦਾਸ। (੫) ਬਾਵਾ ਗੁਰੂ ਸ਼ਰਨ ਦੇ ਚੇਲੇ ਬੁਧ ਦਾਸ ਹੋਏ। ਇਸ ਸ਼ਰੇਣੀ ਦੇ ਸਾਧੂਆਂ ਸੰਮਤ ਸਤਾਰਾਂ ਸੈ ਬਾਨਵੇਂ ਬਿਕ੍ਰਮੀ ਵਿਚ, ਥਾਨੇਸਰ ਤੋਂ ਬਾਰਾਂ ਕੋਹ ਦੀ ਵਿਥ ਪੁਰ ਪਿੰਡ ਫੌਬਾ (ਕਮੋਦਾ?) ਵਿਖੇ ਧਰਮ-ਸਥਾਨ ਬਣਾਇਆ।

੨੨–ਬਾਵਾ ਹਰਿ ਮਕਰੰਦ, ਬਾਵਾ ਤੋਲਾ ਰਾਮ ਦੇ ਤੀਜੇ ਚੇਲੇ ਸਨ; ਅਰੁ ਅਪਣੇ ਵਡੇ ਗੁਰ ਭਾਈ ਗਰੀਬਦਾਸ ਦੇ ਚੇਲੇ ਗੁਰੂ ਸਹਾਇ ਪਾਸ, ਬਾਂਸ ਬਰੇਲੀ ਰਹਿੰਦੇ ਸਨ। ਓਥੇ ਹੀ ਦੇਹਾਂਤ ਹੋਇਆ। ਉਨ੍ਹਾਂ ਦੇ ਜੇਠੇ ਚੇਲੇ

੨੩–ਫਤਿਹ ਚੰਦ ਸਨ। ਫਤਿਹ ਚੰਦ ਦੇ ਵਡੇ ਚੇਲੇ

੨੪–ਬਾਵਾ ਧੰਤ (ਯਾ ਧੰਨੂ ਚੰਦ) ਜੀ ਨੇ ਲਖਨਊ ਸ਼ਹਰ ਬਾਂਸ-ਮੰਡੀ ਵਿੱਚ ਧਰਮ-ਸਾਲ ਬਣਾ ਕੇ, ਸਤਿਗੁਰ ਨਾਨਕ ਦੇ ਹੁਕਮ ਦੀ ਪਾਲਣਾਂ ਕੀਤੀ। ਅਰੁ ਦੂਜੇ ਚੇਲੇ

੨੫–ਰਾਮਦਾਸ ਜੀ ਨੇ ਬੰਧਵਾ-ਹਸਨਪੁਰ ਵਿੱਚ ਗੁਰ-ਅਸਥਾਨ ਕਾਇਮ ਕੀਤਾ।

ਅਗਾੜੀ ਬਾਵਾ ਧੰਤ ਜੀ ਦੇ ਸ਼ਰਧਾਵਾਨ ਸੇਵਕਾਂ ਵਿਚੋਂ–ਸਹਿਜਰਾਮ ਤੇ ਬ੍ਰਹਮਦਾਸ–ਦੋ ਜਣੇ ਉਦਾਸੀ ਬਣੇ। ਪਹਿਲੇ ਬੰਧਵਾ–ਹਸਨਪੁਰ ਵਾਲੀ ਧਰਮਸਾਲ ਦੇ ਮਹੰਤ ਥਾਪੇ ਗਏ; ਤੇ ਦੂਜੇ ਲਖਨਊ ਬਾਂਸ ਮੰਡੀ ਵਾਲੇ ਗੁਰ-ਸਥਾਨ ਦੇ।

੨੬–ਬਾਵਾ ਸਹਿਜਰਾਮ ਦੇ ਸੇਵਕਾਂ 'ਚੋਂ ਸੰਗਤਿਬਖਸ਼ ਤੇ ਹਰਿਪ੍ਰਸਾਦ ਨੇ ਉਦਾਸੀ ਸਾਧੂ ਬਣਨਾ ਪਸੰਦ ਕੀਤਾ।

੨੭–ਬਾਵਾ ਸੰਗਤਿ ਬਖਸ਼ ਜੀ ਆਪਣੇ ਗੁਰੂ ਦੀ ਆਗਿਆ ਨਾਲ ਅਜੁਧਿਆ ਨਗਰ ਪਹੁੰਚ ਕੇ, ਸਤਿਗੁਰ ਨਾਨਕ ਦੇਵ ਦੀ ਚਰਨ-ਛੁਹ ਨਾਲ ਪਾਵਨ ਹੋਈ ਧਰਤੀ ਲੱਭੀ; ਤੇ ਨਿਸ਼ਾਨ ਕਾਇਮ ਕੀਤਾ। ਜਿੱਥੇ ਸਹਿਜੇ ੨ ਗੁਰਦੁਆਰਾ ਬਣ ਗਿਆ। ਇਹ ਗੁਰੂ ਸਥਾਨ 'ਰਾਣੋਪਾਲੀ' ਕਰਕੇ ਪ੍ਰਸਿੱਧ ਹੈ। ਕਹਿੰਦੇ ਨਿ: ਇਸੇ ਥਾਂ, ਸ੍ਰੀ ਰਾਮਚੰਦ੍ਰ ਦੇ ਗੁਰੂ ਬਸਿਸਟ ਨੇ ਤਪੱਸਿਆ ਕੀਤੀ ਸੀ।

੨੮–ਬਾਵਾ ਸੰਗਤਿ ਬਖ਼ਸ਼ ਜੀ ਦੇ ਸ਼ਰਧਾਲੂ ਮਾਧੋਰਾਮ ਨੇ ਉਦਾਸਿ ਬਿਰਤੀ ਧਾਰਨ ਕੀਤੀ; ਅਰੁ ਰਾਣੋਪਾਲੀ ਗੁਰੁ-ਧਾਮ ਦੇ ਮਹੰਤ (ਸੇਵਕ-ਪ੍ਰਬੰਧਕ) ਨੀਯਤ ਹੋਏ। ਮਗਰੋਂ ਉਨ੍ਹਾਂ ਦੇ ਸੇਵਕ ਬਾਵਾ ਨਰੈਣਦਾਸ ਗੱਦੀ ਬੈਠੇ।

੨੯–ਬਾਵਾ ਹਰਿਪ੍ਰਸ਼ਾਦ (ਬਾਵਾ ਸਹਿਜ ਰਾਮ ਦੇ ਦੂਜੇ ਚੇਲੇ) ਦਾ ਨਾਦੀ ਵੰਸ-ਬਿਰਛ ਇਉਂ ਪ੍ਰਫੁਲਤ ਹੋਇਆ:–

ਗੋਪਾਲ ਦਾਸ, ਅਚਿੰਤ ਪ੍ਰਕਾਸ਼, ਬ੍ਰਹਮ ਸਰਣ, ਰਾਮ ਸਰਣ ਦਾਸ ਤੇ ਹਰਿ ਸਰਣ ਦਾਸ, ਵਾਰੋ ਵਾਰੀ ਗੱਦੀ ਨਸ਼ੀਨ ਹੁੰਦੇ ਆਏ।

੩੦–ਬਾਵਾ ਬ੍ਰਹਮਦਾਸ, ਜੋ ਬਾਵਾ ਧੰਤ ਜੀ ਦੇ ਦੂਜੇ ਚੇਲੇ ਸਨ, ਉਨ੍ਹਾਂ ਦੀ ਲੜੀ ਇਸਤਰਾਂ ਚਲਦੀ ਆਈ:–ਜੇਠਾ ਚੇਲਾ ਸਾਂਵਲਦਾਸ,

ਉਸਦਾ ਰਾਮਪ੍ਰਸ਼ਾਦ, ਰਾਮਪ੍ਰਸ਼ਾਦ ਦਾ ਅਜੁੱਧਿਆ ਪ੍ਰਸਾਦ ਤੇ ਉਸਦਾ ਚੇਲਾ ਮੰਗਲ ਦਾਸ।

ਇਸ ਸਰੇਣੀ ਦੀ ਕਾਇਮ ਕੀਤੀ ਧਰਮ-ਸਾਲ ਲਖਨਊ ਸ਼ਹਰ, ਬਾਂਸ ਮੰਡੀ ਮਹੱਲੇ ਦੇ ਦੂਜੇ ਚੌਂਕ ਸਬਜ਼ੀ ਮੰਡੀ ਵਿਚ ਹੈ। ਧਰਮ-ਸਾਲ ਦੀ ਸੇਵਾ-ਸੰਭਾਲ (ਮਹੰਤੀ) ਇਸੇ ਸ਼੍ਰੇਣੀ ਦੇ ਸਾਧੂਆਂ ਦੇ ਜ਼ਿਮੇ ਚਲੀ ਆ ਰਹੀ ਹੈ।

੩੧—ਬਾਵਾ ਮੰਗਲਦਾਸ ਦੇ ਸੇਵਕਾਂ ਵਿਚੋਂ ਭਾਈ ਵਿਚਾਰ ਵੰਦ ਉਦਾਸੀ ਸਾਧੂ ਬਣੇ ਤੇ ਗੁਰੂ ਤੋਂ ਬੱਾਦ ਇਸ ਧਰਮਸਾਲ ਦੇ ਮਹੰਤ ਥਾਪੇ ਗਏ।

## ਇਸ ਬਖ਼ਸ਼ ਦੇ ਪ੍ਰਗਟਾਏ ਗੁਰ-ਧਾਮ

### ੧—ਪੈਪਸੂ ਵਿਚ:—

ਭਗਤ ਭਗਵਾਨ ਜੀ, ਸ੍ਰੀ ਗੁਰੂ ਹਰਿਰਾਇ ਜੀ ਪਾਸੋਂ 'ਉਦਾਸੀ ਭੇਖ' ਦੀ ਬਖ਼ਸ਼ ਪ੍ਰਾਪਤਿ ਕਰਕੇ ਸਭ ਤੋਂ ਪਹਿਲਾਂ ਜਿੱਥ ਝੁਗੀ ਪਾ ਕੇ ਬੈਠੇ, ਉਹ ਅਮਲੋਹ ਲਾਗੇ (੧) ਸਲਾਣਾ, ਪਿੰਡ ਹੈ। ਭਗਤ ਜੀ ਦੇ ਪੜਪੋਤੇ ਚੇਲੇ ਬਾਵਾ ਗਰੀਬਦਾਸ ਜੀ ਉਸ ਵੇਲੇ ਨਾਲ ਸਨ। ਉਨ੍ਹਾਂ ਨੇ ਸੰਮਤ ਸਤਾਰਾਂ ਸੈ ਸੋਲ੍ਹਾਂ ਵਿਚ ਇਸੇ ਥਾਂ ਡੇਰਾ ਲਾ ਲਿਆ; ਤੇ ਸਹਿਜੇ ੨ ਧਰਮਸਾਲ ਬੰਨ੍ਹ ਲਈ। ਜੋ 'ਕੁਟੀਆ' ਕਰਕੇ ਮਸ਼ਹੂਰ ਹੈ।

ਏਥੇ ਬੜਾ ਸੰਘਣਾਂ ਜੰਗਲ ਸੀ; ਜਿਸ ਵਿਚ ਵਣਜਾਰੇ ਸਿਖਾਂ; ਆਪਣੇ ਟਾਂਡੇ ਦੀਆਂ ਗਊਆਂ ਵਾਸਤੇ ਢਾਬ (ਟੋਭਾ) ਪੱਟੀ ਹੋਈ ਸੀ। ਇਸੇ ਦੇ ਕੰਢੇ ਪੱਛਮ ਵੱਲ ਫ਼ਲਾਹੀ ਹੇਠ ਪਹਿਲ-ਪਿਰਥਮੇ ਭਗਤ ਜੀ ਆ ਕੇ ਵਿਰਾਜੇ। ਬਕਰੀਆਂ ਚਾਰਨ ਵਾਲੇ ਆਜੜੀਆਂ ਸਾਧੂਆਂ ਦੇ ਉਤਰਨ ਦੀ ਖਬਰ ਪਿੰਡ ਦੇ ਲੋਕਾਂ ਨੂੰ ਸੁਣਾਈ। ਤਾਂ ਉਹ ਭੀ ਸੇਵਾ ਕਰਨ ਡਹਿ ਪਏ। ਫਿਰ ਗਰੀਬਦਾਸ ਜੀ ਬੀ ਇਸੇ ਟਿਕਾਣੇ

੧੯੯.
ਸਿਮਰਨ-ਸਾਧਨਾ ਕਰਦੇ ਰਹੇ। ਇਲਾਕੇ ਦੇ ਚੌਧਰੀ ਨੇ ਸੰਤਾਂ ਦੀ ਮਹਿਮਾਂ ਦਸ ਕੇ ਪੰਜ ਸੌ ਵਿੱਘੇ ਝੜੀ (ਜੰਗਲ), ਸਰਕਾਰ ਪਾਸੋਂ ਇਸ ਅਸਥਾਨ ਦੇ ਨਾਮ ਕਰਵਾ ਦਿਤੀ। ਫਲਾਹੀ ਦਾ ਬਿਰਛ ਅਜੇ ਤਕ ਕਾਇਮ ਹੈ।

ਬਾਵਾ ਗਰੀਬਦਾਸ ਤੋਂ ਬੱਾਦ, ਇਸ ਧਰਮਸਾਲਾ ਦੇ ਪ੍ਰਬੰਧਕ (ਮਹੰਤ) ਨੰਬਰਵਾਰ ਬਾਵਾ ਬਰੈਣਾਂ, ਦੁਪਹਿਰੀਆ, ਭੂਰੀਆ ਦਾਸ, ਧਰਮ ਦਾਸ, ਗੁਰਮੁਖ ਦਾਸ, ਗੁਰੀਆ ਦਾਸ, ਠਾਕੁਰ ਦਾਸ, ਗੁਰਬਖਸ਼ ਦਾਸ; ਮੰਗਲ ਦਾਸ, ਮਾਨ ਦਾਸ, ਤੇ ਬਾਵਾ ਭਗਵਾਨ ਦਾਸ ਜੀ ਹੋਏ ਹਨ।

(੨) ਲੱਡਾ—ਧੂਰੀ ਸਟੇਸ਼ਨ ਤੋਂ ਚਾਰ ਕੁ ਮੀਲ ਦੱਖਣ-ਪੱਛਮ ਇਹ ਪਿੰਡ ਵਸਦਾ ਇ। ਭਗਤ ਭਗਵਾਨ ਜੀ ਦੇ ਚੇਲੇ ਟੀਕਾ ਰਾਮ ਦੀ ਲੜੀ ਵਿਚੋਂ ਪੰਜਵੇਂ ਥਾਂ ਸਾਧੂ ਸੁਰਤ ਰਾਮ ਜੀ ਬੜੇ ਭਜਨ-ਬੰਦਗੀ ਵਾਲੇ ਉਦਾਸੀ ਹੋਏ ਹਨ। ਉਨ੍ਹਾਂ ਨੇ ਇਸ ਥਾਂ ਸਤਿਗੁਰ ਨਾਨਕ ਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਚਰਨਾਂ ਨਾਲ ਛੁਹੀ ਧਰਤੀ ਸਿਵਾਣ ਕੇ ਸੰਮਤ ਸਤਾਰਾਂ ਸੈ ਬੱਤੀਹੇ ਵਿਚ ਆਸਣ ਜਮਾ ਲਿਆ, ਅਰੁ ਧਰਮਸਾਲਾ ਬਣਵਾਈ। ਉੱਦਮ ਸੰਤਾਂ ਦਾ, ਤੇ ਸੇਵਾ ਸਿੱਖਾਂ-ਸੇਵਕਾਂ ਦੀ ਅੱਜ ਤੱਕ ਨਿਰੰਕਾਰੀ-ਧਰਮ ਦੇ ਪ੍ਰਚਾਰ ਦਾ ਸੋਮਾ ਬਣੀ ਹੋਈ ਹੈ। ਬਾਵਾ ਸੁਰਤ ਰਾਮ ਜੀ ਤੋਂ ਬੱਾਦ ਉਨ੍ਹਾਂ ਦੇ ਹੀ ਚੇਲੇ-ਪੜਚੇਲੇ ਇਸ ਅਸਥਾਨ ਦੀ ਸੇਵਾ-ਸੰਭਾਲ ਕਰਦੇ ਆਏ ਹਨ; ਜਿਨ੍ਹਾਂ ਦੇ ਤਰਤੀਬਵਾਰ ਨਾਮ ਇਹ ਹਨ— ਬਾਵਾ ਭੋਲਾ ਦਾਸ, ਸਿਆਮ ਦਾਸ, ਰਤਨ ਦਾਸ, ਬ੍ਰਹਮ ਦਾਸ, ਬ੍ਰਹਮ ਬਸੰਤ, ਬ੍ਰਹਮ ਸਰੂਪ ਦਾਸ, ਬਿਸ਼ਨ ਦਾਸ ਤੇ ਬਾਵਾ ਮੰਗਲ ਦਾਸ ਜੀ।

(੩) ਲੱਡਾ ਵੱਡਾ—ਇਸ ਪਿੰਡ ਵਿੱਚ ਭੀ ਬਾਵਾ ਟੀਕਾਰਾਮ ਦੀ ਸਰੇਣੀ ਦੇ ਸਾਧੂਆਂ ਧਰਮਸਾਲ ਬਣਾਈ ਹੈ। ਏਥੋਂ ਦੇ ਪ੍ਰਬੰਧਕਾਂ ਦੀ ਪੀੜ੍ਹੀ ਇਸ ਤਰਾਂ ਬਾਬਾ ਟੀਕਾ ਰਾਮ ਤੱਕ ਪਹੁੰਚਦੀ ਹੈ। ਬਾਵਾ ਤੋਲਾਰਾਮ, ਲਾਲ ਮੁਨੀ, ਗਰੀਬ ਮੁਨੀ, ਰੋਡਾ ਦਾਸ, ਕੁਸ਼ਾਲਦਾਸ, ਰਾਮਦਾਸ, ਚਰਪਟ ਦਾਸ, ਰਾਮਸਰਨ ਦਾਸ, ਬਰਿਆਮਦਾਸ, ਸੇਵਾ ਦਾਸ, ਕਾਨ ਦਾਸ, ਬਿਸ਼ਨ ਦਾਸ, ਸਰਜੂ ਦਾਸ, ਹਰੀਭਜਨ ਦਾਸ, ਰਾਮਰਤਨ ਦਾਸ,

ਲਛਮਣ ਦਾਸ, ਮਾਨਦਾਸ ਤੇ ਨਾਰਾਯਣ ਦਾਸ।

(੪) ਲੱਛਾ ਬੱਦੀ–ਪਿੰਡ ਮਲੇਰ ਕੋਟਲੇ ਲਾਗੇ ਹੈ। ਲੱਡੇ ਵਾਲੇ ਸੰਤ ਸੁਰਤ ਰਾਮ ਜੀ ਤੋਂ ਅਠਵੀਂ ਥਾਂ ਬਾਵਾ ਹਰਿਕਾ ਦਾਸ ਹੋਏ ਹਨ। ਉਨ੍ਹਾਂ ਨੇ ਸੰਮਤ ਉੱਨੀਹ ਸੈ ਇੱਕ ਵਿੱਚ, ਇਸ ਪਿੰਡ ਆ ਕੇ, ਉਹ ਟਿਕਾਣਾਂ ਮੱਲਿਆ, ਜਿੱਥੇ ਸਤਿਗੁਰ ਨਾਨਕ ਛੀਂਟਾਂ ਵਾਲੇ ਵਲ ਜਾਂਦੇ ਹੋਏ ਵਿਰਾਜੇ ਸਨ;ਤੇ ਛੇਵੇਂ ਪਾਤਿਸ਼ਾਹ ਮਾਲਵੇ ਦੇ ਦੌਰੇ ਸਮੇ ਏਥੇ ਪਧਾਰ ਕੇ ਨਿਸ਼ਾਨ ਦਿਹੀ ਕਰ ਆਏ ਸਨ। ਨੱਗਰ ਨਿਵਾਸੀਆਂ ਨੂੰ ਪ੍ਰੇਰ ਕੇ ਆਪਨੇ ਏਥੇ ਧਰਮਸਾਲ ਬਣਵਾਈ; ਤੇ ਨਾਮ ਸਿਮਰਨ ਦਾ ਪਰਵਾਹ ਚਲਾਇਆ। ਦੁਨੀਆਦਾਰਾਂ ਨੂੰ ਗੁਰਬਾਣੀ ਦੇ ਲੜ ਲਾ ਕੇ ਧਰਮ ਦੀ ਕਿਰਤ ਕਰਣ ਤੇ ਵੰਡ ਛਕਣ ਦਾ ਉਪਦੇਸ਼ ਦ੍ਰਿੜ੍ਹਾਇਆ। ਨਾਮ ਦਾਨ ਬਖ਼ਸ਼ ਕੇ ਅਨੇਕਾਂ ਪਰਾਨੀਆਂ ਨੂੰ ਗੁਰਮਤਿ ਦੇ ਰਾਹ ਪਾਇਆ।

ਇਨ੍ਹਾਂ ਦੀ ਗੁਰਪਰਨਾਲੀ, ਬਾਵਾ ਸੁਰਤ ਰਾਮ ਤੋਂ ਬੱਦ ਇਸ ਤਰਾਂ ਟੁਰੀ ਆਈ ਹੈ; ਬਾਵਾ ਚੰਪਤ ਦਾਸ, ਕੁਸ਼ਾਲ ਦਾਸ, ਰਾਮ ਸਰਨਦਾਸ ਸੇਵਾ ਦਾਸ, ਧਿਆਨ ਦਾਸ, ਪ੍ਰੇਮ ਦਾਸ, ਹਰਿ ਕਾ ਦਾਸ, ਕਰਨ ਦਾਸ ਤੇ ਤੇ ਸੰਤੋਖ ਦਾਸ।

(੫) ਦੂੰਨਾ ਕੋਟ–ਵਿੱਚ ਭੀ ਬਾਬਾ ਟੀਕਾ ਰਾਮ ਦੇ ਚੇਲੇ ਤੁਲਾਰਾਮ ਜੀ ਦੀ ਸ਼ਾਖ ਦੇ ਸਾਧੂਆਂ ਧਰਮਸਾਲ ਬੱਧੀ ਹੈ। ਇਨ੍ਹਾਂ ਦੀ ਲੜੀ ਤੁਲਾ ਰਾਮ ਜੀ ਤੋਂ ਮਗਰੋਂ ਐਉਂ ਚਾਲੂ ਰਹੀ.–ਬਾਵਾ ਹਰਿਮਕਰੰਦ ਜੀ, ਫਤਿਹ ਚੰਦ, ਵਿਕ੍ਰਮ ਦਾਸ, ਅੰਮ੍ਰਿਤ ਰਾਮ, ਲੋਕ ਦਾਸ, ਬ੍ਰਹਮਦਾਸ, ਮਿਹਰਦਾਸ, ਸਾਹਿਬ ਦਾਸ ਤੇ ਰਾਮ ਪ੍ਰਸਾਦ।

(੬) ਬਨੂੜ–ਰਾਜਪੁਰੇ ਦੇ ਇਲਾਕੇ ਵਿੱਚ, ਰੇ: ਜੰਕਸ਼ਨ ਰਾਜਪੁਰਾ ਤੋਂ ਨਉਂ–ਦਸ ਮੀਲ ਪੂਰਬੋਤਰ ਦਿਸ਼ਾ ਵਿਖੇ ਪ੍ਰਸਿੱਧ ਤੇ ਪੁਰਾਣਾ ਨੱਗਰ ਹੈ। ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ, ਕੀਰਤਿਪੁਰ ਤੋਂ ਦਿੱਲੀ ਜਾਂਦੇ ਹੋਏ, ਇਸ ਨਗਰ ਵਿਚ ਦੀ ਲੰਘੇ ਸਨ। ਜਿਸ ਥਾਂ ਘੜੀ ਸਸਤਾਏ, ਉਸ ਥਾਂ ਦਾ ਪਤਾ ਕਰਕੇ, ਬਾਵਾ ਸੰਧਿਆ ਦਾਸ ਜੀ ਨੇ

ਸੰਮਤ ਅਠਾਰਾਂ ਸੈ ਨੱਵੇ ਵਿਚ ਯਾਦਗਾਰ ਕਾਇਮ ਕੀਤੀ । ਨੱਗਰ ਤੇ ਲਾਗ-ਲਉਣੇ ਦੇ ਸਿੱਖਾਂ ਨੂੰ ਹਲਾਸ਼ੇਰੀ ਦੇ ਕੇ, ਤਨ ਧਨ ਦੀ ਸੇਵਾ ਕਰਵਾਈ। ਬਾਵਾ ਸੰਧਿਆ ਦਾਸ ਜੀ ਭਗਤ ਭਗਵਾਨ ਜੀ ਦੇ ਸੇਵਕ ਬਾਵਾ ਬੈਰਾਣਾ ਦਾਸ ਤੋਂ ਅੱਠਵੀਂ ਪੀੜ੍ਹੀ ਸਨ । ਜਿਨ੍ਹਾਂ ਦੀ ਗੁਰ-ਪ੍ਰਣਾਲੀ-ਇਸ ਤਰਾਂ ਲਿਖੀ ਹੋਈ ਮਿਲਦੀ ਹੈ:—ਬੈਰਾਣਾ ਦਾਸ ਜੀ ਤੋਂ ਪਿਛੋਂ ਠਾਕੁਰ ਦਾਸ, ਧਰਮ ਦਾਸ, ਗਰੀਬ ਦਾਸ, ਗੁਰਬਖਸ਼ ਦਾਸ, ਮੰਗਲਦਾਸ, ਸੰਧਿਆ ਦਾਸ, ਹਰੀ ਦਾਸ, ਪੂਰਨ ਦਾਸ, ਮਿਹਰ ਦਾਸ, ਕਰਨ ਦਾਸ ਤੇ ਨਿਰੰਜਨ ਦਾਸ। ਇਸੇ ਤਰਤੀਬ ਨਾਲ ਇਹ ਸਾਧੂ, ਇਸ ਗੁਰੂ-ਸਥਾਨ ਦੇ ਪ੍ਰਬੰਧਕ (ਮਹੰਤ) ਬਣਦੇ ਆਏ ਹਨ।

## ੨—ਚੜ੍ਹਦੇ ਪੰਜਾਬ ਵਿਚ:—

ਸ੍ਰੀ ਗੁਰੂ ਅਮਰਦਾਸ ਜੀ ਨੇ, ਗੁਰ ਸਿੱਖੀ ਦਾ ਜਾਇਜ਼ਾ ਲੈਣ ਵਾਸਤੇ, ਸੰਮਤ ਸੋਲ੍ਹਾਂ ਸੈ ਛੱਬੀਹ, ਵੈਸਾਖ ਮਹੀਨੇ, ਸੌ ਬਣਸੀ ਮਹਾਂ ਸਮਾਗਮ ਰੱਖਿਆ ਸੀ। ਜਿਸ ਵਿੱਚ ਸੰਸਾਰ ਭਰ ਦੇ ਮਸੰਦ (ਸਿੱਖ ਪ੍ਰਚਾਰਕ) ਆਪੋ ਆਪਣੀਆਂ ਸੰਗਤਾਂ ਸਮੇਤ ਸੱਦੇ ਸਨ। ਓਦੋਂ ਤੋਂ ਹਰ ਵਰ੍ਹੇ ਵੈਸਾਖੀ ਦਾ ਜੋੜ-ਮੇਲ ਗੁਰੂ ਸਾਹਿਬ ਦੀ ਹਜ਼ੂਰੀ ਵਿਚ ਹੋਣ ਲਗ ਪਿਆ । ਇਸ ਨੂੰ 'ਵੈਸਾਖੀ (ਯਾ ਵਿਸੋਆ) ਦਰਸ਼ਨ' ਕਹਿੰਦੇ ਸਨ। ਇਸ ਤੋਂ ਬਿਨਾਂ ਦਸਵੇਂ ਪਤਿਸ਼ਾਸ ਨੇ ਸੋਢੀ ਸੁਲਤਾਨ ਸ੍ਰੀ ਗੁਰੂ ਰਾਮਦਾਸ ਸਾਹਿਬ ਦੇ ਜਨਮ ਦਿਨ ਦੀ ਯਾਦ ਵਜੋਂ, ਦੀਵਾਲੀ ਦਾ ਮੇਲਾ (ਮਹਾਂ ਕਾਤਕੀ ਦਰਸ਼ਨ) ਭੀ ਚਾਲੂ ਕਰ ਦਿੱਤਾ ਸੀ।

(੧) ਅੰਮ੍ਰਿਤਸਰ—ਦਸਵੇਂ ਪਾਤਿਸ਼ਾਹ ਤੋਂ ਬੱਾਦ, ਇਹ ਦੋਵੇਂ ਜੋੜ-ਮੇਲੇ, ਮਾਤਾ ਸਾਹਿਬ ਦੇਵਾਂ ਜੀ ਦੀ ਤਜਵੀਜ਼ ਅਨੁਸਾਰ, ਸ੍ਰੀ ਅੰਮ੍ਰਿਤਸਰ ਵਿੱਚ ਲੱਗਣ ਦਾ ਫੈਸਲਾ ਹੋ ਗਿਆ ਸੀ । ਓਦੋਂ ਦੇ ਇਹ ਦੋਵੇਂ ਮੇਲੇ ਇਸੇ ਕੇਂਦਰੀ ਨੱਗਰ ਵਿਚ ਸਦਾ ਲਗਦੇ ਆ ਰਹੇ ਹਨ।

ਹੋਰਨਾਂ ਮਸੰਦਾਂ ਵਾਂਙੂ, ਧੂਇਆਂ ਤੇ ਬਖ਼ਸ਼ਾਂ ਦੇ ਉਦਾਸੀ ਸਾਧੂ ਬੀ, ਇਨ੍ਹਾਂ ਸਮਾਗਮਾਂ ਪੁਰ ਸਤਿਗੁਰਾਂ ਤੇ ਗੁਰਮੁਖ ਸਿੱਖਾਂ ਦੇ ਦਰਸ਼ਨ

ਕਰਨ ਆਇਆ ਕਰਦੇ ਸਨ। ਮੇਲੇ ਚੂੰਕਿ ਪੰਦਰਾਂ-ਵੀਹ ਦਿਨ ਲਗਾਤਾਰ ਰਹਿੰਦੇ ਸਨ; ਇਸ ਲਈ ਪ੍ਰਦੇਸੀ ਸਿੱਖ-ਸੰਗਤਾਂ ਦੇ ਬਿਸਰਾਮ ਵਾਸਤੇ ਸੁਜੋਗ ਟਿਕਾਣਿਆਂ ਦੀ ਲੋੜ ਪ੍ਰਤੀਤਿ ਹੋਈ। ਜਿਸ ਨੂੰ ਪੂਰਾ ਕਰਨ ਹਿਤ ਬੁੰਗੇ, ਡੇਰੇ, ਧਰਮਸਾਲਾਂ ਤੇ ਅਖਾੜੇ ਆਦਿ ਬਣਾਏ ਗਏ। ਇਸ ਤਰਾਂ ਦੇ ਉੱਦਮ-ਉਪਰਾਲੇ ਦਾ ਇਕ ਨਿਸ਼ਾਨ, ਇਸ ਪੱਧਤੀ ਦੇ ਸਾਧੂਆਂ ਬਿਬੇਕਸਰ ਦੇ ਕੰਢੇ ਕਾਇਮ ਕੀਤਾ ਹੋਇਆ ਹੈ।

ਇਹ ਅਖਾੜਾ ਸੰਮਤ ਸਤਾਰਾਂ ਸੈ ਸੱਤਰ ਬਿਕ੍ਰਮੀ ਵਿੱਚ, ਕਾਸ਼ੀ ਤੋਂ ਆ ਕੇ ਬਾਵਾ ਬਾਲਕ ਰਾਮ ਜੀ ਨੇ ਸਥਾਪਨ ਕੀਤਾ। ਉਨ੍ਹਾਂ ਤੋਂ ਬੱਾਦ ਮਹੰਤੀ ਸਿਲਸਿਲਾ ਇਸਤਰਾਂ ਚਲਦਾ ਆਇਆ:—ਮਹੰਤ ਬਾਵਾ ਦਾਸ ਜੀ, ਜੋਗੀ ਦਾਸ, ਬ੍ਰਹਮ ਹਰਸੁਖ ਦਾਸ, ਜੈ ਪ੍ਰਕਾਸ਼, ਰਾਮ ਸਰਨ, ਮਗਨੀ ਰਾਮ, ਜਗਤ ਰਾਮ, ਲੱਖਾ ਰਾਮ, ਆਤਮਾ ਰਾਮ ਤੇ ਮੋਤੀ ਰਾਮ ਜੀ॥

(੨) ਬਟਾਲਾ—ਜ਼ਿਲਾ ਗੁਰਦਾਸਪੁਰ ਵਿਚ ਪੁਰਾਣਾਂ ਤੇ ਪ੍ਰਸਿੱਧ ਕਸਬਾ ਹੈ। ਇਸ ਤੋਂ ਨੇੜੇ ਹੀ 'ਅਚਲ' ਨਾਮੇ ਮੰਦਰ ਤੇ ਤਲਾਉ ਪੁਰ ਸ਼ਿਵਰਾਤਰੀ ਦੇ ਮੌਕੇ ਜੋਗੀ ਸਾਧੂਆਂ ਦਾ ਭਾਰਾ ਮੇਲਾ ਲਗਦਾ ਹੈ। ਇਸ ਮੇਲੇ ਪੁਰ ਸਤਿਗੁਰ ਨਾਨਕ ਸਾਹਿਬ ਨੇ ਸਿੱਧਾਂ ਦੀਆਂ ਕਰਾਮਾਤਾਂ ਮਾਤ ਪਾ ਕੇ ਵਿਜੈ ਪ੍ਰਾਪਤਿ ਕੀਤੀ ਸੀ। ਮੇਲਿਆਂ ਪੁਰ ਉਦਾਸੀ ਸਾਧੂ ਭੀ ਨਿਰੰਕਾਰੀ ਧਰਮ ਦਾ ਪ੍ਰਚਾਰ ਕਰਨ ਜ਼ਰੂਰ ਜਾਂਦੇ ਹਨ। ਇਸੇ ਤਰਾਂ ਇਸ ਅਸਥਾਨ ਪੁਰ ਗੁਰੂ ਨਾਨਕ ਜੀ ਦੇ ਚਰਨ-ਕਮਲਾਂ ਨਾਲ ਪਾਵਨ ਹੋਈ ਧਰਤੀ ਦੀ ਧੂੜਿ ਮਸਤਕ ਲਾਵਣ ਵਾਸਤੇ ਸਿੱਖ ਸਾਧੂ ਜਾਂਦੇ ਹਨ। ਉਨ੍ਹਾਂ ਦੇ ਬਿਸਰਾਮ ਦਾ ਖਿਆਲ ਕਰਕੇ, ਇਸ ਬਖ਼ਸ਼ ਦੇ ਸਾਧੂਆਂ ਬਟਾਲੇ ਧਰਮਸਾਲਾ ਬਣਾਈ ਹੈ। ਏਥੋਂ ਦੇ ਪ੍ਰਬੰਧਕ-ਸੇਵਕ (ਮਹੰਤ) ਭਗਤ ਭਗਵਾਨ ਜੀ ਦੇ ਚੇਲੇ ਬਾਵਾ ਸਿਆਮ ਸਾਗਰ ਜੀ ਦੀ ਸ਼ਾਖ ਵਿਚੋਂ ਹਨ। ਜਿਨ੍ਹਾਂ ਦੀ ਪ੍ਰਸੰਗਲੀ ਐਉਂ ਚੱਲਦੀ ਆਈ ਹੈ:—ਬਾਵਾ ਮਧੁਸੂਦਨ ਦਾਸ, ਸੁੱਖਾ ਸਾਹਿਬ, ਚੈਨ ਸਹਿਬ, ਰਾਜਾ ਰਾਮ, ਗੁਰਦਾਸ, ਗੁਰਸਾ ਰਾਮ, ਦਿਆਲ ਦਾਸ, ਪ੍ਰੇਮ ਦਾਸ, ਗੰਗਾ ਰਾਮ, ਨਾਨਕ ਪ੍ਰਕਾਸ਼, ਜਮੁਨਾ ਦਾਸ ਤੇ ਜਤੀ ਦਾਸ।

(੩) ਹੁਸ਼ਿਆਰ ਪੁਰ—ਇਸ ਸ਼ਹਰ ਵਿੱਚ ਭੀ ਬਾਵਾ ਸਿਆਮ ਸਾਗਰ ਜੀ ਦੀ ਕਾਇਮ ਕੀਤੀ ਧਰਮ ਸਾਲਾ ਹੈ। ਜਿਨ੍ਹਾਂ ਦੀ ਗੁਰ-ਪ੍ਰਨਾਲੀ ਇੰਞ ਲਿਖੀ ਮਿਲਦੀ ਹੈ:—ਬਾਵਾ ਮਧੁਸੂਦਨ ਦਾਸ, ਪ੍ਰੇਮ ਦਾਸ, ਨਾਰਾਇਣ ਦਾਸ, ਠਾਕੁਰ ਦਾਸ ਤੇ ਗੰਗਾ ਦਾਸ।

(੪) ਦਾਖਾ—ਜ਼ਿਲਾ, ਤਸੀਲ ਲੁਧਿਆਣਾ ਵਿੱਚ ਪ੍ਰਸਿਧ ਨੱਗਰ ਹੈ। ਭਗਤ ਭਗਵਾਨ ਜੀ ਦੇ ਗੁਰ ਭਾਈ ਨਾਰਾਇਣ ਦਾਸ ਦੀ ਸ਼ਾਖ ਦੇ ਸਾਧੂਆਂ, ਇਸ ਨੱਗਰ ਵਿੱਚ, ਧਰਤੀ ਦੀ ਉਹ ਟਿੱਕਰੀ ਲੱਭੀ, ਜਿਸ ਨੇ ਮਾਲਵੇ ਦੀ ਫੇਰੀ ਸਮੇਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਚਰਨ ਪਰਸੇ ਸਨ। ਬਾਬਾ ਜੀ ਨੇ ਨੱਗਰ ਨਿਵਾਸੀਆਂ ਦੀ ਸੇਵਾ-ਸਹਾਇਤਾ ਨਾਲ ਗੁਰ-ਅਸਥਾਨ ਬਣਾਇਆ। ਇਸੇ ਮੂਹੀਂ ਦੇ ਸਾਧੂ ਇਸ ਅਸਥਾਨ ਦੇ ਪ੍ਰਬੰਧਕ-ਸੇਵਕ ਚਲੇ ਆ ਰਹੇ ਹਨ; ਜਿਨ੍ਹਾਂ ਦੀ ਗੁਰ-ਪ੍ਰਨਾਲੀ ਐਉਂ ਦੱਸੀ ਜਾਂਦੀ ਹੈ:—ਬਾਬਾ ਨਾਰਾਇਣ ਦਾਸ ਦਾ ਚੇਲਾ ਬਾਵਾ ਹੀਰਾਦਾਸ, ਉਸਦਾ ਸਦਾ ਨੰਦ; ਇਸੇ ਤਰਾ ਅੱਗੇ ਸਿਲਸਿਲੇਵਾਰ ਰਾਮ ਦਿਆਲ, ਹਰਿ ਧਿਆਨ ਦਾਸ, ਬ੍ਰਹਮ ਹਰੀ, ਮਯਾ ਰਾਮ, ਕਿਸ਼ਨ ਦਾਸ ਤੇ ਬਾਬਾ ਮੰਗਲ ਦਾਸ।

ਸੰਮਤ ਉਨੀਹ ਸੈ ਅੱਸੀਹ, ਵਿਚ ਏਥੋਂ ਦਾ ਮਹੰਤ ਬਾਵਾ ਸ਼ਿਵ-ਨਰਾਇਣ ਚੇਲਾ ਬਿਸ਼ਨ ਦਾਸ ਦਾ ਸੀ।

ਇਸ ਧਰਮਸਾਲਾ ਦੇ ਨਾਮ ਸਰਕਾਰੀ ਕਾਗਜ਼ਾਂ ਵਿੱਚ ਕੁਲ ੭੭/੮/੭ (ਵਿੱਘੇ) ਜ਼ਮੀਨ ਹੈ। ਜਿਸ ਵਿਚੋਂ ੪੪/੯/੯ ਵਿੱਘੇ ਖਾਲਸਾ ਹੈ; ਤੇ ਬਾਕੀ ਦਾ ਲਗਾਨ ਮੌਫ ਹੈ।

(੫) ਖਿੜਕੀਆਂ ਵਾਲਾ—ਜ਼ਿਲਾ ਫੀਰੋਜ਼ ਪੁਰ ਤਸੀਲ ਮੁਕਤਸਰ ਵਿਚ ਹੈ। ਭਗਤ ਭਗਵਾਨ ਜੀ ਦੇ ਚੇਲੇ ਬਾਬਾ ਟੀਕਾ ਰਾਮ ਦੀ ਲੜੀ ਦੇ ਸਾਧੂ ਭਗਵਾਨ ਦਾਸ ਨੇ, ਸੰਮਤ ਉੱਨੀਹ ਸੈ ਪੈਂਤਾਲੀਹ, ਵਿਚ ਇਸ ਪਿੰਡ ਆ ਕੇ ਆਸਣ ਲਾਇਆ। ਨੱਗਰ ਨਿਵਾਸੀਆਂ ਨੂੰ ਪ੍ਰੇਰ ਕੇ ਧਰਮ ਸਾਲ ਬਣਵਾਈ ਤੇ ਗੁਰਮਤਿ ਪ੍ਰਚਾਰ ਦਾ ਪਰਵਾਹ ਚਲਾਇਆ। ਇਨ੍ਹਾਂ ਸਾਧੂਆਂ ਦੀ ਪ੍ਰਸੰਗਲੀ ਐਉਂ ਚਲੀ ਆਈ ਹੈ—ਬਾਵਾ ਟੀਕਾਰਾਮ

ਤੋਂ ਬੱਾਦ ਲੜੀਵਾਰ ਬਾਵਾ ਤੁਲਾ ਰਾਮ,ਲਾਲ ਮੁਨੀ, ਗਰੀਬ ਦਾਸ; ਸੰਗਤ ਦਾਸ,ਹੁੜਾ ਰਾਮ, ਰਾਮਦਾਸ,ਸੁਰਤ ਰਾਮ, ਚਰਪਟ ਦਾਸ, ਕੁਸਾਲ ਦਾਸ, ਰਾਮ ਸਰਨ, ਸੇਵਾ ਦਾਸ, ਕਾਨ੍ਹ ਦਾਸ, ਸੋਭਾ ਰਾਮ, ਕੌਲਦਾਸ ਦਾ ਚੇਲਾ ਬਾਵਾ ਭਗਵਾਨ ਦਾਸ। ਉਸ ਤੋਂ ਬੱਾਦ ਸਿਲਸਿਲੇਵਾਰ ਮਹੰਤ ਬ੍ਰਹਮ ਦਾਸ ਤੇ ਕਲਿਆਣ ਦਾਸ ਬਣੇ।

## ੩—ਲਹਿੰਦੇ ਪੰਜਾਬ (ਪਾਕਿਸਤਾਨ) ਵਿੱਚ:—

(੧) ਸੱਯਦ ਵਾਲਾ ਜ਼ਿਲਾ ਸ਼ੇਖੂਪੁਰਾ ਵਿੱਚ ਹੈ। ਬਾਵਾ ਟੀਕਾਰਾਮ ਜੀ ਤੋਂ ਗਿਆਰ੍ਹਵੇਂ ਥਾਂ ਬਾਵਾ ਰਾਮ ਸਰਨ ਜੀ ਹੋਏ ਹਨ। ਉਨ੍ਹਾਂ ਨੇ ਇਸ ਪਿੰਡ ਵਿਰਾਜ ਕੇ ਸੰਮਤ ਅਠਾਰਾਂ ਸੈ ਨੱਵੇ ਵਿਚ ਧਰਮ ਸਾਲ ਬਣਵਾਈ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਕੇ, ਕਥਾ-ਕੀਰਤਨ ਨਾਲ ਲੋਕਾਂ ਨੂੰ ਪਰਚਾ ਪਾਇਆ। ਇਨ੍ਹਾਂ ਸਾਧੂਆਂ ਦੀ ਗੁਰ-ਪ੍ਰਨਾਲੀ ਉੱਤੇ ਆ ਚੁਕੀ ਹੈ। ਬਾਵਾ ਰਾਮ ਸਰਨ ਜੀ ਤੋਂ ਮਗਰੋਂ ਇਸ ਧਰਮ ਸਾਲਾ ਦੇ ਸੇਵਕ-ਪ੍ਰਬੰਧਕ, ਬਾਵਾ ਆਤਮਾ ਰਾਮ, ਨਰਾਇਣਦਾਸ, ਤੇ ਧਨੀਰਾਮ; ਇਕ ਦੂਜੇ ਤੋਂ ਬੱਾਦ ਬਣਦੇ ਰਹੇ ਹਨ:—

ਇਸ ਧਰਮ ਸਾਲਾ ਦਾ ਸੰਬੰਧ ਮੁਜ਼ੰਗ-ਲਾਹੌਰ ਵਾਲੀ ਧਰਮ ਸਾਲਾ ਨਾਲ ਹੈ; ਤੇ ਦੋਵੇਂ 'ਧਰਮਸਾਲਾ ਭਾਈ ਰਾਮ ਦਾਸ' ਕਰਕੇ ਸਰਕਾਰੀ ਕਾਗਜ਼ਾਂ ਵਿਚ ਦਰਜ ਹਨ। ਇਨ੍ਹਾਂ ਦੋਹਾਂ ਧਰਮਸਾਲਾਂ ਦੇ ਨਾਮ ਸਿੱਖ-ਰਾਜ ਸਮੇਂ ਤੋਂ ਹੇਠ ਲਿਖੇ ਅਨੁਸਾਰ ਜਾਇਦਾਦ ਲੱਗੀ ਹੋਈ ਹੈ:—

(੧) ਸੱਯਦ ਵਾਲਾ ਪਿੰਡ ਵਿੱਚ ੩੩੯ ਕਨਾਲ ਪੰਜ ਮਰਲੇ ਜ਼ਮੀਨ

(੨) ਪਰਮਾਨੰਦ ਸਿੰਘ ਸਪੁਤ੍ਰ ਹੇਤ ਰਾਮ ਸਾਧ ਉਦਾਸੀ ਖਾਲਸਾ ਨਾਨਕ ਪਾਦਰੀ ਦੇ ਨਾਮ ਇਸੇ ਪਿੰਡ ਵਿਚ } ੧੪੪ ਕਨਾਲ ਜ਼ਮੀਨ

(੩) ਮਲਕਾ ਹਾਜੀ ਪਿੰਡ ਵਿਚ ੫੭੨ ਕਨਾਲ, ੭ ਮਰਲੇ ਜ਼ਮੀਨ ਦਾ ਲਗਾਨ, ਸੈਕ੍ਰੇਟਰੀ ਗੌਰਨਮੈਂਟ ਪੰਜਾਬ ਦੀ ਚਿੱਠੀ ਨੰਬਰ ੬੧ ਮਿਤੀ ੧੩ ਅਪ੍ਰੈਲ ੧੯੯੬; ਤੇ ਫਿਨਾਂਨਸ਼ਲ ਕਮਿਸ਼ਨਰ ਦੀ

੨੦੨.
ਚਿੱਠੀ ਨੰ: ੨੨੮ ਮਿਤੀ ੧੬ ਅਪ੍ਰੈਲ ੧੮੮੬ ਅਨੁਸਾਰ, ਦੋਹਾਂ ਧਰਮਸਾਲਾਂ ਦੀ ਕਾਇਮੀ, ਪ੍ਰਬੰਧਕਾਂ ਦੀ ਨੇਕ ਚਲਨੀ ਤੇ ਧਰਮ ਸਾਲਾ ਦੀ ਸੇਵਾ-ਸੰਭਾਲ ਦੀ ਸ਼ਰਤ ਨਾਲ ਮਾਫ਼ ਹੈ।

(੪) ਪਿੰਡ ਜੁਇਆ ਨੰ: ੨੯੪ ਵਿਚ, ੬੪ ਕਨਾਲ ੧੫ ਮਰਲੇ ਜ਼ਮੀਨ ਦਾ ਲਗਾਨ ਬੀ ਉਤੇ ਦੱਸੀਆਂ ਦੋਹਾਂ ਚਿਠੀਆਂ ਅਨੁਸਾਰ ਉਨ੍ਹਾਂ ਹੀ ਸ਼ਰਤਾਂ ਪੁਰ ਮੁੱਫ ਹੈ। ਸਾਲ ੧੯੨੬ ਦੇ ਬੰਦੋਬਸਤ ਸਮੇਂ ਹੋਈ ਤਹਿਕੀਕਾਤ ਵਿਚ ਭੀ, ਮੁਹਤਮਿਮ ਬੰਦੋਬਸਤ ਦੀ ਚਿੱਠੀ ਮਿਤੀ ੧੯ ਮਾਰਚ ੧੯੨੬ ਅਨੁਸਾਰ ਇਹ ਮੁੱਫ਼ੀ ਬਹਾਲ ਰਹੀ ਹੈ।

ਲੇਕਿਨ ਇਤਨੀ ਵੱਡੀ ਜਾਇਦਾਦ, ਧਰਮ ਸਾਲਾ ਦੇ ਪ੍ਰਬੰਧਕਾਂ (ਮਹੰਤਾਂ) ਦੇ ਦੁਨੀਆਂਦਾਰ ਬਣ ਜਾਣ ਕਰਕੇ, ਬਹੁਤੇ ਥਾਂਈ ਵੰਡੀ ਦੀ ਤੁਰੀ ਜਾ ਰਹੀ ਹੈ। ਸਨ ੧੯੨੯ ਤਕ ਇਸ ਜਾਇਦਾਦ ਦੇ ਹਿੱਸੇਦਾਰ, ਮਹੰਤ ਜਵਾਲਾਦਾਸ ਦੇ ਪੁਤਰ—ਸੇਵਾ ਦਾਸ, ਗੁਰਮੁਖ ਸਿੰਘ, ਨਰਾਇਣ ਸਿੰਘ, ਤੇ ਚਤੁਰ ਸਿੰਘ—ਆਧੀ; ਦਿਆਲ ਦਾਸ ਦਾ ਪੁੱਤ੍ਰ ਤੁਲਸਾ ਸਿੰਘ; ਹਰੀ ਦਾਸ ਦੇ ਪੁੱਤ੍ਰ ਕੰਵਲ ਨੈਨ, ਹਰਿ ਧਿਆਨ ਦਾਸ ਤੇ ਆਇਆ ਸਿੰਘ, ਚੌਥੇ ਹਿੱਸੇ ਵਿਚ; ਹੇਤ ਰਾਮ ਦੇ ਪੁੱਤਰ ਪਰਮਾਨੰਦ ਸਿੰਘ ਖਾਲਸਾ ਨਾਨਕ ਪਾਦਰੀ; ਅਤੇ ਰਾਮਦਾਸ ਦਾ ਪੁੱਤ੍ਰ ਦਿਆਲ ਦਾਸ ਚੌਥੇ ਚੌਥੇ ਹਿੱਸੇ ਵਿੱਚ; ਵੰਡ ੨ ਕੇ ਖਾ ਰਹੇ ਸਨ॥

ਹੁਣ, ਸੰਮਤ ੨੦੦੪ ਬਿੱ: ਤੋਂ ਇਹ ਇਲਾਕਾ ਭਾਰਤ ਨਾਲੋਂ ਕਟ ਕੇ ਪਾਕਿਸਤਾਨ ਵਿੱਚ ਗਿਣਿਆਂ ਜਾਣ ਲੱਗਾ ਹੈ। ਇਸ ਲਈ ਨਾਨਕ ਸ਼ਾਹੀ ਫਕੀਰਾਂ ਦੇ ਹੱਥੋਂ ਇਹ ਧਰਮਸਥਾਨ ਭੀ ਖੁੱਸ ਗਿਆ ਹੈ।

(੨) ਅੱਲੀ ਪੁਰ ਜ਼ਿਲਾ ਮੁਜ਼ੱਫਰ ਗੜ੍ਹ ਵਿੱਚ ਇਕ ਪੁਰਾਣਾ ਪਿੰਡ ਹੈ। ਦਸਵੇਂ ਪਾਤਿਸ਼ਾਹ ਦੇ ਜਾਂਨਿਸਾਰ ਸੂਰਮੇ ਸਿੱਖ ਭਾਈ ਉਦੇ ਸਿੰਘ, ਵਿਚਿੱਤ੍ਰ ਸਿੰਘ ਆਦਿ ਪੰਜੇ ਵੀਰ ਇਸੇ ਨੱਗਰੋਂ ਸਨ। ਇਨ੍ਹਾਂ ਦੇ ਪਿਤਾ ਭਾਈ ਮਨੀ ਰਾਮ ਜੀ ਭੀ ਸਰਧਾਲੂ ਤੇ ਵਿਦਵਾਨ ਸਿੱਖ ਸਨ; ਅਰੁ ਕੁਝ ਸਮਾਂ ਸਾਹਿਬਾਂ ਦੇ ਦੀਵਾਨ ਰਹੇ ਸਨ। ਇਸ ਤੋਂ ਪਤਾ ਲਗਦਾ ਇਹ, ਕਿ ਏਥੋਂ ਦੇ ਵਸਨੀਕਾਂ ਨੂੰ ਸਿੱਖ ਧਰਮ ਦੀ ਜਾਗ ਬੜੀ ਪੁਰਾਣੀ ਲੱਗੀ ਹੋਈ ਸੀ।

੨੦੩.

ਮਹਾਤਮਾਂ ਭਗਤ ਭਗਵਾਨ ਜੀ ਦੇ ਚੇਲੇ ਟੀਕਾ ਰਾਮ ਜੀ ਦੀ ਸ਼ਾਖ ਵਿਚੋਂ ਬਾਰ੍ਹਵੀਂ ਪੀੜ੍ਹੀ ਬਾਵਾ ਸੂਰਯਪ੍ਰਕਾਸ਼ ਜੀ ਹੋਏ ਹਨ । ਉਹ ਰਮਦੇ ਰਮਦੇ ਸੰਮਤ ਉੱਨੀਹ ਸੌ ਦਸ ਵਿੱਚ ਇਸ ਨੱਗਰ ਜਾ ਨਿਕਲੇ । ਸਿਖ ਸਾਧੂ ਹੋਣ ਕਰਕੇ, ਸਿੱਖਾਂ ਨੇ ਬੜੇ ਚਉ ਨਾਲ ਸੇਵਾ ਕੀਤੀ; ਅਰੁ ਏਥੇ ਹੀ ਟਿਕ ਰਹਿਣ ਪੁਰ ਰਜ਼ਾਮੰਦ ਕਰ ਲਿਆ । ਸੰਤ ਜੀ ਦੀ ਪ੍ਰੇਰਣਾ ਤੇ ਨੱਗਰ-ਨਿਵਾਸੀ ਸਿੱਖਾਂ ਦੀ ਹਿੰਮਤ ਅਰੁ ਸਹਾਇਤਾ ਨਾਲ ਧਰਮਸਾਲ ਬਣ ਗਈ । ਜਿਸ ਦੀ ਸੇਵਾ-ਸੰਭਾਲ ਹੁਣ ਤੱਕ ਇਸੇ ਸਰੇਣੀ ਦੇ ਸਾਧੂ ਕਰਦੇ ਚਲੇ ਆਏ ਹਨ । ਇਨ੍ਹਾਂ ਸਾਧੂਆਂ ਦੀ ਪਰ-ਸੰਗਲੀ ਇਸ ਤਰਾਂ ਬਿਆਨ ਕੀਤੀ ਗਈ ਹੈ; ਬਾਵਾ ਟੀਕਾ ਰਾਮ ਤੋਂ ਬੱਦ ਤਰਤੀਬਵਾਰ ਤੋਲਾ ਰਾਮ, ਗਰੀਬ ਦਾਸ, ਹੂੜਾ ਰਾਮ, ਰਾਮ ਦਾਸ, ਸੁਰਤ ਰਾਮ, ਚਰਪਟ ਦਾਸ, ਖ਼ੁਸ਼ਾਲ ਦਾਸ; ਰਾਮਸਰਨ, ਆਤਮਾ ਰਾਮ ਤੇ ਨਿਰਮਲ ਦਾਸ ਦੇ ਚੇਲੇ ਬਾਵਾ ਸੂਰਯਪ੍ਰਕਾਸ਼ ਹੋਏ । ਇਨ੍ਹਾਂ ਨੇ ਆਪਣੇ ਸੇਵਕਾਂ ਵਿਚੋਂ ਭਾਈ ਚੇਤਨ ਪ੍ਰਕਾਸ਼ ਨੂੰ ਉਦਾਸੀ ਬਣਾ ਕੇ, ਇਸ ਧਰਮ-ਸਾਲ ਦੀ ਮਹੰਤੀ ਬਖ਼ਸ਼ੀ। ਇਹ ਸੱਜਨ ਸਿੰਧੀ ਸਨ; ਤੇ ਮਾਝ੍ਹਾਂ ਦਾ ਨਾਵੇਂ ਨੱਗਰ ਦਾ ਜਨਮ ਸੀ। ਚੇਤਨ ਪ੍ਰਕਾਸ਼ ਤੋਂ ਬੱਦ ਬਾਵਾ ਹਰਿ ਪ੍ਰਕਾਸ਼ ਜੀ ਮਹੰਤ ਨੀਅਤ ਹੋਏ।

ਇਸ ਧਰਮਸਾਲ ਦੇ ਬਾਨੀ ਸਾਧੂ ਸੂਰਯ ਪ੍ਰਕਾਸ਼ ਜੀ ਦਾ ਜਨਮ ਮਿਠਨ ਕੋਟ ਦਾ ਸੀ । ਬਿਰਤੀ ਜਮਾਂਦਰੂ ਹੀ ਸੈਲਾਨੀ ਸੀ । ਜਵਾਨੀ ਸਮੇਂ ਘਰੋਂ ਨਿਕਲੇ ਤੇ ਸਤਿਗੁਰੂ ਨਾਨਕ ਦੇ ਯਾਦਗਾਰੀ ਅਸਥਾਨ ਸਾਧੁਬੇਲਾ ਸੱਖਰ (ਸਿੰਧੁ) ਪਹੁੰਚ ਗਏ। ਇਹ ਪਵਿੱਤ੍ਰ ਯਾਦਗਾਰ ਭਾਈ ਮੀਹਾਂ ਸਾਹਿਬ ਦੀ ਪੱਧਤੀ ਵਿਚੋਂ ਪ੍ਰਸਿੱਧ ਮਹਾਤਮਾ ਬਣਖੰਡੀ ਜੀ ਨੇ ਪ੍ਰਗਟ ਕੀਤੀ ਤੇ ਮੰਦਿਰ ਬਣਵਾਇਆ ਸੀ। ਉਸ ਮੌਕੇ ਭਗਤ ਜੀ ਦੀ ਸ਼ਾਖ ਦੇ ਸਾਧੂ ਨਿਰਮਲ ਦਾਸ ਜੀ ਗੁਰਧਾਮਾਂ ਦੀ ਯਾਤਰਾ ਕਰਦੇ, ਸਾਧੁ ਬੇਲੇ ਆਏ ਹੋਏ ਸਨ। ਇਸ ਗੱਭਰੂ ਨੇ ਉਨ੍ਹਾਂ ਦੀ ਸੇਵਾ-ਸੰਗਤਿ ਕਰਕੇ ਫੈਜ਼ ਪਾਇਆ। ਨਿਰੰਕਾਰੀ-ਧਰਮ ਦੀ ਸੀਖਿਆ-ਦੀਖਿਆ ਪ੍ਰਾਪਤਿ ਕਰਕੇ, ਸੰਮਤ ਉਨੀਹ ਸੌ ਸੱਤ ਵਿੱਚ ਉਦਾਸੀ ਸਾਧੂ ਬਣ ਗਏ। ਅਰੁ ਮੁਰਸ਼ਦ ਦਾ ਇਸ਼ਾਰਾ ਪਾ ਕੇ, ਗੁਰ-ਧਾਮਾਂ ਦੀ ਯਾਤਰਾ ਤੇ ਧਰਮ-ਪ੍ਰਚਾਰ ਦਾ ਉੱਦੇਸ਼ ਬਣਾ ਕੇ ਨਿਕਲੇ। ਉਸੇ ਯਾਤਰਾ ਸਮੇਂ ਇਸ ਨੱਗਰ ਆਏ॥

## ੪–ਸਿੰਧੁ ਦੇਸ (ਪਾਕਿਸਤਾਨ) ਵਿਖੇ:–

ਭਗਤ ਭਗਵਾਨ ਜੀ ਆਪ ਭਾਵੇਂ ਬਿਹਾਰੀ ਸਨ; ਪਰ ਇਨ੍ਹਾਂ ਦੇ ਚੇਲਿਆਂ ਪੜਚੇਲਿਆਂ ਵਿੱਚ ਪੰਜਾਬੀਆਂ ਦੀ ਗਿਣਤੀ ਭੀ ਚੋਖੀ ਜਾਪਦੀ ਹੈ। ਤਾਹੀਓਂ ਇਸ ਪੱਧਤੀ ਦੇ ਸਾਧੂਆਂ ਨੇ ਪੰਜਾਬ ਤੇ ਸਿੰਧੁ ਦੇਸ ਵਿੱਚ ਬਹੁਤਾ ਪ੍ਰਚਾਰ ਕੀਤਾ; ਤੇ ਗੁਰ-ਧਾਮ ਪ੍ਰਗਟਾਏ ਹਨ। ਇਕੱਲੇ ਸਿੰਧੁ ਦੇਸ ਵਿੱਚ ਹੀ ਦਰਜਨ ਦੇ ਕਰੀਬ ਧਰਮਸਾਲਾਂ, ਇਸ ਸਰੇਣੀ ਦੀ ਸੇਵਾ-ਸੰਭਾਲ ਵਿੱਚ ਹਨ:–

(੧) ਸ਼ਿਕਾਰ ਪੁਰ ਇਸ ਦੇਸ ਦਾ ਪ੍ਰਸਿੱਧ ਸ਼ਹਿਰ ਹੈ; ਜੋ ਪੰਜਾਬ, ਸਿੰਧੁ ਤੇ ਬਲੋਚਿਸਤਾਨ ਵਾਸਤੇ ਵਿਉਪਾਰ-ਕੇਂਦਰ ਹੈ। ਗੁਰੂ ਬਾਬਾ ਨਾਨਕ ਦੀ ਸਿੱਖੀ-ਸੇਵਕੀ ਭੀ ਇਸ ਨੱਗਰ ਤੇ ਇਰਦੇ-ਗਿਰਦੇ ਵਿਚ ਬਹੁਤ ਹੈ। ਭਗਤ ਜੀ ਦੀ ਬਖ਼ਸ਼ ਵਿੱਚ ਇਕ ਸਾਧੂ ਸੇਹਿਜ ਰਾਮ ਹੋਏ ਹਨ; ਜਿਨ੍ਹਾਂ ਦੀ ਪ੍ਰਸੰਗਲੀ ਅਗਾਹਾਂ ਇਸ ਤਰਾਂ ਤੁਰੀ ਆਈ ਹੈ:–

ਬਾਵਾ ਪਰਾਨ ਦਾਸ, ਗਰੀਬ ਦਾਸ, ਗੁਰਬਖ਼ਸ਼, ਸੁਖਚੈਨ, ਸਾਧੂ ਰਾਮ, ਆਗਿਆ ਰਾਮ, ਗਿਆਨ ਦਾਸ, ਪੂਰਨ ਦਾਸ, ਰਾਮ ਸਰਨ, ਚਰਨ ਦਾਸ, ਸੁੰਦਰ ਦਾਸ, ਖ਼ੁਸ਼ੀ ਦਾਸ, ਰਾਮ ਦਾਸ, ਜੈਰਾਮ ਦਾਸ, ਹਰਿ ਦਾਸ ਤੇ ਭਗਤ ਦਾਸ।

ਇਨ੍ਹਾਂ ਵਿੱਚੋਂ ਬਾਵਾ ਪੂਰਨ ਦਾਸ ਜੀ ਨੇ, ਗੁਰਧਾਮਾਂ ਦੇ ਦਰਸ਼ਨ ਕਰਦਿਆਂ ਹੋਇਆਂ; ਇਸ ਸ਼ਹਿਰ ਚਰਨ ਪਾਏ। ਗੁਰੂ ਕੇ ਸਿੱਖ ਅੱਗੇ ਏਥੇ ਹੈਗੇ ਈ ਸਨ; ਉਨ੍ਹਾਂ ਨੇ ਜਥਾ ਜੋਗ ਸੇਵਾ ਕੀਤੀ। ਅਰੁ ਉੱਦਮ ਕਰ ਕੇ ਸੰਮਤ ਅਠਾਰਾਂ ਸੈ ਪੈਂਤੀਹ ਬਿੱਕ੍ਰਮੀ ਵਿਚ, ਖਾਨਪੁਰੀ ਦਰਵਾਜੇ ਧਰਮਸਾਲ ਉਸਾਰ ਦਿੱਤੀ। ਬਾਵਾ ਜੀ ਨੇ ਉਸ ਵਿਚ ਵਿਰਾਜ ਕੇ ਗੁਰਬਾਣੀ ਤੇ ਕਥਾ-ਕੀਰਤਨ ਦਾ ਪਰਵਾਹ ਚਲਾ ਦਿੱਤਾ। ਉਦੋਂ ਤੋਂ ਹੀ ਇਹ ਧਰਮਸਾਲ ਇਸ ਸਰੇਣੀ ਦੇ ਸਾਧੂਆਂ ਦੀ ਸੇਵਾ-ਸੰਭਾਲ ਵਿਚ ਰਹੀ ਹੈ।

(੨) ਇਸੇ ਨੱਗਰ ਵਿੱਚ ਇਕ ਹੋਰ ਧਰਮ ਸਾਲ, ਭਗਤ ਜੀ ਦੀ ਸਰੇਣੀ ਵਿੱਚੋਂ, ਬਾਵਾ ਜੈਰਾਮ ਦਾਸ ਨੇ, ਸੰਮਤ ਉਨੀਹ ਸੈ ਉਣਤਾਲੀਹ ਵਿਚ ਬੱਧੀ। ਇਹ ਸੰਤ ਜੀ, ਬਾਵਾ ਸੁਰਤ ਰਾਮ ਤੋਂ ਛੇਵੇਂ ਥਾਂ ਸਨ।

ਗੁਰ ਪ੍ਰਨਾਲੀ ਇਸ ਤਰਾਂ ਸੁਣਾਉਂਦੇ ਨਿ:-ਬਾਵਾ ਸੁਰਤਰਾਮ ਜੀ ਤੋਂ ਬੱਦ ਨੰਬਰਵਾਰ ਸਿਆਮ ਦਾਸ, ਰਤਨਦਾਸ, ਬ੍ਰਹਮ ਦਾਸ, ਬ੍ਰਹਮ ਪ੍ਰਕਾਸ਼ ਤੇ ਜੈਰਾਮ ਦਾਸ ॥

(੩) ਗੜ੍ਹੀ ਯਾਸੀਨ ਬੀ ਸਿੰਧ ਪ੍ਰਾਂਤ ਦਾ ਪ੍ਰਸਿੱਧ ਨੱਗਰ ਤੇ ਜ਼ਿਲਾ ਸੱਖਰ ਦੀ ਇਕ ਤਸੀਲ ਦਾ ਮੁਖ ਸਥਾਨ ਹੈ। ਭਗਤ ਜੀ ਦੇ ਚੇਲੇ ਬਾਵਾ ਬਖਤ ਮੱਲ ਦੀ ਮੂਹੀਂ ਵਿੱਚ ਸੱਤਵੇਂ ਥਾਂ ਬਾਬਾ ਲਾਲ ਦਾਸ ਹੋਏ ਹਨ। ਉਨ੍ਹਾਂ ਨੇ ਇਸ ਨੱਗਰ ਵਿਰਾਜ ਕੇ, ਸੰਮਤ ਉੱਨੀਹ ਸੈ ਸੱਤ ਵਿਚ ਧਰਮਸਾਲ ਬਨਾਉਣ ਦਾ ਉਦਮ ਅਰੰਭਿਆ। ਨੱਗਰ ਨਿਵਾਸੀ ਸਿੱਖਾਂ ਦੀ ਸੇਵਾ-ਸਹਾਇਤਾ ਨਾਲ, ਨਿਰੰਕਾਰੀ ਧਰਮ ਦੇ ਪ੍ਰਚਾਰ ਦਾ ਇਹ ਚਸ਼ਮਾ ਓਦੋਂ ਤੋਂ ਹੀ ਧਰਮ-ਅਭਿਲਾਖੀਆਂ ਨੂੰ ਫੈਜ਼ ਪਹੁੰਚਾ ਰਿਹਾ ਹੈ॥

ਇਸ ਅਸਥਾਨ ਦੇ ਸੇਵਕ ਸੰਤਾਂ ਦੀ ਗੁਰਪ੍ਰਨਾਲੀ ਇਸ ਤਰਾਂ ਦੱਸੀ ਗਈ ਹੈ: ਬਾਵਾ ਬਖਤ ਮਲ ਦੇ ਚੇਲੇ ਪੂਰਨਦਾਸ, ਉਨ੍ਹਾਂ ਦੇ ਬਾਲਕ ਰਾਮ ਤੇ ਫਿਰ ਲੜੀਵਾਰ ਸੰਤੋਖਦਾਸ, ਚਰਨਦਾਸ ਤੇ ਰੂਪਰੰਗ ਦੇ ਲਾਲਦਾਸ। ਉਪਰੰਦ ਜੈਰਾਮਦਾਸ, ਦਿਆਲਦਾਸ ਤੇ ਠਾਕੁਰਦਾਸ ਵਾਰੀ ਸੁਧੇ ਮਹੰਤ ਬਣਦੇ ਆਏ ਹਨ।

(੪) ਇਸੇ ਨੱਗਰ ਵਿਚ, ਬਾਵਾ ਸਿਆਮਦਾਸ ਜੀ ਨੇ ਸੰਮਤ ਉਨੀਹ ਸੈ ਬਾਰਾਂ ਵਿਖੇ ਇਕ ਹੋਰ ਧਰਮਸਾਲਾ ਬਣਵਾਈ। ਜਿਸ ਦੇ ਮਹੰਤ ਉਨ੍ਹਾਂ ਦੇ ਹੀ ਚੇਲੇ ਪੜਚੇਲੇ ਵਾਰੀ ਸੁਧੇ ਬਣਦੇ ਆਏ ਹਨ। ਸਿਆਮਦਾਸ ਜੀ, ਭਗਤ ਜੀ ਦੇ ਪੋਤ੍ਰੇ ਚੇਲੇ ਗਰੀਬਦਾਸ ਦੀ ਸਰੇਣੀ ਵਿਚੋਂ ਦੱਸੇ ਜਾਂਦੇ ਹਨ। ਬਾਵਾ ਗਰੀਬਦਾਸ ਦੇ ਛੇਵੇਂ ਚੇਲੇ ਭਾਈ ਹਰੀਦਾਸ ਸਨ। ਉਨ੍ਹਾਂ ਦੀ ਮੂਹੀਂ ਵਿਚ ਜਮੁਨਾਦਾਸ, ਤੁਲਸੀਦਾਸ ਤੇ ਸਿਆਮਦਾਸ ਚੇਲੇ ਪੜਚੇਲੇ ਹੋਏ, ਸਿਆਮਦਾਸ ਤੋਂ ਬੱਦ ਸਿਲਸਿਲੇਵਾਰ ਸੁਰਤਰਾਮ, ਲਾਲਦਾਸ ਤੇ ਗੰਗਾਰਾਮ, ਇਸ ਧਰਮਸਾਲਾ ਦੇ ਮਹੰਤ ਬਣਦੇ ਆਏ॥

(੫) ਬੰਗੁਲੋ ਦੇਰੋ-ਇਹ ਟਿਕਾਣਾ ਭੀ ਗੜ੍ਹੀ ਯਾਸੀਨ ਵਾਲੀਆਂ ਧਰਮਸਾਲਾ ਨਾਲ ਸੰਬੰਧਤ ਹੈ। ਅਰੁ ਬਾਵਾ ਸੁਰਤਰਾਮ ਜੀ ਦੇ ਚੇਲੇ

ਬਾਵਾ ਮਨੋਹਰ ਦਾਸ ਨੇ,ਇਹ ਧਰਮਸਾਲ ਸੰਮਤ ਉੱਨੀਹ ਸੈ ਵੀਹ ਬਿਕ੍ਰਮੀ ਵਿਚ ਬੱਧੀ ਸੀ। ਇਹ ਮਹਾਤਮਾਂ, ਬਾਵਾ ਟੀਕਾਰਾਮ ਤੋਂ ਦਸਵੀਂ ਪੀੜ੍ਹੀ ਵਿੱਚ ਸਨ। ਇਨ੍ਹਾਂ ਤੋਂ ਮਗਰੋਂ ਵਾਰੀ ਸੁਧੇ ਸੁਖਰਾਮ ਦਾਸ, ਮਾਧੋਦਾਸ ਨਿਰਮਲ ਦਾਸ ਤੇ ਅਮਰਦਾਸ ਮਹੰਤ ਬਣਦੇ ਆਏ ਹਨ।

(੬) ਰੱਤਾ ਦੇਰਾ ਵਿਚ ਬਣੀ ਧਰਮਸਾਲ, ਸਤਿਗੁਰ ਨਾਨਕ ਦੇ ਚਰਨ ਪਾਵਣ ਦੀ ਯਾਦਗਾਰ ਹੈ। ਅਰੁ ਭਗਤ ਜੀ ਦੇ ਚੇਲੇ ਬਖਤ ਮੱਲ ਦੀ ਸਰੇਣੀ ਦੇ ਸਾਧੂਆਂ ਪ੍ਰਗਟ ਕੀਤੀ ਹੈ। ਇਸ ਦੇ ਮਹੰਤਾਂ ਦੀ ਗੁਰ-ਪ੍ਰਨਾਲੀ ਇਸਤਰਾਂ ਲਿਖੀ ਹੋਈ ਹੈ:—ਬਾਬਾ ਬਖਤ ਮਲ, ਬਾਲਕ ਰਾਮ, ਪ੍ਰੇਮਦਾਸ, ਸੰਤੋਖਰਾਮ, ਤੁਲਸੀਦਾਸ, ਚਰਨਦਾਸ, ਰੂਪਰੰਗ, ਲਾਲਦਾਸ, ਸੰਤਦਾਸ, ਹਰੀਦਾਸ ਤੇ ਗੋਬਿੰਦਦਾਸ; ਜੋ ਸੰਮਤ ਉੱਨੀਹ ਸੈ ਅੱਸੀਹ ਵਿੱਚ ਮੌਜੁਦ ਸਨ॥

(੭) ਲਾੜਕਾਣਾ ਬੀ ਇਸ ਦੇਸ ਦਾ ਮਸ਼ਹੂਰ ਸ਼ਹਿਰ ਹੈ। ਭਗਤ ਜੀ ਦੇ ਚੇਲੇ ਸੰਗਤਿਦਾਸ ਦੀ ਮੂਹੀਂ ਵਿਚ ਦਸਵੀਂ ਪੀੜ੍ਹੀ ਬਾਵਾ ਹਜ਼ੂਰੀ ਸਾਹਿਬ ਚੰਗੇ ਸੈਲਾਨੀ ਸਾਧੂ ਪ੍ਰਚਾਰਕ ਹੋਏ ਹਨ। ਆਪ ਨੇ ਸਿੰਧੁ ਦੇਸ ਦੇ ਗੁਰਧਾਮਾਂ ਦੀ ਯਾਤਰਾ ਕਰਦਿਆਂ ਇਸ ਨੱਗਰ ਆ ਕੇ ਆਸਣ ਜਮਾ ਲਏ। ਸੰਮਤ ਉੱਨੀਹ ਸੌ ਵਿਖੇ; ਸਥਾਨਕ ਸਿੱਖਾਂ ਨੂੰ ਪ੍ਰੇਰ ਕੇ ਗੁਰੂ ਬਾਬੇ ਦੀ ਧਰਮਸਾਲ ਬਣਵਾਈ; ਅਰੁ ਗੁਰਬਾਣੀ ਦੇ ਪਾਠ ਤੇ ਕਥਾ ਕੀਰਤਨ ਦਾ ਪਰਵਾਹ ਚਲਾਇਆ। ਇਨ੍ਹਾਂ ਦੀ ਗੁਰਪ੍ਰਨਾਲੀ ਤੇ ਮਗਰੋਂ ਬਣੇ ਮਹੰਤਾਂ ਦੀ ਲੜੀ ਇਸ ਤਰਾਂ ਭਗਤ ਭਗਵਾਨ ਜੀ, ਨਾਲ ਮਿਲਦੀ ਹੈ:—ਬਾਬਾ ਸੰਗਤਦਾਸ ਜੀ, ਗਰੀਬਦਾਸ, ਤੁਲਸੀਦਾਸ, ਮੋਹਨਦਾਸ, ਰਾਮਦਾਸ, ਸੁਖਚੈਨ, ਸਹਿਜਰਾਮ, ਗੁਰਮੁਖ ਦਾਸ, ਦਰਗਾਹੀ, ਹਜ਼ੂਰੀ ਸਾਹਿਬ, ਮੋਹਰਦਾਸ, ਮੇਲਾਰਾਮ, ਅਲਖਰਾਮ ਤੇ ਮਿਲਖੀ ਰਾਮ, ਜੋ ਸੰਮਤ ਉਨੀਹ ਸੌ ਅੱਸੀਹੇ ਵਿਚ ਏਥੋਂ ਦੇ ਮਹੰਤ ਸਨ।

(੮) ਗਰੇਲਾ ਜ਼ਿਲਾ ਲਾੜਕਾਣਾਂ ਵਿਚ ਇੱਕ ਗਿਰਾਂ ਹੈ। ਏਥੇ ਭੀ ਇਕ ਧਰਮਸਾਲਾ ਭਗਤ ਜੀ ਦੀ ਬਖਸ਼ ਦੇ ਸਾਧੂਆਂ ਹੀ ਸੰਮਤ ੧੯੨੦

ਬਿੱ: ਵਿਚ ਸਥਾਨਕ ਤੇ ਇਲਾਕੇ ਦੇ ਗੁਰਸਿੱਖਾਂ ਦੀ ਸੇਵਾ ਸਹਾਇਤਾ ਨਾਲ ਬਣਾਈ ਤੇ ਸੰਭਾਲੀ ਹੈ। ਏਥੋਂ ਦੇ ਮਹੰਤਾਂ ਦਾ ਰਿਸ਼ਤਾ ਭਗਤ ਜੀ ਦੇ ਚੇਲੇ ਟੀਕਾਰਾਮ ਜੀ ਨਾਲ ਇੰਵ ਮਿਲਦਾ ਹੈ:—

ਬਾਬਾ ਟੀਕਾਰਾਮ ਜੀ ਤੋਂ ਬੱਦ ਲੜੀਵਾਰ—ਬਾਵਾ ਤੁਲਾਰਾਮ ਲਾਲਮੁਨੀ, ਰੂੜਾ ਜੀ, ਸੰਗਤਿ ਜੀ, ਖ਼ੁਸ਼ਾਲਦਾਸ, ਰਾਮਸਰਨਦਾਸ, ਸੇਵਾਦਾਸ; ਕਾਨ੍ਹਦਾਸ, ਸੁੰਦਰਦਾਸ, ਪੂਰਨਦਾਸ ਤੇ ਬਾਵਾ ਬਿਸ਼ਨਦਾਸ ਚੇਲੇ-ਪੜਚੇਲੇ; ਤੇ ਇਸ ਧਰਮਸਾਲ ਦੇ ਮਹੰਤ ਭੀ ਬਣਦੇ ਆਏ। ਸੰਮਤ ੧੯੮੦ ਬਿੱ: ਵਿਚ ਬਾਵਾ ਬਿਸ਼ਨਦਾਸ ਮੌਜੂਦ ਸੀ।

(੯) ਮਾੜੀ ਜਲਬਾ ਕੇ—ਤਸੀਲ ਕਰੰਡ ਖਾਸ, ਜ਼ਿਲਾ ਹੈਦਰਾਬਾਦ ਵਿਚ, ਪਹਿਲ-ਪਿਰਥਮੇ ਭਗਤ ਜੀ ਦੀ ਬਖਸ਼ ਦੇ ਸਾਧੂ, ਬਾਵਾ ਸਾਧੂ ਰਾਮ ਜੀ ਪੰਜਾਬ ਤੋਂ ਗੁਰ-ਤੀਰਥਾਂ ਦੀ ਯਾਤਰਾ ਕਰਦੇ ਹੋਏ ਪਹੁੰਚੇ। ਸਤਿਗੁਰ ਨਾਨਕ ਦੇਵ, ਭਾਈ ਮਰਦਾਨੇ ਨੂੰ ਮੱਕੇ ਦੇ ਦਰਸ਼ਨ ਕਰੌਣ ਜਾਂਦੇ ਹੋਏ, ਇਸ ਪਾਸਿਓਂ ਲੰਘੇ ਸਨ। ਉਨ੍ਹਾਂ ਦੀ ਚਰਨ-ਛੁਹ ਨਾਲ ਪਾਵਨ ਹੋਈ ਧਰਤੀ ਪਛਾਣ ਕੇ ਸੰਤ ਜੀ ਨੇ ਡੇਰਾ ਲਾ ਲਿਆ। ਸਹਜੇ ੨ ਸਿੱਖਾਂ ਸੇਵਕਾਂ ਨੂੰ ਪਰੇਰ ਕੇ ਸੰਮਤ ਸਤਾਰਾਂ ਸੈ ਸਤਾਨਵੇਂ ਵਿਚ ਧਰਮਸਾਲ ਬਣਵਾਈ। ਗੁਰਬਾਣੀ ਦੇ ਪਾਠ, ਤੇ ਕਥਾ ਕੀਰਤਨ ਦਾ ਰਿਵਾਜ ਪਾਇਆ। ਫਿਰ ਉਨ੍ਹਾਂ ਦੇ ਪੋਤਰੇ ਚੇਲੇ ਬਾਵਾ ਮਦਨਦਾਸ ਨੇ—

(੧੦) ਮਾਥ੍ਰਾਂ ਦਾ ਨਾਮੇ ਨੱਗਰ (ਜ਼ਿਲਾ ਕਰਾਚੀ) ਵਿੱਚ, ਬਾਬੇ ਨਾਨਕ ਜੀ ਦੀ ਯਾਦਗਾਰ ਵਜੋਂ ਸੰਮਤ ਅਠਾਰਾਂ ਸੈ ਅਠਾਸੀਏ ਗੁਰ-ਸਥਾਨ ਬਣਵਾਇਆ। ਮਗਰੋਂ ਆਪ ਦੇ ਵੱਡੇ ਚੇਲੇ ਸਰਨਦਾਸ ਜੀ ਮਹੰਤ ਨੀਯਤ ਹੋਏ। ਅਰੁ ਫਿਰ ਪ੍ਰੀਤਮ ਦਾਸ ਦੇ ਚੇਲੇ ਚੇਤਨਦਾਸ ਨੂੰ ਗੱਦੀ ਮਿਲੀ; ਉਪਰੰਤ ਨੰਬਰਵਾਰ ਗੋਬਿੰਦਦਾਸ, ਸਨਮੁਖਦਾਸ ਤੇ ਦੇਵੀ ਦਾਸ ਸੇਵਾ-ਸੰਭਾਲ ਕਰਦੇ ਰਹੇ।

(੧੧) ਹੈਦਰਾਬਾਦ ਸ਼ਹਿਰ ਦੀ 'ਆਡਵਾਣੀ ਘਿੱਟੀ' ਵਿਚ ਭੀ,

ਗੁਰੂ ਬਾਬਾ ਨਾਨਕ, ਮੱਕੇ ਵਲ ਜਾਂਦੇ ਹੋਏ ਵਿਰਾਜੇ ਹਨ। ਸਤਿਗੁਰਾਂ ਦੀ ਚਰਨਛੁਹ ਪ੍ਰਾਪਤਿ ਕਰਨ ਵਾਲੀ ਧਰਤੀ ਲੱਭ ਕੇ, ਬਾਬਾ ਸੰਤਦਾਸ ਜੀ ਨੇ ਸੰਮਤ ੧੯੯੦ ਬਿੱ: ਵਿਚ ਯਾਦਗਾਰੀ ਅਸਥਾਨ ਬਣਵਾਇਆ। ਸਾਧੂ ਸੰਤਦਾਸ ਜੀ ਦਾ ਨਾਤਾ ਭਗਤ ਜੀ ਦੇ ਨਾਲ ਐਉਂ ਜੁੜਦਾ ਹੈ:— ਭਗਤ ਜੀ ਦੇ ਚੇਲਿਆਂ ਵਿਚੋਂ ਬਾਵਾ ਗੁਰਦਾਸ ਦੇ ਚੇਲੇ ਬਾਵਾ ਮਨੀਰਾਮ ਉਨ੍ਹਾਂ ਦੇ ਹਰਿਦਾਸ, ਤਿਨ੍ਹਾਂ ਦੇ ਸੰਤਦਾਸ ਜੀ। ਉਪ੍ਰੰਤ ਇਸ ਧਰਮਸਾਲ ਦੇ ਸੇਵਕ-ਪ੍ਰਬੰਧਕ ਇਸੇ ਲੜੀ ਦੇ ਸਾਧੂ ਗੁਰਦਿਤ ਜੀ, ਫਕੀਰ ਬਖਸ਼, ਆਗਿਆ ਰਾਮ, ਗੁਰਦਿਆਲ, ਤੇ ਬਾਵਾ ਰਾਮ ਦਿਆਲ, ਵਾਰੀ ਸੁਧੇ ਬਣਦੇ ਆਏ ਹਨ।

(੧੨) ਇਸੇ ਸ਼ਹਰ ਵਿਚ ਇਕ ਹੋਰ ਧਰਮਸਾਲਾ ਸੰਮਤ ੧੯੦੦ ਬਿੱ: ਵਿਚ ਬਾਬਾ ਸਹਿਜ ਰਾਮ ਦੇ ਉੱਦਮ ਨਾਲ ਤਿਆਰ ਹੋਈ। ਬਾਬਾ ਜੀ ਦੀ ਗੁਰ ਪ੍ਰਨਾਲੀ ਇਸ ਤਰਾਂ ਭਗਤ ਭਗਵਾਨ ਜੀ ਨਾਲ ਰਲਦੀ ਹੈ:—

ਭਗਤ ਜੀ ਦੇ ਚੇਲੇ-ਪੜਚੇਲਿਆਂ ਦੀ ਲੜੀ ਨੰਬਰਵਾਰ ਸੰਗਤ ਦਾਸ, ਗਰੀਬਦਾਸ, ਮੋਹਨਦਾਸ, ਚਰਨਦਾਸ ਦੇ ਚੇਲੇ ਬਾਬਾ ਸਹਜਰਾਮ ਜੀ ਤਕ ਅੱਪੜੀ। ਬਾਬਾ ਸਹਿਜਰਾਮ ਜੀ ਤੋਂ ਬੱਾਦ ਇਸ ਧਰਮਸਾਲ ਦੇ ਮਹੰਤ ਵਾਰੀ ਅਨੁਸਾਰ ਬਾਵਾ ਗੁਰਦਿਤਾ, ਸਾਧੂਰਾਮ, ਟਹਿਲਰਾਮ, ਮਗਨੀਰਾਮ, ਮੇਲਾ ਰਾਮ, ਸੰਤ ਰਾਮ ਤੇ ਭਗਤ ਰਾਮ ਬਣਦੇ ਆਏ ਹਨ।

ਇਨ੍ਹਾਂ ਸਾਧੂਆਂ 'ਚੋਂ ਬਾਬਾ ਸਾਧੂ ਰਾਮ ਪੰਜਾਬ ਤੋਂ ਸਿੰਧੁ ਦੇਸ ਦੇ ਗੁਰਧਾਮਾਂ ਦੀ ਯਾਤਰਾ ਕਰਨ ਚੜ੍ਹੇ; ਤੇ ਸੰਮਤ ੧੯੯੭ ਬਿ: ਵਿਚ ਪਹਿਲ-ਪਿਰਥਮੇ 'ਮਾੜੀ ਜਲਬਾਕੇ' ਗਿਰਾਂਉਂ ਵਿਚ ਯਾਦਗਾਰੀ ਅਸਥਾਨ ਸਥਾਪਨ ਕੀਤਾ; ਜਿਸ ਦਾ ਜ਼ਿਕਰ ਉੱਤੇ ਆ ਚੁੱਕਾ ਹੈ।

(੧੩) ਹੈਦਰਾਬਾਦ ਸ਼ਹਿਰ ਦੇ 'ਖਿਆਤੇ ਟਿੰਡੇ ਮਹਲੇ' ਵਿਚ ਭੀ, ਇਕ ਧਰਮਸਾਲਾ, ਭਗਤ ਜੀ ਦੀ ਬਖਸ਼ ਦੇ ਸਾਧੂਆਂ ਵਿਚੋਂ, ਮਾਝਾਂ ਦਾ ਧਰਮ-ਧਾਮ ਦੇ ਮਹੰਤ ਮਦਨਦਾਸ ਜੀ ਦੇ ਛੋਟੇ ਚੇਲੇ ਪ੍ਰੀਤਮਦਾਸ ਨੇ ਬਣਵਾਈ। ਜਿਸਦੇ ਮਹੰਤ ਬਾਬਾ ਪ੍ਰੀਤਮ ਦਾਸ ਦੇ ਚੇਲੇ ਪੜਚੇਲੇ ਬਣਦੇ ਆਏ ਹਨ। ਸੰਮਤ ੧੯੯੦ ਬਿੱ: ਵਿਚ ਬਾਵਾ ਖਿਮਾ ਰਾਮ ਮਹੰਤ ਸਨ।

(੧੪) ਸਨਕੇ ਸ਼ਹਿਰ ਜ਼ਿਲਾ ਕਰਾਚੀ ਵਿੱਚ, ਮਾਝਾਂਦਾ ਤੋਂ ਪੰਜ ਕੋਹ ਹੈ। ਮਾਝਾਂਦਾ ਵਾਲੀ ਧਰਮਸਾਲ ਦੇ ਮਹੰਤ ਮਦਨ ਦਾਸ ਦੇ ਦੋ ਚੇਲੇ ਸਰਨ ਦਾਸ ਤੇ ਪ੍ਰੀਤਮ ਦਾਸ ਸਨ। ਬਾਵਾ ਸਰਨ ਦਾਸ, ਵਾਰੀ ਸਿਰ ਓਥੋਂ ਦੇ ਮਹੰਤ ਬਣੇ। ਉਨ੍ਹਾਂ ਦੇ ਚੇਲੇ ਬਾਵਾ ਗੁਰਮੁਖ ਦਾਸ ਨੇ ਇਸ ਨਗਰ ਵਿੱਚ ਧਰਮਸਾਲ ਬੱਧੀ; ਤੇ ਨਾਮ-ਬਾਣੀ ਦਾ ਪ੍ਰਚਾਰ ਅਰੰਭਿਆ। ਮਗਰੋਂ ਉਨ੍ਹਾਂ ਦੇ ਚੇਲੇ-ਪੜਚੇਲੇ ਹੀ ਇਸ ਧਰਮ ਸਾਲ ਦੀ ਸੇਵਾ-ਸੰਭਾਲ ਕਰਦੇ ਆਏ।

(੧੫) ਲਕੀ, 'ਧਾਰਾ ਤੀਰਥ' ਲਾਗੇ ਇਕ ਗਿਰਾਂ ਹੈ। ਏਥੇ ਵੀ ਬਾਵਾ ਗੁਰਮੁਖ ਦਾਸ ਨੇ ਹੀ ਧਰਮਸਾਲ ਬੰਨ੍ਹ ਕੇ ਗੁਰੂ ਬਾਬੇ ਨਾਨਕ ਦੀ ਯਾਦਗਾਰ ਬਹਾਲ ਕੀਤੀ ਹੈ। ਸੇਵਾ-ਸੰਭਾਲ ਭੀ ਇਸੇ ਸਰੇਣੀ ਦੇ ਸਾਧੂਆਂ ਪਾਸ ਚਲੀ ਆਈ ਹੈ। ਬਾਵਾ ਗੁਰਮੁਖ ਦਾਸ ਜੀ ਤੋਂ ਮਗਰੋਂ ਬਾਵਾ ਨਿਹਾਲ ਦਾਸ ਮਹੰਤ ਬਣੇ; ਤੇ ਉਨ੍ਹਾਂ ਤੋਂ ਬੱਾਦ ਬੁੱਧ ਦਾਸ; ਜੋ ਸੰਮਤ ੧੯੮੦ ਤੱਕ ਮੌਜੂਦ ਸਨ।

## ੫—ਉੱਤਰ ਪਰਦੇਸ਼ ਵਿਚ:—

(੧) ਹਰਿਦੁਆਰ ਗੁਰੂ ਬਾਬਾ ਨਾਨਕ, ਸ੍ਰੀ ਗੁਰੂ ਅਮਰਦਾਸ, ਸ੍ਰੀ ਗੁਰੂ ਹਰਿਗੋਬਿੰਦ, ਸ੍ਰੀ ਗੁਰੂ ਤੇਗ ਬਹਾਦਰ ਤੇ ਦਸਵੇਂ ਪਾਤਿਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਆਪੋ ਆਪਣੇ ਸਮੇਂ ਹਿੰਦੂਆਂ ਦੇ ਇਸ ਪ੍ਰਸਿਧ ਤੀਰਥ ਪੁਰ ਚਰਨ ਪਾਏ ਹਨ, ਅਰੁ ਜਨਮਾਂ-ਜਨਮਾਂਤ੍ਰਾਂ ਦੇ ਭਰੇ ਪਾਪ ਗਵਾਏ ਹਨ। ਸੋ "ਜਿਥੈ ਬਾਬਾ ਪੈਰ ਧਰੇ, ਪੂਜਾ ਆਸਣ ਥਾਪਣ ਸੋਆ" ਪਿਛਲੇ ਸਾਰੇ ਸਤਿਗੁਰਾਂ ਤੇ ਗੁਰ ਸਿਖਾਂ ਵਾਸਤੇ ਬਣਿਆ ਰਿਹਾ। ਡੇਰਾ ਭਾਵੇਂ ਕਿਤੇ ਕਰਨ, ਪਰ ਗੁਰੂ ਬਾਬੇ ਦੇ ਚਰਨ-ਸਪਰਸ ਨਾਲ ਭਾਗਵੰਤੀ ਹੋਈ ਟਿੱਕਰੀ ਨੂੰ ਪਰਸਦੇ ਜ਼ਰੂਰ ਰਹੇ ਹਨ। ਇਸ ਪਵਿੱਤਰ ਭੂਮੀ ਉੱਤੇ ਨਿਸ਼ਾਨ ਕਾਇਮ ਕਰਨ ਦਾ ਸੁਭਾਗ ਭੀ, ਭਗਤ ਜੀ ਦੀ ਬਖ਼ਸ਼ ਦੇ ਸਾਧੂਆਂ ਨੂੰ ਹੀ ਪ੍ਰਾਪਤਿ ਹੋਇਆ ਹੈ। ਕਹਿੰਦੇ ਨਿ: ਬਾਬਾ ਨਾਰਾਇਣਦਾਸ ਜੀ ਦੀ ਸ਼ਾਖ ਵਿਚੋਂ ਸਾਧੂ ਰਾਮਸਰਨ ਦਾਸ

ਪਹਿਲ-ਪ੍ਰਿਥਮੇ ਸੰਮਤ ਅਠਾਰਾਂ ਸੌ ਵਿਚ ਹਰਿਦੁਆਰ ਆਏ। ਪੁੱਛ-ਪੜਤਾਲ ਕਰਕੇ, ਇਹ ਟਿਕਾਣਾ ਪ੍ਰਗਟ ਕੀਤਾ। ਨਾਨਕ-ਪੰਥੀਆਂ ਦੀ ਸੇਵਾ-ਸਹਾਇਤਾ ਨਾਲ ਧਰਮਸਾਲ ਬੱਧੀ। ਜਿਸਦਾ ਨਾਮ 'ਨਾਨਕ-ਵਾੜਾ' ਪ੍ਰਸਿੱਧ ਕੀਤਾ। ਇਸੇ ਮਹਾਤਮਾਂ ਦੇ ਸੇਵਕ ਵਾਰੀ ਸਿਰ ਇਸ ਧਰਮ ਸਾਲਾ ਦੇ ਮਹੰਤ ਬਣਦੇ ਆਏ ਹਨ। ਜਿਨ੍ਹਾਂ ਦੀ ਗੁਰ ਪ੍ਰਨਾਲੀ ਐਉਂ ਲਿਖਾਈ ਗਈ ਹੈ:—

ਬਾਬਾ ਨਾਰਾਇਣ ਦਾਸ, ਮੇਹਰ ਦਾਸ, ਬਾਲਕਰਾਮ, ਧਰਮਦਾਸ ਜੋਗੀਦਾਸ, ਬਾਵਾਦਾਸ, ਬ੍ਰਹਮਸੁਖ ਦਾਸ, ਜੈ ਪ੍ਰਕਾਸ਼, ਰਾਮਸਰਨ ਦਾਸ; ਮਗਨੀ ਰਾਮ, ਭਗਤ ਰਾਮ, ਆਤਮਾ ਰਾਮ, ਤੇ ਮੋਤੀਰਾਮ, ਜੋ ਗੁਰਦੁਆਰਾ ਸੁਧਾਰ ਲਹਿਰ ਦੇ ਜਨਮ ਸਮੇਂ ਮੌਜੂਦ ਸਨ। ਇਨ੍ਹਾਂ ਵਿਚੋਂ ਬਾਬਾ ਮਗਨੀ ਰਾਮ ਬੜੇ ਉੱਦਮੀ ਸਾਧੂ ਸਨ। 'ਨਾਨਕ-ਵਾੜੇ' ਦੀ ਬਹੁਤੀ ਸ਼ਾਨ ਇਨ੍ਹਾਂ ਨੇ ਹੀ ਵਧਾਈ ਹੈ।

**(੨) ਨਜੀਮਾਬਾਦ,** ਜ਼ਿਲਾ ਬਿਜਨੌਰ ਵਿਚ ਇਕ ਪ੍ਰਸਿੱਧ ਕਸਬਾ ਹੈ। ਸਤਿਗੁਰੂ ਨਾਨਕ ਪਹਿਲੀ ਉਦਾਸੀ ਪੁਰ ਪੂਰਬ ਜਾਂਦੇ ਹੋਏ ਏਥੇ ਵਿਰਾਜੇ ਹਨ।ਭਗਤ ਜੀ ਦੀ ਬਖ਼ਸ਼ ਦੇ ਸਾਧੂਆਂ ਇਸ ਚਰਨ-ਛੁਹ ਪ੍ਰਾਪਤਿ ਧਰਤੀ ਨੂੰ ਲੱਭ ਕੇ, ਸੰਮਤ ਉਨੀਹ ਸੈ ਚੌਦਾਂ ਵਿਚ ਧਰਮਸਾਲਾ ਕਾਇਮ ਕੀਤੀ। ਇਸ ਤ੍ਵਾਰੀਖੀ ਯਾਦਗਾਰ ਦੇ ਬਾਨੀ ਬਾਬਾ ਪ੍ਰੇਮਦਾਸ ਦੱਸੇ ਜਾਂਦੇ ਨਿ; ਜਿਨ੍ਹਾਂ ਦੀ ਗੁਰਪ੍ਰਨਾਲੀ ਇਸ ਤਰ੍ਹਾਂ ਹੈ:—

ਭਗਤ ਜੀ ਤੋਂ ਬੱਦ ਬਾਵਾ ਵਰਣਸ਼ਾਹ, ਭੂਰੇ ਅਸਲਾਮਤ ਜੀ, ਲਾਲ ਦਰਿਆਈ, ਨਾਰੈਣਦਾਸ, ਕਲਾਧਾਰੀ ਜੀ, ਟੇਕ ਚੰਦ, ਲਾਲਪਤਿ, ਹਰੀਦਾਸ, ਮਸਤਰਾਮ ਤੇ ਪ੍ਰੇਮਦਾਸ ਜੀ। ਇਨ੍ਹਾਂ ਤੋਂ ਬੱਾਦ ਇਸੇ ਸ਼ਾਖ ਦੇ ਸਾਧੂ ਵਾਰੀ ਸੁਧੇ ਇਉਂ ਸੇਵਾ ਸੰਭਾਲ ਕਰਦੇ ਆਏ ਹਨ:—ਗਰੀਬ ਦਾਸ, ਕਵਲਦਾਸ, ਦੂਧਾਦਾਸ, ਤੇ ਨਿਮਨਦਾਸ; ਜੋ ਸੰਮਤ ੧੯੮੦ ਵਿਚ ਮੌਜੂਦ ਸਨ।

**(੩) ਬਾਂਸ ਬਰੇਲੀ,** ਬਰੇਲੀ ਜ਼ਿਲੇ ਦਾ ਮੁੱਖ-ਨੱਗਰ ਹੈ। ਦੱਖਣ ਦੀ ਉਦਾਸੀ ਤੋਂ ਮੁੜਦੇ ਹੋਏ, ਸਤਿਗੁਰੂ ਨਾਨਕ, ਜੋਗੀਆਂ ਦੀ ਪ੍ਰਾਰਥਨਾ ਮੰਨ ਕੇ, ਗੋਰਖਮਤੇ (ਜ਼ਿਲਾ ਪੀਲੀ ਭੀਤ) ਪਧਾਰੇ ਸਨ। ਰਾਹ ਵਿਚ

ਬਰੇਲੀ ਭੀ ਬਿਸਰਾਮ ਕੀਤਾ ਸੀ। ਫਿਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ, ਜੋਗੀਆਂ ਦੇ ਸਤਾਏ ਹੋਏ, ਭਾਈ ਅਲਮਸਤ ਜੀ ਦੀ ਅਰਾਧਨਾ ਪੁਰ ਨਾਨਕਮਤੇ ਪਹੁੰਚੇ ਸਨ । ਓਥੋਂ ਬਰੇਲੀ, ਮੁਰਾਦਾਬਾਦ ਦੇ ਰਸਤੇ ਪੰਜਾਬਿ ਮੁੜੇ ਹਨ । ਆਪ ਨੇ ਭੀ ਸਤਿਗੁਰ ਨਾਨਕ ਸਾਹਿਬ ਦੇ ਵਿਰਾਜਣ ਵਾਲੀ ਪਾਵਨ ਧਰਤੀ ਪਰਸੀ ਸੀ । ਇਸ ਦੂਹਰੀ ਯਾਦਗਾਰੀ ਥਾਂ ਦੀ ਜਾਣ-ਪਛਾਣ ਕਰਕੇ, ਭਗਤ ਜੀ ਦੀ ਬਖ਼ਸ਼ ਵਿੱਚੋਂ, ਸਾਧੂ ਗੁਰੂ ਸਹਾਇ ਜੀ ਨੇ, ਸੰਮਤ ਅਠਾਰਾਂ ਸੈ ਸੈਂਤੀਹ ਵਿਖੇ ਧਰਮਸਾਲ ਬਣਵਾਈ। ਸੰਤ ਜੀ ਦੀ ਗੁਰ ਪ੍ਰਣਾਲੀ ਇਉਂ ਲਿਖੀ ਮਿਲਦੀ ਹੈ:–

ਭਗਤ ਜੀ ਦੇ ਚੇਲੇ ਬਾਬਾ ਟੀਕਾ ਰਾਮ, ਉਨ੍ਹਾਂ ਦੇ ਤੇਲਾ ਰਾਮ, ਤਿਨ੍ਹਾਂ ਦੇ ਗਰੀਬ ਦਾਸ; ਗਰੀਬ ਦਾਸ ਦੇ ਸੇਵਕ ਬਾਬਾ ਗੁਰੂ ਸਹਾਇ ਸਨ। ਉਨ੍ਹਾਂ ਤੋਂ ਮਗਰੋਂ ਹਰੀਦਾਸ, ਜੈਰਾਮ ਦਾਸ, ਗੋਪਾਲ ਦਾਸ, ਨਿਰਭਉ ਦਾਸ, ਨਰੈਣ ਦਾਸ, ਬ੍ਰਹਮ ਕੁਸ਼ਲ ਤੇ ਕਿਰਪਾਲ ਦਾਸ ਵਾਰੀ ਸੁੱਧੇ ਚੇਲੇ-ਪੜਚੇਲੇ ਤੇ ਮਹੰਤ ਬਣਦੇ ਆਏ ਹਨ। ਹੁਣ ਇਸ ਗੁਰਧਾਮ ਗਿਰਦੇ ਸੰਘਣੀ ਵੱਸੋਂ ਹੋ ਗਈ ਹੈ; ਜਿਸ ਦਾ ਨਾਮ 'ਮਹੱਲਾ ਬਿਹਾਰੀ ਪੁਰ' ਹੈ। ਸੰਮਤ ੧੯੯੦ ਬਿੱ: ਵਿੱਚ ਇਸ ਧਰਮਸਾਲ ਦਾ ਪ੍ਰਬੰਧਕ ਮਹੰਤ ਕਿਰਪਾਲ ਦਾਸ ਸੀ। ਨਿੱਤ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਤੇ ਪਾਠ ਹੁੰਦਾ ਸੀ। ਸੰਗਤਿ ਗੁਰਬਾਣੀ ਦੇ ਕਥਾ ਕੀਰਤਨ ਦਾ ਅਨੰਦ ਮਾਣਦੀ ਸੀ । ਲੇਕਿਨ ਕੁਝ ਸਮੇਂ ਤੋਂ ਬਿਗੜ ਉਦਾਸੀਆਂ ਨੇ, ਧਰਮ-ਧਾਮ ਦੀ ਜਾਇਦਾਦ ਦਾ ਲੋਭ ਕਰਕੇ, ਸਥਾਨਕ ਸਿੱਖਾਂ ਨਾਲ ਝਗੜਾ ਅਰੰਭ ਦਿੱਤਾ ਹੈ; ਤੇ ਸਰਕਾਰੀ ਸਹਾਇਤਾ ਨਾਲ ਗੁਰਦੁਆਰੇ ਦੀ ਦਰਬੰਦੀ ਕਰਵਾਈ ਹੋਈ ਹੈ॥

(੪) ਲਖਨਊ, ਉੱਤਰ ਪਰਦੇਸ਼ ਦਾ ਕੇਂਦਰੀ ਸ਼ਹਿਰ ਹੈ। ਉੱਤਰ-ਰੇਲਵੇ ਦਾ ਬੜਾ ਅਹਮ ਜੰਕਸ਼ਨ ਭੀ ਹੈ। ਸਤਿਗੁਰ ਨਾਨਕ ਦੇਵ ਤੇ ਸ੍ਰੀ ਗੁਰੂ ਤੇਗ ਬਹਾਦੁਰ ਸਾਹਿਬ ਨੇ ਪੂਰਬ ਰਟਨ ਸਮੇਂ ਏਸ ਪੁਰਾਣੇ ਨੱਗਰ ਦੀ ਜੂਹ ਵਿਚ ਚਰਨ ਪਾਏ ਹਨ। ਉਸ ਸੁਭਾਗੇ ਸਥਾਨ ਦਾ ਨਿਸ਼ਾਨ ਲੱਭ ਕੇ, ਭਗਤ ਜੀ ਦੇ ਚੇਲੇ ਬਾਬਾ ਟੀਕਾ ਰਾਮ ਦੀ ਸ਼ਾਖ ਵਿਚੋਂ ਬਾਬਾ ਫਤਿਹ ਚੰਦ ਜੀ ਨੇ ਯਾਦਗਾਰ ਬਣਾਈ ਹੈ। ਇਸ ਧਰਮ-ਸਾਲ ਗਿਰਦੇ, ਮਗਰੋਂ ਹੋਈ ਆਬਾਦੀ ਨੂੰ 'ਚੌਕ ਸਬਜ਼ੀ ਮੰਡੀ' ਕਹਿੰਦੇ

ਹਨ। ਬਾਬਾ ਫਤਿਹ ਚੰਦ, ਭਗਤ ਜੀ ਤੋਂ ਪੰਜਵੀਂ ਪੀੜ੍ਹੀ ਸਨ। ਬਾਬਾ ਜੀ ਦਾ ਦੇਹਾਂਤ ਬੀ ਏਥੇ ਹੀ ਹੋਇਆ ਤੇ ਸਮਾਧਿ ਬਣੀ; ਜੋ ਹਾਲਾਂ ਭੀ ਹੈਗੀ ਐ। ਇਸ ਅਸਥਾਨ ਦੇ ਪ੍ਰਬੰਧਕਾਂ (ਮਹੰਤਾਂ) ਦੀ ਪੀੜ੍ਹੀ ਇਸ ਤਰਾਂ ਭਗਤ ਜੀ ਨਾਲ ਮਿਲਦੀ ਹੈ:—

ਭਗਤ ਜੀ ਦੇ ਚੇਲੇ ਬਾਵਾ ਟੀਕਾਰਾਮ; ਤਿਨ੍ਹਾਂ ਦੇ ਕਰਮਵਾਰ, ਤੁਲਾਰਾਮ, ਹਰਿ ਮਕਰੰਦ, ਫਤਿਹ ਚੰਦ, ਧੱਤੂਦਾਸ, ਬ੍ਰਹਮਦਾਸ, ਸਾਵਲਦਾਸ, ਰਾਮ ਪ੍ਰਸਾਦ, ਅਜੁੱਧਿਆ ਦਾਸ, ਮੰਗਲ ਦਾਸ, ਵਿਚਾਰ ਦਾਸ ਤੇ ਗੁਰਨਾਰਾਇਣ ਜੋ ਸੰਮਤ ੧੯੮੦ ਬਿੱ: ਵਿਖੇ ਮਹੰਤ ਸਨ।

(੫) ਅਜੁੱਧਿਆ ਬੜਾ ਪੁਰਾਤਨ ਤੇ ਪ੍ਰਸਿੱਧ ਨੱਗਰ ਹੈ; ਸੂਰਜਵੰਸੀ ਰਾਜਿਆਂ ਦੀ ਆਦਿ ਰਾਜਧਾਨੀ ਮੰਨੀ ਜਾਂਦੀ ਹੈ। ਸਤਿਗੁਰੂ ਨਾਨਕ ਪੂਰਬ ਰਟਨ ਸਮੇਂ ਸਰਜੂ (ਗੋਗਰਾ) ਨਦੀ ਕੰਢੇ ਕੁਝ ਸਮਾ ਵਿਰਾਜੇ ਸਨ। ਫਿਰ ਸ੍ਰੀ ਗੁਰੂ ਤੇਗ ਬਹਾਦੁਰ ਜੀ ਭੀ .ਨਾਨਕ ਮਤੇ, ਨੀਮਖਾਰਨ ਹੁੰਦੇ ਹੋਏ ਇਸੇ ਟਿਕਾਣੇ ਅਟਕੇ ਸਨ। ਸੰਮਤ ਸਤਾਰਾਂ ਸੈ ਅਠਾਈਹ ਵਿੱਚ, ਸਾਹਿਬਜ਼ਾਦਾ ਗੋਬਿੰਦ ਰਾਇ ਨੂੰ ਪਰਵਾਰ ਸਮੇਤ, ਨੌਵੇਂ ਪਾਤਿਸ਼ਾਹ ਨੇ ਪ੍ਰਯਾਗ ਰਾਜ ਤੋਂ ਇਸੇ ਰਸਤੇ ਮਦਰ ਦੇਸ ਵਲ ਭੇਜਿਆ ਸੀ; ਤੇ ਆਪ ਰਾਜਾ ਰਾਮ ਸਿੰਘ ਕਛਵਾਹੇ ਨਾਲ ਇਟਾਵਾ, ਆਗਰਾ ਤੇ ਮਥੁਰਾ ਹੁੰਦੇ ਹੋਏ ਦਿੱਲੀ ਆਏ ਸਨ। ਗੁਰੂ-ਪਰਵਾਰ ਭੀ ਉਸ ਪਵਿੱਤਰ ਭੂਮੀ ਦਾ ਦਰਸ-ਪਰਸ ਕਰਕੇ ਹੀ ਪੰਜਾਬ ਵਲ ਮੁੜੇ ਸਨ। ਇਸ ਲਈ ਇਹ ਅਸਥਾਨ ਤਿੰਨ ਸਤਿਗੁਰੂ ਸਾਹਿਬਾਨ ਦੀ ਯਾਦਗਾਰ ਹੈ। ਇਸ ਗੁਰ-ਤ੍ਰਿਬੇਣੀ ਦੇ ਪ੍ਰਗਟ ਕਰਨ ਦਾ ਮਾਣ ਬੀ ਭਗਤ ਜੀ ਦੀ ਸੰਪ੍ਰਦਾਇ ਦੇ ਸਾਧੂਆਂ ਨੂੰ ਹੀ ਹੈ। ਇਸ ਟਿਕਾਣੇ ਤ੍ਰੇਤੇ ਜੁੱਗ ਵਿੱਚ— ਕਹਿੰਦੇ ਨਿ—ਵਸਿਸਠ, ਮੁਨੀ ਦਾ ਤਪ ਅਸਥਾਨ ਹੁੰਦਾ ਸੀ; ਤੇ ਰਾਜਾ ਦਸਰਥ ਦੀਆਂ ਤਿੰਨੇ ਰਾਣੀਆਂ, ਇਸ ਆਸ਼੍ਰਮ ਵਾਸੀਆਂ ਦਾ ਪਾਲਣ ਪੋਸਣ ਅੰਨ-ਬਸਤਰ ਦੁਆਰਾ ਕਰਦੀਆਂ ਸਨ; ਇਸ ਕਰਕੇ ਇਸ ਦਾ ਨਾਮ 'ਰਾਣੋ ਪਾਲੀ' ਪੈ ਗਿਆ।

ਭਗਤ ਜੀ ਤੋਂ ਅੱਠਵੀਂ ਪੀੜ੍ਹੀ ਸਾਧੂ ਸੰਗਤ ਬਖ਼ਸ਼ ਜੀ ਹੋਏ ਹਨ। ਉਨ੍ਹਾਂ ਨੇ ਕੁਝ ਅਪਣੇ ਸਿਮਰਨ-ਸਾਧਨ ਦੀ ਸ਼ਕਤੀ ਨਾਲ ਤੇ ਕੁਝ ਪੱਛ-ਪੜਤਾਲ ਕਰਕੇ ਇਹ ਟਿਕਾਣਾ ਲੱਭਾ। ਸੰਮਤ ਅਠਾਰਾਂ ਸੈ ਤ੍ਰੇਹਠ ਵਿੱਚ

ਸਿੱਖ ਰਾਜਿਆਂ ਤੇ ਸਰਦਾਰਾਂ ਦੀ ਸਹਾਇਤਾ ਨਾਲ, ਏਥੇ ਧਰਮਸਾਲਾ ਬਣਾਈ;ਤੇ 'ਗੁਰੂ-ਸਾਗਰ' ਨਾਮੇ ਸਰੋਵਰ ਤਿਆਰ ਕੀਤਾ। ਫਿਰ ਇਨ੍ਹਾਂ ਦੇ ਸੇਵਕ ਮਾਧੋ ਰਾਮ ਨੇ ਆਪਣੇ ਪ੍ਰਬੰਧ ਸਮੇ ਉਨੀਹ ਸੈ ਇਕਤਾਲੀਹ ਵਿਚ ਸਰੋਵਰ ਪੱਕਿਆਂ ਕਰਨ ਦੀ ਸੇਵਾ ਕੀਤੀ। ਕਾਰਜ ਸੰਪੂਰਣ ਹੋਣ ਪੁਰ ਜੱਗ ਤੇ ਸੰਤ-ਸਮਾਗਮ ਭੀ ਕੀਤਾ। ਸੰਮਤ ਉਨੀਹ ਸੈ ਇਕਵੰਜਾਹ ਤੱਕ ਮਹੰਤ ਨਾਰਾਇਣ ਰਾਮ ਜੀ ਨੇ ਗੁਰੂ ਕਾ ਲੰਗਰ, ਪੁਸਤਕਾਲਾ, ਗਊਸ਼ਾਲਾ, ਮੁਸਾਫਰ ਖਾਨਾ ਤੇ ਪਾਠਸ਼ਾਲਾ ਆਦਿ ਕਈ ਉਪਕਾਰੀ ਸੰਸਥਾਂ ਬਣਾ ਦਿੱਤੀਆਂ। ਇਸ ਤਰਾਂ ਸਾਰੇ ਇਰਦੇ ਗਿਰਦੇ ਦਾ ਧਿਆਨ ਇਸ ਆਦਰਸ਼ਕ ਗੁਰ-ਧਾਮ ਵਲ ਖਿੱਚਿਆ ਗਿਆ। ਅਰੁ ਸੱਭੇ ਸ਼ਰਧਾ ਪੂਰਬਕ ਇਸ ਗੁਰਦੁਆਰੇ ਨੂੰ ਮੰਨਣ ਪੂਜਣ ਲਗ ਪਏ। ਸਰਦੇ-ਪੁਜਦੇ ਨਾਨਕ ਪੰਥੀਆਂ ਕੁਝ ਜ਼ਮੀਨ ਭੀ ਦਾਨ ਕਰਕੇ ਲਗਾਨ ਮੱਾਫ ਕਰਵਾ ਦਿੱਤਾ। ਸੰਗਤਾਂ ਭੀ ਚੋਖੀ ਮਾਇਆ ਚੜ੍ਹਤ ਚਾੜ੍ਹਦੀਆਂ ਹਨ।

ਲਖਨਊ, ਬੰਧਵਾ ਹਸਨਪੁਰ (ਜ਼ਿਲਾ ਸੁਲਤਾਨ ਪੁਰ) ਚਿਤ੍ਰਕੂਟ, ਕਾਸ਼ੀ, ਪ੍ਰਯਾਗ, ਸ਼ਾਹਜਹਾਨ ਪੁਰ, ਉਨਾਉ, ਹਰਦੋਈ, ਗੋਰਖਪੁਰ, ਕਾਨਪੁਰ ਤੇ ਮਾਯਾਂ ਆਦਿ ਨੱਗਰਾਂ ਵਿਚ ਬਣੀਆਂ ਧਰਮਸਾਲਾ (ਗੁਰਦੁਆਰੇ, ਸੰਗਤਾਂ ਆਦਿ); ਇਸੇ ਸਰੇਣੀ ਦੇ ਸਾਧੂਆਂ ਦੀ ਹਿੰਮਤ ਦਾ ਨਤੀਜਾ ਹਨ। ਸੰਮਤ ਉਨੀਹ ਸੈ ਅੱਸੀਹ ਵਿਚ 'ਰਾਣੋਪਾਲੀ' ਗੁਰਧਾਮ ਦੇ ਪ੍ਰਬੰਧਕ (ਮਹੰਤ) ਨਾਰਾਇਣ ਰਾਮ ਜੀ ਸਨ। ਲਖਨਊ ਸਬਜ਼ੀ ਮੰਡੀ ਵਾਲੇ ਗੁਰਦੁਆਰੇ ਦੇ ਮਹੰਤ ਭੀ ਉਹੋ ਸੀਗੇ; ਅਰੁ ਬੰਧਵਾ-ਹਸਨਪੁਰ ਦੇ ਬਾਵਾ ਹਰਿਚਰਨ ਦਾਸ।

ਇਨ੍ਹਾਂ ਸੰਤਾਂ-ਭਗਤਾਂ ਦੀ ਗੁਰ-ਪ੍ਰਨਾਲੀ ਇਉਂ ਲਿਖੀ ਮਿਲਦੀ ਹੈ:-

ਭਗਤ ਜੀ ਦੇ ਚੇਲੇ ਬਾਬਾ ਟੀਕਾਰਾਮ, ਉਨ੍ਹਾਂ ਦੇ ਤੁਲਾਰਾਮ; ਫਿਰ ਵਾਰੀ ਸਿਰ ਹਰਿਮਕਰੰਦ, ਫਤਿਹ ਚੰਦ, ਧੰਨੂਰਾਮ, ਸਹਿਜਰਾਮ ਬਾਬਾ ਸੰਗਤਿ ਬਖਸ਼, ਮਾਧੋ ਰਾਮ ਤੇ ਬਾਬਾ ਨਾਰਾਇਣ ਰਾਮ ਜੀ ਚੇਲੇ-ਪੜਚੇਲੇ ਤੇ ਮਹੰਤ ਬਣਦੇ ਆਏ।

ਬਾਬਾ ਮਾਧੋਰਾਮ ਜੀ ਦੇ ਦੂਜੇ ਸੇਵਕ ਬਾਵਾ ਭਗਵਾਨ ਦਾਸ ਨੇ ਉਨਾਉ ਨਗਰ 'ਚਿ ਆਸਣ ਲਾ ਕੇ ਧਰਮਸਾਲ ਬਣਵਾਈ ਹੈ। ਬਾਵਾ

੨੧੪.
ਭਗਵਾਨ ਦਾਸ ਦੇ ਚੇਲੇ ਬਾਵਾ ਬ੍ਰਹਮਦਾਸ ਨੇ ਝੁਮਰੀ ਤਿਲਈਆਂ (ਜ਼ਿਲਾ ਹਜ਼ਾਰੀ ਬਾਗ-ਬਿਹਾਰ) ਵਿਖੇ ਸੰਗਤਿ (ਧਰਮਸਾਲਾ) ਕਾਇਮ ਕੀਤੀ ਹੈ। ਉਨ੍ਹਾਂ ਦੇ ਚੇਲੇ ਹਰੀ ਦਾਸ ਭੀ ਉਸੇ ਗੁਰਧਾਮ ਦੀ ਸੇਵਾ-ਸੰਭਾਲ ਕਰ ਰਹੇ ਹਨ॥

(੬) ਕਾਸ਼ੀ (ਬਨਾਰਸ)—ਹਿੰਦੂਆਂ ਦੇ ਇਸ ਪ੍ਰਾਚੀਨ ਧਾਰਮਕ ਨੱਗਰ ਵਿਚ ਭੀ, ਭਗਤ ਭਗਵਾਨ ਜੀ ਦੇ ਸ਼ਰਧਾਲੂ ਸੇਵਕਾਂ ਦੋ ਧਰਮਸਾਲਾ (ਸੰਗਤਾਂ) ਬੰਨ੍ਹੀਆਂ ਹਨ: ਇੱਕ ਸਾਧੂ ਵਿਸ਼ੇਸਰ ਦਾਸ ਜੀ ਨੇ ਤੇ ਦੂਜੀ ਸੰਮਤ ਉਨੀਹ ਸੌ ਬਿ: ਵਿਚ ਬਾਵਾ ਗੰਗਾ ਰਾਮ 'ਵਿਆਕਰਣੀ' ਨੇ। ਦੋਹਾਂ ਵਿਚ ਨਿੱਤ ਸ੍ਰੀਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੁੰਦਾ ਤੇ ਧਰਮ-ਵਿਚਾਰ ਕੀਤਾ ਜਾਂਦਾ ਹੈ। ਦੂਜੀ ਵਿੱਚ ਵਿਦਿਆਲੇ ਤੇ ਗੁਰੂ ਕੇ ਲੰਗਰ ਦਾ ਬੀ ਚੰਗਾ ਪ੍ਰਬੰਧ ਹੈ।

(੭) ਫਸੜਾ ਗਿਰਾਉਂ ਜ਼ਿਲਾ ਬਲੀਆ ਵਿੱਚ, ਉੱਤਰ ਪਰਦੇਸ ਦੇ ਬਿਹਾਰ ਨਾਲ ਲਗਦੇ ਇਲਾਕੇ ਅੰਦਰ ਹੈ। ਇਸ ਨੱਗਰ ਵਿੱਚ ਭੀ ਸਤਿਗੁਰ ਨਾਨਕ ਤੇ ਆਪ ਦੇ ਨੌਵੇਂ ਜੋਤਿ-ਜਾਮੇ—ਸ੍ਰੀ ਗੁਰੂ ਤੇਗ ਬਹਾਦੁਰ ਸਾਹਿਬ ਨੇ ਚਰਨ ਛੁਹਾਏ ਹਨ। ਵਿਰਾਜਣ ਵਾਲੀ ਧਰਤੀ ਲੱਭ ਕੇ, ਭਗਤ ਜੀ ਦੇ ਚੇਲੇ ਬਾਬਾ ਟੀਕਾ ਰਾਮ ਜੀ ਦੀ ਸਰੇਣੀ ਦੇ ਸਾਧੂਆਂ ਧਰਮ ਸਾਲਾ ਦੇ ਰੂਪ ਵਿਚ ਯਾਦਗਾਰ ਕਾਇਮ ਕੀਤੀ ਹੈ। ਇਹ ਸਾਧੂ ਆਪਣੀ ਗੁਰਪ੍ਰਣਾਲੀ ਇਸ ਤਰ੍ਹਾਂ ਦੱਸਦੇ ਹਨ:—ਬਾਵਾ ਟੀਕਾ ਰਾਮ ਦੇ ਚੇਲੇ ਬਾਵਾ ਤੁਲਾ ਰਾਮ; ਉਨ੍ਹਾਂ ਤੋਂ ਮਗਰੋਂ ਨੰਬਰਵਾਰ ਗਰੀਬ ਦਾਸ, ਰੂੜਾ ਰਾਮ, ਰਾਮਦਾਸ, ਸੂਰਜ ਦਾਸ, ਚਰਪਟ ਦਾਸ, ਖ਼ੁਸ਼ਾਲ ਦਾਸ, ਨਾਰਾਇਣ ਦਾਸ, ਪ੍ਰੇਮਦਾਸ, ਬਰਮੋਦਾ ਦਾਸ, ਸੇਵਾਦਾਸ, ਕਾਨ੍ਹਦਾਸ ਨਰਾਇਣ ਦਾਸ (ਛੋਟਾ) ਮਾਨਦਾਸ, ਗੰਗਾਰਾਮ ਤੇ ਸੋਭਾ ਰਾਮ; ਚੇਲਿਆਂ ਦੇ ਚੇਲੇ ਤੇ ਇਸ ਧਰਮ-ਸਾਲ ਦੇ ਮਹੰਤ ਬਣਦੇ ਆਏ ਹਨ। ਸੰਮਤ ਉੱਨੀਹ ਸੈ ਅੱਸੀਹ ਵਿਚ ਮਹੰਤ ਸੋਭਾ ਰਾਮ ਜੀ ਮੌਜੂਦ ਸਨ।

## ੬–ਬਿਹਾਰ ਪ੍ਰਾਂਤ ਵਿਚ:–

ਬਿਹਾਰ, ਮਹਾਤਮਾਂ ਭਗਤ ਭਗਵਾਨ ਜੀ ਦਾ ਅਪਣਾ ਦੇਸ ਹੈ;ਲੇਕਿਨ ਸਿੱਖ-ਸਾਧੂ ਬਣ ਜਾਣ ਤੋਂ ਬੱਾਦ,–ਜਾਪਦਾ ਇ–ਆਪ ਬਹੁਤਾ ਪੰਜਾਬ ਤੇ ਉੱਤਰ ਪ੍ਰਦੇਸ ਵਿਚ ਹੀ ਧਰਮ-ਪ੍ਰਚਾਰ ਕਰਦੇ ਰਹੇ ਹਨ। ਬਹੁਤੇ ਸੇਵਕ ਸਰਧਾਲੂ ਬੀ ਇਸੇ ਪਾਸੇ ਵਿਚਰਦੇ ਤੇ ਸਿੱਖ-ਧਰਮ ਵਿਸਥਾਰਦੇ ਨਜ਼ਰ ਔਂਦੇ ਹਨ। ਇਸੇ ਕਰਕੇ ਬਿਹਾਰ ਪ੍ਰਾਂਤ ਵਿੱਚ ਇਸ ਸੰਪ੍ਰਦਾਇ ਦੇ ਕਾਇਮ ਕੀਤੇ ਗੁਰ-ਧਾਮ ਘੱਟ ਲਭਦੇ ਹਨ। 'ਗੁਰ ਉਦਾਸੀਨ ਮਤ ਦਰਪਨ' ਦੇ ਲਿਖਾਰੀ ਨੂੰ ਸਿਰਫ ਦੋ ਥਾਵਾਂ ਦਾ ਹੀ ਪਤਾ ਲੱਗ ਸਕਿਆ ਹੈ:–

(੧) ਚਤਰਾ ਜ਼ਿਲਾ ਹਜ਼ਾਰੀ ਬਾਗ ਵਿਚ ਇਕ ਨੱਗਰ ਹੈ। ਇਸ ਨੱਗਰ ਵਿਚ, ਭਗਤ ਜੀ ਦੇ ਗੁਰਭਾਈ ਬਾਬਾ ਬਦਰੀਦਾਸ ਦੀ ਸ਼ਾਖ ਦੇ ਸਾਧੂ ਬਾਵਾ ਸੋਭਾਰਾਮ ਨੇ ਪਹਿਲ-ਪ੍ਰਥਮੇ ਸੰਮਤ ੧੬੯੫ ਵਿਚ ਸੰਨਿਆਸੀ ਹੋਣ ਸਮੇਂ ਆਸਣ ਜਮਾਇਆ ਹੋਇਆ ਸੀ। ਨਿਰੰਕਾਰੀ ਧਰਮ ਧਾਰਨ ਤੋਂ ਬੱਾਦ ਆਪਨੇ ਇਸੇ ਮੰਦਿਰ ਨੂੰ ਧਰਮਸਾਲ ਰੂਪ ਦੇ ਦਿੱਤਾ;ਅਰੁ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਕੇ,ਨਾਮ-ਬਾਣੀ ਦਾ ਪਰਵਾਹ ਚਲਾਇਆ। ਉਨ੍ਹਾਂ ਤੋਂ ਬੱਾਦ ਚੇਲੇ ਪੜਚੇਲੇ ਇਸੇ ਸਿੱਖ-ਮਰਿਯਾਦਾ ਨੂੰ ਬਹਾਲ ਰਖਦੇ ਆਏ ਹਨ; ਜਿਨ੍ਹਾਂ ਦਾ ਸਿਲਸਿਲਾ ਇਉਂ ਬਿਆਨ ਕੀਤਾ ਗਿਆ ਹੈ:–

ਬਾਬਾ ਬਦਰੀ ਦਾਸ ਜੀ ਦੇ ਚੇਲੇ ਬਰਾਨਾਦਾਸ, ਉਨ੍ਹਾਂ ਦੇ ਬਾਬਾ ਸੋਭਾਰਾਮ ਸਨ। ਸੋਭਾਰਾਮ ਜੀ ਦੀ ਪੀੜ੍ਹੀ ਸਿਲਸਿਲੇਵਾਰ–ਅਨੂਪਦਾਸ ਜੈਰਾਮਦਾਸ, ਗੁਰਦਜਾਲ ਦਾਸ, ਸਿਵਦਿਆਲ ਦਾਸ, ਕੇਵਲਦਾਸ, ਲਾਲਦਾਸ, ਸ਼ਿਵ ਪ੍ਰਕਾਸ਼, ਤੇ ਬ੍ਰਹਮ ਪ੍ਰਕਾਸ਼ ਤਕ ਚਲਦੀ ਆਈ ਹੈ। ਸੰਮਤ ੧੯੮੦ ਬਿ: ਵਿਚ ਬਾਵਾ ਬ੍ਰਹਮ ਪ੍ਰਕਾਸ਼ ਜੀ ਇਸ ਗੁਰਦੁਆਰੇ ਦੇ ਪ੍ਰਬੰਧਕ ਸਨ।'

(੨) ਦਾਊਦ ਨਗਰ, ਜ਼ਿਲਾ ਗਯਾ ਦਾ ਇਕ ਕਸਬਾ ਹੈ। ਏਥੇ ਬੀ ਬਾਬਾ ਬੱਦਰੀਦਾਸ ਦੇ ਪੋਤ੍ਰੇ ਚੇਲੇ ਬਾਵਾ ਧਰਮ ਮੂਰਤਿ ਜੀ ਨੇ ਸੰਮਤ

੨੧੬.

੧੬੯੪ਬਿੱ: ਤੋਂ ਡੇਰਾ ਲਾਇਆ ਸੀ,'ਨਾਨਕ-ਸ਼ਾਹੀ' ਸਾਧੂ ਬਣ ਜਾਣ ਤੋਂ ਬੱਦ ਬਾਵਾ ਜੀ ਨੇ ਆਪਣੇ ਮਠ ਨੂੰ 'ਧਰਮ ਸਾਲਾ' ਦੇ ਰੂਪ ਵਿਚ ਢਾਲ ਲਿਆ। ਸਥਾਨਕ ਨਾਨਕ ਪੰਥੀਆਂ ਤੇ ਹੋਰਨਾਂ ਸੇਵਕ ਸ਼ਰਧਾਲੂਆਂ ਦੀ ਸਹਾਇਤਾ ਨਾਲ ਕੁਝ ਜਾਗੀਰ ਭੀ ਲੱਗ ਗਈ। ਧਰਮਸਾਲਾ ਬਨਾਉਣ ਵਿਚ ਮਹਾਰਾਜਾ ਟਿਕਾਰੀ ਨੇ ਚੋਖੀ ਮਦਦ ਕੀਤੀ। ਇਸ ਗੁਰ-ਸਥਾਨ ਦੇ ਮਹੰਤਾਂ ਦੀ ਪ੍ਰਸੰਗਲੀ ਇਉਂ ਚਲੀ ਆਈ ਹੈ:-ਬਾਬਾ ਬੱਦਰੀ ਦਾਸ ਤੋਂ ਬਾਬਾ ਬਰਾਨਾ; ਧਰਮ ਮੂਰਤਿ, ਅਲਖਰਾਮ, ਬਾਲਕ ਰਾਮ, ਦਾਨਾਦਾਸ, ਹਰਿ ਸਰਨਦਾਸ, ਸੁਖਦਾਸ, ਸ਼ਾਮਦਾਸ ਤੇ ਹਰਿਨਾਮ ਦਾਸ; ਜੋ ਸੰਮਤ ੧੯੯੦ ਬਿ: ਤਕ ਮੌਜੂਦ ਸੀ।

ਇਸ ਗੁਰਦੁਆਰੇ ਵਿਚ ਭੀ ਨਿਤਾਪ੍ਰਤਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼, ਪਾਠ ਤੇ ਕਥਾ-ਵਿਚਾਰ ਹੁੰਦਾ ਹੈ।

(੩) ਪਟਨਾ ਸ਼ਹਰ ਵਿਚ ਭਗਤ ਜੀ ਦੇ ਚੇਲੇ ਬਖਤ ਮੱਲ ਦੀ ਸ਼ਾਖ ਵਿਚੋਂ ਬਾਬਾ ਫਤਿਹ ਚੰਦ ਨੇ ਸੰਮਤ ਸਤਾਰਾਂ ਸੈ ਬਾਹਠ ਬਿੱ: ਵਿਖੇ ਧਰਮਸਾਲ ਬੱਧੀ; ਤੇ ਨਾਮ ਬਾਣੀ ਦਾ ਪਰਵਾਹ ਜਾਰੀ ਕੀਤਾ। ਜਿਨ੍ਹਾਂ ਦੀ ਗੁਰਪ੍ਰਣਾਲੀ ਇਸ ਤਰਾਂ ਹੈ:-ਭਗਤ ਜੀ ਦੇ ਚੇਲੇ ਬਢੌਨਾ ਸਾਹਿਬ, ਉਨ੍ਹਾਂ ਦੇ ਫਤਿਹ ਚੰਦ, ਤਿਨ੍ਹਾਂ ਦੇ ਸਕੁਖੇਲ ਚੰਦ; ਫਿਰ ਵਾਰੀ ਸਿਰ ਚਾਹੀਰਾਮ, ਗੋਬਿੰਦਦਾਸ, ਪੂਰਨਦਾਸ, ਸ਼ਿਵਰਾਮਦਾਸ, ਬ੍ਰਹਮਦਾਸ, ਬ੍ਰਹਮ ਨਾਰਾਇਣ ਤੇ ਰਘੁ ਨੰਦਨ ਚੇਲੇ ਤੋਂ ਬੱਦ ਚੇਲੇ ਤੇ ਇਸ ਧਰਮ-ਸਾਲਾ ਦੇ ਪ੍ਰਬੰਧਕ ਬਣਦੇ ਆਏ ਹਨ।

ਬਾਬਾ ਫਤਿਹ ਚੰਦ ਤੋਂ ਬੱਦ, ਬਾਵਾ ਗੋਬਿੰਦਦਾਸ ਜੀ ਨੇ ਇਸ ਧਰਮ ਧਾਮ ਦੀ ਸ਼ਾਨ ਖੂਬ ਚਮਕਾਈ। ਇਹ ਅਸਥਾਨ ਭੀ ਸਤਿਗੁਰੂ ਤੇਗ ਬਹਾਦੁਰ ਦਾ ਯਾਦਗਾਰੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੁੰਦਾ, ਤੇ ਗੁਰਬਾਣੀ ਪੜ੍ਹਨ ਸੁਣਨ ਦਾ ਰੰਗ ਬੱਝਾ ਰਹਿੰਦਾ ਹੈ।

--o--

# *ਦੂਜੀ ਬਖ਼ਸ਼–ਸੁਥਰੇ ਸ਼ਾਹ

ਪੱਛਿਮੋਤਰੀ ਭਾਰਤ ਦੇ ਸੁਰਗ-ਧਾਮ ਕਸ਼ਮੀਰ ਦਾ ਸੈਲਾ ਕਰਨ ਵਾਸਤੇ, ਦੀਨ-ਦੁਨੀਂ ਦੇ ਸ਼ਾਹਨਸ਼ਾਹ ਸਤਿਗੁਰੂ ਹਰਿਗੋਬਿੰਦ ਸਾਹਿਬ ਤੇ ਜਹਾਂਗੀਰ ਬਾਦਸ਼ਾਹ ਹਮ-ਰਕਾਬ ਚੜ੍ਹੇ ਜਾ ਰਹੇ ਸਨ। ਸੰਮਤ ਸੋਲ੍ਹਾਂ ਸੈ ਬਿਆਸੀਏ, ਵੈਸਾਖ ੧੪ ਨੂੰ ਸ਼ਾਹਨਸ਼ਾਹੀ ਡੇਰਾ 'ਬਾਰਾ ਮੂਲੇ' ਨੱਗਰ ਜਾ ਲੱਗਾ। ਇਸ ਨੱਗਰ ਦੇ ਲਾਗੇ ਹੀ ਇਕ ਬਰਾਮ ਪੁਰ ਨਾਮੇ ਗਿਰਾਉਂ ਹੈ†। ਦੇਵਨੇਤ ਨਾਲ ਉਸੇ ਦਿਨ ਉਸ ਪਿੰਡ ਦੇ ਵਸਨੀਕ ਨੰਦੇ ਸ਼ਾਹ ਖੱਤ੍ਰੀ ਦੇ ਘਰਿ ਇਕ ਬਾਲਕ ਜਨਮਿਆਂ। ਬਾਲਕ ਦੇ ਮੂੰਹ ਵਿਚ ਦੰਦ ਵੇਖਕੇ ਮਾਪਿਆਂ ਨੂੰ ਉਹ ਨਹਿਸ਼ (ਚੰਦਰਾ) ਪ੍ਰਤੀਤਿ ਹੋਇਆ। ਜੋਤਸ਼ੀ ਮਹਾਰਾਜ ਨੇ ਬੀ ਲਗਨ ਗਿਣਕੇ ਤੇ ਕੁਲੱਛਣ ਵੇਖਕੇ ਆਖਿਆ: ਇਹ ਮੁੰਡਾ ਕੁਲ-ਨਾਸ਼ਕ ਹੋਵੇਗਾ, ਅਪਣਾ ਭਲਾ ਚਾਂਹਦੇ ਓ, ਤਾਂ ਹੁਣੇ

---

*'ਮਹਾਨ ਕੋਸ਼' ਵਿੱਚ ਇਸ 'ਬਖ਼ਸ਼' ਨੂੰ ਪਹਿਲੇ ਨੰਬਰ ਤੇ ਗਿਣਿਆ ਹੈ। ਪਰ ਗਿ: ਗਿਆਨ ਸਿੰਘ ਜੀ ਨੇ 'ਸੁਥਰੇ ਸ਼ਾਹੀਆਂ' ਨੂੰ ਛੇਆਂ ਬਖ਼ਸ਼ਾਂ ਵਿਚ ਗਿਣਿਆ ਹੀ ਨਹੀਂ। 'ਦਸ ਨਾਮ ਉਦਾਸੀਆਂ' ਤੋਂ ਬਾਹਰਿ, ਵੱਖਰੀ 'ਸਿੱਖ ਸੰਪ੍ਰਦਾਇ' ਮੰਨੀ ਹੈ। 'ਰਾਮਦਾਸ ਕੇ' (ਬਾਬੇ ਬੁੱਢੇ ਕੇ) ਬਖ਼ਸ਼ਾਂ ਵਿਚ ਗਿਣ ਕੇ, ਛੇ ਪੂਰੀਆਂ ਕੀਤੀਆਂ ਹਨ।

†ਮੌਲਵੀ ਨੂਰ ਅਹਮਦ 'ਚਿਸ਼ਤੀ' ਨੇ ਅਪਣੀ ਕਿਤਾਬ 'ਤਹਿਕ੍ਰੀਕ੍ਰਾਤਿ ਚਿਸ਼ਤੀ' (ਉਰਦੂ) ਵਿਚ ਲਿਖਿਆ ਇ:–

"ਇਹ ਚੰਦੂਮੱਲ ਮਦਵਾਰਾ ਜਾਤਿ ਦਾ (ਖੱਤ੍ਰੀ) ਸੀ; ਤੇ ਉਸਦੇ ਨਾਨਕੇ ਨੰਦੇ ਖੱਤ੍ਰੀ ਸਨ। ਜਨਮ ਭੂਮੀ ਉਸ ਦੀ ਪਿੰਡ ਬਹਿਰਾਮ ਪੁਰ ਜ਼ਿਲਾ ਗੁਰਦਾਸ ਪੁਰ ਵਿੱਚ ਹੈ। ਹੁਣ ਤੱਕ ਓਥੇ ਉਸ ਦਾ ਲਾਇਆ ਖੂਹ ਪਿੰਡੋਂ ਪਹਾੜ ਵਲਿ ਮੌਜੂਦ ਹੈ। ਜਿਸ ਉੱਤੇ ਹੁਣ 'ਮੰਦਿਰ ਸੁਥਰੇ ਸ਼ਾਹੀ' ਬਣਿਆਂ ਹੋਇਆ ਹੈ"। (ਪੰਨਾ ੫੮੬)

ਕਿਸੇ ਖੂਹ-ਖੱਡੇ ਵਿਚ ਸੁੱਟ ਕੇ ਗਲੋਂ ਲਾਹ ਛੱਡੋ ! ਮਾਪਿਆਂ ਭਰਮਾ ਮਾਰਿਆਂ ਆਪਣੇ ਇਕਲੌਤੇ* ਜਿਗਰ ਦੇ ਟੁਕੜੇ ਨੂੰ, ਚੰਦਰਾ ਮੰਨ ਕੇ, ਅਰੁ ਜਿਗਰ 'ਤੇ ਪੱਥਰ ਰੱਖਕੇ, ਉਜਾੜੇ ਜਾ ਸੁੱਟਿਆ। ਮਾਇਆਧਾਰੀ ਮਾਪੇ, ਭਾਵੇਂ ਗੁਰੂ ਬਾਬੇ ਦੇ ਦੱਸੇ ਇਸ ਅਟੱਲ ਸਿੱਧਾਂਤ–

ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ।
ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ।
ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ।
ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ
ਭਵਾਈਅਹਿ । ਹੁਕਮੈ ਅੰਦਰਿ ਸਭੁ ਕੋ ਬਾਹਰਿ
ਹੁਕਮਿ ਨ ਕੋਇ । ਨਾਨਕ ਹੁਕਮੈ ਜੇ ਬੁਝੈ ਤ ਹਉਮੈ
ਕਹੈ ਨ ਕੋਇ ॥ ੨ ॥ (ਜਪੁ)

ਤੋਂ ਅੰਨ੍ਹੇ-ਬੋਲ੍ਹੇ ਹੋ ਕੇ, ਇਹ ਕੋਝੀ ਕਰਤੂਤ ਕਰ ਬੈਠੇ; ਪਰ ਹੋਣਾਂ ਉਹੋ ਸੀ, ਜੋ ਧੁਰਹੁੰ ਲਿਖਿ ਪਾਇਆ ਸੀ । ਸ਼ਾਹਨਸ਼ਾਹੀ ਸਵਾਰੀ ਸਬੱਬ ਨਾਲ ਉਸ ਸਜਾਏ ਬਾਲਕ ਦੇ ਲਾਗਿਓਂ ਲੰਘੀ। ਜੁਆਕ ਦੇ ਰੋਣ ਦੀ ਆਵਾਜ਼ ਸਤਿਗੁਰਾਂ ਦੇ ਕੰਨੀ ਪੈ ਗਈ । ਸ਼ਬਦ-ਸੇਧ ਪੁਰ ਗੁਰੂ ਜੀ ਮੌਕੇ 'ਤੇ ਪਹੁੰਚੇ। ਸੇਵਕਾਂ ਨੂੰ ਹੁਕਮ ਦਿੱਤਾ:–

"ਕੇਹਾ ਸੁਥਰਾ ਬਾਲ ਪਿਆ ਹੈ; ਚੁੱਕ ਕੇ ਸਾਂਭੋ ! ਤੇ ਪਾਲਣ ਦਾ ਪ੍ਰਬੰਧ ਕਰੋ !"

ਸੇਵਕਾਂ ਹੁਕਮ ਦੀ ਪੂਰੀ ਪਾਲਣਾਂ ਕੀਤੀ । ਸਤਿਗੁਰਾਂ ਦੇ ਮੁਖਾਰਬਿੰਦ ਤੋਂ 'ਸੁਥਰਾ' ਸ਼ਬਦ ਨਿਕਲਨ ਕਰਕੇ, ਬਾਲਕ ਦਾ ਨਾਮ 'ਸੁਥਰਾ' ਹੀ ਮਸ਼ਹੂਰ ਹੋ ਗਿਆ । ਪੰਜਾਂ ਕੁ ਵਰ੍ਹਿਆਂ ਦਾ ਹੋਇਆ;

---

*ਲੇਕਿਨ ਚਿਸ਼ਤੀ ਸਾਹਿਬ ਦੀ ਤਹਿਕ੍ਰੀਕ੍ਰਾਤ ਮੂਜਬ, ਭਾਈ ਚੰਦਰਾ ਮੱਲ (ਸੁਥਰੇ) ਹੋਰੀ ਚਾਰ ਭਾਈ ਸਨ–(੧) ਚੰਦਰਾ ਮੱਲ, (੨) ਜਾਦੋ 'ਲੁਥਰਾ', (੩) ਮੰਗੂ, (੪) ਚੰਨਣ । ਇਨ੍ਹਾਂ ਭਰਾਵਾਂ ਬਾਰੇ ਅਖਾਣ ਪ੍ਰਸਿੱਧ ਹੈ–

ਸੁਥਰਾ ਚੰਦ੍ਰਾ, ਜਾਦੋ ਲੁਥਰਾ, ਮੰਗੂ ਚੋਰ ਸੁਚੇਤ ।
ਚੰਨਣ ਭੱਛੀ ਅਧ ਰਹਤਾ, ਜੁ ਚਿੜੀਆਂ ਖਾਧਾ ਖੇਤ ।
(ਪੰਨਾ ੫੮੬, ਸਤਰ ੧੯, ੨੦)

ਤਾਂ ਬੱਚੇ ਦੇ ਮਾਪਿਆਂ ਨੂੰ ਸੂਹ ਮਿਲੀ; ਕਿ ਸਾਡੇ ਜਿਗਰ ਦਾ ਟੁਕੜਾ ਸਹੀ-ਸਲਾਮਤ ਸਤਿਗੁਰਾਂ ਦੇ ਮਹਿਲਾਂ ਵਿਚ ਪਲ ਰਿਹਾ ਹੈ! ਤਾਂ ਉਹ ਮਹਾਰਾਜ ਦੇ ਹਜ਼ੂਰਿ ਹਾਜ਼ਰ ਹੋਏ; ਤੇ ਸਹੀ ਹਕੀਕਤ ਸੁਣਾਕੇ, ਗੁਰੂ ਜੀ ਪਾਸੋਂ ਗੁਨਾਹ ਬਖ਼ਸ਼ਾ, ਬਾਲਕ ਮੰਗ ਲਿਆ। ਅਰੁ ਘਰਿ ਲੈ ਜਾ ਕੇ ਖ਼ੂਬ ਪਾਲਣ-ਪੋਸਣ ਕੀਤਾ। ਅਪਣੇ ਪਿੰਡ ਵਿੱਚ ਬਾਲਕ ਦਾ ਨਾਮ 'ਚੰਦਰਾ' ਯਾ 'ਚੰਦ੍ਰਾ ਮੱਲ' ਹੀ ਸੱਦਿਆ ਜਾਂਦਾ ਰਿਹਾ। ਆਖਰ ਬਿਧਨਾਂ ਦੇ ਲਿਖੇ ਲੇਖ ਭੀ ਸੱਚੇ ਸਾਬਿਤ ਹੋਏ। ਸਮਾਂ ਪਾਕੇ, ਮਾਪੇ ਮਰ ਗਏ; ਕੁਲਿ ਖਤਮ ਹੋ ਗਈ। ਕੇਵਲ ਕੁਲ-ਦੀਪਕ ਇਹ 'ਸੁਥਰਾ' ਗੱਭਰੂ ਹੀ ਜਗਦਾ ਰਹਿ ਗਿਆ। ਹੁਕਮ ਦੀ ਖੇਡ ਜਾਣਕੇ ਭਾਈ ਸੁਥਰੇ ਨੇ ਘਰ ਦਾ ਧਨ-ਮਾਲ ਤੇ ਲਟਾ-ਪਟਾ ਸਭ ਧਰਮ-ਅਰਥ ਲੁਟਾ ਦਿੱਤਾ। ਖ਼ੁਦ ਨੰਗ-ਮਲੰਗ, ਸਤਿਗੁਰੂ ਹਰਿਗੋਬਿੰਦ ਸਾਹਿਬ ਦੇ ਚਰਨਾਂ ਵਿਚ ਹਾਜ਼ਰ ਆ ਹੋਇਆ। ਸਤਿਗੁਰਾਂ, ਸ਼ਾਹਾਂ ਦਾ ਪੁੱਤ੍ਰ ਜਾਣਿ,* ਹੱਸ ਕੇ ਬਚਨ ਕੀਤਾ:—

"ਆ ਬਈ 'ਸੁਥਰੇ ਸ਼ਾਹ!' ਕੀ ਹਾਲ ਹਵਾਲ ਈ?
ਰਾਜ਼ੀ ਤਾਂ ਰਿਹਾ?"

ਸੁਥਰੇ ਹੱਥ ਜੋੜ ਕੇ ਅਪਣੀ ਸਾਰੀ ਵਿਥਿਆ ਸੁਣਾ ਦਿੱਤੀ। ਸਤਿਗੁਰਾਂ ਜਥਾ ਜੋਗ ਆਦਰ ਪਿਆਰ ਦੇ ਕੇ, ਹਜ਼ੂਰੀ ਸੇਵਾ ਵਿਚ ਰੱਖ ਲਿਆ॥

ਭਾਈ ਸੁਥਰੇ ਸ਼ਾਹ ਬੜਾ ਮਸ਼ਕਰਾ, ਹਸਮੁਖ, ਵਿਲਾਸੀ ਤੇ ਕਉਤਕੀ ਸੁਭਾਉ ਦਾ ਸੀ। ਗੁਰ-ਸੇਵਾ ਦੇ ਸਦਕੇ, ਬਚਨ ਵਿੱਚ ਸੱਤਿਆ ਭੀ ਸਮਾ ਗਈ। ਗੁਰੂ-ਭਰੋਸੇ, ਜੋ ਬਚਨ ਮੂਹੋਂ ਬੋਲੇ, ਸੱਚਾ ਹੋ ਜਾਏ॥

---

*ਗਿ. ਗਿਆਨ ਸਿੰਘ ਦੇ ਕਥਨ ਅਨੁਸਾਰ ਸਤਿਗੁਰੂ ਨਾਨਕ ਨੂੰ ਚੂੰਕਿ ਲੋਕੀ 'ਨਾਨਕ ਸ਼ਾਹ ਫ਼ਕੀਰ' ਭੀ ਕਹਿੰਦੇ ਸਨ। ਉਨ੍ਹਾਂ ਦਾ 'ਸ਼ਾਹੀ' ਪਦ, ਸਤਿਗੁਰੂ ਹਰਿਗੋਬਿੰਦ ਸਾਹਿਬ ਨੇ ਫਕੀਰੀ ਦੇ ਨਾਲ ਹੀ ਭਾਈ ਸੁਥਰੇ ਨੂੰ ਬਖ਼ਸ ਦਿੱਤਾ। ਇਸ ਤਰਾਂ ਨਾਮ 'ਸੁਥਰੇ ਸ਼ਾਹ' ਮਸ਼ਹੂਰ ਹੋਇਆ। ('ਪੰਥ ਪ੍ਰਕਾਸ਼'—ਲਿੱਥੋ—ਪੰਨਾ ੫੫੧)

੨੨੦.

ਮੁਨਸ਼ੀ ਖੁਸ਼ਵਕਤ ਰਾਇ ਨੇ 'ਤ੍ਵਾਰੀਖ ਸਿੱਖਾਂ' (ਫਾਰਸੀ) ਵਿੱਚ, ਭਾਈ ਸੁਥਰੇ ਸ਼ਾਹ ਦੇ ਕਈ ਹਾਸ-ਰਸੀ ਤੇ ਗੁੱਝੇ ਪਰਮਾਰਥ ਭਰਪੂਰ ਕਉਤੁਕ ਲਿਖੇ ਹਨ। ਦੱਸਿਆ ਕਿ:-

(ਜਦੋਂ ਗੁਰੂ ਹਰਿਗੋਬਿੰਦ ਸਾਹਿਬ ਜੁੱਧਾਂ-ਜੰਗਾਂ ਤੋਂ ਵੇਹਲੇ ਹੋਕੇ ਕੀਰਤਪੁਰ ਨਗਰ ਵਸਾਇਆ; ਤੇ ਓਥੇ ਵਿਰਾਜ ਗਏ), "ਉਨ੍ਹਾਂ ਹੀ ਦਿਨਾਂ 'ਚਿ ਇਕ 'ਸੁਥਰਾ' ਨਾਮੇ ਫਕੀਰ ਪੈਦਾ ਹੋ ਗਿਆ। ਉਹ ਤਨੋ ਮਨੋ ਹਜ਼ਰਤ ਨਾਨਕ ਸ਼ਾਹ ਉੱਤੇ ਸ਼ਰਧਾ-ਸਿਦਕ ਰਖਦਾ ਸੀ। ਇਸੇ ਕਰਕੇ ਸਤਿਗੁਰੂ ਹਰਿਗੋਬਿੰਦ ਸਾਹਿਬ ਦੇ ਦਰਬਾਰਿ ਹਾਜ਼ਰ ਹੋਇਆ ਕਰਦਾ ਸੀ। ਗੁਰੂ ਸਾਹਿਬ ਨਾਲ ਬੜੇ ਪਤੇ ਦੇ, ਤੇ ਖੁੱਲ੍ਹੇ ਬਚਨ-ਬਿਲਾਸ ਕਰਦਾ ਹੁੰਦਾ। ਇਕ ਦਿਨ ਭੀੜ-ਭੜੱਕੇ ਦੇ ਕਾਰਨ, ਸਤਿਗੁਰਾਂ ਦੇ ਚਰਨਾਂ ਤੱਕ ਨਾਂ ਪਹੁੰਚ ਸਕਿਆ। ਉਹ ਬੜਾ ਕਉਤੁਕੀ, ਛਲੀਆ ਤੇ ਹਾਜ਼ਰ-ਜਵਾਬ ਸੀ; ਤੁਰਤ ਪੁਸ਼ਾਕਾ ਬਦਲਕੇ ਤੇ ਇਕ ਥੈਲਾ ਸਿਰ ਤੇ ਚੁੱਕ ਕੇ ਡਿਓੜ੍ਹੀ ਤੱਕ ਪਹੁੰਚ ਗਿਆ। ਦਰਬਾਨਾਂ ਨੂੰ ਆਖਣ ਲੱਗਾ:-

"ਮਹਾਰਾਜ ਵਾਸਤੇ ਸ਼ੱਕਰ ਲਿਆਇਆ ਹਾਂ!"

ਦਰਬਾਨਾਂ ਅੰਦਰ ਲੰਘ ਜਾਣ ਦਿੱਤਾ। ਥੈਲਾ ਰੱਖਿ ਤੇ ਗੁਰੂ ਜੀ ਵਲਿ ਪਿੱਠ ਕਰਕੇ; ਥੈਲੇ ਨੂੰ ਬਾਰ ੨ ਨਮਸਕਾਰਾਂ ਤੇ ਪਰਦੱਖਣਾ ਕਰਨ ਡਹਿ ਪਿਆ। ਸਾਹਿਬਾਂ ਪੁੱਛਿਆ: "ਸੁਥਰਿਆ! ਇਹ ਕੀ ਪਖੰਡ ਖਿਲਾਰ ਰਿਹਾ ਏਂ?"

ਆਖਣ ਲੱਗਾ-"ਇਸ ਬੋਰੀ ਦੇ ਪ੍ਰਤਾਪ ਨਾਲ ਆਪ ਦਾ ਦੀਦਾਰ ਹਾਸਿਲ ਹੋਇਆ ਹੈ। ਇਸੇ ਨੂੰ ਅਪਣਾ ਪੂਜਜ ਸਮਝਦਾ ਹਾਂ।"

ਗੁਰੂ ਜੀ ਬੋਲੇ-"ਸਾਡੇ ਸਾਹਮਣੇ ਈਂ ਇਹੋ ਜਿਹੀਆਂ ਗੱਲਾਂ ਕਰਦਾ ਏਂ! ਤੇਰਾ ਕ੍ਰਿਸ਼ਮਾ ਤਦ ਜਾਣਾਂਗੇ; ਜੇ ਤੁਰਕ ਬਾਦਸ਼ਾਹ ਤੇ ਹਾਕਮਾਂ ਅਗਾੜੀ ਕਰਕੇ ਵਿਖਾਏਂ!" ਬੋਲਿਆ:-"ਆਪ ਦੇ ਪ੍ਰਤਾਪ ਨਾਲ ਓਥੇ ਭੀ ਕਰ ਸਕਦਾ ਹਾਂ!"

ਉਹ ਚੂੰਕਿ ਛਿਟੱਲੀ ਤੇ ਕੌਤੁਕਹਾਰ ਸੀ, ਓਦੋਂ ਹੀ ਦਿੱਲੀ ਟੁਰ ਗਿਆ। ਓਥੇ ਜਾਕੇ ਇਕ ਜੋੜਾ-ਜੁੱਤੀ ਡੂਢ ਹੱਥ ਲੰਮੀ ਸੁੰਦਰ ਤਿੱਲੇਦਾਰ ਬਣਵਾ ਲਈ। ਉਸ ਦਾ ਇਕ ਪੈਰ, ਰਾਤ ਸਮੇਂ ਜਾਮਾਂ ਮਸਜਿਦ ਅੰਦਰ ਰੱਖ ਆਇਆ। ਸਵੇਰੇ ਜਦੋਂ ਮਜੌਰਾਂ ਉਸ ਅਣੋਖੇ ਜੁੱਤੇ ਨੂੰ ਵੇਖਿਆ;

ਬਿਨਾਂ ਸੋਚੇ ਸਮਝੇ ਉਸ ਦਾ ਸਤਿਕਾਰ ਕਰਨ ਲੱਗ ਪਏ ! ਆਖਣ : "ਇਹ ਜੁੱਤਾ 'ਹਜ਼ਰਤ ਰਸੂਲਿ ਅੱਲਹ ਅਲੱ ਸਲਵਾਤ' ਦਾ ਹੈ। ਰਾਤੀ ਇਸ ਮਸਜਿਦ ਵਿਚ ਕਦਮ-ਮੁਬਾਰਕ ਪਾਕੇ, ਸ਼ਰਫ ਬਖਸ਼ਿਆ ਹੈ; ਤੇ ਨਮਾਜ਼ ਪੜ੍ਹੀ ਹੈ । ਨਿਸ਼ਾਨੀ ਵਜੋਂ ਇਹ ਪਾਪੋਸ਼ (ਜੁੱਤੀ) ਛੱਡ ਗਏ ਹਨ !!"

ਗੱਲ ਕਾਹਦੀ, ਬੱਝੇ ਕਾਜ਼ੀ ਤੇ ਅਜ਼ਾਨ ਦੇਣ ਵਾਲੇ ਮੁੱਲਾਂ ਭੀ ਉਸ ਜੁੱਤੇ ਨੂੰ ਚੁੱਮਣ ਤੇ ਸਿਰ-ਅੱਖੀਆਂ ਤੇ ਰੱਖ ੨ ਵਾਰੇ ਵਾਰੇ ਜਾਣ ਲੱਗੇ।

ਤੀਜੇ ਦਿਨ 'ਸੁਥਰਾ', ਦੂਜੇ ਜੁੱਤੇ ਨੂੰ ਵੰਝ ਉਤੇ ਟੰਗ ਕੇ, ਗਲ੍ਹੀਆਂ-ਬਜ਼ਾਰਾਂ ਵਿਚ ਹੋਕਰਾ ਦੇਣ ਚੜ੍ਹ ਪਿਆ । ਆਖੇ:—

'ਮੇਰੇ ਜੁੱਤੇ ਦੇ ਇਸ ਪੈਰ ਨਾਲ ਦਾ ਦੂਜਾ ਪੈਰ ਗੁਆਚ ਗਿਆ ਹੈ ! ਕਿਸੇ ਵੇਖਿਆ ਹੋਵੇ ! ਵੇਖਿਆ ਹੋਵੇ !!"

ਮੁਸਲਮਾਨ ਇਹ ਹੋਕਰ ਸੁਣਕੇ ਬੜੇ ਸ਼ਰਮ-ਸਾਰ ਹੋਣ ਤੇ ਉਸ ਨੂੰ ਆਖਣ : "ਇਹ ਮਸ਼ਕਰੀਆਂ ਪਿਆ ਕਰਦਾ ਇ !" ਅਰੁ ਉਸ ਜੁੱਤੇ ਨੂੰ ਮਸਜਿਦੋਂ ਲਿਆ ਕੇ ਸੁਥਰੇ ਨੂੰ ਘੂਰਨ ਲੱਗੇ, ਕਿ "ਦੱਸ ਖਾਂ ਪੈਰੀਂ ਪ ਕੇ, ਇਹ ਤੇਰੇ ਮੇਚ ਥੀ ਹੈ ? ਜੇ ਤੇਰੀ ਪੈਰੀਂ ਆ ਜਾਏ, ਤਾਂ ਤੇਰਾ; ਨਹੀਂ ਤਾਂ ਸਿਰ ਲਾਹ ਦਿਆਂਗੇ !" ਸੁਥਰੇ ਨੇ ਝੱਟ ਮੋਜਾ ਪੈਰੀਂ ਪਾ ਲਿਆ ! ਸੱਚ-ਮੁੱਚ ਉਸ ਦੇ ਮੇਚ ਸੀ, ਸਗੋਂ ਕੁਝ ਤੰਗ ਹੀ ਜਾਪਦਾ ਸੀ। ਇਸ ਤਰਾਂ ਮਸਾਂ ਉਹ ਲੋਕ ਉਸ ਦੇ ਗਲੋਂ ਲੱਥੇ।

ਇਕ ਰਾਤੀ ਸੁਥਰਾ ਮਸੀਤੇ ਜਾਕੇ ਹਗਣ-ਮੂਤਣ ਬਹਿ ਗਿਆ। ਲੋਕਾਂ ਜੁੜਕੇ ਉਸ ਨੂੰ ਫੜ ਲਿਆ। ਕਾਜ਼ੀ ਦੇ ਪੇਸ਼ ਜਾ ਕੀਤਾ। ਅਰੁ ਕਾਜ਼ੀ ਨੇ ਝੱਟ ਮਾਰ-ਮੁਕਾਣ ਦਾ ਫਤਵਾ ਸੁਣਾ ਦਿੱਤਾ; ਤੇ ਆਖਿਆ:— "ਖ਼ੁਦਾ ਦੇ ਘਰ ਦੀ ਜੋ ਕੋਈ ਬੇਅਦਬੀ ਕਰੇ; ਉਸ ਵਾਸਤੇ ਮੁਨਾਸਿਬ ਸਜ਼ਾ ਇਹੋ ਹੈ !" ਜਦੋਂ ਉਸ ਨੂੰ ਸੂਲ੍ਹੀ ਦੇ ਲਾਗੇ ਲੈ ਗਏ; ਤਾਂ ਆਖਣ ਲੱਗਾ:—

"ਬਾਦਸ਼ਾਹ ਨਾਲ ਇਕ ਦੋ ਗੱਲਾਂ ਕਰਨੀਆਂ
ਬਾਕੀ ਰਹਿ ਗਈਆਂ ਹਨ !"

ਉਸ ਨੂੰ ਬਾਦਸ਼ਾਹ ਦੇ ਪੇਸ਼ ਜਾ ਕੀਤਾ; ਤਦ ਸ਼ੋਖੀ ਵੱਟ ਕੇ ਬੋਲਿਆ:—

"ਮਸੀਤ ਦੀ ਜੇ ਕੋਈ ਕੰਧ ਢਹਿ ਪਵੇ; ਤਾਂ ਦੁਬਾਰੇ ਉਸਾਰੀ

ਜਾ ਸਕਦੀ ਹੈ। ਪਰ ਇਹ ਰੱਬੀ ਮਹੱਲ—ਯਾਨੀ ਮਨੁੱਖੀ-ਸਰੀਰ ਜੇ ਭੱਜ-ਟੁੱਟ ਜਾਵੇ; ਤਾਂ ਮਨੁੱਖ ਦੀ ਕਿਸੇ ਕਾਰਾਗਰੀ ਨਾਲ ਦਰੁਸਤ ਨਹੀਂ ਹੋ ਸਕਦਾ ! ਨਾਲੇ—

ਜਦ ਤੋੜੀ ਰਖੇਗਾ ਜੀਂਵਦਾ, ਦੇਵੇਗਾ ਖਾਣ ਨੂੰ; ਨਹੀਂ ਤਾਂ ਸੱਟੇਗਾ ਮਾਰ । ਸੁਥਰੇ ਸ਼ਾਹ ਜੀ ਗਮ ਨਾ ਖਾਓ ! ਸਾਨੂੰ ਦੋਵੇਂ ਗੱਲੀਂ ਬਹਾਰ ॥"

ਇਹ ਗੱਲ ਬਾਦਸ਼ਾਹ ਦੇ ਮਨ ਲੱਗੀ; ਤੇ ਸੁਥਰੇ ਦੀ ਜਾਨ-ਛੁੱਟੀ। ਸਗੋਂ ਇਨੱਾਮ ਦੇ ਕੇ ਵਡਿਆਈ ਬਖ਼ਸ਼ੀ ਗਈ । ਬਾਦਸ਼ਾਹ ਨੇ ਜਦੋਂ ਰਸਮੀ ਤੌਰ ਪੁਰ ਆਖਿਆ : "ਕੁਝ ਹੋਰ ਮੰਗ !" ਤਾਂ ਸੁਥਰੇ ਅਰਜ਼ ਕੀਤੀ : "ਜੇ ਤੁੱਠੇ ਓ ਤਾਂ ਹਰ ਹਕੀਮ ਤੋਂ ਇੱਕ ਪੈਸਾ ਵਸੂਲ ਕਰਨ ਦਾ ਹੱਕ ਬਖ਼ਸ਼ ਦਿਓ !" ਸੋ, ਬਾਦਸ਼ਾਹ ਨੇ ਆਪਣੇ ਸਾਰੇ ਅਧੀਨ ਮੁਲਕਾਂ ਦੇ ਹਾਕਮਾਂ ਵੱਲ ਇਸ ਭਾਵ ਦਾ ਫਰਮਾਨ ਜਾਰੀ ਕਰ ਦਿੱਤਾ; ਕਿ "ਹਰ ਹਕੀਮ ਇਕ ਪੈਸਾ 'ਸੁਥਰੇ' ਨੂੰ ਦਿੱਤਾ ਕਰੇ !"

ਉਸ ਦਿਨ ਤੋਂ ਸੁਥਰੇ ਨੇ ਇਹ ਪੇਸ਼ਾ ਹੀ ਫੜ ਲਿਆ, ਕਿ ਜੋ ਬੰਦਾ ਉਸਦੀ ਨਿਗਾਹ ਪਵੇ, ਉਸ ਨੂੰ ਆਖੇ : "ਮੈਨੂੰ ਆਹ ਮਰਜ਼ ਹੈ; ਦਾਰੂ ਦੱਸੁ !"

ਉਹ ਭੋਲ਼ਾ ਕੋਈ ਨਾ ਕੋਈ ਦਵਾਈ ਦੱਸ ਬਹਵੇ, ਤਾਂ 'ਸੁਥਰਾ' ਉਸ ਪਾਸੋਂ ਤੁਰਤ ਇਕ ਪੈਸਾ ਮੰਗ ਲਿਆ ਕਰੇ ! ਆਖੇ:—"ਤੂੰ ਹਕੀਮ ਜੋ ਹੈਂ ? ਆਹ ਵੇਖ ਬਾਦਸ਼ਾਹ ਦਾ ਫਰਮਾਨ !"

ਇਸ ਤਰਾਂ ਉਸਨੇ ਹਰ ਕਿਸੇ ਨੂੰ 'ਹਕੀਮ' ਆਖ ਕੇ, ਪੈਸੇ ਵਸੂਲਣੇ ਆਰੰਭ ਦਿੱਤੇ। ਲੋਕੀ ਨੱਕ-ਜਿੰਦ ਆ ਗਏ। ਅਰੁ ਬਾਦਸ਼ਾਹ ਪਾਸ ਫਰਿਆਦਾਂ ਕਰਨ ਲੱਗੇ। ਆਖਿਰ ਉਸਦਾ ਇਹ ਟੈਕਸ, ਹਕੀਮਾਂ ਤੋਂ ਟੁੱਟ ਕੇ; ਹਰ ਮਹਾਜਨ ਹਟਵਾਣੀਏ ਸਿਰਿ ਜਾ ਪਿਆ; ਤੇ ਹਰ ਵਿਆਹ-ਸ਼ਾਦੀ ਪੁਰ ੧) ਟਿੱਕਿਆ ਗਿਆ; ਜੋ ਹੁਣ ਤਕ ਜਾਰੀ ਹੈ।

ਇਕੇਰਾਂ 'ਸੁਥਰਾ' ਕਾਬਲ ਜਾ ਪਹੁੰਚਾ । ਓਥੇ ਮੁਸਲਮਾਨਾਂ ਨਾਲ ਦੀਨ-ਈਮਾਨ ਦੇ ਮਸਲੇ ਛੇੜ ਬੈਠਿਆ ਕਰੇ, ਤੇ ਹਿੰਦੂਆਂ ਨਾਲ ਵੇਦ-ਪੁਰਾਣਾਂ ਸੰਬੰਧੀ ਚੁੰਜ-ਚਰਚਾ ! ਉਲਮਾਵਾਂ ਤੇ ਸ਼ੇਖ਼ਾਂ ਉਸ ਨੂੰ ਘੇਰ ਕੇ ਆਖਿਆ:—

"ਜੇ ਤੂੰ ਹਿੰਦੂ ਏਂ, ਤਾਂ ਦੀਨੀ ਮਸਲਿਆਂ ਨਾਲ ਤੈਨੂੰ ਕੀ ਪਈ ?

ਜੇ ਮੁਸਲਮਾਨ ਏਂ ਤਾਂ ਹਿੰਦੂਆਂ ਦੀ ਗਿਆਨ-ਚਰਚਾ ਨਾਲ ਤੇਰਾ ਕੀ ਵਾਸਤਾ ?"

ਐਲਾਨੀਆਂ ਆਖਣ ਲੱਗਾ—"ਮੈਨੂੰ ਦੋਵੇਂ ਇੱਕਸਾਰ ਹਨ !"

ਓੜਕ ਈਰਖਾ ਵਾਦੀਆਂ ਵਿਚੋਂ ਇਕ ਸ਼ੇਖ ਨੇ ਹੁੱਜਤ ਕੀਤੀ: "ਜੇ ਤੂੰ ਮੁਸਲਮਾਨ ਏਂ; ਤਾਂ ਆਉ ਮੇਰੇ ਨਾਲ ਖਾਣਾ ਖਾਹ !" ਝੱਟ 'ਬਿਸਮਿੱਲਾ' ਆਖ ਕੇ ਉਸ ਦੇ ਕੋਲ੍ਹ ਬਹਿ ਗਿਆ। ਜਦੋਂ ਥਾਲ੍ਹ ਪਰੋਸਿਆ ਆਇਆ; ਤਾਂ ਸੁਥਰੇ ਨੇ ਇੱਕ ਕਤੂਰਾ ਬਗ਼ਲ 'ਚੋਂ ਕੱਢ੍ਹ ਕੇ ਥਾਲ੍ਹ ਮੂੱਢ ਬਿਠਾਲ੍ਹ ਦਿੱਤਾ। ਸ਼ੇਖ ਬੋਲਿਆ:—

"ਇਸ ਨਾਪਾਕ ਜਿਣਸ ਨੂੰ ਨਾਲ ਬਹਾਲ ਕੇ ਖਾਣਾ ਖਾਣ', ਕਿਸ ਮਜ਼ਹਬ ਵਿੱਚ ਜਾਇਜ਼ ਹੈ ?

ਸੁਥਰੇ ਤੁਰਤ ਜਵਾਬ ਦਿੱਤਾ।

"ਮੇਰੇ ਮਜ਼ਹਬ ਵਿੱਚ ! ਨਾਲੇ ਸਾਰੇ ਮੰਨਦੇ ਹਨ, ਕਿ ਰੱਬ ਦਾ ਜਲਵਾ ਹਰ ਸ਼ੈ ਵਿੱਚ ਇੱਕੋ ਜਿਹਾ ਹੈ।* ਇਸ ਗੱਲੇ ਮੈ ਹੈਰਾਨ ਹਾਂ ਕਿ ਦੀਨ ਤੇ ਕੁਫ਼ਰ ਵਿਚ ਵਿਰੋਧ ਕਿਉਂ ਹੈ !

'ਅਜ਼ ਯਕ ਚਰਾਗ਼ ਕੋਬਾ ਵ ਬੁਤਖਾਨਾ ਰੌਸ਼ਨਸਤ !'

ਉਲਮਾਵਾਂ ਤੇ ਸ਼ੇਖਾਂ ਖ਼ੁਦ ਹੀ ਸੁਥਰੇ ਨਾਲ ਬਹਿ ਕੇ ਖਾਣ ਤੋਂ ਹੱਥ ਖਿੱਚ ਲਿਆ ॥†

ਇਸ ਤਰ੍ਹਾਂ ਦੀਆਂ ਬੜੀਆਂ ਅਚਰਜ ਗੱਲਾਂ ਸੁਥਰੇ ਦੀਆਂ ਮਸ਼ਹੂਰ ਹਨ। ਪਰ ਏਥੇ ਏਨੀਆਂ ਹੀ ਦੱਸ ਕੇ ਬੱਸ ਕਰਦੇ ਹਾਂ।

ਹੋਰ ਅਨੇਕਾਂ ਸਾਧੂਆਂ ਨੇ, ਸੁਥਰੇ ਸ਼ਾਹ ਦੇ ਤੌਰ-ਤਰੀਕੇ ਅਪਣਾ ਲਏ। ਅਜੇ ਭੀ ਉਸ ਦੇ ਪੈਰੋਕਾਰ ਮੌਜੂਦ ਹਨ।

---

*(੧) ਖਾਲਿਕੁ ਖਲਕ, ਖਲਕ ਮਹਿ ਖਾਲਿਕੁ
ਪੂਰਿ ਰਹਿਓ ਸ੍ਰਬ ਠਾਂਈ ॥
(ਬਿਭਾਸ-ਪ੍ਰਭਾਤੀ—ਕਬੀਰ)

(੨) ਤੂੰ ਘਟ ਘਟ ਅੰਤਰਿ ਸਰਬ ਨਿਰੰਤਰਿ ਜੀ !
ਹਰਿ ਏਕੋ ਪੁਰਖੁ ਸਮਾਣਾ...॥੨॥੧॥੨ (ਆਸਾ ਮ: ੪)

†'ਤਹਿਕੀਕਾਤਿ ਚਿਸ਼ਮੀ' ਵਿਚ ਇਹ ਸਾਰੇ ਸਮਾਚਾਰ, ਸ੍ਰੀ ਗੁਰੂ ਹਰਿ ਰਾਇ ਸਾਹਿਬ ਦੇ ਸਮੇਂ ਹੋਏ ਦੱਸੇ ਹਨ।

ਸੁਥਰਾ ਐਹੋ ਜੇਹੇ ਕਉਤੁਕ ਕਰਿ ਵਿਖਾਕੇ ਮੁੜਿ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੀ ਸੇਵਾ ਵਿਚ ਹਾਜ਼ਰ ਹੋ ਗਿਆ। ਹੁਣ ਗੁਰੂ ਸਾਹਿਬ ਦੀ ਮਿਹਰ-ਮੁਹੱਬਤ ਭੀ ਉਸ ਵੱਲ ਬਹੁਤ ਜਾਦੇ ਰੁਜੂ ਹੋਈ।"

(ਲਖਤੀ ਪੋਥੀ* ਪਤਿ ੧੭ ਤੋਂ ੧੯)

ਸਤਿਗੁਰਾਂ ਨੇ ਭਾਈ ਸੁਥਰੇ ਸ਼ਾਹ ਦੀ ਇਸ ਚੜ੍ਹਦੀ ਜਵਾਨੀ ਵਿਚ ਭੀ ਬ੍ਰਿਤੀ ਅਡੋਲ ਤੇ ਬ੍ਰਹਮ ਚਰਜ ਅਟੱਲ ਵੇਖਕੇ, 'ਉਦਾਸੀ ਭੇਖ ਤੇ ਰੀਤਿ' ਧਾਰਨ ਦੀ ਆਗਿਆ ਅਤੇ ਗੁਰਮੰਤ੍ਰ-ਚਰਨਾਮ੍ਰਿਤ ਤੇ ਸੀਖਜ਼ਾ-ਦੀਖਿਆ ਦੇਣ ਦੇ ਅਧਿਕਾਰ ਬਖ਼ਸ਼ੇ।

ਗੁਰ-ਆਦੇਸ਼ ਪਾਕੇ ਭਾਈ ਸਾਹਿਬ ਨੇ ਪੰਜਾਬ ਦੀਆਂ ਪਰਬਤੀ ਰਿਆਸਤਾਂ, ਕਸ਼ਮੀਰ ਤੇ ਬਲਖ-ਬੁਖਾਰੇ ਤੱਕ ਸਿੱਖ-ਧਰਮ ਦੇ ਪ੍ਰਚਾਰ ਹਿਤ ਦੌਰਾ ਕੀਤਾ। ਅਪਣੇ ਸੇਵਕ-ਸ਼ਰਧਾਲੂ ਭੀ–ਜੋ ਸੰਸਾਰ ਵੱਲੋਂ ਉਦਾਸ ਸਨ, ਨਾਲ ਲੈ ਲਏ। ਉਨ੍ਹਾਂ ਵਿੱਚੋਂ ਇੱਕ ਦਾ ਨਾਮ, 'ਦੱਬਿਸਤਾਨਿ ਮਜ਼ਾਹਬ' ਦੇ ਲਿਖਾਰੀ ਨੇ 'ਜਾਦੋ'† ਦੱਸਿਆ ਹੈ।

'ਦਬਿਸਤਾਨਿ ਮਜ਼ਾਹਬ' (ਫ਼ਾਰਸੀ) ਵਿਚ ਜ਼ਿਕਰ ਹੈ, ਕਿ– 'ਸੁਥਰਾ' ਤੇ 'ਜਾਦੋ' ਦੋ ਫਕੀਰ (ਸਾਧੂ) ਸਨ। 'ਸੁਥਰਾ' ਇਕੇਰਾਂ 'ਨਗਰ ਕੋਟ' (ਕਾਂਗੜੇ) ਗਿਆ; ਮੱਥੇ ਟਿੱਕਾ ਤੇ ਗਲਿ ਜੰਞੂ ਪਾ ਲਿਆ। ਗੋਕੇ ਮਾਸ ਦਾ ਕਬਾਬ ਬਜ਼ਾਰੀ ਰੋਟੀ ਨਾਲ ਛਕ ਕੇ, ਮਟਰ-ਗਸ਼ਤ ਕਰਨ ਤੁਰਿ ਪਿਆ। ਹਿੰਦੂ ਉਸ ਨੂੰ ਫੜਕੇ ਜੋਰੋ ਜੋਰੀ ਕਾਜ਼ੀ‡ (ਮੁਨਸਫ) ਪਾਸ ਲੈ ਗਏ। ਕਾਜ਼ੀ ਨੇ ਉਸ ਨੂੰ ਆਖਿਆ:–

"ਜੇ ਤੂੰ ਹਿੰਦੂ ਏਂ, ਤਾਂ ਗੋਕਾ ਮਾਸ ਤੇ ਬਜ਼ਾਰੀ ਰੋਟੀ ਤੈਨੂੰ ਖਾਣੀ ਉਚਿੱਤ ਨਹੀਂ। ਅਤੇ ਜੇ ਮੁਸਲਮਾਨ ਏਂ, ਤਾਂ ਟਿੱਕਾ-ਜੰਞੂ ਦੀ ਰਸਮ ਇਸਲਾਮ ਵਿੱਚ ਕਿੱਥੇ ਹੈ?

---

*ਇਹ ਪੁਸਤਕ ਡਾ. ਗੰਡਾ ਸਿੰਘ ਜੀ ਡਾਇਰੈਕਟਰ ਆਰਕਾਈਵਜ਼–ਪਟਿਆਲਾ ਦੇ ਨਿਜਕੇ ਪੁਸਤਕਾਲੇ ਵਿਚ ਮੌਜੂਦ ਹੈ।

†ਮੌਲਵੀ ਨੂਰ ਅਹਮਦ 'ਚਿਸ਼ਤੀ' ਨੇ 'ਜਾਦੋ' ਨੂੰ ਭਾਈ ਸੁਥਰੇ ਸ਼ਾਹ ਦਾ ਦੂਜਾ ਭਰਾ ਲਿਖਿਆ ਹੈ। ('ਤਹਿਕੀਕਾਤਿ ਚਿਸ਼ਤੀ'- ਪੰਨਾ ੫੮੫ ਸਤਰ ੧੯ਵੀਂ)।

‡ਮੁਕਾਮੀ ਮੈਜਿਸਟਰੇਟ।

ਉੱਤਰ ਦਿਤੋਸੁ:—

ਟਿੱਕਾ ਕੇਸਰ ਤੇ ਚੰਨਣ ਦਾ ਹੈ; ਅਰੁ ਜੰਞੂ ਧਾਗੇ ਦਾ ਵੱਟਿਆ ਹੋਇਆ ਇ। ਗੋਕਾ ਮਾਸ ਘਾਹ ਤੇ ਜਵਾਂ ਤੋਂ ਬਣਿਆਂ ਇ, ਤੇ ਰੋਟੀ ਕਣਕ ਤੋਂ! ਤੰਦੂਰ ਮਿੱਟੀ-ਪਾਣੀ ਗੁੰਨ੍ਹਕੇ ਸਾਜਿਆ ਗਿਆ ਹੈ। ਜੇ ਤੁਸੀਂ ਹਕੀਕਤ ਵਲਿ ਨਿਗਾਹ ਮਾਰੋ; ਤਾਂ ਸੱਭੇ ਵਸਤਾਂ ਚਹੁੰ ਤੱਤਾਂ (ਪਾਣੀ, ਮਿੱਟੀ, ਹਵਾ ਤੇ ਅਗਨਿ) ਦੇ ਮੇਲ ਤੋਂ ਬਣੀਆਂ ਹਨ; ਜੋ ਨਾਂ ਹਿੰਦੂ ਨਿ, ਤੇ ਨਾਂ ਮੁਸਲਮਾਨ! ਹੋਰ, ਜਿਵੇਂ ਆਪ ਹੁਕਮ ਕਰੋ!!"

ਕਾਜ਼ੀ ਨੇ ਉਸਨੂੰ ਬਰੀ ਕਰ ਦਿੱਤਾ। (ਪੰਨਾ ੧੭੩)

'ਜਾਦੋ' 'ਭਾਈ ਸੁਥਰੇ ਸ਼ਾਹ' ਦਾ ਮੁਰੀਦ ਸੀ। ਆਖਰੀ ਦਿਨਾਂ ਵਿੱਚ, ਉਹ 'ਬਲਖ' ਗਿਆ। ਜੰਞੂ-ਟਿੱਕੇ ਨਾਲ ਮਸੀਤੇ ਜਾ ਵੜਿਆ। ਉਸ ਨੂੰ ਫੜਕੇ ਕਾਜ਼ੀ ਪਾਸ ਲੈ ਗਏ। ਕਾਜ਼ੀ ਫਰਮਾਇਆ: "ਮੁਸਲਮਾਨ ਹੋ ਜਾ, ਜੇ ਖੈਰ ਚਾਹਨਾ ਇਂ!" 'ਜਾਦੋ' ਆਖਿਆ:— "ਜ਼ਰੂਰ ਹੋ ਜਾਵਾਂਗਾ, ਪਰ ਜੇ ਮੇਰਾ ਵਿਆਹ ਕਰ ਦਿਓ!" ਕਾਜ਼ੀ ਨੇ ਇਕ ਸੁੰਦਰ ਵਿਧਵਾ ਦੀ ਬਾਂਹ ਉਸ ਨੂੰ ਫੜਾ ਦਿੱਤੀ। ਅਰੁ ਜਾਦੋ ਮੁਸਲਮਾਨ ਬਣਕੇ, ਉਸ ਨਾਰੀ ਦੇ ਘਰਿ ਰਹਿਣ ਲੱਗਾ। ਕੁਝ ਦਿਨ ਗੁਜ਼ਰੇ, ਤੀਵੀਂ ਨੂੰ ਆਖਣ ਲੱਗਾ:—"ਇਹ ਲੜਕੀ, ਜੋ ਤੇਰੇ ਪਹਿਲੇ ਖਸਮ ਤੋਂ ਹੈ, ਮੇਰੇ ਹਵਾਲੇ ਕਰ; ਇਸ ਨੂੰ ਵੇਚ ਆਵਾਂ! ਅਤੇ ਉਸ ਵੱਟੀ-ਖੱਟੀ 'ਤੇ ਓਦੋਂ ਤੱਕ ਗੁਜ਼ਾਰਾ ਕਰੀਏ, ਜਦੋਂ ਤੱਕ ਹੋਰ ਕੁੜੀ-ਮੁੰਡਾ ਨਾਂ ਜੰਮ ਪਵੇ। ਫਿਰ ਉਸ ਨੂੰ ਇਸੇ ਤਰਾਂ ਵੇਚ ਖਾਵਾਂਗੇ। ਮੇਰਾ ਤਾਂ ਪੇਸ਼ਾ ਹੀ ਇਹੋ ਹੈ, ਹੋਰ ਕਿੱਤਾ-ਸ਼ਿੱਤਾ ਮੈਂ ਕੁਝ ਨਹੀਂ ਜਾਣਦਾ!" ਤੀਵੀਂ ਨੇ ਇਹ ਗੱਲ ਸੁਣ ਕੇ, ਉਸ ਤੋਂ ਆਪਣਾ ਪੱਲਾ ਛੁੜਾ ਲਿਆ। ਅਰੁ ਜਾਦੋ ਵੇਹਲਾ ਹੋਕੇ 'ਕਾਬੁਲਿ' ਚਲਾ ਆਇਆ। ਜਲੌ ਵਾਲੇ ਪਿਆਦੇ ਸਿਪਾਹੀਆਂ ਵਾਂਙੂ ਸਿਰ ਤੇ ਖੰਭ ਟੰਗ ਲਿਆ, ਘੁੰਘਰੂ ਲੱਕਿ ਬੰਨ੍ਹ ਲਏ, ਸੇਲੀ (ਯਾ ਜੰਞੂ) ਲਾਹ ਕੇ ਟੋਪ ਪਹਿਨ ਲਿਆ। ਅਰੁ ਬਾਜ਼ਾਰ ਵਿਚ ਘੁੰਮਣ ਲੱਗ ਪਿਆ। ਪਿਆਦਿਆਂ ਉਸ ਨੂੰ ਫੜਕੇ ਪੁੱਛਿਆ: "ਤੂੰ ਸਾਡੀ ਵਰਦੀ ਕਿਉਂ ਪਹਿਨੀ ਐਂ?"

'ਜਾਦੋ' ਬੋਲਿਆ:—"ਤਾਜ ਤੇ ਖੰਭ ਬੁਲਬੁਲਾਂ ਤੇ ਹੋਰਨਾਂ ਪੰਛੀਆਂ ਦੇ ਸਿਰ ਪੁਰ ਹੁੰਦੇ ਹਨ, ਘੁੰਘਰੂ ਬੱਕਰੀਆਂ ਤੇ ਗਾਈਆਂ ਦੇ

ਗਲ੍ਹਾਂ ਵਿੱਚ ਲੋਕੀ ਪਾ ਦੇਂਦੇ ਨਿ । ਮੈਨੂੰ ਬੀ ਉਨ੍ਹਾਂ ਵਿਚੋਂ ਇੱਕ ਸਮਝ ਛੱਡੋ !"

ਸਿਪਾਹੀਆਂ ਉਸ ਨੂੰ ਤਾੜ-ਫਾੜ ਕਰਨੀ ਸ਼ੁਰੂ ਕੀਤੀ; ਤਾਂ ਆਖਣ ਲੱਗਾ:—"ਤੁਸੀਂ ਚਾਂਹਦੇ ਕੀ ਓ ?" ਉਨ੍ਹਾਂ ਆਖਿਆ:— "ਤੂੰ ਸਾਡੇ ਨਾਲ ਐਸ ਤਰਾਂ ਟਪੂਸੀਆਂ (ਮਾਰਕ ਟਾਈਮ) ਮਾਰੁ !"

'ਜਾਦੋ' ਮੰਨ ਗਿਆ, ਤੇ ਉਨ੍ਹਾਂ ਦੇ ਬਰੋਬਰ ਖਲੋ ਕੇ ਟਪੂਸੀਆਂ ਮਾਰਨ (ਮਾਰਕ ਟਾਈਮ ਕਰਨ) ਡਹਿ ਪਿਆ । ਸਿਪਾਹੀ ਤਾਂ ਹਾਰ ਕੇ ਉਸ਼ੇਰ ਤੋਂ ਪਹਿਲਾਂ ਹੀ ਖਿਸਕ ਗਏ, ਪਰ 'ਜਾਦੋ' ਉਸੇ ਤਰਾਂ—ਬਿਨਾਂ ਕੁਝ ਖਾਧੇ ਪੀਤੇ—ਸੱਤ ਦਿਨ ਟਪੂਸੀਆਂ ਮਾਰਦਾ ਰਿਹਾ ॥

ਭਾਈ ਜਾਦੋ ਬੜਾ ਹਠੀਆ ਤਪੀਆ ਬੰਦਾ ਸੀ । ਅੰਤ ਸਨ ੧੦੫੨ ਹਿਜਰੀ (ਸੰਮਤ ੧੭੦੦ ਬਿ:=੧੬੪੨-੩ ਈਸਵੀ) ਵਿੱਚ ਉਸ ਨੇ ਕਾਬੁਲ ਤੇ ਪਿਸ਼ਾਵਰ ਵਿਚਕਾਰ—ਜਲਾਲਾਬਾਦ ਸ਼ਹਿਰ 'ਚਿ ਅਪਣੇ ਯਾਰਾਂ-ਦੋਸਤਾਂ ਨੂੰ ਇਕੱਠਿਆਂ ਕਰਕੇ, ਤੇ ਵਿਦੱਾ ਮੰਗਕੇ; ਸਰੀਰ ਤਿਆਗ ਦਿੱਤਾ ॥ (ਪੰਨਾ ੧੭੩-੪)

ਸੰਮਤ ਸਤਾਰਾਂ ਸੈ ਮਿਤੀ ੬ ਚੇਤ੍ਰ ਸੁਦੀ ਪੰਚਮੀ (ਮਲ ਮਾਸ ਸੰਮਤ ੧੭੦੧ ਬਿ:) ਐਤਵਾਰ ਛੇਵੇਂ ਪਾਤਿਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੋਤੀ ਜੋਤਿ ਸਮਾ ਗਏ; ਅਰੁ ਪੰਜ ਦਿਨ ਪਹਿਲੋਂ ਹੀ ਅਪਣੀ ਥਾਂ, ਸ੍ਰੀ ਗੁਰੂ ਹਰਿਰਾਇ ਸਾਹਿਬ ਨੂੰ ਧਰਮ-ਸਿੰਘਾਸਣ ਪੁਰ ਬੈਠਾ ਗਏ। ਭਾਈ 'ਸੁਥਰਾ ਸ਼ਾਹ' ਹੁਣ ਉਸੇ ਪ੍ਰੇਮ-ਸ਼ਰਧਾ ਨਾਲ ਸੱਤਵੇਂ ਪਾਤਿਸ਼ਾਹ ਦੀ ਸੇਵਾ ਕਰਨ ਲੱਗਾ । ਸੇਵਾ ਕਰਦਿਆਂ, ਸਤਿਗੁਰਾਂ ਦੀ ਨਜ਼ਰ ਹੋਰ ਸਵੱਲੀ ਹੋਈ। ਜਿਸ ਦੇ ਸਦਕੇ ਪਰਮਾਰਥਕ ਅਵਸਥਾ, ਖ਼ੂਬ ਪਰ-ਪੱਕ ਹੋ ਗਈ। ਸੱਤਵੇਂ ਪਾਤਿਸ਼ਾਹ ਦੇ ਸਮੇਂ ਵੀ ਸੁਥਰੇ ਸ਼ਾਹ ਦੇ ਕਈ ਹਾਸ ਬਿਲਾਸੀ ਕੌਤੁਕ ਮਸ਼ਹੂਰ ਹਨ:—

ਇਨ੍ਹਾਂ ਹੀ ਦਿਨਾਂ ਵਿਚ ਇਕ ਅਚੰਭਾ ਕਉਤੁਕ ਗੁਰੂ ਕੇ ਲੰਗਰ ਵਿਚ ਵਰਤਿਆ । ਇਕ ਬੇਨਵਾਂ ਫਕੀਰ ਗੁਰੂ ਕੇ ਲੰਗਰੋਂ, ਨਿਤ ਪ੍ਰਸ਼ਾਦਾ ਲੇ ਕੇ ਛਕਦਾ ਸੀ । ਜਿਸ ਦਿਨ ਪ੍ਰਸ਼ਾਦਾ ਮਿਲਣ ਵਿਚ ਕੁਝ ਦੇਰੀ ਹੋ ਜਾਏ; ਅੜਬੰਗ-ਪੁਣਾ ਬੀ ਵਿਖਾਇਆ ਕਰੇ । ਪਰ ਲੰਗਰ ਵਿਚ ਸੇਵਾ ਕਰਨ ਵਾਲੇ ਸਿੱਖ, ਗੁਰੂ ਕੀ ਆਗਿਆ ਹੋਣ ਕਰਕੇ, ਪ੍ਰਸ਼ਾਦਾ ਦੇਂਦੇ ਰਹਿੰਦੇ; ਉਸ ਦੀਆਂ ਗੱਲਾਂ ਦੀ ਕੋਈ ਪਰਵਾਹ ਨਾ

ਕਰਦੇ। ਇਕ ਦਿਨ ਭਾਈ ਸੁਥਰੇ ਸ਼ਾਹ ਭੀ ਲੰਗਰ ਵਿਚ ਸੇਵਾ ਕਰ ਰਹੇ ਸਨ। ਬੇਨਵਾ ਫਕੀਰ ਨੇ ਆ ਕੇ ਸਦਾ ਕੀਤੀ:–

"ਚੌਂਕੇ ਦੀਏ ਬਿੱਲੀਏ ! ਇਸ ਫੱਕਰ ਨੂੰ, ਜੋ ਹਾਜ਼ਰ ਹੈ,
ਭਿਜਵਾ ਦੇਹਿ !"

ਉਸ ਦੀ ਇਹ ਬੇਹੂਦਾ ਸਦਾ ਸੁਣਕੇ; ਹਾਜ਼ਰ–ਜਵਾਬ ਸੁਥਰੇ ਸ਼ਾਹ ਨੇ ਉੱਤਰ ਦਿੱਤਾ:–

"ਉਇ ਮਦਾਨ ਦੇ ਕੁੱਤੇ ! ਚੁੱਪ ਚਾਪ ਖੜਾ ਰਹੁ !
ਕੁਝ ਬਚਿਆ-ਖੁਚਿਆ ਜੂਠਾ-ਕੂਠਾ ਪਿੱਛੋਂ ਮਿਲ ਜਾਊ !"

ਇੱਟ ਦਾ ਜਵਾਬ ਪੱਥਰ ਮਿਲਿਆ ਸੁਣ ਕੇ, ਅੜਬੰਗ ਫਕੀਰੜਾ ਜਾਦੋ ਭੂਹੇ ਹੋ ਗਿਆ। ਅਰੁ ਆਖਣ ਲੱਗਾ:–

"ਤੂੰ ਕਉਣ ਐਂ, ਉਇ ਛੋਕਰੇ ? ਜਦ ਮਾਲਕ ਖ਼ੁਸ਼ੀ ਨਾਲ
ਫੱਕਰਾਂ ਨੂੰ ਦਿਵਾਉਂਦਾ ਇ; ਤੇਰਾ ਕੀ ਤੱਲੁਕ ?"

ਐਉਂ ਦੋਹਾਂ ਵਿੱਚ ਜਦੋਂ ਤਕਰਾਰ ਵਧ ਗਿਆ; ਤਾਂ ਸੁਥਰੇ ਸ਼ਾਹ ਨੇ ਝਪਟ ਕੇ ਉਸ ਦੀ ਸੇਲੀ ਲਾਹ ਲਈ ਤੇ ਖੂਹ ਵਿੱਚ ਸੁੱਟ ਦਿੱਤੀ। ਫਕੀਰ ਬੜਾ ਕਲਪਿਆ। ਸੁਥਰੇ ਆਖਿਆ:–

"'ਵਾਜ ਮਾਰ ਖਾਂ ! ਤੇਰੀ ਹੋਊ, ਤਾਂ ਸੱਦਿਆਂ ਆ ਜਾਊ !
ਨਹੀਂ ਤਾਂ ਮੈਂ ਵਾਜ ਮਾਰਕੇ ਬੁਲਾਵਾਂਗਾ !"

ਬੇਨਵਾਂ ਬਥੇਰਾ ਕਲਾਮਾਂ ਪੜ੍ਹ ੨ ਵਾਜਾਂ ਮਾਰ ਥੱਕਿਆ; ਸੇਲੀ ਨਾ ਬਾਹੁੜੀ ! ਥੋਂਦਾਂ ਭਾਈ ਸੁਥਰੇ ਸ਼ਾਹ ਨੇ ਅਵਾਜ਼ ਮਾਰੀ*;

---

*'ਤਹਿਕੀਕਾਤਿ ਚਿਸ਼ਤੀ' ਵਿੱਚ ਭਾਈ ਸੁਥਰੇ ਦੇ ਮੂੰਹੋਂ ਭੀ ਇਹ ਸ਼ਬਦ (ਮੰਤ੍ਰ) ਪੜ੍ਹਵਾਇਆ ਗਿਆ ਹੈ:–

"ਸਾਚ ਸਾਦਿਕ, ਨਬੀ ਜਹਾਨ। ਚਾਰ ਕਿਤਾਬਾਂ ਮਨੇ ਜਹਾਨ। ਜੋ ਸ਼ਰੱ-ਸ਼ਰੀਅੱਤ ਮੰਨੇ ਨਾਂਹੀ; ਵਹੁ ਅਸਲ ਨਹੀਂ, ਉਸ ਕੀ ਗਤਿ ਨਾਹੀ। ਅੰਦਰ ਸੇ ਲਾਲ, ਬਾਹਰਿ ਸਿਆਹ । ਮੱਥਾ ਸਫੇਦ, ਸਿਰ ਸਫਾ। ਮਸੀਤ ਨੈਣ, ਕਾਨ ਕੱਬਾ। ਨਾਕ ਹਰੀਕਾ, ਨਫਰ ਹਾਥ। ਬਹਿਸ਼ਤ ਦੋਜ਼ਖ ਸੌਦੇ ਰਸੂਲ । ਹਾਲ, ਕ਼ਾਲ ਦਲਕ; ਫਕੀਰ ਦਰਗਹਿ ਹੋਆ ਕਬੂਲ।"

(ਪੰਨਾ ਪ੮੬)

ਤਾਂ—ਕਹਿੰਦੇ ਨਿ—ਸੇਲੀ ਤੁਰਤ ਸੁਥਰਾ ਜੀ ਦੇ ਗਲ੍ ’ਚਿ ਆਇ ਪਈ। ਇਹ ਕਉਤਕ ਵੇਖਕੇ ਫਕੀਰ, ਮਾਰਿਆ ਸ਼ਰਮ ਦਾ, ਪਾਣੀ ਪਾਣੀ ਹੋ ਗਿਆ। ਅਰੁ ਭਾਈ ਸਾਹਿਬ ਦੀ ਅੱਜ਼ਮਤ ਦੀਆਂ ਧੁੰਮਾਂ ਪੈ ਗਈਆਂ। ਸੰਤ ਸੁਥਰਾ ਜੀ ਨੇ ਅੜਬੰਗ-ਫਕੀਰ ਦਾ ਡੰਡਾ ਬੀ ਖੋਹ ਲਿਆ॥

ਭਾਈ ਸੁਥਰਾ ਜੀ ਨੇ ਚੋਖਾ ਸਮਾਂ ਸ੍ਰੀ ਗੁਰੂ ਹਰਿ ਰਾਇ ਸਾਹਿਬ ਦੇ ਚਰਨ-ਕਮਲਾਂ ਵਿਚ ਰਹਿਕੇ ਮੌਜ ਮਾਣੀ; ਸੇਵਾ ਕੀਤੀ ਤੇ ਹਾਸ-ਵਿਲਾਸ ਭਰੇ ਕਉਤੁਕ ਵਿਖਾਏ। ਕਹਿੰਦੇ ਨਿ: ਗੁਰੂ ਜੀ ਨੇ ਅਪਣੇ ਦੀਵਾਨ ਬਹਿਲੋ ਮੱਲ ਨੂੰ ਹੁਕਮ ਦਿੱਤਾ, ਕਿ "ਚੰਦਰਾ ਮੱਲ (ਸੁਥਰੇ) ਨੂੰ ਪੰਜ ਰੁਪਯੇ ਰੋਜ਼ ਗੁਰੂ ਕੇ ਖਜ਼ਾਨੇ ਵਿਚੋਂ ਖਰਚਣ ਵਾਸਤੇ ਦੇ ਦਿੱਤਾ ਕਰੋ!" ਆਗਿਆ ਅਨੁਸਾਰ ਦੀਵਾਨ ਸਾਹਿਬ ਕਿਤਨਾਂ ਚਿਰ ਇਹ ਰਕਮ ਦੇਂਦੇ ਰਹੇ। ਇਕ ਦਿਨ ਚੰਦਰਾ ਆਖਣ ਲੱਗਾ:—

> ਦੀਵਾਨ ਜੀ! ਨਿੱਤ ਪੰਜ ਰੁਪਯੇ ਮੈਂ ਲੈਣ ਆਉਂਦਾ ਔਖਾ ਹੁੰਦਾ ਹਾਂ। ਤੁਸੀਂ ਦੇਂਦੇ ਬੀ ਔਖੇ ਹੁੰਦੇ ਹੋਵੋਗੇ! ਕਿਉਂ ਨਾਂ ਅਗਲੇ ਪੂਰੇ ਸਾਲ ਦੀ ਰਕਮ ਗਿਣ ਕੇ ਮੈਨੂੰ ਇਕੋਰਾਂ ਹੀ ਦੇ ਛੱਡੋ!

ਦੀਵਾਨ ਸਾਹਿਬ ਨੇ ਬਚਨ ਮੰਨਕੇ ਰਕਮ ਦੇ ਦਿੱਤੀ। ਸੁਥਰੇ ਨੇ ਉਸੇ ਵੇਲੇ ਰਕਮ ਹਲਵਾਈ ਦੇ ਪੱਲੇ ਜਾ ਪਾਈ, ਅਰੁ ਕੜਾਹ-ਪ੍ਰਸ਼ਾਦ ਬਣਵਾਕੇ, ਸਾਧਾਂ-ਸੰਤਾਂ ਤੇ ਅਰਥੀਆਂ ਨੂੰ ਛਕਾ ਦਿੱਤਾ। ਦੂਜੇ ਦਿਨ ਦੀਵਾਨ ਦੇ ਫਿਰ ਉਦਾਲ੍ਹੇ ਜਾ ਹੋਇਆ। ਦੀਵਾਨ ਸਾਹਿਬ ਨੇ ਆਖਿਆ:—"ਅਜੇ ਕਲ੍ਹ ਤਾਂ ਤੁਸੀਂ ਅਪਣੀ ਸਾਲ ਭਰ ਦੀ ਰਕਮ ਗਿਣਕੇ ਲੈ ਗਏ ਓ! ਹੁਣ ਤਾਂ ਅਗਲੇ ਸਾਲ ਮਿਲ ਸਕੇਗੀ!" ਸੁਥਰਾ ਚੁਪ-ਕੀਤਾ ਮੁੜਿ ਆਇਆ। ਓਦੋਂ ਹੀ ਅੱਧਾ ਮੂੰਹ-ਸਿਰ ਮੁਨਾ ਕੇ ਤੇ ਅੱਧਾ ਮੂੰਹ ਕਾਲ੍ਹਾ ਕਰਕੇ, ਗੁਰੂ ਕੇ ਦਰਬਾਰ ਅਗਾੜੀ ਜਾ ਖਲੋਤਾ। ਦਰਬਾਨਾਂ ਇਸ ਹਾਲਤ ਵਿੱਚ ਅੰਦਰ ਜਾਣੋਂ ਰੋਕ ਲਿਆ। ਹਾਰ ਕੇ ਓਥੇ ਹੀ ਬਹਿ ਗਿਆ। ਜੋ ਕੁਈ ਪੁੱਛੇ: "ਚੰਦਰਿਆ! ਆਹ ਕੀ ਸਾਂਗ ਬਣਾਇਆ ਈ? ਮੂੰਹ ਕਾਲ੍ਹਾ ਕਿਉਂ ਕੀਤਾ ਇ?" ਤਾਂ ਆਖੇ:—

> ਅੱਜ ਗੁਰੂ ਸਾਹਿਬ ਮਰ ਗਏ ਹਨ! ਤਾਹੀਓਂ ਮੈਂ ਦਾੜ੍ਹੀ-ਕੇਸ ਮੁਨਾ ਕੇ ਮੂੰਹ ਕਾਲ੍ਹਾ ਕੀਤਾ ਹੈ!"

ਇਹ ਗੱਲ ਜਦੋਂ ਸਤਿਗੁਰਾਂ ਸੁਣੀ; ਤਾਂ ਹੱਸ ਕੇ ਚੁੱਪ ਹੋ ਰਹੇ।

ਇਸ ਦੇ ਨਾਲ ਇਹ ਕਥਾ ਬੀ ਪ੍ਰਸਿੱਧ ਹੈ; ਕਿ ਜਦੋਂ ਚੋਬਦਾਰਾਂ ਇਸ ਭੈੜੀ ਸੂਰਤਿ ਵਿਚ ਉਸ ਨੂੰ ਦਰਬਾਰੇ ਨਾਂ ਜਾਣ ਦਿੱਤਾ; ਤਾਂ 'ਸੁਥਰਾ' ਇਕ ਥੈਲੇ ਵਿਚ ਕੰਕਰ ਤੇ ਦੂਜੇ ਵਿੱਚ ਮਿੱਟੀ ਭਰ ਕੇ ਮੋਢਿਆਂ 'ਤੇ ਧਰੀ ਮੁੜਿ ਡਿਓੜ੍ਹੀ ਪੁਰ ਆ ਖਲੋਤਾ। ਦਰਬਾਨਾਂ ਦੇ ਪੁੱਛਣ ਪੁਰ ਦੱਸਿਆ, ਕਿ ਮੈਂ ਗੁਰੂ ਸਾਹਿਬ ਵਾਸਤੇ ਵਧੀਆ ਸੁਗਾਤਾਂ ਲੈ ਕੇ ਹਾਜ਼ਰ ਹੋਇਆ ਹਾਂ। ਅੰਦਰਿ ਜਾਣ ਦਿਓਗੇ; ਤਾਂ ਜੋ ਇਨਾਮ ਗੁਰੂ ਜੀ ਬਖ਼ਸ਼ਣਗੇ; ਅੱਧਾ ਤੁਹਾਨੂੰ ਦਿਆਂਗਾ! ਪਹਿਲੀ ਡਿਓੜ੍ਹੀ ਵਾਲਿਆਂ ਲਾਲਚ ਲੱਗਿ, ਅੰਦਰ ਜਾਣ ਦੀ ਛੁੱਟੀ ਦੇ ਦਿੱਤੀ। ਇਸੇ ਤਰਾਂ ਡਿਓੜ੍ਹੀ ਖਾਸ ਦੇ ਚੋਬਦਾਰਾਂ ਨੂੰ ਇਨਾਮ ਦਾ ਚੌਥਾ ਹਿੱਸਾ ਦੇਣਾ ਕਰਕੇ, ਗੁਰੂ ਕੇ ਹਜ਼ੂਰਿ ਪਹੁੰਚ ਗਿਆ। ਡੰਡਉਤ ਕਰਨ ਦੀ ਥਾਂ, ਗੁਰੂ ਜੀ ਵੱਲ ਪਿੱਠ ਕਰਕੇ, ਪੋਟਲੀਆਂ ਨੂੰ ਮੱਥਾ ਟੇਕਣ ਡਹਿ ਪਿਆ। ਗੁਰੂ ਜੀ ਨੇ ਇਜੇਹਾ ਕਰਨ ਦਾ ਕਾਰਣ ਪੁੱਛਿਆ; ਤਾਂ ਅਰਜ਼ ਕੀਤੀ:-

"ਮਹਾਰਾਜ ! ਇਹ ਪੋਟਲੀਆਂ ਬੜੀਆਂ ਬਰਕਤ ਵਾਲੀਆਂ ਹਨ। ਇਨ੍ਹਾਂ ਦੇ ਹੀ ਪ੍ਰਤਾਪ ਨਾਲ ਮੈਂ ਹਜ਼ੂਰ ਦੇ ਚਰਨਾਂ ਤੱਕ ਪਹੁੰਚ ਸੱਕਿਆ ਹਾਂ!"

ਗੁਰੂ ਜੀ ਨੇ ਉਸ ਦੇ ਹਾਸ-ਬਿਲਾਸ ਤੇ ਚਤੁਰਾਈ ਪੁਰ ਖ਼ੁਸ਼ ਹੋਕੇ ਬਚਨ ਕੀਤਾ: "ਕੀ ਇਨ੍ਹਾਂ ਥੈਲੀਆਂ ਵਿੱਚ ਸ਼ੱਕਰ ਤੇ ਦਮੜੇ ਹਨ?" 'ਸੁਥਰੇ' ਨਿਮ੍ਰ ਹੋਕੇ ਆਖਿਆ: "ਆਪ ਦੀ ਸਵੱਲੀ ਨਜ਼ਰ ਹੋਈ, ਤਾਂ ਇਹੋ ਕੁਝ ਬਣ ਜਾਊ!" ਪੋਟਲੀਆਂ ਖੋਲ੍ਹੀਆਂ ਤਾਂ ਸੱਚ-ਮੁੱਚ ਮਿੱਟੀ ਦੀ ਸ਼ੱਕਰ ਤੇ ਕੰਕਰਾਂ ਦੇ ਰੁਪਯੇ ਥੈਲੀਆਂ 'ਚੋਂ ਨਿਕਲੇ।

ਗੁਰੂ ਜੀ ਨੇ ਉਸ ਸ਼ੱਕਰ ਦਾ ਪੰਚਾਂਮ੍ਰਿਤ (ਦੇਗ) ਬਣਵਾਕੇ, ਵਰਤਾਉਣ ਦੀ ਸੇਵਾ, ਭਾਈ ਸੁਥਰੇ ਨੂੰ ਹੀ ਬਖ਼ਸ਼ੀ; ਪਰ ਨਾਲ ਹਦਾਯਤ ਕੀਤੀ, ਕਿ "ਪਹਿਲਾ ਗੱਫਾ ਉਸ ਨੂੰ ਦੇਣਾ, ਜੋ ਸਭ ਤੋਂ ਵੱਧ ਪਿਆਰਾ ਹੋਵੇ!" ਸੁਥਰੇ ਨੇ ਦੇਗ ਦਾ ਥਾਲ੍ ਚੁੱਕਿਆ; ਤੇ ਉਦਾਲੇ-ਪਦਾਲੇ ਨਿਗਾਹ ਮਾਰ ਕੇ, ਆਪ ਹੀ ਗੱਫੇ ਲੈਣ ਲੱਗਾ ਪਿਆ। ਸਤਿਗੁਰਾਂ ਹੱਸ ਕੇ ਪੁੱਛਿਆ:-"ਇਹ ਕੀ? ਤੇ ਕਿਉਂ?" ਉੱਤਰ ਦਿੱਤੋ ਸੁ:-

"ਮੈਨੂੰ ਅਪਣੇ ਜੇਡ ਪਿਆਰਾ, ਹੋਰ ਨਜ਼ਰ ਨਹੀਂ ਆਇਆ!"

ਗੁਰੂ ਜੀ ਨੇ ਹੱਸਕੇ ਫਰਮਾਇਆ:–

"ਵਾਹਵਾ! ਸੁਥਰਾ ਤੇ ਢੁਕਵਾਂ ਜਵਾਬ ਏ !!"

ਇਕਨਾਂ ਦਾ ਖਿਆਲ ਹੈ, ਕਿ ਗੁਰੂ ਜੀ ਦੇ ਇਸੇ ਸਹਿਜ-ਸੁਭਾਉ ਬਚਨ ਤੋਂ 'ਚੰਦਰੇ' ਦਾ ਨਾਮ 'ਸੁਥਰਾ' ਪ੍ਰਸਿੱਧ ਹੋ ਗਿਆ ॥

ਉਤ੍ਰਕਿ ਸਤਿਗੁਰਾਂ ਫਰਮਾਇਆ:–"ਸੁਥਰਿਆ ! ਬਾਬੇ ਨਾਨਕ ਦੇ ਦਰੋਂ-ਘਰੋਂ ਜੋ ਚਾਹਨਾਂ ਇੰ; ਮੰਗ !" ਬੋਲਿਆ:– "ਮਹਾਰਾਜ ! ਆਪ ਦਾ ਦਿੱਤਾ ਸਭ ਕੁਛ ਹੈ !" ਦੁਬਾਰੇ ਹੁਕਮ ਹੋਇਆ ਤਦ ਬੀ ਇਹੋ ਉੱਤਰ ਦਿੱਤਾ। ਤੀਜੀ ਵਾਰੀ ਬਚਨ ਹੋਇਆ; ਤਾਂ ਹੱਥ ਬੰਨ੍ਹ ਕੇ ਬਿਨੈ ਕੀਤੀਉਸੁ:–

ਮਿਹਰਵਾਨ ! ਤ੍ਰੁੱਠੇ ਓ, ਤਾਂ ਸੌ ਜੁੱਤੀ ਮਾਰਨ ਦੀ ਬਖਸ਼ਿਸ਼ ਕਰੋ !"

ਗੁਰੂ ਜੀ ਹੈਰਾਨ ਹੋਕੇ ਆਖਣ ਲੱਗੇ:–

"ਹੈਂ ! ਇਹ ਕੀ ਮੰਗਿਆ ਈ ?"

ਬੋਲਿਆ:–"ਬੱਸ ਜੀ ! ਅੱਜ ਫੱਕਰਾਂ ਨੂੰ ਇਹੋ ਇਨੱਾਮ ਦਰਕਾਰ ਹੈ; ਅਰੁ ਇਹੋ ਮਨ ਦੀ ਮੁਰਾਦ ਹੈ !"

ਗੁਰੂ ਜੀ ਨੇ ਨੇਤ ਵਿਚਾਰ ਕੇ ਪਿਆਦੇ ਨੂੰ ਹੁਕਮ ਦਿੱਤਾ:–

"ਭਲੀ ਗੱਲ ! ਮਾਰੋ ਸੁ ਸੁਥਰੇ ਨੂੰ ਸੌ ਪੈਂਜ਼ਾਰ !"

ਸੇਵਕ ਜਦੋਂ ਜੁੱਤੀ ਲਾਹ ਕੇ, ਮਾਰਨ ਵਾਸਤੇ ਤਿਆਰ ਹੋਇਆ; ਤਾਂ ਭਾਈ ਸਾਹਿਬ ਨੇ ਹੱਥ ਜੋੜਕੇ ਜੋਦੜੀ ਕੀਤੀ:–

"ਮਹਾਰਾਜ ! ਇਸ ਇਨੱਾਮ ਵਿੱਚ ਮੇਰੇ ਕੁਝ ਹੋਰ ਵੀਰ ਬੀ ਭਾਈਵਾਲ ਹਨ ! ਉਨ੍ਹਾਂ ਦਾ ਗੱਫਾ ਪਹਿਲਾਂ ਵਰਤਾਕੇ, ਮਗਰੋਂ ਦਾਸ ਨੂੰ ਮਿਲੇ !"

ਸਤਿਗੁਰਾਂ ਫਰਮਾਇਆ:–"ਹੈਂ ? ਤੇਰੀ ਹਰ ਗੱਲ ਅਣੋਖੀ ਹੈ ! ਉਹ ਕੌਣ ਭਲੇਮਾਣਸ ਹਨ; ਜੋ ਇਸ ਬੇਪਤੀ ਵਿੱਚ ਭੀ ਤੇਰੇ ਸ਼ਰੀਕਿ ਹਾਲ ਹਨ। ਸੱਦੋ ਉਨ੍ਹਾਂ ਨੂੰ !" ਸਾਰੇ ਦਰਬਾਨ ਸੱਦੇ ਗਏ; ਤੇ ਸੁਥਰੇ ਨੇ ਉਨ੍ਹਾਂ ਦੀ ਸ਼ਿਰਾਕਤ ਦੀ ਸਾਰੀ ਹਕੀਕਤ ਖੋਲ੍ਹਿ ਦੱਸੀ। ਇਸ ਤਰਾਂ ਉਨ੍ਹਾਂ ਨੂੰ ਬੀ ਬੇਹੂਦਾ ਲਾਲਚ ਦਾ ਮਜ਼ਾ ਚਖਾਇਓ ਸੁ !

ਸੁਥਰੇ ਸ਼ਾਹੀ ਫਕੀਰ ਇਹ ਸਾਖੀ ਭੀ ਸੁਣਾਉਂਦੇ ਹਨ, ਕਿ ਸਤਿਗੁਰਾਂ ਨੇ ਸੁਥਰੇ ਸ਼ਾਹ ਦੀਆਂ ਇਸ ਤਰਾਂ ਦੀਆਂ ਅਲਬੇਲੀਆਂ

ਹਰਕਤਾਂ ਵੇਖਕੇ ਉਸਨੂੰ ਆਖਿਆ:—

"ਭਾਈ ਸੁਥਰਿਆ ! ਔਰੰਗਜ਼ੇਬ ਹਕੂਮਤ ਦੀ ਹੈਂਕੜ ਵਿਖਾਕੇ, ਅਪਣੇ ਦੀਨ ਦਾ ਵਾਧਾ ਕੀਤਾ ਲੋੜਦਾ ਇ । ਕਹਿੰਦੇ ਨਿ : ਹਿੰਦੂਆਂ ਦੇ ਧਰਮ-ਚਿੰਨ੍ਹ—ਜੰਞੂ-ਟਿੱਕੇ—ਨਿੱਤ ਜੋਰੀ ਤੋੜੇ-ਚੱਟੇ ਜਾ ਰਹੇ ਹਨ । ਤੁਸਾਂ ਨਿਰੰਕਾਰੀ-ਧਰਮ ਦੀ ਸਾਰੀ ਰਹੁ-ਰੀਤਿ ਵੇਖ-ਵਿਚਾਰ ਲਈ ਹੈ । ਹੁਣ ਜਾਓ, ਕਿਸੇ ਉਕਤੀ-ਜੁਗਤੀ ਨਾਲ ਬਾਦਸ਼ਾਹ ਨੂੰ ਇਸ ਤਰਾਂ ਦੀ ਕਬੁੱਧ ਕਰਨ ਤੋਂ ਹਟਾਓ ! ਤੇ ਹਿੰਦੂਆਂ ਪਰ ਉਪਕਾਰ ਕਰੋ ! ਗੁਰੂ ਬਾਬਾ ਤੁਹਾਡੇ ਅੰਗ-ਸੰਗ ਹੈ । ਕਿਸੇ ਤਰਾਂ ਦੀ ਕਾਣ-ਕਣੌਡ ਨਹੀਂ ਮੰਨਣੀ; ਤੇ ਨਾਂ ਭੈ ਖਾਣਾ !!"

ਸਤਿਗੁਰਾਂ ਦੀ ਆਗਿਆ-ਅਸੀਸ ਪ੍ਰਾਪਤਿ ਕਰਕੇ, ਭਾਈ ਸੁਥਰੇ ਸ਼ਾਹ ਦਿੱਲੀ ਗਏ । ਜਿਸ ਮਸੀਤੇ ਮੁੱਲਾਂ ਤਬਲੀਗਿ ਇਸਲਾਮ (ਇਸਲਾਮ ਦੇ ਵਾਧੇ ਲਈ ਪ੍ਰਚਾਰ) ਦੀ ਖਿਦਮਤ ਬਹੁਤ ਸਰਗਰਮੀ ਨਾਲ ਕਰਦੇ, ਹਿੰਦੂਆਂ ਦੇ ਜੰਞੂ ਤੋੜਦੇ ਤੇ ਮੱਥਿਓਂ ਟਿੱਕੇ ਜੀਭ ਨਾਲ ਚੱਟਦੇ ਸਨ; ਭਾਈ ਸਾਹਿਬ ਭੀ ਸੂਰ ਦੀਆਂ ਆਂਦਰਾਂ ਦੀ ਤੰਦੀ, ਜੰਞੂ ਦੀ ਥਾਂ ਗਲਿ ਪਾਕੇ; ਅਤੇ ਮੱਥੇ ਗੰਦਾ ਟਿੱਕਾ ਲਾਕੇ, ਉਸੇ ਮਸੀਤੇ ਜਾ ਵੜੇ। ਆਖਣ ਲੱਗੇ : "ਮੇਰਾ ਬੀ ਜੰਞੂ-ਟਿੱਕਾ ਟਾਲ ਕੇ, ਮੈਨੂੰ ਮੁਸਲਮਾਨ ਬਣਾ ਲਓ ! ਨਹੀਂ ਤਾਂ ਇਹ ਕੋਝੀ ਕਰਤੂਤ ਤਿਆਗੋ !" ਮੁਲਾਣੇ, ਭਾਈ ਸਾਹਿਬ ਦੀ ਸਚਾਈ ਤੇ ਜੁਰਅਤ ਪੁਰ ਬੜੇ ਸ਼ਰਮਿੰਦੇ ਹੋਏ। ਕਹਿੰਦੇ ਨਿ : ਉਸ ਦਿਨ ਤੋਂ ਮੁਲਾਣੇ ਆਪੇ ਹੀ ਇਸ ਕੁਚਾਲ ਤੋਂ ਬਾਜ਼ ਆ ਗਏ। ਅਰੁ ਬਾਦਸ਼ਾਹ ਨੇ ਬੀ ਇਸ ਨਿੰਦਤ ਵਿਹਾਰ ਦੀ ਮਨਾਹੀ ਕਰ ਦਿੱਤੀ ॥

ਭਾਈ ਸੁਥਰਾ ਜੀ ਦਿੱਲੀਓਂ ਜਸ ਖੱਟਕੇ ਮੁੜਿ ਕੀਰਤਿ ਪੁਰਿ ਆ ਗਏ । ਅਰੁ ਗੁਰੂ ਜੀ ਦੇ ਹਜ਼ੂਰਿ ਹੁਕਮੀ ਕਾਰ ਕਮਾਉਂਦੇ ਤੇ ਹਾਸ-ਬਿਲਾਸ ਕਰਕੇ, ਗੁਰੂ ਤੇ ਗੁਰੂ ਕੀ ਸੰਗਤਿ ਨੂੰ ਹੁਲਸਾਉਂਦੇ ਰਹੇ।

ਭਾਈ ਸਾਹਿਬ ਦੇ ਸੇਵਕ ਸ਼ਰਧਾਲੂਆਂ ਵਿਚੋਂ ਚਾਰ ਸੱਜਨ 'ਉਦਾਸੀ' (ਤਿਆਗ ਵਿਰਤੀ ਵਾਲੇ) ਹੋਏ—ਭਾਈ ਜਾਦੋ (ਉਨ੍ਹਾਂ ਦਾ ਸਕਾ ਭਰਾ), ਝੂੰਜਾ ਸ਼ਾਹ, ਰਜਾਲ ਸ਼ਾਹ ਤੇ ਅੰਧੇਰ ਸ਼ਾਹ । ਭਾਈ ਜਾਦੋ ਤਾਂ ਜਲਾਲਾ ਬਾਦ ( ਅਫਗਾਨਿਸਤਾਨ ) ਵਿਖੇ, ਸੰਮਤ

ਸਤਾਰਾਂ ਸੌ ਬਿੱਕ੍ਰਮੀ 'ਚਿ ਗੁਰਪੁਰੀ ਸਿਧਾਰ ਗਏ ਸਨ; ਭਾਈ ਝੂੰਜਾ ਸ਼ਾਹ ਵੱਡਾ ਹੋਣ ਕਰਕੇ ਡੇਰੇ ਦਾ ਕੁੰਜੀ ਬਰਦਾਰ ਸੀ। ਇਕੇਰਾਂ ਲਾਲਚ ਨੇ ਜੁ ਭਰਮਾਇਆ ਸਤਿਗੁਰਾਂ ਦੀ ਬਖ਼ਸ਼ੀ ਪੋਥੀ ਤੇ ਮਾਲਾ ਲੈ ਕੇ ਕੰਧਾਰ ਨੱਸ ਗਿਆ। ਓਦੋਂ ਛੋਟਾ ਬਾਲਕਾ ਸੀ ਰਜਾਲ ਸ਼ਾਹ, ਉਸ ਨੇ ਅਪਣੇ ਗੁਰੂ ਸੁਥਰੇ ਸ਼ਾਹ ਪਾਸ ਨਿਰਾਸਤਾ ਪ੍ਰਗਟ ਕੀਤੀ ਕਿ: "ਬਰਕਤ ਵਾਲੀਆਂ ਦੋਵੇਂ ਚੀਜ਼ਾਂ ਤਾਂ ਝੂੰਜਾ ਸ਼ਾਹ ਉੜਾ ਲੈ ਗਿਆ ਹੈ, ਸਾਡੇ ਪੱਲੇ ਹੁਣ ਕੀ ਰਹਿ ਗਿਆ !" ਗੁਰੂ ਜੀ ਨੇ ਧੀਰਜ ਦੇ ਕੇ ਆਖਿਆ;– ਚਿੰਤਾ ਨਾਂ ਕਰੁ, ਪੀੜ੍ਹੀ ਤੇਰੀ ਹੀ ਚੱਲੂ ! ਉਸ ਦੇ ਘਰਿ ਅਢਾਈ ਬੰਦੇ (ਗੁਰੂ, ਚੇਲਾ ਤੇ ਨੌਕਰ ਅੱਧਾ) ਹੀ ਰਹਿਣਗੇ; ਗੁਰ-ਗੱਦੀ ਦੀ ਵੇਲ ਤੇਰੇ ਸੇਵਕਾਂ ਵਿਚ ਹੀ ਵਧੇਗੀ । ਸੁਥਰੇ ਸ਼ਾਹ ਜੀ ਦਾ ਬਚਨ ਹੁਣ ਤੱਕ ਅਟੱਲ ਹੈ। ਕੰਧਾਰ ਵਿੱਚ ਝੂੰਜਾ ਸ਼ਾਹ ਦੇ ਡੇਰੇ ਠੀਕ ਢਾਈ ਜਣੇ ਹੀ ਕਾਇਮ ਰਹਿੰਦੇ ਹਨ:–ਗੁਰੂ, ਚੇਲਾ ਤੇ ਸੇਵਾਦਾਰ। ਜਦੋਂ ਦੂਜਾ ਚੇਲਾ ਬਣਾਉਂਦਾ ਇ ਤਾਂ ਗੁਰੂ ਦਾ ਦੇਹਾਂਤ ਹੋ ਜਾਂਦਾ ਹੈ। ਇਸ ਤਰਾਂ ਬਹੁਤਾ ਵਿਸਥਾਰ ਇਸ ਸੰਪ੍ਰਦਾਇ ਦਾ ਭਾਈ ਰਜਾਲ ਸ਼ਾਹ ਜੀ ਤੋਂ ਹੀ ਹੋਇਆ ਹੈ।

ਭਾਈ ਸੁਥਰੇ ਸ਼ਾਹ ਮੌਜ-ਬਿਲਾਸ ਵਿਚ ਕਦੀ ਕਦੀ ਕੁੱਝ ਸਾਰਥ-ਬਚਨ ਟੱਪਿਆਂ (ਕਵਿਤਾ) ਦੀ ਸੂਰਤਿ ਵਿੱਚ ਭੀ ਬੋਲਦੇ ਸਨ; ਜੋ ਸੁਣਤੇ-ਸੁਣਤੀ ਹੁਣ ਤੱਕ ਲੋਕਾਂ ਦੇ ਯਾਦ ਹਨ। ਜਿਹਾ ਕਿ–

## ਸਲੋਕ

ਹਾਥੀ, ਘੋੜੇ, ਮਾਲ-ਧਨ; ਇਹ ਖਤਰਾ ਹੀ ਜਿੰਦ ਕਾ।
ਜੇ ਸੁਖ ਲੋੜੈਂ 'ਸੁਥਰਿਆ'; ਸਿਮਰ ਨਾਮ ਗੋਬਿੰਦ ਕਾ ॥੧

ਢੋਲ ਵੱਜੇ ਘਰ ਲੁਟੀਐ, ਲੋਕ ਜਾਣੈ ਵੀਆਹੁ।
ਸਾਹਿਬ-ਅਰਥਿ ਨ ਬੀਜਿਓ, ਹੋਇਓ ਮੁੱਖ ਸਿਆਹੁ।
ਜਿਤ ਵੇਲੈ ਲੇਖਾ ਮੰਗੀਐ, ਗਲਿ ਪੱਲੂ ਤੇ ਮੁਹਿ ਘਾਹੁ।
ਰਾਹੋਂ ਘੁੱਥੇ 'ਸੁਥਰਿਆ', ਤਿਨ੍ਹਾਂ ਨੂ ਵੱਡਾ ਦਾਹੁ ॥੨

ਆਈ ਰੰਨ ਤਾਂ ਹੋਏ ਕੰਨ।
ਘਰ ਲੁੱਟਣ ਤੇ ਆਖੇ ਧੰਨ !

ਲੋਕਾਂ ਆਖਿਆ ਉਡਿਆ ਘਰੁ ।
ਹੋਇਆ ਵੈਨੀ ਸੰਦਾ ਵਰੁ ।
ਜਿਉਂ ਜਿਉਂ ਲਗਣ ਕੁਟੰਬ ਦੀਆਂ ਲੀਕਾਂ ।
ਢੇ ਢੇਇ ਰੋਸੀ ਉਰੀਆਂ ਚੀਕਾਂ ॥੩

ਮੁਕਟ ਬਣਾਇ ਸੰਧੂਰੀਆ, ਹੁਇ ਬੈਠਾ ਰਾਉ ।
'ਸੁਥਰਿਆ' ਨੱਸ ਦਈ ਦਿਆ ਮਾਰਿਆ; ਜੇ ਲੱਗੀ ਦਾਉ ॥੪
ਸਭਿ ਦੁਖੁ ਲੱਗੇ, ਜਾਂ ਕੀਤੇ ਘਰੁ।
ਇਕੇ ਤ ਘਰ ਦੇ ਕੰਮ ਕਰ; ਇਕੇ ਤ ਵਿਚੋਂ ਮਰੁ ॥੫
ਵਿਆਹਿਆ ਲਾਹੂ ਲਾਹਿਆ; ਲਏ ਲਾਹਿਆਂ ਘਰ ਬੋੜ।
'ਸੁਥਰਿਆ' ਨੱਸ ਦਈ ਦਿਆ ਮਾਰਿਆ; ਜੇ ਲਗਿ ਬੰਧਨ ਤੋੜ॥੬
ਇਸ ਸੈਂਸਾਰ ਸਮੁੰਦ ਵਿਚਿ, ਨਾਰੀ ਘੁੱਮਣ-ਘੇਰਿ।
ਲਹਿਰੀਂ ਧੀਆਂ ਪੁੱਤ ਹੈਨਿ, ਪਾਰਹੁੰ ਭੀ ਲਿਆਵਨਿ ਫੇਰਿ ॥੭
ਧੀਆਂ ਧਾੜ ਤੇ ਪੁੱਤ੍ਰ ਫਾਹਾ; ਰੰਨ ਦੁੱਖਾਂ ਦਾ ਖੂਹ।
ਇਸ ਘਾਣੀ ਤੇ 'ਸੁਥਰਿਆ'; ਕੋਈ ਹਰਿਜਨ ਕੱਢ ਧੂਹਿ ॥੮

ਗੱਲ ਸਾਈਂ ਦੀ ਸਭ ਸੈਂ ਪਿਆਰੀ।
ਖੋਟੇ ਕਰਮੁ ਨ ਦੇਂਦੇ ਵਾਰੀ।
ਜੇ ਇਹੁ ਗੱਲੁ ਆਪਣੇ ਹੱਥ ਹੋਵੇ;
ਤਾਂ ਇਸ ਨਾਲਹੁੰ ਕੁਈ ਵਿਛੜਿ ਨ ਰੋਵੇ ॥
'ਸੁਥਰਿਆ' ਔਜਿਜ਼ ਹੋਇ ਕੀਚੇ ਫਰਿਆਦ !
ਸਾਂਈ ਪਤਿਤ ਉਧਾਰਨ ਆਦਿ ਜੁਗਾਦਿ॥੯

ਖਾਣੇ ਖਾਧੇ ਪਹਿਰਿ ਦੁਪੱਟੇ, ਰੱਖਿ ਨ ਕੀਤੇ ਸੁਆਹ।
ਇਨ੍ਹੀ ਗੱਲੀਂ 'ਸੁਥਰਿਆ', ਕਿਥਹੁੰ ਹੋਈਐ ਬੇ ਪਰਵਾਹ ॥੧੦
ਸ਼ਾਬਸ਼ ਪੱਟੇ, ਸ਼ਾਬਸ਼ ਮੁੱਠੇ; ਸ਼ਾਬਸ਼ ਲੀਤੇ ਲੁੱਟ ।
ਸ਼ਾਬਸ਼ ਦਾ ਮਾਰਿਆ 'ਸੁਥਰਿਆ'; ਕਹੀਂ ਨ ਲਹਿਸੈਂ ਛੁਟ ॥੧੧
ਨਰਕੁ ਭੀ ਝੂਠਾ, ਸੁਰਗੁ ਭੀ ਝੂਠਾ, ਝੂਠੇ ਨੀ ਬੇਦ ਚਾਰੇ।
ਅਗਲੀ ਗੱਲੁ ਜਿ ਆਖਹਿ'ਸੁਥਰਿਆ';ਤ ਖ਼ਲਲ ਪਵੀ ਸੈਂਸਾਰੇ। ੧੨
ਜਾਂ ਜਾਂ ਭਾਂਈ ਇਹੁ ਹੈ; ਤਾਂ ਤਾਂ ਤਾਂਈ ਉਹੁ।
ਜੇ ਇਹੁ ਵਿੱਚਹੁੰ ਮਿਟਿ ਗਇਆ, ਨਾਂ ਤਦ ਏਹੁ ਨ ਉਹੁ ॥੧੩

੨੩੪.

'ਸੁਥਰਿਆ' ਲੋਕਾਂ ਦੀਆਂ ਕਹਾਣੀਆਂ, ਸਰੇ ਕੰਮੁ ਨ ਕੋਇ।
ਜੇ ਤੈਂ ਕੰਮੁ ਸਵਾਰਨਾ; ਸਿਮਰ ਸਵੇਰੇ ਸੋਇ ॥੧੪
'ਸੁਥਰਿਆ' ਜੰਞ ਦੁਆਰੇ ਆਈਆ ਜਿਉਂ ਲੁਟਣ ਨੂ ਧਾੜ।
ਅੰਧੇ ਸੋਝੀ ਨਾ ਪਈ; ਲੀਤੀ ਅੰਦਰਿ ਵਾੜ ॥੧੫
ਵੱਡੇ ਵੇਲੇ ਉਠ ਕੇ, ਨਾਂ ਕਰ ਮੁਰਦੇ ਯਾਦ।
ਏਹੁ ਜੁ ਦਿੱਸਨ ਜੀਂਵਦੇ, ਸੱਭੇ ਵਾਦ ਵਿਬਾਦ ॥੧੬
'ਸੁਥਰਾ' ਸਾਹਿਬ ਆਰਸੀ, ਪੇਖੇ ਸਭਿ ਸੰਸਾਰ।
ਛੁਪਿਆ ਹੋਇਆ ਸਾਹਮਣੇ ਆਪਨੜਾ ਦੀਦਾਰ ॥੧੭
ਜਿਉਂ ਦਸ ਗੱਲਾਂ ਹੋਰ ਨਿ; 'ਰਾਮ', 'ਕ੍ਰਿਸ਼ਨ' ਭੀ ਗੱਲ।
ਝਗੜਾ ਚੁੱਕਾ ਸੁਥਰਿਆ, ਘਟ ਘਟ ਬੈਠਾ ਮੱਲਿ ॥੧੮
'ਅਜਪਾ' ਜਾਪ ਜਪੁ 'ਸੁਥਰਿਆ'; ਨਿੱਛਿ, ਪੱਦਿ, ਡੀਕਾਰਿ।
ਖਾਣਾ, ਹਗਣਾ, ਮੂਤਣਾ, ਸਉਣਾ ਪੈਰ ਪਸਾਰਿ ॥੧੯

ਅੱਠੇ ਦਾਣੇ ਸਿਮਰਨੀ, ਰੱਖੇ ਪਉਣ ਪਰੋਇ।
ਘਟ ਘਟਿ ਅੰਤਰਿ ਪੂਰਿਆ; ਸਹਜੇ ਸਿਮਰਨ ਹੋਇ ॥੨੦
ਧਾਗਾ ਟੁੱਟਾ ਪਉਣ ਦਾ, ਮਣਕੇ ਲੈ ਗਈ ਬਿਲਾਇ।
ਖਾਲੀ ਖੱਪਰ 'ਸੁਥਰਿਆ', ਆਏ ਦੱਬਿ ਜਲਾਇ ॥੨੧

ਕੋਈ ਸਮਝੇ ਮਸਖਰੀ, ਕੋਈ ਬ੍ਰਹਮ-ਗਿਆਨ।
ਏਹੀ ਦੇਹੀ 'ਸੁਥਰਿਆ'; ਰਾਮ, ਕਿਸ਼ਨ, ਭਗਵਾਨ ॥੨੨
ਅਣਗਿਣਤੀ ਹੋਇ ਪਸਰਿਆ, ਗਿਣਤੀ ਪਾਇਆ ਰੋਲੁ।
ਟਹੰਦਾ ਖੁਹੰਦਾ 'ਸੁਥਰਿਆ'; ਕਾਗਦ ਵਿਚਿ ਘਚੋਲੁ ॥੨੩

('ਪੰਜਾਬੀ ਅਦਬ ਦੀ ਮੁਖਤਿਸਰ ਤਾਰੀਖ'—ਪੰਨਾ ੧੦੫—੭)

ਲੋਕ ਡਰਾਵਨਿ ਕਾਰਣੇ. ਕੀ ਤੈਂ ਭੇਖ ਬਣਾਇਆ।
ਨਿਰ ਉੱਦਮ ਟੁਕੜਾ ਖਾਉਣਾ; 'ਬਾਬਾ' ਨਾਮ ਸਦਾਇਆ।
ਜਿਉਂ ਜਿਉਂ ਚੜ੍ਹਨ ਸ਼ਰੀਣੀਆਂ; ਤ੍ਰਿਉਂ ਤਿਉਂ ਵਧਦਾ ਜਾ।
ਦੇਇ ਦੁਆਈਂ ਖੁੱਲ੍ਹੀਆਂ; ਅਗਲੀ ਗੱਲ ਨ ਕਾ ॥੨੪

(ਪੰਜਾਬੀ ਸਾਹਿਤ)

## ਸ਼ਬਦ

### ਰਾਗੁ ਰਾਮਕਲੀ

ਸਾਧੋ ! ਆਪਾ ਹੀ ਮੈ ਸੋਧਉਂ ! ਤਾ ਮਹਿ ਤਤ ਨਿਰੰਜਨ ਬਸਿਆ, ਮਨ ਹੀ ਮਨਿ ਪਰਬੋਧਉਂ ॥੧ ਰਹਾਉ ॥ ਕਾਸਟਿ ਮਾਹਿ ਜੈਸੇ ਅਗਨਿ ਬਸਤਿ ਹੈ, ਮਥਨ ਕੀਏ ਤੇ ਜਾਰੇ। ਤੈਸੇ ਕਾਇਆਂ ਮਹਿ ਬ੍ਰਹਮ ਬਸਤ ਹੈ, ਜੇ ਕੋਊ ਆਪ ਬੀਚਾਰੇ ॥੧॥ ਦੂਧ ਮਾਹਿ ਜੈਸੇ ਘ੍ਰਿਤ (ਰਹਤ) ਹੈ; ਮਥਨ ਕੀਏ ਤੇ ਜਾਪੈ। ਦੁਧੁ ਮਥਿਆ ਘ੍ਰਿਤੁ ਪ੍ਰਗਟ ਦਿਖਾਨਾ;ਮਨਿ ਮਥਿਆ ਹਰਿ ਆਪੈ॥੨ ਫੂਲੁ ਮਾਹਿ ਜੈਸੇ ਬਾਸੁ ਬਸਤਿ ਹੈ, ਤੈਸੇ ਰਹੇ ਨਿਰੰਤਰਿ। ਜਿਨ ਜਿਨਿ ਖੋਜਿਆ, ਤਿਨਿ ਤਿਨਿ ਪਾਇਆ, ਪੂਰੇ ਗੁਰੁ ਕੈ ਮੰਤ੍ਰਿ ॥੩॥ ਧਰਣਿ ਪਰਿ ਨੀਰੁ, ਨੀਰੁ ਪਰਿ ਧਰਣੀ; ਇਹੀ ਬ੍ਰਹਮ ਅਰੁ ਮਾਇਆ। 'ਸੁਥਰੇ' ਕਾ ਗੁਰੁ ਸੁਥਰਾ ਕਹੀਐ; ਸੁਥਰੇ ਪ੍ਰਗਟਿ ਦਿਖਾਇਆ ॥੪॥੧

### ਰਾਗੁ ਖਟ

ਹੋਵਨਾ ਨਾ ਰਹੈ; ਕਾਲ ਕੈਸੇ ਬਚੈ;
ਭਰਮੁ ਕੀ ਕੋਟਿ ਸਿਰਿ ਭਾਰੁ ਭਾਰੀ। ਰਹਾਉ ॥
ਅਨੇਕ ਸਿੱਧਾ ਭਏ; ਭੇਖ ਮੋਂ ਪਚਿ ਮੂਏ;
ਛਾਨਿ ਕੈ ਛਾਰਿ ਸਿਰਿ ਬਹੁਤੁ ਵਾਰੀ।
ਕਾਨਿ ਫੁਕਾਇ ਕੈ, ਭੇਖ ਦਰਸਨ ਲੀਓ,
ਏਕ ਮਨ ਮਾਹਿ ਜੋ ਰਹੇ ਤਾਰੀ॥੧
ਕਲਾ ਕੇ ਕੋਟ ਮੋ ਹੁਨਰ ਕਾ ਖੇਲ ਹੈ;
ਸੁਰਤਿ ਅਰੁ ਨਿਰਤਿ ਲੈ ਫਿਰਤਿ ਡੋਲੈ।
ਗਿਆਨੁ ਅਰੁ ਧਿਆਨੁ ਕਰਿ ਅੰਤਿ ਨਹੀਂ ਪਾਈਐ;
ਕਉਣ ਇਹੁ ਰੂਪੁ ਜੋ ਸਬਦੁ ਬੋਲੈ !!੨
ਆਪ ਮੋਂ ਅਵਰ ਹੈ; ਅਵਰ ਮੋ ਆਪ ਹੈ;
ਏਕ ਅਨੇਕ ਕਹੁ ਕਿਸਹਿ ਟੋਲੈ !
ਉਰਝਕੈ ਸੁਰਝਿ ਮੋ, ਸਿਖੁ ਅਰੁ ਗੁਰੁ ਕੀਆ;
ਸਬਦੁ ਕੀ ਗਾਂਠ ਕੋ ਸਬਦੁ ਖੋਲ੍ਹੈ ।੩

੨੩੬.

ਜਨਮੁ ਅਰੁ ਮਰਨੁ ਕੀ ਖਬਰ ਨਹੀਂ ਪਾਈਐ;
ਜਿਮੀਂ ਅਸਮਾਨ ਕਾ ਤੋਲੁ ਤੋਲੇ।
ਅਜਬ ਹੈਰਾਨਗੀ ਵੇਖੀਐ 'ਸੁਥਰਿਆ';
ਪੰਡਿਤਾ ਪੜ੍ਹਿ ਪੜ੍ਹਿ ਪਏ ਭੋਲੇ ॥ ੪ ॥ ੨

## ਵਾਰ

### ਰਾਗੁ ਮਾਰੂ। ਪਉੜੀ

ਸਿਮਰਉਂ ਸਚੇ ਸਾਹਿਬੇ, ਮਉਜੇਂ ਦਰੀਆਵੇਂ।
ਲਖ ਚਉਰਾਸੀਹ ਜੀਅ-ਜੰਤੁ, ਸਭਿ ਤੁਧ ਨੋ ਧਿਆਵੇਂ।
ਬ੍ਰਹਮਾ ਥਾਕਾ, ਨਿਗਮ ਥਕੇ; ਕਛੁ ਪਾਰ ਨ ਪਾਵੇਂ।
ਪਾਰ ਨ ਪਾਵੈ ਸੰਕਰਾ ਬਹੁ ਧਿਆਨ ਲਗਾਵੇਂ।
ਤੂੰ ਬਿਅੰਤਿ ਬੇ-ਪਰਵਾਹੁ ਜੀ! ਤੇਰਾ ਅੰਤਿ ਨ ਪਾਵੇਂ।
ਵਾਹ ਵਾਹ ਕੀ ਕੇਤੀ ਮੁਖਿ ਗਾਵੇਂ ॥੧
ਸਿਮਰਹੁ ਆਦਿ ਨਿਰੰਞਣਾ; ਜਿਨਿ ਦੇਹ ਬਣਾਇਆ।
ਲਖ ਚਉਰਾਸੀਹ ਭ੍ਰਮਦਿਆਂ, ਨਰੁ-ਦੇਹੀ ਪਾਇਆ।
ਕਾਮੁ ਕ੍ਰੋਧੁ (ਅਰੁ) ਲੋਭੁ ਮਹਿ, ਬਹੁ ਜਨਮੁ ਗਵਾਇਆ।
ਤਬ ਅਉਸਰ ਗਇਆ ਵਿਹਾਇਕੇ, ਫਿਰਿ ਪੱਛੋਤਾਇਆ।
ਨਾਮ ਵਿਹੂਣਾ ਪ੍ਰਾਨੀਆ, ਜਮਿ ਬੰਨ੍ਹਿ ਚਲਾਇਆ।
ਉਹੋ! ਦੇਖਹੁ ਜੀ! ਪਤਿ ਬਿਨੁ ਆਇਆ ॥੨
ਉਥੇ ਤ੍ਰੀਮਤ ਰਹੀ ਖੜੋਤੀਆ, ਪੁੱਤ੍ਰ ਸਣਿ ਭਾਈ।
ਹਸਤੀ, ਘੋੜੇ, ਮਾਲ-ਧਨ, ਕਛੁ ਨਾਲਿ ਨ ਜਾਈ।
ਤਦਹੁੰ ਸਿਮਰਿਆ ਦੇਵੀ ਦੇਵਤਾ, ਕਉਣ ਸਹਾਈ!
ਤਦ ਨ ਸਵੇਰੇ ਚੇਤਿਓ, ਹੁਣਿ ਬਣੈ ਨ ਕਾਈ!
ਉਹੁ ਦੇਖਹੁ ਜੀ! ਮਨਮੁਖ ਮਾਰੀਅਨੁ, ਬਹੁ ਲਹਹਿੰ ਸਜਾਈ ॥੩
ਜਿੱਥੇ ਲੇਖਾ ਮੰਗੀਐ, ਖੜਿ ਉਥੇ ਪਹੁੰਚਾਇਆ।
ਅਗੋਂ ਕਾਗਦੁ ਕੱਢਿਆ ਕਾਗਦੀ, ਮੁੰਹ ਮੁਗਧਿ ਛਪਾਇਆ।
ਉਸ ਦਰਿ ਮੁਹੋਂ ਮੂੰਹੁ ਮਾਰੀਐ, ਮਨ ਮਹਿ ਪਛੁਤਾਇਆ।
ਓਥੇ ਦੇਵੀ, ਸਿੱਧ ਨ ਮੰਨੀਐਂ, ਨਹੀਂ ਲੇਨ ਛਡਾਇਆ।
ਵਾਹਿ ਵਾਹਿ ਜੀ! ਚਉਰਾਸੀ ਭਰਮਾਇਆ ॥੪

ਜਿਨ੍ਹਾਂ ਸਤਿਗੁਰੁ ਸਿਮਰਿਆ; ਸੁਨਹੁ ਜੀ ! ਤਿਨ੍ਹਾ ਦੀ ਵਡਿਆਈ।
ਮੇਰਾ ਮੂੰਹ ਛੋਟਾ, ਉਨ੍ਹਾਂ ਦਾ ਗੁਣ ਅੱਗਲਾ; ਮੈਂ ਕਿਤਨਾ ਕੁ ਗਾਈ।
ਉਨ੍ਹਾਂ ਦੇਵੀ ਸਿੱਧ ਨ ਜਾਨਿਆ; ਲਿਵ ਇੱਕੋ ਲਾਈ।
ਆਵਾ-ਗਉਣੀ ਤੋਂ ਰਹੇ, ਮਿਲਿ ਜੋਤੀ ਜੋਤਿ ਸਮਾਈ।
ਵੇਖਹੁ ਜੀ ! ਕਾਂਮੇ ਦੀ ਵਡਿਆਈ !!੫

ਉਹੁ ਚਾਕਰ ਵਡੀ ਠਉਰ ਦਾ, ਕਰਨੀ ਹੈ ਪੂਰਾ।
ਘੋੜਾ ਉਸ ਦਾ ਲੱਖ ਦਾ; ਹਥਿਆਰੀਂ ਸੂਰਾ।
ਘਾਉ ਨ ਖਾਇ ਮਗਰ ਵਿਚਿ; ਸਨਮੁਖਿ ਮਗਰੂਰਾ।
[1]ਖਵਈਆ ਸਾੜੇ ਦੁਧ ਦਾ; ਕਦੇ ਖਾਇ ਨ ਕੂਰਾ।
ਸਭੇ ਗੱਲਾਂ ਊਣੀਆਂ, 'ਨਾਉਂ ਤੇਰਾ ਪੂਰਾ* ॥੬

ਉਸਤਤਿ ਹਰਿ ਕੇ ਨਾਮ ਕੀ, ਮੁਖਿ ਕਹਾ[2] ਬਖਾਨਾ।
ਸਤਿਗੁਰ ਸਰਣੀ ਆਇਕੇ,ਮਿਟਿ ਗਿਆ ਆਵਣੁ-ਜਾਣਾ।
ਦੁਖੁ ਸੁਖੁ ਕਦੇ ਨ ਵਿਆਪਈ, ਮਿਟੀ ਜਮ-ਕਾਣਾ।
ਨਰਕੁ ਸੁਰਗੁ ਬੈਕੁੰਠ ਤਜਿ, ਨਿਰਭਉ ਪੁਰਿ ਜਾਣਾ।
ਜਿਥੇ ਵਸਣਿ ਨਿਰੰਜਨਾਂ; ਉਹੁ ਦਿੱਤਾ ਬਾਣਾ ॥੭

ਸੰਤ ਜਨਾਂ ਕੇ ਚਰਨ ਕਾ ਇਕ ਕੀਟੁ ਕਹਾਵਾਂ !
ਹਉਂ ਢਾਢੀ ਪਰਵਰਦਿਗਾਰ ਦਾ; ਤਿਸਦਾ ਜਸੁ ਗਾਵਾ !
ਤੂੰ ਗੁਣੀ ਬਿਅੰਤੁ ਅਥਾਹੁ ਜੀ; ਕੀ ਕਹੁ ਆਖ ਸੁਨਾਵਾਂ !
ਇਕੋ ਨਾਮ ਧਿਆਵਈ; ਦੂਜਾ ਨਹੀਂ ਭਾਵਾਂ !!੮

ਭਾਈ ਸੁਥਰੇ ਸ਼ਾਹ ਜੀ ਛਿਪੰਜਾਹ ਵਰ੍ਹੇ ਉਮਰ ਭੋਗ ਕੇ, ਸੰਮਤ ਸਤਾਰਾਂ ਸੈ ਅਠੱਤੀਹ ਬਿੱ: ਵਿਚ, ਦਸਵੇਂ ਪਾਤਿਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਸਮੇਂ ਗੁਰਪੁਰੀ ਸਿਧਾਰ ਗਏ।

---

[1]ਦੁਧ ਦਾ ਮਾਰਿਆ ਖੋਇਆ ਛਕਣ ਵਾਲਾ ਹੈ।

*ਇਹ ਸਿਫਤ-ਸਾਲਾਹ (ਉਸਤਤਿ) ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦਲਭੰਜਨ ਸੂਰਮੇ ਦੀ ਹੈ।

[2]ਕੀਹ, ਕੀ ਕੁਝ।

# ਸੰਪ੍ਰਦਾਇ ਦਾ ਫੈਲਾਉ

(੨) ਭਾਈ ਰਜਾਲ ਸ਼ਾਹ ਜੀ ਆਪਣੇ ਗੁਰੂ ਦੀ ਗੱਦੀ ਪੁਰ ਬੈਠੇ। ਉਨ੍ਹਾਂ ਦੇ ਸੇਵਕਾਂ ਵਿਚੋਂ ਭਾਈ ਸਹਜਾ ਨੰਦ ਤੇ ਝੰਗੜ ਸ਼ਾਹ ਫਕੀਰ ਬਣੇ। ਸਹਿਜਾਨੰਦ ਦਾ ਯਾਦਗਾਰੀ ਅਸਥਾਨ ਸ਼ਹਿਰ ਸਿਆਲ-ਕੋਟ ਵਿਚ ਹੈ; ਤੇ ਝੰਗੜ ਸ਼ਾਹ ਦਾ ਕਿਲਾ ਲਾਹੌਰ ਦੇ ਬਾਹਰਿ ਕੋਟ ਨਾਲ, ਰੋਸ਼ਨਾਈ ਤੇ ਮਸਤੀ ਦਰਵਾਜ਼ਿਆਂ ਦੇ ਵਿਚਾਲ੍ਹੇ ਹੈ।

(੩) ਭਾਈ ਝੰਗੜ ਸ਼ਾਹ ਨਵਾਬ ਖਾਨ ਬਹਾਦੁਰ ਜ਼ਕ-ਰੀਆ ਖਾਂ ਦੇ ਦੀਵਾਨਾਂ ਲਖਪਤਿ, ਜਸਪਤਿ ਦਾ ਰਿਸ਼ਤੇਦਾਰ ਖੱਤ੍ਰੀ ਸੀ। ਪਰਵਿਰਤੀ ਪੱਖ ਵਲੋਂ ਪੱਲਾ ਛਡਾ ਕੇ, ਭਾਈ ਰਜਾਲ ਸ਼ਾਹ ਦੀ ਸ਼ਰਨਿ ਆਇਆ; ਅਤੇ ਸੁਥਰੇ ਸ਼ਾਹੀ ਫਕੀਰ ਬਣ ਗਿਆ । ਸੇਵਾ-ਘਾਲਣਾ ਕਰਕੇ ਚੰਗਾ ਕਰਣੀ-ਕਰਤੂਤ ਵਾਲਾ ਸਾਧੂ ਸਿੱਧ ਹੋਇਆ।

ਭਾਈ ਝੰਗੜ ਸ਼ਾਹ ਭੀ ਚੰਗੇ ਕਰਨੀ-ਕਰਤੂਤ ਵਾਲੇ ਸਾਧੂ ਸਨ। ਕਹਿੰਦੇ ਨਿ:–ਇਕੇਰਾਂ ਭਾਈ ਜੀ ਨਗਰ ਕੋਟ(ਕਾਂਗੜੇ) ਗਏ। ਮਹਾਂਮਾਈ ਦੇ ਮੰਦਰਿ ਅਗਾੜੀ ਖਲੋਕੇ, ਤੇ ਇੱਕੋ ਡੰਡਾ ਦੂਜੀ ਬਾਂਹ ਵਿਚ ਪਾਏ ਸਰਬ ਲੋਹ ਦੇ ਕੜਿਆਂ ਪੁਰ ਵਜਾ ੨ ਕੇ, ਸਰਗੁਣ ਬ੍ਰਹਮ ਦਾ ਜਸ ਗਾਉਣ ਲੱਗ ਪਏ।ਮਹਾਂ ਮਾਇਆ ਨੇ ਪ੍ਰਸੰਨ ਤੇ ਪ੍ਰਤੱਖ ਹੋ ਕੇ, ਭਾਈ ਜੀ ਨੂੰ ਇੱਕ ਡੰਡਾ ਹੋਰ ਬਖ਼ਸ਼ਿਆ ਤੇ ਪੁਜਾਰੀਆਂ ਨੇ ਹਵਨ-ਕੁੰਡ ਦੀ ਰਾਖ ਦਾ ਤਿਲਕ ਮੱਥੇ ਲਾ ਦਿੱਤਾ । ਉਸੇ ਦਿਨ ਤੋਂ ਸੁਥਰੇ-ਸ਼ਾਹੀ ਫਕੀਰ ਦੋ ਡੰਡੇ ਰਖਦੇ ਤੇ ਕਾਲ੍ਹਾ ਟਿੱਕਾ ਮੱਥੇ ਲਾਉਂਦੇ ਹਨ। ਹੱਟੀਆਂ ਅਗਾੜੀ ਡੰਡੇ ਵਜਾਕੇ ਅਪਣਾ ਬੰਧਾਨ ਪੈਸਾ ਪੈਸਾ ਮੰਗਦੇ ਹਨ।

ਭਾਈ ਝੰਗੜ ਸ਼ਾਹ ਨੇ ਜਦੋਂ ਕਿਲ੍ਹੋਂ ਲਾਹੌਰ ਦੇ ਕੋਟ ਨਾਲ ਧਰਮਸਾਲਾ ਉਸਾਰੀ; ਤਾਂ ਈਰਖਾਲੂ ਮੁਸਲਮਾਨਾਂ ਨਵਾਬ ਖਾਨ ਬਹਾਦੁਰ ਪਾਸ ਸ਼ਿਕਾਯਤ ਕੀਤੀ। ਨਵਾਬ ਨੇ ਭਾਈ ਸਾਹਿਬ ਨੂੰ ਸੱਦ ਕੇ ਪੁੱਛਿਆ:–"ਤੂੰ ਹਿੰਦੂ ਏਂ, ਕਿ ਮੁਸਲਮਾਨ ?" ਓਹਨਾਂ ਉਤਰ ਦਿੱਤਾ:–

" 'ਨਾ ਹਮ ਹਿੰਦੂ ਨ ਮੁਸਲਮਾਨ।
ਅਲਹ ਰਾਮ ਕੇ ਪਿੰਡ ਪਰਾਨ।'

ਮਜ਼ਹਬ ਸਾਡਾ ਸੁਲਹ-ਕੁੱਲ ਹੈ।
ਅਰੁ ਮੈ ਸਭਨਾਂ ਦਾ ਸਾਂਝਾ ਹਾਂ!"

ਨਵਾਬ ਨੂੰ, ਸਤਾਉਣ ਵਾਸਤੇ ਕੋਈ ਰਾਹ ਨਾ ਲੱਭਾ; ਇਸ ਲਈ ਉਸਨੇ ਭਾਈ ਸਾਹਿਬ ਨੂੰ ਬਰੀ ਕਰ ਦਿੱਤਾ। ਆਪਦਾ ਦੇਹਾਂਤ ਅੱਸੂ ਦੀ ਸੰਗ੍ਰਾਂਤਿ ਨੂੰ ਹੋਇਆ। ਇਸੇ ਦਿਨ ਇਨ੍ਹਾਂ ਦਾ ਦਿਨ ਸੁਥਰੇ ਸ਼ਾਹੀ ਫਕੀਰ ਮਨੌਂਦੇ ਹਨ।

ਅੱਗੇ ਭਾਈ ਝੰਗੜ ਸ਼ਾਹ ਨੇ ਆਪਣੇ ਸ਼ਰਧਾਲੂਆਂ ਵਿਚੋਂ ਮੁਸ਼ਤਾਕ ਸ਼ਾਹ, ਹਰੇ ਸ਼ਾਹ, ਮਹਿਬੂਬ ਸ਼ਾਹ ਤੇ ਸੰਗਤਿ ਸ਼ਾਹ ਨੂੰ ਫਕੀਰੀ ਭੇਖ ਬਖ਼ਸ਼ਿਆ।

(੪) ਭਾਈ ਮੁਸ਼ਤਾਕ ਸ਼ਾਹ ਅਪਣੇ ਗੁਰੂ ਦੀ ਗੱਦੀ ਪੁਰ ਲਾਹੌਰ ਬੈਠੇ। ਸਮਾਧ ਉਨ੍ਹਾਂ ਦੀ ਗੁਮਟੀ ਬਾਜ਼ਾਰ ਵਿੱਚ ਹੈ। ਆਪਦੇ ਸਰਧਾਲੂਆਂ ਵਿੱਚੋਂ ਭਾਈ ਦੀਦਾਰ ਸ਼ਾਹ ਤੇ ਬ੍ਰਹਮ ਸ਼ਾਹ ਆਦਿ ਚਾਰ ਜਣੇ ਸਾਧੂ ਬਣੇ। ਦੀਦਾਰ ਸ਼ਾਹ ਨੇ ਬਟਾਲੇ ਨਗਰ ਵਿਚ ਸਰੀਰ ਤਿਆਗਿਆ, ਓਥੇ ਹੀ ਸਮਾਧ ਬਣੀ ਹੈ।

(੫) ਭਾਈ ਹਰੇ ਸ਼ਾਹ ਦੀ ਸਮਾਧਿ ਭੀ ਬਟਾਲੇ ਹੀ ਹੈ। ਮਹਿਬੂਬ ਸ਼ਾਹ ਬਟਾਲੇ ਲਾਗੇ ਪਿੰਡ ਸਨਾਵਰੀ ਵਿਚ ਸਮਾਏ। ਓਥੇ ਹੀ ਸਮਾਧਿ ਹੈ। ਭਾਈ ਸੰਗਤਿ ਸ਼ਾਹ ਨੇ ਭੀ ਬਟਾਲੇ ਵਿੱਚ ਹੀ ਪ੍ਰਲੋਕ ਪਿਆਨੇ ਕੀਤੇ; ਅਰ ਓਥੇ ਹੀ ਸਮਾਧਿ ਬਣਾਈ ਗਈ।

(੬) ਭਾਈ ਗੁਲਾਬ ਸ਼ਾਹ, ਬਾਬਾ ਦੀਦਾਰ ਸ਼ਾਹ ਦੇ ਚੇਲੇ ਸਨ; ਜੋ ਲਾਹੌਰਿ ਡੇਰਾ ਝੰਗੜ ਸ਼ਾਹ ਦੇ ਮਹੰਤ ਬਣੇ। ਇਸ ਸ਼ਾਖ ਦੀ ਪ੍ਰਸੰਗਲੀ ਵਾਰੀ ਸੁਧੇ ਇਸ ਤਰਾਂ ਚਲਦੀ ਆਈ:-ਗੁਲਾਬ

ਸ਼ਾਹ ਦੇ ਚੇਲੇ ਕਿਰਨ ਸ਼ਾਹ, ਤਿਸ ਦੇ ਚੰਗੇ ਸ਼ਾਹ, ਬੱਦਾਂ ਇਸ਼ਨਾਨ ਸ਼ਾਹ, ਗੱਦੀ ਸ਼ਾਹ, ਬਿੱਸਵੇ ਸ਼ਾਹ, ਜੋਰੇ ਸ਼ਾਹ, ਗੁਪਤ ਸ਼ਾਹ, ਕਿਸ਼ਨ ਸ਼ਾਹ, ਰਮਨ ਸ਼ਾਹ, ਤੇ ਲੁੜ੍ਹੱਕੇ ਸ਼ਾਹ;—ਜੋ ਸੰਮਤ ੧੯੨੩ ਬਿੱ: ਵਿੱਚ ਧਰਮਸਾਲ ਝੰਗੜ ਸ਼ਾਹ, ਲਾਹੌਰ ਦਾ ਮਹੰਤ ਸੀ।

(੭) ਭਾਈ ਝੰਮਣ ਸ਼ਾਹ,ਬਾਵਾ ਹਰੇ ਸ਼ਾਹ ਜੀ ਦੇ ਸੇਵਕਾਂ'ਚੋਂ ਸਾਧੂ ਬਣੇ। ਆਪਨੇ ਭੀ ਨਿਰੰਕਾਰੀ-ਧਰਮ ਦਾ ਚੰਗਾ ਪ੍ਰਚਾਰ ਕੀਤਾ।

(੮) ਭਾਈ ਬ੍ਰਹਮ ਸ਼ਾਹ ਨੇ ਬੀ ਨਿਰੰਕਾਰੀ ਧਰਮ ਦਾ ਚੋਖਾ ਪਰਚਾਰ ਕੀਤਾ; ਅਰੁ ਅਪਣੇ ਸਰਧਾਲੂਆਂ 'ਚੋਂ ਭਾਈ ਪ੍ਰਤੱਖਾ ਸ਼ਾਹ, ਤੇ ਪਟਾਕ ਸ਼ਾਹ ਨੂੰ ਫਕੀਰੀ ਭੇਖ-ਰੀਤਿ ਸਮਝਾ ਕੇ, ਗੁਰਮਤਿ ਪ੍ਰਚਾਰ ਦੀ ਕਾਰੇ ਲਾਇਆ।

ਇਸ ਤਰਾਂ ਸੁਥਰੇ ਸ਼ਾਹੀ ਸਾਧੂਆਂ ਦੇਸ-ਦੇਸਾਂਤਰ ਵਿਚ ਫਿਰ ਕੇ ਹਿੰਦੂ-ਮੁਸਲਮਾਨਾਂ ਤੱਕ ਸਤਿਗੁਰੂ ਨਾਨਕ ਦਾ ਅਲਾਹੀ ਨਾਦ ਤੇ ਸੁਨੇਹਾ ਪਹੁੰਚਾਇਆ। ਮਹਾਰਾਜਾ ਰਣਜੀਤ ਸਿੰਘ ਬਹਾਦੁਰ ਦੇ ਰਾਜ-ਸਮੇਂ ਸੁਥਰੇ ਸ਼ਾਹੀ ਫਕੀਰਾਂ ਨੂੰ ੧) ਪਿਆਦਾ ਤੇ ਇਕ ਪੈਸਾ ਹਰ ਦੁਕਾਨ ਤੋਂ ਮਿਲਦਾ ਸੀ। ਅਰੁ ਤੀਜੇ ਦਿਨ ਗਜਾ ਕਰਕੇ ਇਹ ਬੰਧਾਨ ਵਸੂਲ ਕਰਦੇ ਸਨ। ਮਹਾਰਾਜਾ ਸਾਹਿਬ ਭਾਈ ਝੰਗੜ ਸ਼ਾਹ ਦੀ ਧਰਮਸਾਲਾ ਵਾਸਤੇ ੧) ਰੋਜ਼ਾਨਾ ਧਰਮ-ਅਰਥ ਦੇਂਦੇ ਸਨ। ਅਰੁ ਹਰ ਵੇਸਵਾ (ਪਾਤ੍ਰਾ) ਦੇ ਘਰੋਂ ਇਕ ਪੈਸਾ ਨਿੱਤ ਦਾ ਬੰਧਾਨ ਸੀ। ਉਸ ਵੇਲੇ ਇਹ ਫਕੀਰ ਬੜੇ ਧਨਾਢ ਬਣ ਗਏ ਸਨ। ਇਨ੍ਹਾਂ ਵਿੱਚੋਂ ਇੱਕ ਫਕੀਰ ਜੁੱਲ ਸ਼ਾਹ ਨੇ ਲਾਹੌਰ ਤੇ ਅੰਮ੍ਰਿਤਸਰ ਵਿਚ ਸਰਕਾਰੀ ਘੋੜਿਆਂ ਆਦਿ ਵਾਸਤੇ ਜਵੀ (ਚਾਰਾ ਸਬਜ਼) ਦਾ ਠੇਕਾ ਲੀਤਾ ਹੋਇਆ ਸੀ। ਉਸ ਨੇ ਸੰਮਤ ਅਠਾਰਾਂ ਸੋ ਸਤਾਨਵੇਂ ਬਿ: ਵਿੱਚ 'ਧਰਮਸਾਲਾ ਝੰਗੜ ਸ਼ਾਹ' ਨਵੇਂ ਸਿਰੇ ਤਿਆਰ ਕਰਵਾਈ ਸੀ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਅਪਣੇ ਨੀਤੇ ਪ੍ਰਚਾਰਕਾਂ ਨੂੰ, ਪਾਹੁਲ ਦੇਣ ਦਾ ਤਰੀਕਾ ਇਹ ਦੱਸਿਆ ਸੀ:—

"ਵਾਸੀ[1] ਵਿੱਚਿ ਜਿਥੈ ਹੋਵੈ ਗੁਰੂ ਕੀ ਧਰਮਸਾਲ;
ਸਿੱਖ ਮਿਲਿ ਬੈਠਨ ਭਾਉ-ਮੁਹਬਤ ਨਾਲ!
ਸਬਦ, ਸਾਖੀ, ਗਿਰੰਥ-ਪੋਥੀ ਪੜ੍ਹੀਐ!
ਕੀਰਤਨ-ਕਥਾ ਗੁਰ-ਚਰਨਾਂ ਕਰੀਐ!!੧੧੦
ਜਿਸ ਨੂ ਸਿੱਖ ਹੋਵਣ ਦੀ ਹੋਵੈ ਚਾਹੁ;
ਸੋ ਓਥੈ ਚਲਿ ਜਾਵੈ ਖਾਹਮ-ਖਾਹ[2]।
ਹੱਛਾ ਸੁਚਾ ਕਟੋਰਾ, ਪਾਣੀ ਵਿਚ ਪਾਣਾ!
ਪੰਜਾਂ ਸਿੱਖਾਂ ਦੇ ਸਜੇ ਅੰਗੂਠੇ ਉਪਰੋਂ ਸੋ ਪਾਣੀ ਵਹਾਣਾ!!੧੧੧
ਤਿਸ ਪਾਣੀ ਉਪਰਿ ਪੰਜ ਪਉੜੀਆਂ 'ਜਪੁ' ਪੜ੍ਹਨਾ!
ਫੇਰੁ 'ਆਨੰਦ' ਪੰਜ ਪਉੜੀਆਂ ਉਚਰਨਾ!
ਸੋ ਪਾਣੀ ਸਿੱਖਾਂ ਨੂ 'ਚਰਨਾਮ੍ਰਿਤ' ਕਰਿ ਦੇਣਾ!
ਕਰਿ ਅਰਦਾਸਿ ਪ੍ਰਸਾਦੁ ਵਰਤਾਇ ਲੈਣਾ!!੧੧੨
ਉਪਦੇਸ਼ ਕਰਿ ਸਿੱਖੀ ਦਾ, ਸਿੱਖ ਨੂ ਨਾਲਿ ਮਿਲਾਣਾ!
ਬਿਨਾਂ ਗੁਰੂ ਦੇ ਘਰਿ ਹੋਰੁ ਕਿਤੇ ਨ ਜਾਣਾ!
ਧਰਮ ਦੀ ਕਿਰਤ ਕੁਸੰਗਤਿ ਦਾ ਤਿਆਗੁ।
ਉਹ ਸਿੱਖ ਗੁਰੂ ਕਾ ਹੋਇਆ ਉਜਲਾ ਭਾਗ!!"੧੧੩
('ਬੰਸਾਵਲੀ ਨਾਮਾ', 'ਛਿੱਬਰ' ਕ੍ਰਿਤ—ਚਰਨ ੬)

ਲੇਕਿਨ ਬਾਵਾ ਝੰਗੜ ਸ਼ਾਹ ਨੇ ਚੇਲਾ ਬਨਾਉਣ ਸਮੇਂ ਲਿਟ ਕੱਟਣੀ ਸ਼ੁਰੂ ਕਰ ਦਿੱਤੀ। ਓਦੋਂ ਤੋਂ ਸੁਥਰੇ ਸਿਰਫ ਮੁਛਹਿਰੇ ਰਖਦੇ ਤੇ ਦਾੜ੍ਹੀ ਗੁਆ ਦੇਂਦੇ ਨਿ; ਲੇਕਿਨ ਪੰਜਾਬ ਦੇ ਪਹਾੜੀ ਇਲਾਕੇ ਵਿੱਚ ਦਾੜ੍ਹਾ ਭੀ ਰਖਦੇ ਹਨ।

ਸਿੱਖ-ਰਾਜ-ਤੇਜ ਸਮੇਂ ਸੁਥਰੇ ਫਕੀਰ ਐਉਂ ਚੇਲਾ (ਫਕੀਰ) ਬਣਾਉਂਦੇ ਸਣ—:ਅਭਿਲਾਖੀ ਬੰਦਾ ਪਹਿਲੋਂ ਗੁਰੂ (ਮਹੰਤ) ਅਗਾੜੀ ਪ੍ਰਸਾਦ (ਮਿਠਾਈ ਆਦਿ) ਰਖਦਾ। ਗੁਰੂ ਉਸ ਦੇ ਸੀਸ-ਚਿਹਰੇ ਦੇ ਕੇਸ ਲੁਹਾ ਕੇ ਘੋਨ-ਮੋਨ ਬਣਵਾ ਦੇਂਦਾ। ਫਿਰ ਆਪਣੇ ਸਮੇਤ ਪੰਜਾਂ ਸੁਥਰੇ ਸਾਧੂਆਂ ਦੇ ਸੱਜੇ ਪੈਰ ਦੇ ਅੰਗੂਠੇ ਧੋ ਕੇ, ਉਸ ਧੋਣ ਵਿੱਚ ਮਿੱਠਾ ਮਿਲਾ

---

੧—ਆਬਾਦੀ, ਨੱਗਰ, ਵਸਤੀ, ਪਿੰਡ।
੨—ਲਾਜ਼ਮੀ ਤੌਰ ਪੁਰ, ਜ਼ਰੂਰੀ।

ਕੇ, 'ਚਰਨਾਮ੍ਰਿਤ' (ਪਾਹੁਲ) ਤਿਆਰ ਕਰਦਾ। ਬੱਦਾਂ ਚੇਲੇ ਨੂੰ ਸੂਰਜ ਦੇ ਰੂਬਰੂ ਖੜਾ ਕਰਕੇ ਇਹ ਸ਼ਬਦੁ ਪੜ੍ਹਦਾ :–

ਸ਼ਬਦੇ ਧਰਤੀ, ਸ਼ਬਦਿ ਅਗਾਸ।
ਸਬਦੇ ਸਬਦੁ ਭਇਆ ਪ੍ਰਕਾਸ।
ਸਤਿ ਕੀ ਛੁਰੀ, ਸ਼ਬਦ ਕਾ ਪਾਨੀ।
ਗੁਰੁ ਨੇ ਮੂੰਡੇ, ਜਗਤ ਨੇ ਜਾਨੀ।
ਚੰਦ ਸੂਰਜ ਨੇ ਸਾਖੀ ਦੀਨੀ।
ਬ੍ਰਹਮਾ ਬਿਸ਼ਨ ਮਹਾਦੇਵਿ ਮਾਨ ਲੀਨੀ।
ਮਨ ਮੂੰਡੇ ਨਾ ਮੂੰਡ ਮੁੰਡਾਉ !
ਬਿਨੁ ਮਨ ਮੂੰਡੇ ਮੁਕਤਿ ਨ ਪਾਉ !
ਨਾਨਕ ਨਿਰੰਜਨ ਸ੍ਰੀਚੰਦ,
ਬਾਲਾ ਜੀ ਤੇ ਪਰਮਗਤਿ ਪਾਉ।
ਚੋਟੀ ਕਟਾ ਅਮਰ ਰਸ ਪੀਆ।
ਕਲਿਜੁਗ ਮਹਿ ਆਕਰ ਸੁਥਰੇ
ਮਰਦ ਦਾ ਸਰਨਾ ਲੀਆ ॥"*

---

*ਭਾਈ ਸੁਥਰੇ ਸ਼ਾਹ ਜੀ ਦੀ ਅਪਣੀ ਰਚਨਾਂ ਨਾਲ ਇਸ ਮੰਤ੍ਰ (ਸ਼ਬਦ) ਦਾ ਟਾਕਰਾ ਕੀਤਿਆਂ ਸਾਫ ਪਤਾ ਲੱਗ ਜਾਂਦਾ ਹੈ; ਕਿ ਉਨ੍ਹਾਂ ਤੋਂ ਬੱਦ, ਸਿੱਧਾਂਤ ਅਰੁ ਪ੍ਰਚਲਤ ਮ੍ਰਿਯਾਦਾ ਵਿੱਚ ਅੱਸੀ-ਸੌ ਵਰ੍ਹੇ ਦੇ ਅੰਦਰ ੨ ਹੀ ਕਿਤਨਾ ਫਰਕ ਪੈ ਗਿਆ ਸੀ। ਕਿੱਥੇ ਇੱਕ ਨਿਰੰਕਾਰ ਦੀ ਸੇਵਾ-ਭਗਤੀ; ਤੇ ਕਿੱਥੇ ਦੇਵੀ, ਚੰਦ, ਸੂਰਜ, ਤੇ ਸ੍ਰੀ ਚੰਦ ਆਦਿਕ ਅਨੇਕਾਂ ਦੀ ਅਰਾਧਨਾ। ਜਾਪਦਾ ਇ; ਦਸਵੇਂ ਪਾਤਿਸ਼ਾਹ ਜਿਸ ਵੇਲੇ ਸੰਗਤਿ ਨੂੰ "ਖਾਲਸਾ" ਬਣਾ ਲਿਆ, ਤਾਂ ਢਿੱਲੇ-ਮੱਠੇ ਸਿੱਖ-ਸਾਧੂਆਂ ਨੇ 'ਉਦਾਸ ਮਤੇ' ਦਾ ਸੰਬੰਧ ਬਾਬਾ ਸ੍ਰੀਚੰਦ ਨਾਲ ਜੋੜਨਾ ਸ਼ੁਰੂ ਕਰ ਦਿੱਤਾ। ਅਰੁ ਚਹੁੰ ਧੂਇਆਂ ਦਾ ਤੱਲੁਕ ਛੇਵੇਂ ਪਾਤਿਸ਼ਾਹ ਦੀ ਥਾਂ, ਸ੍ਰੀਚੰਦ ਜੀ ਨਾਲ ਗੰਢਣ ਵਾਸਤੇ, ਬਾਬਾ ਗੁਰਦਿੱਤਾ ਜੀ ਨੂੰ ਵਿਚਾਲੇ ਆਣਿ ਖਲ੍ਹਿਆਰਿਆ। ਹਾਲਾਂਕਿ ਬਾਬਾ ਜੀ ਦਾ ਜਨਮ, ਸ੍ਰੀਚੰਦ ਜੀ ਦੇ ਦੇਹਾਂਤ ਤੋਂ ਸੋਲ੍ਹਾਂ ਯਾ ਵੀਹ ਵਰ੍ਹੇ ਬੱਦ ਹੋਇਆ ਸੀ। ਇਹ ਗੱਲ ਅਸੀਂ ਪਿੱਛੇ ਸਿੱਧ ਕਰਿ ਆਏ ਹਾਂ॥

ਇਹ ਮੰਤ੍ਰ ਪੜ੍ਹਕੇ ਗੁਰੂ ਉਸ ਚਰਨਾਮ੍ਰਿਤ ਦੇ ਛੱਟੇ ਪਹਿਲੋਂ ਜਿਗਿਆਸੀ ਦੇ ਨੇਤ੍ਰਾਂ ਪੁਰ ਮਾਰਦਾ; ਫਿਰ ਉਸ ਵਿਚੋਂ ਆਪ ਘੁੱਟ ਭਰਕੇ, ਬਾਕੀ ਚੇਲੇ (ਯਾ ਚੇਲਿਆਂ) ਨੂੰ ਪਿਆਲ੍ਹ ਦੇਂਦਾ। ਉਪਰੰਤ ਪੰਚਾਮ੍ਰਿਤ (ਦੇਗ) ਤਿਆਰ ਕਰਕੇ, ਵਰਤਾਈ ਜਾਂਦੀ ਤੇ ਸਾਧੂਆਂ ਨੂੰ ਭੰਡਾਰਾ ਕੀਤਾ ਜਾਂਦਾ। ਦੇਗ ਦਾ ਗੱਫਾ ਗੁਰੂ (ਮਹੰਤ) ਨੂੰ ਦੂਹਰਾ ਮਿਲਦਾ ਸੀ।

ਆਦਿ ਗੁਰੂ, ਸਤਿਗੁਰੂ ਨਾਨਕ ਹੀ ਦ੍ਰਿੜ੍ਹਾਉਂਦੇ ਸਨ; ਮਹੰਤ ਨੂੰ ਕੇਵਲ ਰਸਮੀ ਯਾ ਸੰਪ੍ਰਦਾਈ 'ਗੁਰੂ' ਹੀ ਮੰਨਿਆ ਜਾਂਦਾ ਸੀ*।

ਸੁਥਰਿਆਂ ਦੀ ਨਿੱਤ-ਕ੍ਰਿਆ ਤੇ ਸੇਵਾ-ਪੂਜਾ ਹੁਣ ਸਿਰਫ ਇਹੋ ਹੈ, ਕਿ

(੧) ਐਤਵਾਰ ਨੂੰ ਆਪਣੇ ਦੋਹਾਂ ਡੰਡਿਆਂ ਨੂੰ ਜਲ ਨਾਲ ਸ਼ਨਾਨ ਕਰਾਉਣਾ ਤੇ ਮਿੱਠਾ ਭੋਜਨ ਛਕਣਾ।

(੨) ਦੋਵੇਂ ਡੰਡੇ ਬਜਾ ਕੇ ਨਿੱਤ ਮੰਗ ਖਾਣਾ। ਡੰਡੇ ਵਜਾਉਂਦੇ ਮਨ ਘੜਤ ਟੱਪੇ–

ਧੰਨ ਤੇਰੀ ਕਮਾਈ ਬਾਵਾ!
ਧੰਨ ਤੇਰੀ ਕਮਾਈ !! ਆਦਿ

ਬੋਲਦੇ-ਗਾਉਂਦੇ ਹਨ। ਗੁਰਬਾਣੀ ਯਾ ਭਾਈ ਸੁਥਰੇ ਸ਼ਾਹ ਦੀ ਰਚਨਾਂ 'ਚੋਂ ਕੋਈ ਸ਼ਬਦ ਸ਼ਾਇਦ ਹੀ ਕਿਸੇ ਦੇ ਕੰਠਿ ਹੋਵੇ ! ਮੁਸਲਮਾਨਾਂ ਅਗਾੜੀ ਜਾ ਕੇ, ਉਨ੍ਹਾਂ ਦੀ ਖ਼ੁਸ਼ਨੂਦੀ ਵਾਸਤੇ ਔਲਿਆਵਾਂ ਦੀ ਉਸਤਤੀ ਦੇ ਟੱਪੇ ਭੀ ਗਾਉਂਦੇ ਹਨ।

(੩) ਗੱਦੀ ਨਸ਼ੀਨ ਸੁਥਰਾ ਫਕੀਰ ਗਲ 'ਚਿ ਕਫਨੀ ਪਹਿਨਦਾ ਹੈ। ਹੋਰ ਕਈ ਸਾਧੂ ਮੰਗਣ ਚੜ੍ਹਨ ਲੱਗੇ ਮੂੰਹ ਕਾਲ੍ਹਾ ਬੀ ਕਰ ਲੈਂਦੇ ਨਿ।

(੪) ਮਹੰਤਾਂ (ਗੁਰੂਆਂ) ਦੀਆਂ ਸਮਾਧਾਂ ਪੁਰ ਚੱਤੋ-ਪਹਿਰ ਘੀਉ ਦਾ ਦੀਵਾ ਜਗਦਾ ਰਖਦੇ ਤੇ ਦੋ ਵੇਲੇ ਸੰਖ ਵਜਾਉਂਦੇ ਹਨ।

('ਤਹਿਕੀਕਾਤਿ ਚਿਸ਼ਤੀ'–ਪੰਨਾ ੫੯੩)

ਲੇਕਿਨ ਸੰਤ ਗਣੇਸ਼ਾ ਸਿੰਘ ਜੀ ਨੇ ਸੁਥਰਿਆਂ ਦੇ 'ਸੰਕੇਤ' (ਚਿੰਨ੍ਹ ਤੇ ਲੱਛਣ) ਇਹ ਲਿਖੇ ਹਨ:–

---

*'ਤਹਿਕੀਕਾਤਿ ਚਿਸ਼ਤੀ'–ਪੰਨਾ ੫੮੫।

੨੪੪.

(੧) ਚਰਨਾਮ੍ਰਿਤ ਪਿਲਾ ਕੇ ਚੇਲਾ ਕਰਨਾ ਤੇ 'ਸਤਿਨਾਮ' (ਵਾਹਗੁਰੂ) ਦਾ ਮੰਤ੍ਰ ਦੇਣਾਂ;

(੨) ਪਰਮੇਸੁਰ, ਗੁਰੂ ਅਰੁ ਦੇਵੀ ਤੋਂ ਬਿਨਾਂ ਹੋਰ ਕਿਸੇ ਨੂੰ ਨਾਂ ਮੰਨਣਾ;

(੩) ਪੈਸਾ ਪੈਸਾ ਹੱਟੀਆਂ ਤੋਂ ਮੰਗਣ ਬਿਗੈਰ, ਹੋਰ ਕੋਈ ਕਿਰਤ ਨਾ ਕਰਨੀ;

(੪) ਮੁੱਛਾਂ ਰੱਖ ਕੇ ਸਿਰ ਮੁਨਾ ਦੇਣਾ ਹੀ ਮਰਯਾਦਾ ਹੈ।†

(੫) ਮਾਸ, ਸ਼ਰਾਬ ਖਾਣ-ਪੀਣ ਦੀ ਕੋਈ ਮਨਾਹੀ ਨਹੀਂ ਹੈ।

(੬) ਇਸਤ੍ਰੀ ਰੱਖਣੀ ਭੀ ਬਿਵਰਜਤ ਨਹੀਂ।

(੭) ਭੰਗ, ਚਰਸ ਆਦਿ ਨਸ਼ਿਆਂ ਵਿਚ ਗਲਤਾਨ ਰਹਿਣਾ ਹੀ ਇਨ੍ਹਾਂ ਦੀ ਸਮਾਧੀ ਹੈ।†

(੮) ਵਿੱਦਿਆ ਪੜ੍ਹਨ ਵਲ ਧਿਆਨ ਦੇਣਾ ਗੁਨਾਹ ਹੈ।

('ਭਾਰਤ ਮਤ ਦਰਪਨ'–ਪੰਨਾ ੫੬)

---

†ਲੇਕਿਨ ਲਾਹੌਰ ਵਿਚ ਡੰਗਰ ਸ਼ਾਹ ਦੀ ਧਰਮਸਾਲਾ ਦੇ ਮਹੰਤ (ਜਿਨ੍ਹਾਂ ਦੇ ਲੇਖਕ ਨੇ 'ਸਰਬ ਸਿੱਖ ਸੰਪ੍ਰਦਾਇ ਕਾਨਫ੍ਰੰਸ' ਵਿਚ ਦਰਸ਼ਨ ਕੀਤੇ ਸਨ) ਜਟਾ ਜੂਟ ਤੇ ਦਸਤਾਰਾ ਧਾਰੀ ਹਨ। ਚਰਸ ਆਦਿ ਭੀ ਸ਼ਾਇਦ ਨਹੀਂ ਵਰਤਦੇ।

# ਸੁਥਰੇ ਸ਼ਾਹੀ ਗੁਰ-ਧਾਮ

## ੧. ਚੜ੍ਹਦੇ ਪੰਜਾਬ ਵਿਚ:–

'ਤਹਿਕੀਕਾਤਿ ਚਿਸ਼ਤੀ' ਦੇ ਲੇਖ ਅਨੁਸਾਰ ਭਾਈ ਸੁਥਰੇ ਸ਼ਾਹ ਬਹਿਰਾਮਪੁਰ (ਜ਼ਿਲਾ ਗੁਰਦਾਸ ਪੁਰ) ਵਿਚ ਮਦਵਾਰਾ ਖੱਤ੍ਰੀਆਂ ਦੇ ਘਰਿ ਜਨਮੇ ਸਨ। ਗੁਰੂ ਕੇ ਘਰਿ ਪਲ੍ਹ ਕੇ ਤਕੜੇ ਹੋਏ ਤਾਂ ਮਾਪੇ ਮੰਗ ਕੇ ਘਰਿ ਲੈ ਗਏ। ਥੋੜੇ ਸਮੇਂ ਬੱਾਦ ਮਾਪੇ ਮਰ ਗਏ; ਤਾਂ ਸੁਥਰਾ ਜੀ ਨੇ ਅਪਣੇ ਛੋਟੇ ਭਰਾਵਾਂ ਨਾਲੋਂ ਸਾਰੀ ਜਾਇਦਾਦ ਵੰਡਾ ਲਈ, ਬਲਕਿ ਮਕਾਨਾਂ ਦੀਆਂ ਇੱਟਾਂ ਉਧੇੜ ਕੇ ਹਰ ਇੱਟ ਦੇ ਚਾਰ ਟੋਟੇ ਕੀਤੇ; ਅਰੁ ਇਕ ਇਕ ਰੋੜਾ ਚਹੁੰ ਭਰਾਵਾਂ ਵੰਡਿਆ। ਸੁਥਰਾ ਜੀ ਤੋਂ ਛੋਟਾ ਜਾਦੋ ਭੀ ਫਕੀਰ-ਮਨਸ਼ ਬੰਦਾ ਸੀ; ਉਹ ਭੀ ਮਗਰੋਂ ਭਾਈ ਸੁਥਰੇ ਸ਼ਾਹ ਦਾ ਚੇਲਾ ਬਣ ਗਿਆ। ਇਨ੍ਹਾਂ ਦੋਹਾਂ ਭਰਾਵਾਂ ਅਪਣੇ ਹਿੱਸੇ ਆਈ ਥਾਂ ਵਿੱਚ ਇਕ ਖੂਹ ਧਰਮ-ਅਰਥ ਲਵਾ ਦਿੱਤਾ ਤੇ ਬਾਕੀ ਨਕਦ-ਜਿਨਸ ਪੁੰਨ-ਦਾਨ ਵਿੱਚ ਲੇਖੇ ਲਾ ਦਿੱਤੀ। ਸੋ, ਇਸ ਤਰਾਂ–

(੧) ਬਹਿਰਾਮ ਪੁਰ ਵਿੱਚ, ਸੁਥਰੇ ਸ਼ਾਹੀ ਫਕੀਰਾਂ ਦਾ ਪਹਿਲਾ ਧਰਮ-ਧਾਮ ਇਹ ਖੂਹ ਬਣਿਆਂ। ਮਗਰੋਂ ਸੁਥਰਿਆਂ ਨੇ ਅਪਣੇ ਗੁਰੂ ਦੀ ਯਾਦ ਵਿੱਚ, ਇਸ ਖੂਹ ਉਤੇ ਮੰਦਿਰ ਭੀ ਬਣਾ ਦਿੱਤਾ। ਜੋ ਉਨ੍ਹਾਂ ਦੇ ਪ੍ਰਬੰਧ ਵਿਚ ਹੀ ਚਲਿਆ ਆਉਂਦਾ ਹੈ।

(੨) ਵਟਾਲ੍ਹਾ (ਜ਼ਿਲਾ ਗੁਰਦਾਸ ਪੁਰ) ਵਿੱਚ ਭਾਈ ਸੁਥਰੇ ਸ਼ਾਹ ਦੇ ਪੋਤ੍ਰੇ ਚੇਲੇ ਝੰਗੜ ਸ਼ਾਹ ਦੇ ਦੋ ਚੇਲੇ ਹਰੇ ਸ਼ਾਹ ਤੇ ਸੰਗਤਿ ਸ਼ਾਹ ਆਏ। ਗੁਰਮਤਿ ਦਾ ਪ੍ਰਚਾਰ ਅਪਣੇ ਢੰਗ ਨਾਲ ਕਰਦੇ ਰਹੇ। ਇਸੇ ਨੱਗਰ ਵਿੱਚ ਦੋਹਾਂ ਸਾਧੂਆਂ ਸਰੀਰ ਤਿਆਗੇ। ਉਨ੍ਹਾਂ ਦੇ ਸੇਵਕ-ਸਰਧਾਲੂਆਂ ਦੋਹਾਂ ਦੀਆਂ ਸਮਾਧਾਂ ਭੀ ਇਸੇ ਨੱਗਰ ਵਿਚ ਬਣਾਈਆਂ, ਤੇ ਮੰਦਿਰ ਬਣਾਕੇ ਯਾਦਗਾਰਾਂ ਕਾਇਮ ਕੀਤੀਆਂ। ਸਿੱਖ-ਰਾਜ ਸਮੇਂ ਬੱਝੇ ਬੰਧਾਨ ਮੁਤਾਬਿਕ ਉਗਰਾਹੀ ਕਰਦੇ, ਤੇ ਗੁਰੂ ਕਾ ਲੰਗਰ, ਸੁਥਰੇ ਸ਼ਾਹੀ ਫਕੀਰ ਹੀ ਚਲਾਉਂਦੇ ਆਏ ਹਨ।

(੩) ਸਨਾਵਰੀ—ਬਟਾਲੇ ਲਾਗੇ ਹੀ ਇਹ ਪਿੰਡ ਹੈ। ਜਿਸ ਵਿੱਚ ਬਾਵਾ ਝੰਗੜ ਸ਼ਾਹ ਦਾ ਤੀਜਾ ਚੇਲਾ ਮਹਿਬੂਬ ਸ਼ਾਹ ਆ ਟਿਕਿਆ ਸੀ। ਉਮਰ ਭਰ ਗੁਰਮਤਿ ਦਾ ਪ੍ਰਚਾਰ ਕਰਕੇ ਇਥੇ ਹੀ ਗੁਰਪੁਰੀ ਸਿਧਾਰਿਆ। ਉਸੇ ਦੀ ਯਾਦਗਾਰ ਵਜੋਂ ਸੁਥਰੇ ਸ਼ਾਹੀ ਸਾਧੂਆਂ ਸਮਾਧਿ ਤੇ ਮੰਦਿਰ ਬਣਾਇਆ ਹੈ। ਉਹੋ ਅਪਣੇ ਤਰੀਕੇ ਨਾਲ ਅਸਥਾਨ ਦੀ ਸੇਵਾ ਸੰਭਾਲ ਕਰਦੇ ਆ ਰਹੇ ਹਨ।

(੪) ਅੰਮ੍ਰਿਤਸਰ ਸ਼ਹਿਰ ਵਿਚ ਦੋ ਧਰਮਸਾਲਾਂ ਹਨ— ਪਹਿਲੀ ਚਾਵਲ ਮੰਡੀ—ਛੋਟੀ ਖੂਹੀ ਮਹੱਲੇ, ਜੋ ਬਾਵਾ ਝੰਗੜ ਸ਼ਾਹ ਦੇ ਸੇਵਕ ਭਾਈ ਖੁਸ਼ੀਆ ਸ਼ਾਹ ਨੇ ਸੰਮਤ ਅਠਾਰਾਂ ਸੈ ਇੱਕ ਵਿੱਚ, ਲਾਹੌਰ ਵਾਲੀ ਧਰਮਸਾਲਾ ਤੋਂ ਆਕੇ ਅਸਥਾਪਨ ਕੀਤੀ। ਗੁਰੂ-ਬਾਬੇ ਦੀ ਮਨਸ਼ਾ ਅਨੁਸਾਰ ਗੁਰਬਾਣੀ ਦੇ ਕਥਾ-ਕੀਰਤਨ ਦਾ ਪਰਵਾਹ ਚਲਾਇਆ; ਅਤਿੱਥੀ ਸੇਵਾ ਤੇ ਗੁਰੂ ਕਾ ਲੰਗਰ ਦਾ ਜੱਗ ਲਾਇਆ। ਭਾਈ ਖ਼ੁਸ਼ੀਆ ਸ਼ਾਹ ਤੋਂ ਬੱਦ ਇਸ ਧਰਮਸਾਲਾ ਦੇ ਪ੍ਰਬੰਧਕ-ਸੇਵਕ (ਮਹੰਤ) ਵਾਰੀ ਸੁੱਧੇ—ਪਿੰਡੀ ਸ਼ਾਹ, ਜਗਨ ਸ਼ਾਹ, ਕਰੇਲੇ ਸ਼ਾਹ, ਟੀਂਡੇ ਸ਼ਾਹ, ਤਰੁਨ ਸ਼ਾਹ, ਹਿਤੁ ਸ਼ਾਹ, ਚਿੱਤੁ ਸ਼ਾਹ, ਜੋਤੀ ਸ਼ਾਹ, ਪਿਸ਼ੋਰਿ ਸ਼ਾਹ, ਲਹੌਰਿ ਸ਼ਾਹ ਤੇ ਖ਼ੁਦਮਸਤਿ ਸ਼ਾਹ ਹੁੰਦੇ ਆਏ ਹਨ। ਸੰਮਤ ੧੯੮੦ ਵਿੱਚ ਬਾਵਾ ਖੁਦਮਸਤਿ ਸ਼ਾਹ ਜੀ ਮੌਜੂਦ ਸਨ।

ਦੂਜੀ ਖ਼ਜ਼ਾਨੇ ਦੇ ਕਟੜੇ ਅੰਦਰਿ; ਜੋ ਬਾਵਾ ਮੁਸ਼ਤਾਕ ਸ਼ਾਹ ਦੇ ਇਕ ਸੇਵਕ ਬ੍ਰਹਮ ਸ਼ਾਹ ਜੀ ਦੀ ਲੜੀ ਦੇ ਸਾਧੂ ਮੋਹਨ ਸ਼ਾਹ ਨੇ ਬਹਿਰਾਮ ਪੁਰ (ਜ਼ਿਲਾ ਗੁਰਦਾਸ ਪੁਰ) ਤੋਂ ਆਕੇ ਸੰਮਤ ਅਠਾਰਾਂ ਸੈ ਤਿੰਨ ਬਿਕ੍ਰਮੀ ਵਿਚ ਕਾਇਮ ਕੀਤੀ। ਗੁਰੂ ਬਾਣੀ ਦੇ ਕਥਾ ਕੀਰਤਨ ਦਾ ਰਿਵਾਜ ਪਾਇਆ, ਲੰਗਰ ਚਲਾਇਆ ਤੇ ਅਤਿੱਥੀਆਂ ਦੇ ਬਿਸਰਾਮ ਦਾ ਪ੍ਰਬੰਧ ਕੀਤਾ।

ਮੋਹਨ ਸ਼ਾਹ ਜੀ ਤੋਂ ਬੱਦ ਵਾਰੀ ਸਿਰ ਧਿਆਨ ਸ਼ਾਹ, ਨੈਣ ਸ਼ਾਹ, ਬੈਣ ਸ਼ਾਹ, ਬਹਾਦੁਰ ਸ਼ਾਹ, ਬਲੰਦ ਸ਼ਾਹ, ਖੰਡ ਸ਼ਾਹ, ਮ੍ਰਿਜੰਗ ਸ਼ਾਹ, ਅਧੀਨ ਸ਼ਾਹ, ਮਿਠੜੀ ਸ਼ਾਹ, ਚੀਚੇ ਸ਼ਾਹ ਤੇ ਨਰਵ ਸ਼ਾਹ ਇਸ

ਅਸਥਾਨ ਦੇ ਮਹੰਤ ਬਣਦੇ ਤੇ ਪ੍ਰਬੰਧ ਚਲਾਉਂਦੇ ਆਏ ਹਨ। ਆਖਰੀ ਮਹੰਤ ਸੰਮਤ ਉਨੀਹ ਸੋ ਅੱਸੀ ਵਿਚ ਹੈਗਾ ਸੀ॥

(੫) ਨੂਰ ਮਹਲ,ਜ਼ਿਲਾ ਜਾਲੰਧਰ ਵਿਚ, ਨੂਰ ਜਹਾਂ ਬੇਗਮ ਦਾ ਵਸਾਇਆ ਹੋਇਆ ਮਸ਼ਹੂਰ ਪਿੰਡ ਹੈ। ਛੇਵੇਂ ਪਾਤਿਸ਼ਾਹ ਜਦੋਂ ਲਾਹੋਰੋਂ ਮਾਤਾ ਕਮਲਾ(ਕਉਲਾਂ)ਦਾ ਡੋਲ੍ਹਾ ਲੈਕੇ ਆਏ ਹਨ; ਤਾਂ ਜਹਾਂਗੀਰ ਬਾਦਸ਼ਾਹ ਦੇ ਨਾਲ ਹੀ ਗੋਇੰਦਵਾਲ ਹੁੰਦੇ ਹੋਏ, ਸੰਮਤ ੧੬੭੭, ਮਾਘ ੪ ਨੂੰ ਇਸ ਟਿਕਾਣੇ ਪਧਾਰੇ ਸਨ। ਅਰੁ ਏਥੋਂ ਹੀ ਵਿਦੱਾ ਹੋ ਕੇ ਕਰਤਾਰ ਪੁਰਿ ਪਹੁੰਚੇ ਸਨ। ਫਿਰ ਸੰਮਤ ੧੭੧੪ ਸਾਵਣ ਮਹੀਨੇ ਔਰੰਗਜ਼ੇਬ ਪਾਸੋਂ ਹਾਰ ਖਾ ਕੇ, ਬਾਦਸ਼ਾਹ-ਜ਼ਾਦਾ ਦਾਰਾ ਸ਼ਿਕੋਹ ਲਾਹੌਰ ਵੱਲ ਨੱਸ ਆਇਆ; ਤਾਂ ਉਸ ਨੇ ਸ੍ਰੀ ਗੁਰੂ ਹਰਿਰਾਇ ਸਾਹਿਬ ਨੂੰ ਅਪਨੀ ਸਹਾਇਤਾ ਵਾਸਤੇ ਸੱਦਿਆ। ਗੁਰੂ ਸਾਹਿਬ ਕੀਰਤਿ ਪੁਰੋਂ ਅਪਣੇ ਸੱਤ ਸੌ ਸਵਾਰ ਲੈ ਕੇ ਗੋਇੰਦਵਾਲ ਦਾ ਪੱਤਣ ਰੋਕਣ ਵਾਸਤੇ ਆਏ। ਰਾਹ ਵਿੱਚ 'ਨੂਰ ਮਹਿਲ' ਪਿੰਡ ਭੀ ਅਟਕੇ ਸਨ। ਨੂਰ ਜਹਾਂ ਦੇ ਬਾਗ਼ ਵਿੱਚ ਹੀ ਦੋਵੇਂ ਸਤਿਗੁਰੂ ਵਿਰਾਜੇ ਸਨ। ਦੋਹਾਂ ਦੀ ਯਾਦਗਾਰ ਵਿੱਚ ਇਸ ਟਿਕਾਣੇ ਗੁਰਦੁਆਰਾ ਹੈ; ਜਿਸ ਦੀ ਸੇਵਾ-ਸੰਭਾਲ ਸੁਥਰੇ ਸ਼ਾਹੀ ਫਕੀਰ ਕਰਦੇ ਆਏ ਹਨ।

(ਸ੍ਰੀ ਗੁਰਤੀਰਥ ਸੰਗ੍ਰਹਿ—ਪੰਨਾ ੬੨)

ਲੇਕਿਨ ਗੁਰਦੁਆਰਾ ਕਾਨੂੰਨ ਬਣ ਜਾਣ ਪੁਰ ਇਹ ਗੁਰਦੁਆਰਾ ਪੰਥਕ ਪ੍ਰਬੰਧ ਵਿੱਚ ਆ ਚੁਕਾ ਹੈ।

## ੨--ਲਹਿੰਦੇ ਪੰਜਾਬ ਵਿੱਚ:-

ਭਾਈ ਸੁਥਰੇ ਸ਼ਾਹ ਦੇ ਦੋ ਚੇਲੇ ਝੂੰਜਾ ਸ਼ਾਹ ਤੇ ਰਜਾਲ ਸ਼ਾਹ ਹਰ ਵਕਤ ਅਪਣੇ ਗੁਰੂ ਦੀ ਸੇਵਾ ਵਿਚ ਰਹਿੰਦੇ ਸਨ। ਡੇਰੇ ਦੇ ਭੰਡਾਰੇ ਆਦਿ ਦੀਆਂ ਕੁੰਜੀਆਂ ਵੱਡੇ ਚੇਲੇ ਝੂੰਜਾ ਸ਼ਾਹ ਪਾਸ ਰਹਿੰਦੀਆਂ ਸਨ। ਸਤਿਗੁਰਾਂ ਦੀ ਬਖ਼ਸ਼ੀ ਗੁਰਬਾਣੀ ਦੀ ਪੋਥੀ (ਗੁਟਕਾ) ਤੇ ਮਾਲਾ ਗੱਦੀ ਦੀ ਬਰਕਤ ਮੰਨੀਆਂ ਜਾਂਦੀਆਂ ਸਨ। ਭਾਈ ਝੂੰਜਾ ਸ਼ਾਹ ਇਹ ਦੋਵੇਂ ਵਸਤਾਂ ਕਾਬੂ ਕਰਕੇ, ਚੋਰੀ ਪੱਤ੍ਰਾ ਵਾਚ ਗਿਆ। ਭਾਈ ਰਜਾਲ ਸ਼ਾਹ ਨੇ ਹਾਉਕਾ ਭਰਕੇ ਗੁਰੂ ਜੀ ਪਾਸ ਪ੍ਰਾਰਥਨਾ ਕੀਤੀ:-

"ਮਹਾਰਾਜ! ਦੋਵੇਂ ਚੀਜ਼ਾਂ ਅੱਜ਼ਮਤ ਦੀ ਖਾਨ ਸਨ;
ਉਹ ਤਾਂ ਝੂੰਜੇ ਸ਼ਾਹ ਲੈ ਗਿਆ; ਸਾਡੇ ਪੱਲੇ ਕੀ ਰਿਹਾ?"

ਭਾਈ ਸੁਥਰੇ ਸ਼ਾਹ ਨੇ ਤਸੱਲੀ ਦੇ ਕੇ ਬਚਨ ਕੀਤਾ:-"ਝੂੰਜਾ ਸ਼ਾਹ ਦੇ ਘਰਿ ਸਿਰਫ ਢਾਈ ਬੰਦੇ-ਇਕ ਗੁਰੂ, ਦੂਜਾ ਚੇਲਾ ਤੇ ਤੀਜਾ ਅੱਧਾ ਨੌਕਰ-ਹੀ ਰਿਹਾ ਕਰਨਗੇ; ਪਰ ਤੇਰੀ ਪੱਧਤੀ ਦੇ ਫਕੀਰ ਸਵਾ ਲੱਖ ਹੋਣਗੇ!" ਸੋ, ਸਾਧ ਬਚਨ ਅਟਲਾਧਾ ਹੈ; ਭਾਰਤ ਵਰਸ਼ ਵਿਚ ਜਿਤਨੇ ਭੀ ਸੁਥਰੇ ਸ਼ਾਹੀ ਸਾਧੂ ਵੇਖੀ ਦੇ ਹਨ; ਸਾਰੇ ਭਾਈ ਰਜਾਲ ਸ਼ਾਹ ਦੀ ਪੱਧਤੀ ਵਿਚੋਂ ਹਨ।

ਭਾਈ ਸੁਥਰੇ ਸ਼ਾਹ ਦੇ ਪਰਲੋਕ ਪਧਾਰ ਜਾਣ ਪੁਰ ਸੰਮਤ ਸਤਾਰਾਂ ਸੈ ਅਠੱਤੀਹ ਬਿ: ਵਿੱਚ, ਉਨ੍ਹਾਂ ਦੀ ਗੱਦੀ ਭਾਈ ਰਜਾਲ ਸ਼ਾਹ ਨੂੰ ਪ੍ਰਾਪਤਿ ਹੋਈ।ਜੋ ਚੋਖਾ ਚਿਰ ਅਪਣੇ ਗੁਰੂ ਦੇ ਪੂਰਨਿਆਂ ਤੇ ਚਲਦੇ ਹੋਏ ਨਿਰੰਕਾਰੀ ਧਰਮ ਦਾ ਪ੍ਰਚਾਰ ਕਰਦੇ ਰਹੇ। ਉਨ੍ਹਾਂ ਦੇ ਚੇਲੇ ਭਾਈ ਝੰਗੜ ਸ਼ਾਹ ਨੇ ਲਾਹੌਰ ਸ਼ਹਿਰ ਦੇ ਮਸਤੀ ਤੇ ਰੌਸ਼ਨਾਈ ਦਰਵਾਜ਼ਿਆਂ ਵਿਚਾਲੇ, ਕੋਟੋਂ ਬਾਹਰਵਾਰ ਗੁਰੂ ਦੀ ਯਾਦ ਧਰਮਸਾਲਾ ਦੇ ਰੂਪ ਵਿੱਚ ਕਾਇਮ ਕੀਤੀ। ਅੰਦਰਿ ਸਮਾਧਿ ਦਾ ਨਿਸ਼ਾਨ ਭੀ ਬਣਾ ਦਿੱਤਾ। ਇਹ ਗੱਲ ਨਵਾਬ ਖਾਨ ਬਹਾਦੁਰ ਜ਼ਕਰੀਆ ਖਾਨ ਦੀ ਨਵਾਬੀ ਵੇਲੇ ਦੀ ਹੈ। ਉਸ ਤੋਂ ਬੱਦ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਵਿੱਚ ਜਦੋਂ ਸੁਥਰੇ ਫਕੀਰ ਚੰਗੇ ਅਮੀਰ ਬਣ ਗਏ; ਤਾਂ

ਭਾਈ ਜੁੱਲ (ਯਾ ਜੱਸੇ) ਸ਼ਾਹ ਨੇ ਸਰਕਾਰੀ ਘੋੜਿਆਂ ਵਾਸਤੇ ਹਰੇ ਚਾਰੇ (ਜਵੀ) ਦਾ ਠੇਕਾ ਲੈ ਕੇ, ਬੜਾ ਪੈਸਾ ਕਮਾਇਆ। ਉਸੇ ਵਿਚੋਂ ਇਸ ਧਰਮਸਾਲਾ ਨੂੰ ਨਵੇਂ ਸਿਰੇ ਬਣਾਇਆ। ਹੋਰਨਾਂ ਸੁਥਰੇ ਸ਼ਾਹੀ ਫਕੀਰਾਂ ਨੇ ਬੀ ਅਪਣੀ ਕੀਤੀ ਉਗਰਾਹੀ ਵਿੱਚੋਂ ਵਿਤੁ ਅਨੁਸਾਰ ਹਿੱਸਾ ਪਾਇਆ। ਇਹੋ ਧਰਮਸਾਲਾ ਰਜਾਲ ਸ਼ਾਹੀ ਸਾਧੂਆਂ ਦਾ ਮੁੱਖ-ਮਕਾਨ ਹੈ।

ਭਾਈ ਝੰਗੜ ਸ਼ਾਹ ਤੋਂ ਬੱਦ ਇਸ ਧਰਮਸਾਲਾ ਦੇ ਮਹੰਤ ਨੰਬਰਵਾਰ ਮੁਸ਼ਤਾਕ ਸ਼ਾਹ, ਗੁਲਾਬ ਸ਼ਾਹ, ਕਿਰਣ ਸ਼ਾਹ, ਰੰਗੇ ਸ਼ਾਹ, ਇਸ਼ਨਾਨ ਸ਼ਾਹ, ਗੱਦੀ ਸ਼ਾਹ, ਬਿਸਵੇ ਸ਼ਾਹ, ਜੋਰੇ ਸ਼ਾਹ, ਗੁਪਤ ਸ਼ਾਹ, ਤੇ ਲੁੜਿਕੇ ਸ਼ਾਹ; ਸਿੱਖ ਰਾਜ ਸਮੇਂ ਤੱਕ ਬਣਦੇ ਆਏ। ਸੰਮਤ ਉੱਨੀਹ ਸੈ ਤੇਈਹ ਬਿੱਕ੍ਰਮੀ ਵਿੱਚ ਲੁੜਿਕੇ ਸ਼ਾਹ ਮੌਜੂਦ ਸੀ। ਇਨ੍ਹਾਂ ਸਭਨਾਂ ਦੀਆਂ ਸਮਾਧਾਂ ਦੇ ਨਿਸ਼ਾਨ ਇਸ ਧਰਮਸਾਲਾ ਦੀ ਵਲਗਣ ਅੰਦਰਿ ਮੌਜੂਦ ਹਨ! ਇਨ੍ਹਾਂ ਤੋਂ ਬਿਨਾਂ ਹੋਰ ਭੀ ਅਨੇਕਾਂ ਸੁਥਰੇ-ਸਾਧੂ ਏਥੇ ਟਿਕਦੇ ਸਨ। ਜਿਨ੍ਹਾਂ ਦਾ ਦੇਹਾਂਤ ਏਥੇ ਹੋਇਆ, ਉਨ੍ਹਾਂ ਦੀਆਂ ਸਮਾਧਾਂ ਵੀ ਬਣਦੀਆ ਰਹੀਆਂ; ਜਿਹਾ ਕਿ ਝੱਨੇ ਸ਼ਾਹ, ਬੱਨੇ ਸ਼ਾਹ, ਮੈਦਾਨ ਸ਼ਾਹ, ਮਿਸਲ ਸ਼ਾਹ, ਰਾਇ ਸ਼ਾਹ, ਗੁਰਮੁਖ ਸ਼ਾਹ ਆਦਿ।

(੨) ਦੂਜੀ ਧਰਮਸਾਲਾ, ਇਸੇ ਸ਼ਹਰ ਦੇ ਗੁਮਟੀ ਬਾਜ਼ਾਰ ਵਿੱਚ ਹੈ। ਇਹ ਬਾਵਾ ਮੁਸ਼ਤਾਕ ਸ਼ਾਹ ਦੀ ਯਾਦਗਾਰ ਦੇ ਤੌਰ ਪੁਰ ਬਣੀ ਹੈ। ਬਾਵਾ ਜੀ ਦੀ ਸਮਾਧਿ ਭੀ ਇਸੇ ਟਿਕਾਣੇ ਹੈ।

('ਤਹਿਕੀਕਾਤਿ ਚਿਸ਼ਤੀ' ਪੰਨਾ ਪ੮੯–੯੧)

## ੩–ਸਿੰਧੁ ਦੇਸ ਵਿਖੇ:–

ਸੁਥਰੇ ਸ਼ਾਹੀ ਫਕੀਰ ਸਿੰਧੁ ਦੇਸ ਵਿਚ ਵਿਚਰ ਕੇ ਬੀ ਅਪਣਾ ਬੰਧਾਨ ਵਸੂਲਦੇ ਤੇ ਸਿੱਖ ਧਰਮ ਦਾ ਪ੍ਰਚਾਰ ਅਪਣੇ ਢੰਗ ਨਾਲ ਕਰਦੇ ਰਹੇ। ਸੰਮਤ ਅਠਾਰਾਂ ਸੈ ਅੱਸੀਹ ਵਿੱਚ–ਜਦੋਂ ਕਿ ਸ਼ੇਰਿ ਪੰਜਾਬ ਮਹਾਰਾਜਾ ਰਣਜੀਤ ਸਿੰਘ ਦਾ ਤੇਜ-ਪ੍ਰਤਾਪ ਚੜ੍ਹਦੀਆਂ ਕਲਾਂ ਵਿੱਚ ਸੀ; ਅਰੁ ਸੁਥਰੇ ੧) ਪਿਆਦਾ (ਸਿਪਾਹੀ), ਇਕ ਪੈਸਾ ਹਰ ਦੁਕਾਨ ਤੇ ਪਾਤ੍ਰਾਂ ਦੇ ਹਰ ਮਕਾਨ ਤੋਂ ਵਸੂਲ ਕਰਦੇ ਸਨ–ਇਕ ਸਾਧੂ ਮਿਹਰ ਦਾਸ, ਸਿੰਧੂ ਦੇਸ ਵਿਚ ਪਰਚਾਰ-ਦੌਰੇ

ਪੁਰ ਗਿਆ। ਰਮਤਾ ਰਮਤਾ ਜ਼ਿਲਾ ਲੜਕਾਣਾ ਦੇ ਗਿਰਾਉਂ ਗਰੇਲੋ ਵਿੱਚ ਜਾ ਟਿਕਿਆ। ਉਗਰਾਹੀ ਦੇ ਪੈਸੇ ਨਾਲ ਸਤਿਗੁਰ ਨਾਨਕ ਦੇ ਆਸ਼ੇ ਅਨੁਸਾਰ ਧਰਮਸਾਲ ਦੀ ਬੁਨਿਆਦ ਰੱਖੀ। ਫਿਰ ਸ਼ਥਾਨਕ ਸੰਗਤਿ ਨੇ ਭੀ ਤਨੁ, ਧਨੁ ਦੀ ਸੇਵਾ ਕਰਕੇ 'ਗੁਰਧਾਮ' ਸੰਪੂਰਣ ਕੀਤਾ। ਪਾਕਿਸਤਾਨ ਦੇ ਘੱਲੂਘਾਰੇ ਤੱਕ ਇਸ ਥਾਂ ਦੀ ਸੇਵਾ-ਸੰਭਾਲ ਸੁਥਰੇ ਸ਼ਾਹੀ ਸਾਧੂ ਹੀ ਕਰਦੇ ਰਹੇ ਹਨ। ਬੱਦਾਂ ਕੁੱਝ ਪਤਾ ਨਹੀਂ, ਓਥੇ ਕੀ ਵਰਤੀ ਹੈ!

ਭਾਈ ਮਿਹਰ ਸ਼ਾਹ ਦੀ ਗੁਰਪ੍ਰਣਾਲੀ ਇਸ ਤਰਾਂ ਭਾਈ ਸੁਥਰੇ ਸ਼ਾਹ ਨਾਲ ਮਿਲਦੀ ਹੈ:— ਭਾਈ ਸੁਥਰੇ ਸ਼ਾਹ ਦਾ ਸੇਵਕ ਝੰਡੇ ਸ਼ਾਹ, ਤਿਸ ਦਾ ਜਾੜੂ ਸ਼ਾਹ, ਉਪ੍ਰੰਤ ਲੜੀ ਵਾਰ ਟਹਿਲ ਸ਼ਾਹ, *ਪ੍ਰੇਮ ਦਾਸ, ਨਿਰਮਲ ਦਾਸ, ਸੀਤਲ ਦਾਸ, ਸਰੂਪ ਦਾਸ, ਸੇਵਾ ਦਾਸ, ਗੁਰਮੁਖ ਦਾਸ; ਈਸ਼ਰ ਦਾਸ ਦਾ ਸੇਵਕ ਭਾਈ ਮਿਹਰਦਾਸ।

## ੪--ਜੌਨ ਪੁਰ ਰਿਆਸਤ ਵਿੱਚ:—

ਇਸ ਰਿਆਸਤ ਦੇ ਮੁੱਖ ਨਗਰ (ਰਾਜਧਾਨੀ) ਜੌਨਪੁਰ ਵਿੱਚ ਸਤਿਗੁਰ ਨਾਨਕ ਦੇਵ ਦਖਣ ਦੀ ਉਦਾਸੀ ਸਮੇਂ ਪਧਾਰੇ ਸਨ। ਗਿਰਨਾਰ ਪਰਬਤ ਲਾਗੇ ਆਪ ਦਾ ਯਾਦਗਾਰੀ ਅਸਥਾਨ ਬਣਿਆ ਹੋਇਆ ਹੈ; ਜਿਸ ਵਿਚ ਬਾਬਾ ਜੀ ਦੀਆਂ ਖੜਾਵਾਂ (ਚਰਨ ਪਾਦੁਕਾ) ਦੇ ਦਰਸ਼ਨ ਹੁੰਦੇ ਹਨ। ਇਹ ਯਾਦਗਾਰੀ ਧਰਮਸਾਲਾ ਸੁਥਰੇ ਸ਼ਾਹੀ ਸਾਧੂਆਂ ਹੀ ਪ੍ਰਗਟ ਕੀਤੀ ਹੋਈ ਹੈ: ਤੇ ਉਹੋ ਉਸ ਦੀ ਸੇਵਾ-ਸੰਭਾਲ ਕਰ ਰਹੇ ਹਨ। ('ਸ੍ਰੀ ਗੁਰ ਤੀਰਥ ਸੰਗ੍ਰਹ'-ਪੰਨਾ ੧੫)

## ੫--ਅਫਗਾਨਿਸਤਾਨ ਵਿੱਚ:—

ਭਾਈ ਸੁਥਰੇ ਸ਼ਾਹ ਦਾ ਦੂਜਾ ਚੇਲਾ ਭਾਈ ਡੂੰਜਾ ਸ਼ਾਹ—ਜੋ ਭਾਈ

*ਭਾਈ ਪ੍ਰੇਮ ਦਾਸ ਨੇ—ਜਾਪਦਾ ਇ—ਸੁਥਰੇ ਸ਼ਾਹੀ ਤੌਰ ਤਰੀਕਾ ਤਿਆਗ ਕੇ ਸਾਧਾਰਨ ਗ੍ਰਿਹਸਤੀ ਸਿੱਖਾਂ ਵਾਲਾ ਚਾਲਾ ਗ੍ਰਹਿਣ ਕਰ ਲਿਆ; ਅਰੁ ਅਗਾੜੀ ਸਾਰੇ ਇਸੇ ਤਰਾਂ ਟੁਰੇ ਆਏ। ਤਾਹੀਓਂ ਨਾਮ ਦੇ ਪਿੱਛੇ 'ਸ਼ਾਹ' ਦੀ ਥਾਂ 'ਦਾਸ' ਪਦ ਜੋੜਨ ਡਹਿ ਪਏ।

ਜਾਦੋ ਜੇਠੇ ਚੇਲੇ ਦੇ ਦੇਹਾਂਤ ਮਗਰੋਂ ਗੱਦੀ ਦਾ ਹੱਕਦਾਰ ਸੀ;–'ਗੁਰੂ' ਬਣਨ ਲਈ ਕੁਝ ਕਾਹਲਾ ਪੈ ਗਿਆ। ਗੁਰੂ ਜੀ ਦੀ ਬਖ਼ਸ਼ੀ ਪੋਥੀ ਤੇ ਮਾਲਾ–ਜਿਸ ਨੂੰ ਉਹ ਅੱਚਮਤ ਦਾ ਖ਼ਜ਼ਾਨਾ ਸਮਝਦਾ ਸੀ–ਚੋਰੀ ਚੁੱਕ ਕੇ ਨੱਸ ਗਿਆ। ਇਸ ਮੁਲਕ ਵਿੱਚ ਪਹੁੰਚ ਕੇ, ਸਿੱਖ ਧਰਮ ਦਾ ਪ੍ਰਚਾਰ ਕਰਦਾ ਰਿਹਾ। ਓੜਕ ਕੰਧਾਰ ਸ਼ਹਿਰ ਵਿੱਚ ਧਰਮਸਾਲਾ ਸਥਾਪਨ ਕਰਕੇ, ਨਿਰੰਕਾਰੀ ਧਰਮ ਦੇ ਪ੍ਰਚਾਰ ਦਾ ਕੇਂਦਰ ਬਣਾਇਆ; ਜੋ ਅਜੇ ਤੱਕ ਬਹਾਲ ਹੈ॥

# *ਤੀਜੀ ਬਖ਼ਸ਼-ਸੰਗਤਿ ਸਾਹਿਬ

ਪੰਜਾਬ ਵਿਚ ਲੰਮੇ ਦੇਸ ਦੇ ਪ੍ਰਗਣੇ ਮੀਏਂ ਕੇ ਮੌੜ ਦਾ ਪਿੰਡ ਅੰਬ ਮਾੜੀ ਹੈ। ਇਸ ਨੱਗਰ ਵਿੱਚ ਉਪਲ ਖੱਤ੍ਰੀ 'ਬਿੰਨੇ' ਦੇ ਘਰਿ ਸੰਮਤ ਸੋਲਾਂ ਸੋ ਸਤਾਨਵੇਂ ਵਿਖੇ ਇਕ ਬਾਲਕ ਜਨਮਿਆਂ। ਜਿਸਦਾ ਨਾਮ ਮਾਪਿਆਂ 'ਸੰਗਤ' ਰੱਖਿਆ। ਜਦੋਂ ਰਤਾ ਕੁ ਉਭਾਰੁ ਹੋਇਆ; ਤਾਂ ਮਾਪਿਆਂ ਫੇਰੀ ਲਾ ਕੇ ਸੌਦਾ ਵੇਚਣ ਦੀ ਕਾਰੇ ਲਾ ਦਿੱਤਾ। ਇਸੇ ਕਿੱਤੇ ਲੱਗਾ, ਫੇਰੀਆਂ ਫਿਰਦਾ, ਮਾਲਵੇ ਦੇਸ ਦੇ ਦੌਰੇ ਸਮੇਂ ਸਤਿਗੁਰੂ ਹਰਿਰਾਇ ਸਾਹਿਬ ਦੇ ਦਰਸ਼ਨ ਲੱਗਾ। ਸਤਿਗੁਰਾਂ ਮੱਥੇ ਦੇ ਲੇਖਿ ਪੜ੍ਹਕੇ ਪੁੱਛਿਆ:-

"ਬੱਲਿਆ ! ਕੀ ਕੰਮ-ਕਾਰ ਕਰਦਾ ਹੁੰਨਾ ਇਂ ?
ਤੇ ਏਥੇ ਕਿਵੇਂ ਆਇਆ ਹੈਂ ?

ਤਾਂ ਸੰਗਤ ਨੇ ਨਿੰਮ੍ਰਤਾ ਸਹਿਤ ਹੱਥ ਜੋੜਕੇ ਬਿਨੈ ਕੀਤੀ:-

"ਮਹਾਰਾਜ ! ਆਪ ਸਰਬ ਘਟਾਂ ਕੇ ਜਾਨਣ ਹਾਰ ਓ; ਮੈਂ ਗਰੀਬ ਖੱਤ੍ਰੀ ਦਾ ਪੁੱਤ੍ਰ ਹਾਂ, ਤੇ ਫੇਰੀ ਲਾਕੇ ਸੌਦਾ-ਸਲਫ ਵੇਚਦਾ ਹਾਂ। ਇਹੋ ਮੇਰੀ ਰੋਜ਼ੀ ਦਾ ਵਸੀਲਾ ਹੈ। ਆਪ ਜੀ ਪਾਸੋਂ ਨਾਮ-ਦਾਨ ਮੰਗਣ ਆਇਆ ਹਾਂ; ਤਾਂ ਜੋ ਆਪ ਦੀ ਮਿਹਰ ਨਾਲ ਹਲਤ-ਪਲਤ ਦੋਵੇਂ ਸੌਰ ਜਾਣ!"

ਸਾਹਿਬਾਂ ਪ੍ਰਸੰਨ ਹੋ ਕੇ ਆਖਿਆ:-

"ਭਲੀ ਗੱਲ, ਤੂੰ ਅਸਾਡਾ 'ਫੇਰੂ' (ਫੇਰੀ ਲਾਉਣ ਵਾਲਾ) ਸਿੱਖ ਹੈਂ! ਦੋਵੇਂ ਵੇਲੇ 'ਗੁਰੂ ਕੇ ਲੰਗਰ' ਵਿੱਚ ਜਥਾ-ਸ਼ਕਤਿ ਸੇਵਾ ਕੀਤਾ ਕਰੁ ! ਵੇਹਲੇ ਵੇਲੇ ਫੇਰੀ ਲਾ ਕੇ, ਰੋਜ਼ੀ ਭੀ ਕਮਾਇਆ ਕਰੁ। ਗੁਰੂ ਬਾਬਾ ਮਿਹਰ ਕਰੇਗਾ ਤੇ ਕਾਰਜ ਰਾਸ ਹੋਣਗੇ!"

ਉਸੇ ਦਿਨ ਤੋਂ ਸੰਗਤ ਦਾ ਨਾਮ 'ਭਾਈ ਫੇਰੂ' ਹੀ ਪੱਕ ਗਿਆ। ਭਾਈ ਜੀ ਨੇ ਸਤਿਗੁਰਾਂ ਦੇ ਹੁਕਮ ਪੁਰ ਸੋਲ੍ਹਾਂ ਆਨੇ ਅਮਲ ਕੀਤਾ।

---

*'ਪੰਥ ਪ੍ਰਕਾਸ਼' ਦੇ ਲੇਖ ਮੁਜਬ, ਦੂਜੀ।

ਸੇਵਾ-ਸਿਮਰਨ ਕਰਕੇ ਸਤਿਗੁਰਾਂ ਦੀ ਕਿਰਪਾ ਦਾ ਪਾਤ੍ਰ ਬਣਿਆ।

ਭਾਈ ਸਾਹਿਬ ਦੀ ਘਾਲ ਸਫਲ ਹੋਣ ਦੇ ਸਮਾਚਾਰ; 'ਗੁਰ ਪ੍ਰਤਾਪ ਸੂਰਜ' ਵਿੱਚ ਐਉਂ ਲਿਖੇ ਹਨ:–

ਬੈਰਾੜ ਵੰਸੀ ਭਾਈ ਭਗਤੂ ਜੀ ਕਰਣੀ-ਕਰਤੂਤ ਵਾਲੇ ਗੁਰਮੁਖ ਸਿੱਖ ਸਨ; ਤੇ ਸ੍ਰੀ ਗੁਰੂ ਹਰਿ ਰਾਇ ਸਾਹਿਬ ਦੇ ਹਜ਼ੂਰਿ ਰਹਿਕੇ ਵਾਹੀ ਦੀ ਕਾਰ ਕਰਾਉਂਦੇ ਸਨ। ਇਕੇਰਾਂ ਉਨ੍ਹਾਂ ਨੇ ਹਾੜ੍ਹੀ ਦੀ ਵਾਢੀ ਪਾਈ ਹੋਈ ਸੀ। ਭਾਈ ਭਗਤੂ ਜੀ ਵਢਾਵਿਆਂ ਵਾਸਤੇ ਦੁਪਹਿਰ ਦੇ ਪ੍ਰਸ਼ਾਦੇ ਗੁਰੂ ਕੇ ਲੰਗਰੋਂ ਲੈ ਕੇ ਪੈਲ੍ਹੀ ਵਿੱਚ ਗਏ। ਕ਼ਾਮਿਆਂ ਨੇ ਲੰਗਰ ਦੇ ਸਾਧਾਰਨ ਪ੍ਰਸ਼ਾਦੇ ਵੇਖ ਕੇ ਬੇਨਤੀ ਕੀਤੀ:–

"ਭਾਈ ਸਾਹਿਬ ! ਕਰਹੁ ਬਿਚਾਰਾ !
[1]ਘ੍ਰਿਤ ਅਧਿਕ ਬਿਨੁ ਆਨਿ ਅਹਾਰਾ[2] !
ਸਗਰੇ ਬਾਸਰ[3] ਕਾਰ ਕਮਾਵੈਂ;
ਬਿਨੁ ਖਾਏ ਅੰਧੇ ਹੁਇ ਜਾਵੈਂ !" ੨੭

ਘੱਟੋ ਘੱਟ ਜੀ-ਪ੍ਰਤੀ ਪਾਈਆ ੨ ਘਿਉ ਹੋਵੇ; ਤਾ ਕੰਮ ਕਰਦਿਆਂ ਬੰਦਿਆਂ ਨੂੰ ਮਸਾਂ ਤਾਕਤ ਦੇ ਸਕਦਾ ਇ! ਤਰਾ ਤਰ ਘਿਉ ਬਿਨਾਂ–ਭਾਈ ਜੀ !–ਭਲਾ ਇਹ ਪ੍ਰਸ਼ਾਦੇ ਕਿਵੇਂ ਛਕੇ ਜਾਣਗੇ !

ਭਾਈ ਸਾਹਿਬ, ਕਾਮਿਆਂ ਦੀ ਮੁਨਾਸਿਬ ਮੰਗ ਸੁਣ ਕੇ ਸੋਚੀਂ ਪੈ ਗਏ; ਤੇ ਉਦਾਲ੍ਹੇ-ਪਦਾਲ੍ਹੇ ਵੇਖਣ ਡਹਿ ਪਏ। ਅਚਾਨਕ ਭਾਈ ਸੰਗਤ (ਫੇਰੂ) ਬੀ ਸੌਦਾ-ਪੱਤਾ ਵੇਚਣ ਲਈ ਅੱਜ ਉਸੇ ਪਾਸੇ ਨਿਕਲ ਪਿਆ ਸੀ। ਲਾਗਲੀ ਡੰਡੀ ਲੰਘਿਆ ਜਾਂਦਾ, ਭਾਈ ਭਗਤੂ ਨੇ ਵੇਖ ਲਿਆ। ਸੁੱਕੇ ਸੌਦਿਆਂ ਦੀ ਡੱਗੀ ਮਾਰੀ ਹੋਈ; ਤੇ ਘਿਉ ਦਾ ਕੁੱਪਾ ਹੱਥ 'ਚਿ ਲਟਕਾਇਆ ਹੋਇਆ; ਤੁਰਿਆ ਜਾਂਦਾ ਸੀ। ਭਾਈ ਜੀ ਨੇ ਵਾਜ ਮਾਰ ਕੇ ਸੱਦ ਲਿਆ। ਅਰੁ ਸਾਰੇ ਕਾਮਿਆਂ ਨੂੰ ਇਕ ੨ ਪਲ੍ਹਾ (ਪਾਉ ਭਰ) ਘਿਉ ਦਾ ਉਸ ਪਾਸੋਂ ਦਿਵਾ ਦਿੱਤਾ। ਘਿਉ ਦਾ ਦਾਮ ਅਗਲੇ ਦਿਨ ਲੈਣ-ਦੇਣ ਦੀ ਗੱਲ ਕਰਕੇ, ਭਾਈ ਫੇਰੂ ਅਪਣੇ ਰਾਹ

---

[1]ਬਹੁਤੇ ਘਿਉ ਬਿਨਾਂ ਤੁਸੀਂ ਪ੍ਰਸ਼ਾਦੇ ਲੈ ਆਏ ਓ !
[2]ਭੋਜਨ, ਪ੍ਰਸ਼ਾਦ-ਪਾਣੀ। [3]ਸਾਰਾ ਦਿਨ।

ਪਿਆ। ਫੇਰੀ ਲਾਕੇ ਅਪਣੇ ਟਿਕਾਣੇ ਮੁੜਿਆ, ਘਿਉ ਵਾਲਾ ਖਾਲੀ ਕੁੱਪਾ ਕੀਲੇ ਨਾਲ ਟੰਗ ਕੇ; ਤੇ ਬਾਕੀ ਸੌਦਾ ਸਾਂਭ ਕੇ; ਗੁਰੂ ਕੇ ਲੰਗਰ ਵਿਚ ਸੇਵਾ ਕਰਨ ਚਲਾ ਗਿਆ। ਵੇਹਲਿਆਂ ਹੋ ਕੇ ਰਾਤੀ ਸੌਂ ਰਿਹਾ। ਅਗਲੇ ਦਿਨ ਜਦੋਂ ਫੇਰੀ ਤੇ ਜਾਣ ਲਈ ਕੁੱਪੇ ਨੂੰ ਹੱਥ ਪਾਇਆ; ਤਾਂ ਉਹ ਉਸੇ ਤਰਾਂ ਘਿਉ ਨਾਲ ਭਰਿਆ ਹੋਇਆ ਸੀ, ਜਿਸ ਤਰਾਂ ਕੱਲ੍ਹ ਭਾਈ ਭਗਤੂ ਜੀ ਨੂੰ ਸੌਦਾ ਦੇਣ ਤੋਂ ਪਹਿਲਾਂ ਹੈਸੀ। ਬੜਾ ਹੈਰਾਨ ਹੋਇਆ—

ਰਹਯੋ ਬਿਚਾਰਤ ਕੇਤਕ ਸਮੇ!
ਲਖਯੋ ਪ੍ਰਤਾਪ ਕਰਤਿ ਭਾ ਨਮੋ![1]
ਭਗਤੂ ਨਿਕਟ ਗਯੋ ਤਤਕਾਲਾ।
ਗਹੇ ਚਰਨ, ਕਹਿ ਬਿਨੈ ਬਿਸਾਲਾ॥ ੪੦
"ਮੈਂ ਰਾਵਰ[2] ਕੀ ਸਰਣਿ ਪਹੂਚਾ!
ਤੁਮ ਗਹੀਰ[3] ਆਸ਼ੇ, ਮਤਿ ਊਚਾ!
ਅਨੁਰਾਗਯੋ ਮੈਂ ਤਯਾਗਯੋ ਨਾਹੀਂ![4]
ਕਰਹੁ ਸਿੱਖ, ਰਾਖਹੁ ਨਿਜ ਪਾਹੀਂ!!" ੪੧
ਸੁਨ ਕਰਿ ਭਗਤੂ ਬਾਕ ਉਚਾਰਾ!
"ਸ੍ਰੀ ਸਤਿਗੁਰੁ ਹੈਂ ਪੁਰਖੁ ਉਦਾਰਾ!
ਮਹਾਰਾਜ ਰਾਜਨ ਕੇ ਰਾਜਾ;
ਰਾਜਤ[5] ਤੀਨ ਲੋਕ ਸਿਰਤਾਜਾ! ੪੨
ਤਿਨ ਕੇ ਹਮ ਸਮਾਨ ਪਰਧਾਨ;
ਸਮ ਸੈਨਪ ਕੇ ਸੁਭਟ ਮਹਾਨ![6]
ਸਤਿਗੁਰ ਅਛਤ[7] ਨ ਉਚਿਤ ਹਮਾਰੇ;
ਸਿੱਖ ਬਨਾਇ ਤੁਹਿ ਕਰਹਿਂ ਉਧਾਰੇ! ੪੩

---

[1]ਭਾਈ ਸਾਹਿਬ ਦਾ ਪ੍ਰਤਾਪ ਜਾਣਕੇ, ਨਮਸਕਾਰ ਕੀਤੀ ਸੁ! [2]ਮਹਾਰਾਜ (ਹੇ ਭਗਤੂ ਜੀ! ਤੁਹਾਡੀ)। [3]ਡੂੰਘਾ, ਗੂੜ੍ਹ। [4]ਮੈਨੂੰ ਪ੍ਰੇਮ ਹੋ ਆਇਆ ਹੈ; ਹੁਣ ਮੈਨੂੰ ਛੱਡ ਨਾ ਦਿਓ! [5]ਸਜ ਰਹੇ ਹਨ। [6]ਅਸੀਂ ਤਾਂ ਸਤਿਗੁਰਾਂ ਦੇ ਵਜ਼ੀਰ ਸਮਾਨ, ਯਾ ਇੱਕ ਵੱਡੇ ਸੈਨਾਪਤੀ ਦੇ ਸੂਰਮੇ ਵਾਂਗੂ ਹਾਂ। [7]ਮੌਜੂਦ ਹੁੰਦਿਆਂ।

ਜਾਹੁ ਸ਼ਰਨਿ ਅਬਿ ਸ੍ਰੀ ਹਰਿ ਰਾਇ !
ਕਰਹਿਂ ਮੋਖ ਨਿਜ ਦਾਸ ਬਨਾਇ !!"
ਸੁਨਿ ਕਰੁ ਜੋਰਤਿ ਬਾਕ ਬਖਾਨਾ:-
"ਮੈਂ ਅਬਿ ਰਾਵਰ[1] ਹੀ ਕੋ ਜਾਨਾ ! ੪੪
ਸਤਿਗੁਰ ਨਿਕਟਿ ਚਲਹੁ ਲੇ ਸਾਥਿ !
ਧਰੌਂ ਚਰਨ ਕਮਲਨ ਪਰ ਮਾਥ !
ਕਹਿ ਕਰਿ ਤਿਨ ਕੋ ਸਿੱਖ ਬਨਾਵਹੁ !
ਜਨਮ ਮਰਨ ਕੇ ਕਸ਼ਟ ਮਿਟਾਵਹੁ !!" ੪੫

ਇਹ ਜੋਦੜੀ ਸੁਣ ਕੇ ਭਾਈ ਭਗਤੂ ਜੀ ਰੀਝ ਪਏ; ਤੇ ਫੇਰੂ ਜੀ ਨੂੰ ਨਾਲ ਲੈ ਕੇ ਸਤਿਗੁਰਾਂ ਦੀ ਸੇਵਾ ਵਿਚ ਹਾਜ਼ਰ ਹੋਏ । ਸੀਸ ਨਿਵਾ ਕੇ, ਜਾਂ ਬੈਠੇ; ਤਾਂ ਸਾਹਿਬਾਂ ਹੱਸ ਕੇ ਫਰਮਾਇਆ:-

"ਆਵਹੁ ਭਾਈ ! ਪਰ ਉਪਕਾਰੀ !
ਆਨਜੋ ਕੌਨ ਆਪਨੇ ਸੰਗਿ ?
ਕਜੋਂ ਨ ਅਜਾਇਬ ਰੰਗਜੋ ਰੰਗਿ ?" ੪੭

ਭਗਤੂ ਜੀ ਹੱਥ ਜੋੜ ਕੇ ਬੋਲੇ:-

"ਜਿੱਥੇ ਪੁੱਨਿਆਂ ਦਾ ਚੰਦ ਅਪਣੇ ਪੂਰੇ ਜਲਾਲ ਨਾਲ ਵਿਰਾਜ ਰਿਹਾ ਹੋਵੇ;ਓਥੇ ਕਿਸੇ ਤਾਰੇ ਦੀ ਕੀ ਮਜਾਲ ਇ,ਚਮਕੇ ! ਇਹੋ ਵਿਚਾਰ ਕੇ ਆਪ ਦੇ ਚਰਨਾਂ ਵਿਚ ਹਾਜ਼ਰ ਹੋਏ ਹਾਂ ! ਹੁਣ ਆਪ ਇਸ ਅਭਿਲਾਖੀ ਸੇਵਕ ਨੂੰ ਚਰਨਾਂਮ੍ਰਿਤ ਬਖ਼ਸ਼ ਕੇ ਸਿੱਖ ਬਣਾਓ;ਤੇ ਗੁਰਦੀਖਜਾ-ਸੀਖਜਾ ਦਿਓ ! ਮਹਾਰਾਜ ਦੀ ਆਗਿਆ ਨਾਲ ਸੇਵਾ ਤਾਂ ਇਹ ਚਿਰੋਕਣਾ ਕਰ ਰਿਹਾ ਹੈ; ਪਰ ਹੁਣ ਸ਼ਰਧਾ ਧਾਰਕੇ ਹਾਜ਼ਰ ਹੋਇਆ ਹੈ । ਕਿਰਪਾ ਕਰਕੇ ਇਸ ਨੂੰ ਨਿਹਾਲ ਕਰੋ !!" ਦੋਹਾਂ ਪ੍ਰੇਮੀਆਂ ਦੀ ਯਥਾਰਥ ਅਰਦਾਸ ਪ੍ਰਵਾਨ ਕਰਕੇ-

ਤਬਿ ਸਤਿਗੁਰ ਅਨਵਾਇ ਸੁ ਜਲ ਕੋ;
ਕਰੇ ਪਖਾਰਨਿ ਚਰਨ ਕਮਲ ਕੋ ।
ਕ੍ਰਿਪਾ ਸਹਿਤ ਹੁਇ ਪਾਹੁਲ ਦੀਨਿ ।......੫੦

ਫਿਰ ਫਰਮਾਇਆ:-

---

[1]ਮਹਾਰਾਜ (ਹੇ ਭਗਤੂ ਜੀ !)।

੨੫੬.

"ਫੇਰਾ ਕਰਤਿ ਮਿਲ੍ਯੋ ਹਰਿ ਜਨ ਕੋ;
ਪਰ੍ਯੋ ਸ਼ਰਨਿ ਕਰਿ ਸੂਧਾ ਮਨ ਕੋ।
ਅਬਿ ਸਭਿ ਤਜ ਕਰਿ ਦੇਗ ਚਲਾਵਹੁ!
ਸਤਿਨਾਮ ਸਿਮਰਹੁ ਗੁਨ ਗਾਵਹੁ॥੫੩
ਤੋ ਪਰ ਭਗਤੂ ਕੋ ਉਪਕਾਰ;
ਇਨ ਕੇ ਪਗ ਪਰ ਸਿਰ ਕੋ ਧਾਰਿ!
ਜੋ ਚੇਲੇ ਤੁਵ ਬਨਹਿਂ ਵਿਸ਼ੇਸ਼;
ਸੋ ਮਾਨਹਿਂ ਇਸਿ ਬੰਸ ਹਮੇਸ਼!!"੫੪

ਭਾਈ ਫੇਰੂ ਸਤਿਗੁਰਾਂ ਦੇ ਚਰਨ ਕਮਲਾਂ ਪੁਰ ਸਿਰ ਰੱਖ ਕੇ ਨਿਹਾਲ ਹੋਇਆ; ਅਰੁ ਸਤਿਗੁਰਾਂ ਦੀ ਆਗਿਆ ਮੰਨ ਕੇ, ਭਾਈ ਭਗਤੂ ਜੀ ਨੂੰ ਭੀ ਚਰਨ-ਬੰਦਨਾਂ ਕੀਤੀ।*

ਓੜਕ ਭਾਈ ਸਾਹਿਬ ਨੇ, ਸਤਿਗੁਰਾਂ ਦੀ ਮਰਜ਼ੀ ਮੁਤਾਬਿਕ–

ਕਾਰ ਦੇਗ ਕੀ ਲਈ ਸੰਭਾਲ।
ਕਰਿਬੇ ਲਗ੍ਯੋ ਅਹਾਰ ਬਿਸਾਲ।
ਅਧਿਕ ਭਾਉ ਤੇ ਸਭ ਕੋ ਦੇਤਿ;
ਤ੍ਰਿਪਤਾਵੈ, ਬਹੁ ਖ਼ੁਸ਼ੀਯਨਿ ਲੇਤਿ॥੫੬
ਅਬਿ ਲਗਿ ਜਹਿਂ ਸਮਾਧਿ ਤਿਸ ਕੇਰੀ;
ਚਲੈ ਦੇਗ ਦਿਨ ਰੈਨਿ ਬਡੇਰੀ।
ਚੇਲੇ ਅਨਗਿਨ ਤਿਸ ਕੇ ਵਏ;
ਅਨਿਕ ਥਾਨ ਮਹਿ ਫੈਲਤ ਭਏ॥੫੭
ਦਸਮੇ ਪਾਤਿਸ਼ਾਹੁ ਲਗਿ ਜੀਵਾ।
ਧਨੀ ਬਿਸਾਲ ਦੇਗ ਕੋ ਥੀਵਾ।......੫੮

(ਰਾਸਿ ੮, ਅੰਸ਼ੂ ੬੦ਵਾਂ)

---

*'ਮਹਿਮਾ ਪ੍ਰਕਾਸ਼' ਦੇ ਬਿਆਨ ਅਨੁਸਾਰ, ਭਾਈ ਭਗਤੂ ਨੂੰ, ਭਾਈ ਫੇਰੂ ਦੇ ਮਿਲਾਪ ਨਾਲ ਗੁਰਭਗਤੀ ਪ੍ਰਾਪਤਿ ਹੋਈ ਸੀ।

"ਲਖੀ ਜੰਗਲ ਦੇਸ ਮੈ; ਭਾਈ ਭਗਤੋ ਸਿੱਖ।
ਭਾਈ ਫੇਰੇ ਕੋ ਮਿਲਾਪ ਸੋਂ; ਭਈ ਗੁਰ-ਭਗਤਿ ਭਵਿੱਖ॥੧"

(ਸਾਖੀ ੧੭੫)।

ਲੇਕਿਨ 'ਮਹਿਮਾ ਪ੍ਰਕਾਸ਼' ਵਿੱਚ ਲਿਖਿਆ ਹੈ:—ਜਦੋਂ ਭਾਈ ਫੇਰੂ ਇਕੇਰਾਂ 'ਵੈਸਾਖੀ-ਦਰਸ਼ਨ' ਪੁਰ, ਅਪਣੇ ਕੁਝ ਹੋਰ ਸਾਥੀਆਂ ਸਮੇਤ ਕੀਰਤ ਪੁਰਿ ਆਇਆ; ਤਾਂ ਸਤਿਗੁਰਾਂ ਦੇ ਚਰਨ-ਪਰਸਦਾ ਹੀ, ਸਾਹਿਬਾਂ ਦੀ ਰਜ਼ਾ ਸਮਝ ਕੇ, ਸਾਥੀਆਂ ਸਣੇ ਸਿੱਧਾ ਗੁਰੂ ਕੇ ਲੰਗਰ ਦੀ ਸੇਵਾ ਕਰਨਿ ਜਾ ਜੁਟਿਆ। ਕੁਝ ਦਿਨ ਬਾਦ—

ਸਹਜਿ ਭਾਇ ਗੁਰਦਿਆਲਿ ਚਿਤਾਰਾ :
"ਭਾਈ ਫੇਰੂ ਕਹਾਂ ਸਿਧਾਰਾ ?"
ਪ੍ਰੇਮ-ਬ੍ਰਿਛ ਫਲੁ ਲਾਗਨ ਲਾਗੇ ।
ਭਏ ਸਤਿਗੁਰ ਦਿਆਲ ਫੇਰੂ ਵਡਭਾਗੇ ॥ ੭
ਤਬਿ ਸਿੱਖ ਬੁਲਾਇ 'ਫੇਰੂ' ਕੋ ਲਿਆਏ ।
ਆਇ ਗੁਰ ਚਰਨਨਿ ਮਸਤਕ ਨਿਆਏ ।
ਦੇਖਿ ਪ੍ਰੇਮ ਫੇਰੂ ਕਾ ਦਿਆਲਿ,
ਕਰਿ ਖੁਸ਼ੀ ਤਿਸ ਕੀਆ ਨਿਹਾਲੁ ॥ ੮
ਬਚਨ-ਬਿਲਾਸ ਦਿਆਲਿ ਮੁਖਿ ਕਹੇ :
"ਤੂੰ ਪ੍ਰੇਮੀ ਸੇਵਕ ਮੇਰਾ ਅਹੇ !
ਨਿਜ-ਘਰਿ ਜਾਇ ਲੰਗਰ-ਮਮ ਕਰੋ !
ਸਿੱਖ ਅਤਿੱਥਿ ਸੇਵਾ ਮਨ ਧਰੋ !!" ੯
ਗੁਰ ਲੰਗਰ ਬਖਸ਼ ਫੇਰੂ ਕੋ ਕੀਨਾ ।
ਪਰਾ ਚਰਨਿ ਮਨ ਹੋਇ ਅਧੀਨਾ ।
ਲੇ ਆਗਿਆ ਗੁਰਿ ਘਰ ਕੋ ਆਇਆ ।
ਲੰਗਰ-ਅਸਥਾਨ ਤਹਿੰ ਤੁਰਤ ਬਨਾਇਆ ॥ ੧੦

ਦੋਹਰਾ

ਸਤਿਗੁਰ-ਬਚਨ ਲੰਗਰ ਭਇਆ, ਜੋ ਆਵੈ ਸੋ ਖਾਇ ।
ਸਮਤਾ ਭਾਇ ਮਨ ਪ੍ਰੇਮ ਜੁਤਿ, 'ਫੇਰੂ' ਸੇਵ ਕਮਾਇ ॥ ੧੧

ਚੌਪਈ

ਦਿਵਸ ਏਕ, ਸਿੱਖ ਇਕੁ ਆਇਆ;
ਅਤਿ ਛੁਧਾਵੰਤ; ਤਿਨ ਬਚਨੁ ਸੁਨਾਇਆ।

ਭਇਆ ਸਮਾ ਵਰਤਾਰਾ ਭਇਆ।
ਸੁਨਿ 'ਭਾਈ' ਫੇਰੋ ਲੰਗਰ ਮੇ ਗਇਆ ॥੧੨
ਇਕ ਮਿੱਸੀ ਰੋਟੀ ਆਨਿ ਤਿਸੁ ਦਈ।
ਸਭ ਵਰਤ ਗਇਆਂ ਪੀਛੈ ਥੀ ਰਹੀ।
ਲੇ ਗੁਰ ਕੇ ਸਿੱਖ ਪਰਸਾਦੀ ਖਾਇਆ।
ਫੇਰੋ ਕੋ ਇਉਂ ਬਚਨ ਸੁਨਾਇਆ ॥੧੩:-
"ਹੇ 'ਫੇਰੋ'! ਲੰਗਰ ਕਾਣਾ ਕੀਆ।
ਖਾਇ ਪ੍ਰਸਾਦ ਮੈ ਤ੍ਰਿਪਤ ਨ ਥੀਆ।
ਅਉਰਨ ਕੋ ਤੁਮ ਕੈਸੇ ਦੀਨੇ।
ਹਮ ਦਈ ਏਕ, ਨਿਰਧਨ ਸਿਖ ਚੀਨੇ!!"੧੪
ਸੁਨਤ ਬਚਨ 'ਫੇਰੋ' ਕੰਪਾਨਾ।
ਸਤਿਗੁਰ ਕਾ ਭੈ ਮਨ ਮੇ ਠਾਨਾ।
ਕਰੁ ਜੋੜਿ ਸਿਖ ਅੱਗੇ ਠਾਢਾ ਭਇਆ।
ਹੋ ਨਿਮ੍ਰਭੂਤ ਬਹੁ ਬਿਨਤੀ ਕਿਆ ॥੧੫

ਦੋਹਰਾ

ਤੁਮ ਬਖਸ਼ਿੰਦ ਗੁਰਸਿੱਖ ਹੋ, ਇਹ ਬਚਨ ਫੇਰੋ ਹੁਇ ਦਿਆਲ!
ਮਮ ਏਕ ਆਂਖ ਕਾਣੀ ਕਰੋ; 'ਗੁਰ-ਲੰਗਰ' ਰਖੋ ਬਹਾਲ!!੧੬

ਚੌਪਈ

ਸੁਨਿ ਬਿਨਤੀ ਗੁਰ ਕਾ ਸਿੱਖ ਹਸਾ।
ਗੁਰੁ-ਭਗਤਿ ਮਾਹਿ 'ਫੇਰੋ' ਕੋ ਕਸਾ।
ਸਾਬੂਤ ਦੇਖਿ ਪੁਨਿ ਬਚਨ ਬਖਾਨਾ:
"ਲੰਗਰ ਬਚਾ, ਫੁਟਾ ਦ੍ਰਿਗ-ਆਨਾ!!"੧੭
ਯਹੀ ਬਾਤ ਸਤਿਗੁਰੁ ਜੀ ਸੁਨੀ।
ਭਈ ਖੁਸੀ ਸੇਵਾ ਸੁਭ ਗੁਨੀ।
ਪੁਨਿ 'ਫੇਰੋ' ਗੁਰ-ਦਰਸ਼ਨਿ ਆਇਆ।
ਭਈ ਖੁਸ਼ੀ ਜਬ ਦਰਸ਼ਨ ਪਾਇਆ ॥੧੮
ਦੇਖਿ ਆਂਖ ਗੁਰ ਬਾਤ ਪੁਛਾਈ।
ਸਭ ਕਥਾ ਸਿੱਖ ਕੀ ਆਖਿ ਸੁਨਾਈ।

੨੫੯.

ਸੁਨਿ ਗੁਰਦਿਆਲ ਖੁਸ਼ੀ ਬਹੁ ਕੀਨੀ:–
"ਮਮ ਲੰਗਰ ਹੇਤੁ ਆਂਖ ਤੈਂ ਦੀਨੀ !!"੧੯
ਸਤਿ ਸੰਗਤਿ ਮੇਂ ਸੋਭਾ ਭਈ:–
ਗੁਰ-ਸੇਵਾ ਹੇਤੁ ਆਂਖ ਤਿਨ ਦਈ !
ਜੋ ਕੋਈ ਬਚਨ ਗੁਰੂ ਦ੍ਰਿੜ੍ਹ ਕਰੇ ।
ਬਿਨੁ ਪ੍ਰਿਆਸ ਭਵ-ਸਾਗਰ ਤਰੇ ॥੨੦

ਦੋਹਰਾ

'ਭਾਈ ਫੇਰੋ' ਕੀ ਟਹਲ ਪਰ, ਸਤਿਗੁਰ ਭਏ ਦਿਆਲ ।
ਜੋ ਗੁਰ ਨਮਿਤ ਸੇਵਾ ਕਰੇ, ਸਤਿਗੁਰ ਕਰੇ ਨਿਹਾਲ ॥੨੧
(ਸਾਖੀ ੧੬੧)

ਓੜਕਿ ਸਤਿਗੁਰਾਂ ਉਸ ਦੀ ਬ੍ਰਿਤੀ ਜਾਚ ਕੇ; ਤੇ ਸੇਵਾ ਪੁਰ ਰੀਝਕੇ ਗੁਰਬਾਣੀ ਦੀ ਪੋਥੀ, ਮਾਲਾ ਤੇ ਮਜੀਠੀ ਚੋਲਾ ਬਖ਼ਸ਼ਿਆ। ਅਗਾਹਾਂ ਅਧਿਕਾਰੀਆਂ ਨੂੰ ਚਰਨਾਮ੍ਰਿਤ ਦੇ ਕੇ, ਨਾਮ-ਦਾਨ ਦੇ ਗੱਫੇ ਵਰਤਾਉਣ ਦੇ ਅਧਿਕਾਰ ਪ੍ਰਦਾਨ ਕੀਤੇ। ਹੋਰ ਹਰ ਤਰਾਂ ਦੀ ਜ਼ਿੰਮੇਵਾਰੀ ਨਿਬਾਹੁਣ ਵਾਸਤੇ ਹਦਾਯਤ ਕੀਤੀ। ਜਦੋਂ ਭਾਂਡਾ ਪੂਰਾ ਹੋਇਆ ਵੇਖਿਆ; ਤਾਂ ਨੱਕੇ ਤੇ ਲੰਮੇ ਦੇਸਾਂ ਦਾ ਮਸੰਦ ਨੀਯਤ ਕਰਕੇ, ਘਰਿ ਜਾਣ ਦੀ ਆਗਿਆ ਦਿੱਤੀ; ਅਰੁ ਸਦਾ ਅੰਨ ਤੇ ਨਾਮ ਦਾ ਲੰਗਰ ਚੱਲਣ ਦਾ ਵਰੁ ਬਖ਼ਸ਼ਿਆ॥

ਭਾਈ ਸਾਹਿਬ ਨੇ ਸਤਿਗੁਰਾਂ ਪਾਸੋਂ ਵਿਦਾ ਹੋ ਕੇ, ਮੀਏਂ ਕੇ ਮੌੜ (ਹੁਣ ਤਸੀਲ ਚੂਨੀਆ, ਜ਼ਿਲਾ ਲਾਹੌਰ) ਦੀ ਜੂਹੇ, ਇਕ ਰੋੜ ਵਿੱਚ ਆਸਣ ਆ ਜਮਾਏ; ਨਾਮ-ਦਾਨ ਤੇ ਖਾਨ-ਪਾਨ ਦੇ ਲੰਗਰ ਆਣਿ ਲਾਏ। ਇਸ ਅਸਥਾਨ ਦਾ ਨਾਮ ਹੀ 'ਭਾਈ ਫੇਰੂ' ਮਸ਼ਹੂਰ ਹੋ ਗਿਆ। ਇਸ ਬਖ਼ਸ਼ ਦਾ ਇਹੋ ਕੇਂਦਰੀ ਅਸਥਾਨ ਹੈ; ਜੋ ਰੇ. ਸਟੇਸ਼ਨ ਛਾਂਗਾ ਮਾਂਗਾ ਤੋਂ ੯ ਮੀਲ ਤੇ ਕੋਟ ਰਾਧਾ ਕਿਸ਼ਨ ਤੋਂ ਦਸ ਮੀਲ (ਲਾਹੌਰ ਵੱਲੋਂ ਜਾਈਏ ਤਾਂ) ਸੱਜੇ ਹੱਥ ਹੈ*।

ਥੋੜੇ ਸਮੇਂ ਅੰਦਰਿ ਹੀ ਭਾਈ ਸਾਹਿਬ ਦੇ ਡੇਰੇ ਸਿੱਖ-ਸੰਗਤਿ

---

*(੧) ਗਿ.ਗਿਆਨ ਸਿੰਘ ਰਚਿਤ 'ਪੰਥ ਪ੍ਰਕਾਸ਼'–ਨਿਵਾਸ੧੨;
(੨) ਭਾਈ ਕਾਨ੍ਹ ਸਿੰਘ–'ਮਹਾਨ ਕੋਸ਼'–ਪੰਨਾ ੨੪੬੧

ਜੁੜਨ ਲੱਗ ਪਈ; ਤੇ ਅਭਿਲਾਖੀ ਪ੍ਰਾਣੀ ਚਰਨ-ਪਾਹੁਲ ਤੇ 'ਸਤਿਨਾਮ' (ਵਾਹਗੁਰੂ) ਮੰਤ੍ਰ ਲੈ ਕੇ ਗੁਰਸਿੱਖ ਸਜਣ ਡਹਿ ਪਏ । ਦਸਵੇਂ ਪਾਤਿਸ਼ਾਹ ਦੇ ਸਮੇਂ ਤੱਕ ਭਾਈ ਫੇਰੂ ਜੀ ਬੜੀ ਭਾਰੀ ਸੰਗਤਿ ਦੇ ਆਗੂ (ਗੁਰੂ=ਮਸੰਦ) ਬਣ ਗਏ । ਸੰਮਤ ਸਤਾਰਾਂ ਸੈ ਚੁਰੰਜਾਹ ਵਿੱਚ ਸ੍ਰੀ ਦਸਮੇਸ਼ ਜੀ ਨੇ ਦੁਖੀ ਸਿੱਖਾਂ ਦੀ ਪੁਕਾਰ ਸੁਣ ਕੇ, ਮਸੰਦਾਂ ਦੀ ਪਰਖ-ਸੋਧ ਕੀਤੀ; ਤਾਂ ਭਾਈ ਸੰਤੋਖ ਸਿੰਘ ਦੇ ਕਥਨ ਅਨੁਸਾਰ; ਇਕ ਦਿਨ ਭਾਈ ਆਲਮ ਸਿੰਘ ਨੇ ਸਤਿਗੁਰਾਂ ਦੇ ਨਿਕਟ ਬੈਠਿਆਂ, ਭਰੀ ਸਭਾ ਵਿੱਚ—

ਗੁਰੂ ਸੁਨਾਵਨਿ ਹੇਤੁ ਬਖਾਨਾ:
"ਨੱਕੇ ਬਿਖੇ ਮਸੰਦ ਮਹਾਨਾ !
'ਫੇਰੂ' ਨਾਮ ਅਧਿਕ ਧਨੁ ਪਾਵੈ !
ਤਿਸ ਹੀ ਦੇਸਿ ਰਹੈ ਹਰਖਾਵੈ !!੧੪
ਅਬਿ ਲੌ ਨਹਿੰ ਹਜ਼ੂਰ ਮਹਿ ਆਯੋ !
ਹੋਇ ਦੀਨ ਨਹਿ ਨਿਜ ਬਖ਼ਸ਼ਾਯੋ !
ਪਈ ਮਸੰਦਨਿ ਏਤਿਕ ਮਾਰਾ ।
ਸੁਨਿ ਕਰਿ ਨਹੀਂ ਤ੍ਰਾਸ ਉਰਿ ਧਾਰਾ[1] !!"੧੫
ਤਬਿ ਸਤਿਗੁਰ ਸਿੱਖ ਪੰਚ ਪਠਾਏ:—
"ਬਿਨਾ ਬਿਲਮ[2] ਤਿਸ ਗਹੀਅਹਿ ਜਾਏ !
ਕਰਿ ਬੰਧਨ ਕੋ ਦੋਨਹੁ ਹਾਥ;
ਪਕਰਹੁ ਸ਼ਮਸ[3] ਓਜ ਕੇ ਸਾਥ![4] ੧੬
ਬੈਠਯੋ, ਉਠਯੋ, ਹੋਇ ਜਿਸ ਬੇਸ;
ਹਮ ਢਿਗ ਆਨਹੁ ਜਲਦਿ ਵਿਸ਼ੇਸ਼[5] !!"
ਲਿਖਯੋ ਹੁਕਮਨਾਮਾ ਬਿਧਿ ਸੋਈ ।
ਲੈਕਰਿ ਚਲੇ ਉਤਾਇਲ[6] ਹੋਈ ॥੧੭

---

[1]ਦਿਲ 'ਚਿ ਉਸ ਨੇ ਡਰ ਨਹੀਂ ਮੰਨਿਆ। [2]ਢਿੱਲ, ਦੇਰਿ ।
[3]ਦਾੜ੍ਹਾ । [4]ਦੋਹਾਂ ਹੱਥਾਂ ਨੂੰ ਬੰਨ੍ਹ ਮਾਰ ਕੇ ਨਰੜ ਲਓ; ਤੇ ਦਾੜ੍ਹੀਓਂ ਘੁੱਟ ਕੇ ਫੜ ਲਓ;
[5]ਬੈਠਾ, ਖਲੋਤਾ, ਜਿਸ ਹਾਲ ਭੀ ਹੋਵੇ; ਬਹੁਤ ਛੇਤੀ ਸਾਡੇ ਪਾਸ ਲੈ ਆਓ ! [6]ਫੁਰਤੀ ਨਾਲ, ਤ੍ਰਿਖੇ।

ਪਹੁਤੇ ਜਾਇ ਹੁਤੇ ਜਹਿਂ ਡੇਰਾ ।
ਫੇਰੂ ਸਾਧ ਮਸੰਦ ਬਡੇਰਾ ।
ਕਰਿ ਤੂੰਬੀ ਲੇਕਰ ਤਿਸ ਕਾਲਾ,
ਜਾਤ ਹੁਤੇ ਉਦਿਜਾਨ ਬਿਸਾਲਾ ॥੧੯

ਮਾਰਗ ਬਿਖੇ ਸਿੱਖ ਮਿਲਿ ਪਰੇ ।
ਦਯੋ ਹੁਕਮਨਾਮਾ ਕਰਿ ਖਰੇ[1] ।
ਮਸਤਕ ਟੇਕ ਲਯੋ ਨਿਜ ਹਾਥਿ:—
"ਕਹਾ ਲਿਖਯੋ ਕਲਗੀਧਰ ਨਾਥਿ ?"੨੦

ਪਠਯੋ ਜਥੇ, ਸੋ ਹਿਤ ਕਰਿ ਮਾਨਯੋ ।
ਹਾਥ ਜੋਰਿ ਤਿਨ ਸੰਗਿ ਬਖਾਨਯੋ:
"ਜਿਮ ਸਤਿਗੁਰ ਕੀ ਆਇਸੁ[2] ਹੋਈ;
ਸੋ ਬਿਧਿ ਕਰੀਐ ਸੰਸ ਨ ਕੋਈ !!"੨੧

ਤਬਿ ਸਿੱਖਨਿ ਲਖਿ ਸਾਧੁ ਮਹਾਨਾ;
"ਸੁਨਹੁ ਕਾਨਿ ਜਿਮ ਹੁਕਮ ਬਖਾਨਾ !
ਬੰਧਨ ਕਰ-ਕੈ ਹਾਥ ਤਿਹਾਰੇ;
ਸ਼ਮਸ ਹੋਇਗੀ ਹਾਥਿ ਹਮਾਰੇ !੨੨

ਆਨੰਦ ਪੁਰ ਲਗਿ ਲੇਕਰਿ ਚਲੈਂ !
ਚਹੈਂ ਸੁ ਕਰੈਂ ਗੁਰੂ ਜਬਿ ਮਿਲੈਂ !!"
ਸੁਨਿ ਗੁਰ-ਹੁਕਮ ਸਾਧੁ ਸੁਭ ਫੇਰੂ;
ਹਾਥ ਜੋਰਿ ਬੋਲਿਯੋ ਤਿਸ ਬੇਰੂ: ੨੩

ਮੈਂ ਨਿਤ ਗੁਰ-ਆਇਸੁ[2] ਅਨੁਸਾਰੀ;
ਕਰਹੁ ਤਥਾ, ਪ੍ਰਭ ਜਥਾ ਉਚਾਰੀ !
ਮੈਂ ਨਹਿ ਕਿਤੇ ਪਲਾਇਨ ਹੋਵੋਂ[3] !
ਬਨਿ ਕੈਦੀ ਬਰ ਦਰਸ਼ਨ ਜੋਵੋਂ !੨੪

---

੧—ਖਲ੍ਹਿਆਰ ਕੇ । ੨—ਆਗਿਆ; ਹੁਕਮ ।
੩—ਮੈਂ ਕਿਤੇ ਨੱਸਿ ਨਹੀਂ ਜਾਣਾ ।

ਮੈਂ ਬਿਰਮਜੋਂ[1] ਇਤ, ਗਯੋ ਨ ਪਾਸਿ ।
ਤਜਾਗਜੋ ਧਰਮ ਧਰਹਿ ਜੋ ਦਾਸ ।
ਖਤਾਵੰਤ ਮੁਹਿ ਜਾਨਿ ਸੰਭਾਰਜੋ[2] ।
ਲਖ ਕਰਿ ਅਪਨੋ ਅਬਹਿ ਹਕਾਰਜੋ[3] !!"੨੫
ਸੁਨਿ ਸਿੱਖਨਿ ਬਚ ਸਰਲ ਸੁਭਾਉ ।
ਸਾਧ-ਬੇਖ ਤਨ ਛਲ ਨਹਿ ਕਾਉ ।
ਕਹਿਨਿ ਲਗੇ : "ਇਮ ਕਰਹਿਂ ਨ ਕੈਸੇ !
ਗਮਨਹੁ ਸੰਗ ਹਮਾਰੇ ਐਸੇ !"੨੬

ਸਿੱਖਾਂ ਸੋਚਿਆ ! ਪੈਂਡਾ ਜਾਵੇ ਹੈ, ਰਾਹ ਵਿੱਚ ਸਾਧੂ ਆਉਖਾ ਬਹੁਤ ਹੋਵੇਗਾ । ਜੇ ਉਸੇ ਤਰਾਂ ਕਰਨ ਵਾਸਤੇ ਹਠ ਕਰੇਗਾ; ਤਾਂ ਅਨੰਦਪੁਰਿ ਲਾਗੇ ਜਾ ਕੇ ਬੰਨ੍ਹ ਕੇ ਫੜ ਲਵਾਂਗੇ ! ਜੇ ਕੋਈ ਕੁਟਲ-ਮਤਿ ਵਾਲਾ ਕੂੜਾ ਮਸੰਦ ਹੁੰਦਾ; ਤਾਂ ਔਖਿਆਂ ਕਰਕੇ ਹੀ ਲੈ ਚਲਦੇ !

"ਸਾਧ-ਬੇਸ ਸਚਿਆਰ ਉਦਾਰਾ;
ਦੁਖ ਦੇਬੇ ਚਿਤ ਚਹਿ ਨ ਹਮਾਰਾ !!"੨੮

ਇਹ ਗੱਲ ਸੁਣਕੇ, ਭਾਈ ਸਾਹਿਬ ਡੇਰੇ ਬੀ ਨਹੀਂ ਗਏ; ਬਾਹਰੋਂ ਹੀ ਉਨ੍ਹਾਂ ਸਿੱਖਾਂ ਨਾਲ, ਉਸੇ ਹਾਲਿ ਟੁਰ ਪਏ । ਅਰੁ ਮਜ਼ਲਾਂ ਮਾਰਦੇ ਸ੍ਰੀ ਅਨੰਦਪੁਰਿ ਪਹੁੰਚ ਗਏ । ਸੱਜੇ ਖੱਬੇ ਦੋ ਸਿੱਖ ਹੋ ਗਏ; ਦੋਹਾਂ ਅੱਧੀ ਅੱਧੀ ਦਾੜ੍ਹੀ ਫੜ ਲਈ । ਇਕ ਸਿੱਖ ਹੱਥੀਂ ਬੱਧਾ ਰੱਸਾ ਫੜ ਕੇ, ਅਗਾੜੀ ਲੱਗ ਟੁਰਿਆ । ਅਰੁ ਦੋ ਪਿਛਲੇ ਬੰਨੇ ਰਾਖੇ ਬਣੇ । ਇਉਂ ਅਪਰਾਧੀਆਂ ਵਾਂਗੂੰ ਬੱਧੇ-ਫੜੇ ਹੋਏ, ਹਜ਼ੂਰਿ ਪੇਸ਼ ਜਾ ਕੀਤੇ । ਸਾਰੀ ਸਭਾ ਨੇ ਇਸ ਹਾਲੇ ਭਾਈ ਜੀ ਵੇਖੇ; ਤੇ ਸਤਿਗੁਰਾਂ ਮੁਸ਼ਕਾਇ ਕੇ ਬਚਨ ਕੀਤਾ:–

"ਨਹਿ 'ਮਸੰਦ' ਸਮ ਇਹ ਚਿਤ-ਖੋਟਾ ।
ਲੰਗਰ ਕਰਤਿ ਗੁਰੂ ਰਖਿ ਓਟਾ !!"੩੧
ਸਿਰੋ ਪਾਉ ਛੁਟਵਾਇ, ਦਿਵਾਯੋ ।
ਮਨ ਪ੍ਰਸੰਨ ਹ੍ਵੈ ਬਾਕ ਅਲਾਯੋ;–

---

੧–ਪਰਚਿਆ ਰਿਹਾ, ਅਟਕਿਆ ਰਿਹਾ । ੨–ਚੇਤੇ ਕੀਤਾ ਹੈ ।
੩–ਅਪਣਾ ਜਾਣ ਕੇ ਹੁਣ ਸੱਦਿਆ ਹੈ ।

"ਸ੍ਰੀ ਹਰਿਰਾਇ ਕਹਜੋ ਤਿਸ ਬੇਰਾ:–
'ਮਮ ਖੀਸਾ ਖਰਚੋ ਕਰੁ[1] ਤੇਰਾ !'* ੩੨
ਅਬਿ ਤੇ ਖੀਸਾ ਭੀ ਹੁਇ ਤੇਹੀ !
ਕਰਹੁ ਦੇਗ ਸਤਿ ਸੰਗਤਿ ਹੋਹੀ !!"†
ਬਨਜੋ ਦੀਨ 'ਫੇਰੂ' ਪੁਨਿ ਕਹੈ :
"ਖੀਸਾ; ਕਰੁ[1] ਤੁਮਰੋ ਸਭਿ ਅਹੈ ! ੩੩
ਜੇ ਮੇਰੋ ਅਵਗੁਨ ਕੁਛ ਪਾਵਹੁ !
ਸ੍ਵਾਮੀ ਹੋਇ ਸਜ਼ਾਇ ਫਰਮਾਵਹੁ !
ਇਸੀ ਰੀਤਿ ਅਘ ਓਘ ਮਿਟਾਇ;
ਬਖਸ਼ਹੁ ਲੀਜੈ ਚਰਨ ਮਿਲਾਇ !! ੩੪
ਹੇ ਪ੍ਰਭੁ ! ਖੋਟੇ ਖਰੇ ਤੁਮਾਰੇ !
ਦਾਸ ਸਦਾ ਹੈਂ ਅਵਗੁਨਿਆਰੇ !!"

ਅਜੇ ਇਸ ਤਰਾਂ ਬਚਨ ਬਿਲਾਸ ਹੋ ਹੀ ਰਹੇ ਸਨ, ਕਿ ਕੰਬੋਆਂ ਦਾ ਮਸੰਦ ਭਾਈ ਰਾਊ ਦੀਪਾਲਪੁਰੀਆ, ਕਮਾਲੀਏ ਦਾ ਵਸਨੀਕ ਭਾਈ ਜੁਹਦ (ਜੋਧ) ਤੇ ਲਾਹੌਰੀਆ ਮਸੰਦ ਭਾਈ ਜਗਤਾ ਭੀ, ਭਾਈ ਫੇਰੂ ਜੀ ਵਾਂਙੂ ਹੀ ਬੱਧੇ ਹੋਏ ਹਾਜ਼ਰ ਕੀਤੇ ਗਏ। ਪਰ ਭਾਈ ਜੀ ਦੀ ਸਫਾਰਸ਼ ਪੁਰ ਤਿੰਨੇ ਮੌਫ ਕਰ ਦਿੱਤੇ। ਅਰੁ ਭਾਈ ਫੇਰੂ ਜੀ ਦੇ ਅਧੀਨ ਕਾਰ ਕਮਾਵਣ ਦੀ ਆਗਿਆ ਹੋਈ॥

---

੧–ਹੱਥ। *"ਖੀਸਾ ਸਾਡਾ ਤੇ ਹੱਥ ਤੇਰਾ ! ਨਿਸ਼ੰਗ ਹੋ ਕੇ ਖਰਚੋ-ਖਵਾਓ !"

†'ਦੇਗ (ਲੰਗਰ) ਚੱਲਣ' ਤੇ 'ਸਤਿਸੰਗਤਿ' ਜਾਰੀ ਰਹਿਣ ਦੇ ਵਰੁ ਭੀ ਪ੍ਰਤੱਖ ਪਰਵਾਣ ਵਾਂਙੂ ਸਿੱਧ ਹੋਏ ਹਨ। ਜਿੱਚਰ ਉਨ੍ਹਾਂ ਦੇ ਗੱਦੀ-ਨਸ਼ੀਨ ਸਾਧੂ ਬ੍ਰਿਤੀ ਵਿੱਚ ਰਹੇ, ਤੇ ਨੀਅਤ ਰਾਸ ਨਾਲ ਲੰਗਰ ਚਲਾਉਂਦੇ ਅਰੁ ਨਾਮ-ਦਾਨ ਦੇ ਗੱਫੇ ਵਰਤਾਉਂਦੇ ਰਹੇ; ਕਿਸੇ ਗੱਲੋਂ ਨਹੀਂ ਥੁੜੇ। ਭਾਈ ਸਾਹਿਬ ਦੇ ਸਾਧੂਆਂ ਏਨਾਂ ਧਰਮ-ਪ੍ਰਚਾਰ ਕੀਤਾ ਹੈ, ਕਿ ਇਸ ਵਕਤ ਬਹੁਤੇ ਉਦਾਸੀ ਸਾਧੂ, ਇਸੇ ਬਖ਼ਸ਼ ਵਿਚੋਂ ਨਜ਼ਰ ਆ ਰਹੇ ਹਨ। ਇਹ ਸਾਰੇ "ਸੰਗਤਿ ਸਾਹਿਬ ਕੇ" ਸਦਾਉਂਦੇ ਹਨ।

੨੬੪.

ਭਾਈ ਫੇਰੂ ਜੀ ਦੇ; ਅਚਾਨਕ ਅਨੰਦਪੁਰ ਚਲੇ ਆਉਣ ਦੀ ਸੂਚਨਾ ਜਦੋਂ ਉਨ੍ਹਾਂ ਦੇ ਡੇਰੇ, ਸੇਵਕਾਂ ਨੂੰ ਮਿਲੀ; ਤਾਂ ਭਾਈ ਸਾਹਿਬ ਦੇ ਚਾਰ ਚੇਲੇ—ਭਾਈ ਚਰਨ ਦਾਸ, ਬਿੰਦਰਾਬਨ, ਖਾਨ ਸ਼ਾਹਿ ਤੇ ਚੂਖਾ—ਜਥਾ-ਜੋਗ ਭੇਟਾ ਲੈ ਕੇ, ਮਗਰੇ ਭੰਨੇ ਆਏ । ਉਤਲੇ ਲੇਖੇ-ਪੱਤੇ ਤੇ ਪੁੱਛ-ਪ੍ਰਤੀਤਿ ਅਜੇ ਹੋ ਈ ਰਹੀ ਸੀ, ਕਿ ਇਹ ਚਾਰੇ ਗੁਰਮੁਖ ਬੀ ਪਹੁੰਚ ਪਏ । 'ਸੁਹੇਲੀ' ਨਾਮੇ ਘੋੜੀ ਬਾਹਰ ਖੜੀ ਕਰਕੇ, ਬਾਕੀ ਵਸਤਾਂ ਸਤਿਗੁਰਾਂ ਦੇ ਚਰਨਾਂ ਵਿੱਚ ਜਾ ਰੱਖੀਆਂ । ਉਨ੍ਹਾਂ ਦੇ ਨਾਲ ਹੀ ਭਾਈ ਫੇਰੂ ਜੀ ਦਾ ਪੋਤ੍ਰਾ ਚੇਲਾ ਭਾਈ ਮਾਲੀ ਬੀ ਸੀ; ਨਾਲੇ ਭਾਈ ਪ੍ਰਿਥੀ ਜੀ (ਜੋ 'ਪੁਸ਼ਕਰ' ਮੁਕਾਮ ਪੁਰ, ਦਸਵੇਂ ਪਾਤਿਸ਼ਾਹ ਦੇ ਸਿੱਖ ਸਜੇ ਸਨ) ਦਾ ਭਤੀਜਾ ਭਾਈ ਜਗਤ ਭਗਤ ਵੀ ਨਾਲ ਸੀ। ਸਭਨਾਂ, ਸਤਿਗੁਰਾਂ ਨੂੰ ਚਰਨ-ਬੰਦਨਾ ਕੀਤੀ । ਸਤਿਗੁਰਾਂ ਕੁਸ਼ਲ-ਖੇਮ ਤੇ ਮਨੋਰਥ ਪੁੱਛ ਕੇ, ਸਭਨਾਂ ਨੂੰ ਬਖ਼ਸ਼ਾਂ ਕੀਤੀਆਂ ॥

('ਗੁਰ ਪ੍ਰਤਾਪ ਸੂਰਜ'—ਰੁੱਤਿ ੩, ਅੰਸੂ ੩੦ਵਾਂ)

ਭਾਈ ਫੇਰੂ ਜੀ ਨੂੰ ਸਤਿਗੁਰਾਂ ਨੇ 'ਸੱਚੀ ਦਾੜ੍ਹੀ' ਤੇ 'ਸੰਗਤਿ ਸਾਹਿਬ' ਖਿਤਾਬ ਦੇ ਕੇ ਨਿਵਾਜਿਆ; ਆਪਣੀ ਦਸਤਾਰ ਨਾਲੋਂ ਅੱਧੀ ਪੱਗ ਬਖ਼ਸ਼ੀ* ।

ਕੁਝ ਦਿਨ ਭਾਈ ਸਾਹਿਬ ਨੇ ਗੁਰਾਂ ਦੇ ਹਜ਼ੂਰਿ ਰਹਿ ਕੇ, ਲੰਗਰ ਦੀ ਸੇਵਾ ਕੀਤੀ; ਤੇ ਓੜਕ ਆਗਿਆ ਪਾਕੇ, ਵਤਨਾਂ ਵਲਿ ਵਿਦਾ ਹੋ ਆਏ । ਅਪਣੇ ਡੇਰੇ (ਧਰਮਸਾਲ) ਆਕੇ ਗੁਰੂ-ਭਰੋਸੇ ਨਾਮ ਤੇ ਅੰਨ ਦਾ ਸਦਾ-ਵਰਤ ਚਲਾਉਂਦੇ ਰਹੇ ॥

ਭਾਈ ਸਾਹਿਬ ਪੰਜਾਬੀ ਦੇ ਵਿੱਦਵਾਨ ਤੇ ਕਵੀਸ਼ਰ ਭੀ ਸਨ । ਆਪ ਦੇ ਕੁਝ ਛੰਦ, ਭਾਈ ਸਾਹਿਬ ਵੀਰ ਸਿੰਘ ਜੀ ਨੇ ਲੱਭ ਕੇ, 'ਗੁਰ ਪ੍ਰਤਾਪ ਸੂਰਜ' ਦੀ ਟਿੱਪਣੀ ਵਿੱਚ ਦਿੱਤੇ ਹਨ:—

ਰਾਗੁ ਸ਼ਾਮ ਕਲਿਆਣ

ਸਾਡੇ ਸਜਨਾ ਜੀ ! ਸਾਨੂੰ ਤੇਰੀ ਮਣੀ !
ਨਿਮਾਣਿਆਂ ਦਾ ਮਾਣ ਸੁਣੀਵੇਂ, ਸਾਡੀ ਬੀ ਤਾਂਘ ਤਣੀ।

---

*ਉਨ੍ਹਾਂ ਦੀ ਗੱਦੀ ਪੁਰ ਬਹਣ ਵਾਲੇ ਮਹੰਤ ਅਜੇ ਬੀ ਉਸ ਦਸਤਾਰ ਨੂੰ ਸਤਕਾਰਦੇ; ਤੇ ਗੱਦੀ ਨਸ਼ੀਨੀ ਸਮੇਂ ਸੀਸ ਤੇ ਸਜਾਉਂਦੇ ਹਨ ।

ਤੈਂ ਜੇਹਾ ਸਾਨੂੰ ਹੋਰ ਨ ਕੋਈ, ਅਸੀਂ ਢੂੰਢੀ ਵਣੀ ਵਣੀ।
'ਫੇਰੂ' ਜਾਨ ਸਜਨ ਤੋਂ ਵਾਰੀ, ਤਾਂ (ਤੇ) ਭਲੀ ਬਣੀ ॥੧

ਰਾਗੁ ਕਾਨੜਾ

ਮਾਏ ਨੀ ਮੇਰਾ ਕਉਣ
ਕੱਤੇ ਹੁਣ ਪੂਣੀਆਂ !
ਸੁਧਿ ਬਿਸਰੀ, ਮੇਰੀ ਮੱਤ ਬਉਰਾਨੀ;
ਪ੍ਰੀਤਮ-ਪ੍ਰੇਮਿ ਝੰਝੂਣੀਆਂ !
ਨੇਹੁੰ ਲੱਗਾ, ਲਗਿ ਟੁਟਦਾ ਨਾਹੀਂ;
ਸਹੁ ਬਾਝਹੁੰ ਗੱਲਾਂ ਊਣੀਆਂ !
'ਫੇਰੂ'ਜਿਉਂਦਿਆਂ ਨਿਹੁੰ ਵਿਸਰੇ ਨਾਹੀਂ;
ਮੁਇਆਂ ਬੀ ਦੂਣ ਚਉਣੀਆਂ !!੨

ਰਾਗੁ ਸੂਹੀ-ਲਲਿਤ

ਸ਼ਹੁ ਦੀਆਂ ਰਜਾਈਂ ਮੰਨ ਵੇ ਅੜਿਆ !
ਦਰਦਵੰਦਾਂ ਦੇ ਦਰ ਤੇ ਧੂੰਏਂ
ਧੁੱਖਣ ਸੰਝ ਸਬਾਹੀਂ ਵੇ ਅੜਿਆ !
ਡਰਦਾ ਰਹੀਂ ਤੂੰ ਜਬ ਲਗਿ ਜੀਵੇਂ;
ਉਹ ਭਾਣੇ ਦਾ ਸਾਈਂ ਵੇ ਅੜਿਆ !
ਯਾਦ ਕਰੀਂ, ਇਕ ਪਲ ਨ ਵਿਸਾਰੀਂ;
ਕਦੇ ਨ ਕੰਡਿ ਵਲਾਈਂ ਵੇ ਅੜਿਆ !
'ਫੇਰੂ' ਹਾਸਲ ਕੀਆ ਲੋੜੇਂ;
ਤ ਮੂਲ ਨ ਕੱਢੇਂ ਆਹੀਂ ਵੇ ਅੜਿਆ !!੩

ਗੁਰੂ ਉੱਤੇ ਸਿਦਕ-ਭਰੋਸੇ ਤੇ ਸੱਚੇ ਨੇਹੁੰ ਦਾ ਕਿਤਨਾਂ ਸਹੀ ਵਿਖਾਲ੍ਹਾ ਹੈ, ਅਤੇ ਪੰਜਾਬੀ ਬੋਲੀ ਦਾ ਕਿਹਾ ਸੁੰਦਰ ਨਮੂਨਾ !

ਭਾਈ ਫੇਰੂ (ਸੰਗਤ ਸਾਹਿਬ) ਜੀ, ਸੰਮਤ ਸਤਾਰਾਂ ਸੈ ਤ੍ਰੇਹਠ, ਮਿਤੀ ਚੇਤ੍ਰ ਪੂੰਨਿਆਂ ਵੀਰਵਾਰ ਨੂੰ ਦੋ ਘੜੀ ਰਾਤਿ ਰਹਿੰਦੀ, ਅਪਣੇ ਪ੍ਰੀਤਮ ਦੇ ਦੇਸਿ ਜਾ ਵਿਰਾਜੇ। (ਪੁਰਾਤਨ ਲਿਖਤੀ ਪੋਥੀ ਨੰਬਰ ੨੩੧੭ 'ਸਿੱਖ ਰੈਫਰੈਂਸ ਲਾਇਬ੍ਰੇਰੀ'-ਅੰਮ੍ਰਿਤਸਰ)।

# 'ਬਖ਼ਸ਼' ਦਾ ਵਿਸਥਾਰ

ਭਾਈ ਸੰਗਤਿ ਸਾਹਿਬ ਦੀ ਸੇਵਾ-ਸੰਗਤਿ ਕਰਕੇ ਬੇ-ਸ਼ੁਮਾਰ ਪਰਾਨੀ ਵਿਗੋਸਾਏ; ਤੇ ਗੁਰ-ਸਿੱਖ ਬਣੇ । ਐਪਰ ਉਨ੍ਹਾਂ ਵਿਚੋਂ ਸਿਰਫ ਭਾਈ ਨਰਾਇਣ ਦਾਸ, ਚਰਨ ਦਾਸ, ਲਾਲ ਚੰਦ, ਜਗਤ ਭਗਤ, ਬਿੰਦਰਾਬਣ, ਖਾਨ ਸ਼ਾਹ, ਹਰਿ ਨਰਾਇਣ ਤੇ ਬਿਧੀ ਚੰਦ ਆਦਿ ਨੇ ਉਦਾਸਿ ਵਿਰਤੀ ਧਾਰਣ ਕੀਤੀ। ਅਗਾੜੀ–

(੨) ਭਾਈ ਨਰਾਇਣ ਦਾਸ ਜੀ, ਨੇ ਸੰਮਤ ਸਤਾਰਾਂ ਸੌ ਤ੍ਰੇਹਠ ਚੇਤ੍ਰ ਪੁੰਨਿਆਂ ਤੋਂ ਧਰਮਸਾਲਾ (ਗੁਰਦੁਆਰਾ) ਭਾਈ ਫੇਰੂ ਦੀ ਸੇਵਾ ਸੰਭਾਲ਼ੀ । ਅਰੁ ਅਪਣੇ ਦੀਖਜਾ-ਦਾਤਾ (ਗੁਰੂ) ਦੇ ਪਾਏ ਪੂਰਣਿਆਂ 'ਤੇ ਚਲਦੇ ਹੋਏ, ਪੌਣੇ ਕੁ ਨੌਂ ਵਰ੍ਹੇ ਅੰਨ-ਜਲ ਤੇ ਨਾਮ-ਦਾਨ ਦੇ ਗੱਫੇ ਵਰਤਾਉਂਦੇ ਰਹੇ । ਮੀਏਂ ਕੇ ਮੌੜਾਂ ਵਾਲੇ ਮੁੱਖ ਲੰਗਰ ਤੋਂ ਇਲਾਂਵਾ 'ਖਾਨ ਕੇ' ਪਿੰਡ ਵਿੱਚ ਆਪ ਨੇ ਇਕ ਹੋਰ ਧਰਮਸਾਲ ਬੱਧੀ, ਤੇ ਗੁਰੂ ਕਾ ਲੰਗਰ ਜਾਰੀ ਕੀਤਾ । ਆਪ ਦੇ ਸਰਧਾਲੂ-ਸੇਵਕਾਂ ਵਿਚੋਂ ਭਾਈ ਗੁਰਬਖ਼ਸ਼, ਹੀਰਾ ਲਾਲ, ਬਖਤਾ ਤੇ ਗੁਰਦਿੱਤਾ ਆਦਿ ਵਿਰਕਤ ਸਾਧੂ ਬਣੇ । ਜਿਨ੍ਹਾਂ ਦੇ ਸੰਖੇਪ ਸਮਾਚਾਰ ਅੱਗੇ ਜਾ ਕੇ ਸੁਣਾਂਵਾਂਗੇ ।

ਭਾਈ ਨਰਾਇਣ ਦਾਸ ਜੀ ਸੰਮਤ ਸਤਾਰਾਂ ਸੈ ਬਹੱਤਰਿ ਮੱਘਰ ਮਹੀਨੇ ਦੀ ਸੋਮਾਵਤੀ ਮੱਸਿਆ ਨੂੰ ਸਵਾ ਪਹਿਰ ਦਿਨ ਚੜ੍ਹੇ, ਆਪਣੇ ਪ੍ਰੀਤਮ (ਗੁਰੂ ਬਾਬਾ ਨਾਨਕ) ਦੀ ਜੋਤਿ ਵਿਚ ਲੀਨ ਹੋ ਗਏ ।

ਭਾਈ ਸਾਹਿਬ ਤੋਂ ਬਾਂਦ 'ਧਰਮਸਾਲਾ ਭਾਈ ਫੇਰੂ' ਦੀ ਗੱਦੀ ਪੁਰ ਭਾਈ ਹੀਰਾ ਲਾਲ ਵਿਰਾਜਮਾਨ ਹੋਏ । ਇਨ੍ਹਾਂ ਸੰਬੰਧੀ ਇਕ ਲਿਖਤੀ (ਅਪੂਰਣ) ਪੋਥੀ* (ਨੰਬਰ ੨੫੨੧) ਵਿਚ ਇਸ ਤਰ੍ਹਾਂ ਲਿਖਿਆ ਹੈ:–

---

*ਇਸ ਪੋਥੀ ਦੇ ਪਹਿਲੇ ੩੬ ਪੱਤ੍ਰੇ, ਤੇ ਕੁੱਝ ਅੰਤਲੇ ਮਿਲੇ ਨਹੀਂ । ਇਸੇ ਕਰਕੇ ਭਾਈ ਹੀਰਾ ਲਾਲ ਜੀ ਤੋਂ ਪਹਿਲੇ ਸੰਤਾਂ-ਮਹੰਤਾਂ ਦੇ ਜੀਵਨ ਸਮਾਚਾਰ ਨਹੀਂ ਦਿਤੇ ਜਾ ਸਕੇ । (ਲੇਖਕ)

(੩) ਭਾਈ ਹੀਰਾ ਲਾਲ, ਬਾਬਾ ਨਰਾਇਣ ਦਾਸ ਜੀ ਦੇ ਦੂਜੇ ਚੇਲੇ ਸਨ। ਇਨ੍ਹਾਂ ਦਾ ਪ੍ਰਤਾਪ ਹੀਰੇ, ਲਾਲ ਜੈਸਾ; ਪਰਮ ਉਤਕ੍ਰਿਸ਼ਟ ਸਰੂਪ; ਸ਼ਾਂਤਿ ਮੂਰਤਿ, ਨਿਰਵਾਸਨਾ; ਨਿਰਲੋਭ, ਨਿਹਚਲ, ਦ੍ਰਿੜ੍ਹ-ਆਸਨ, ਗੰਭੀਰ, ਵਾਕ ਜਿਨ੍ਹਾਂ ਦਾ ਅਮੋਘ (ਅਰੁਕ)। ਇਕੇਰਾਂ ਦੇਸ 'ਚਿ ਕਾਲ਼ ਪੈ ਗਿਆ। ਮੇਲਾ ਕਰਨ ਵਾਸਤੇ ਟੁਰ ਪਏ। ਵਿਚਰਦੇ ੨ ਮਾਲਵੇ ਦੇਸ, ਕਪੂਰੇ ਦੇ ਕੋਟ ਅਪੜ ਗਏ। ਪਿੰਡੋਂ ਬਾਹਰਵਾਰਿ ਡੇਰਾ ਜਾ ਲਾਇਆ। ਅੱਠ ਪਹਿਰ ਬੈਠੇ ਰਹੇ, ਕਿਨੇ ਵਾਤ ਨਾ ਪੁੱਛੀ। ਸਾਥੀ ਸੰਤਾਂ ਬਾਬਾ ਜੀ ਪਾਸ ਬਿਨੈ ਕੀਤੀ:–"ਭੁੱਖਣ ਭਾਣੇ ਬੈਠੇ ਹਾਂ, ਹੁਣ ਕੀ ਕਰੀਏ? ਕਿਚਰਕੁ ਐਉਂ ਨਿਭ ਸਕਾਂਗੇ!!" ਬਾਬਾ ਜੀ ਬੋਲੇ:–"ਜਿਸ ਮਾਲਕ ਦੇ ਤੁਸੀਂ ਹੈਗੇਓ; ਓਸ ਦੇ ਘਰਿ ਕੀ ਘਾਟਾ ਹੈ? ਤੁਸੀਂ ਉਸੇ ਦਾ ਧਿਆਨ ਧਰੋ!"

ਇਹ ਬਚਨ ਸੁਣ ਕੇ ਸਾਧੂ ਚੁੱਪ ਕਰ ਗਏ, ਅੱਧੀ ਰਾਤਿ ਗੁਜ਼ਰ ਗਈ; ਕੋਈ ਨੱਗਰ ਵਾਸੀ ਮੱਥਾ ਟੇਕਣ ਤੱਕ ਨਾਂ ਆਇਆ; ਭੋਜਨ ਤਾਂ ਕਿਸੇ ਕੀ ਛਕਾਉਣਾ ਸੀ!

ਉਸ ਨੱਗਰ ਦੇ ਚੌਧਰੀ–ਕਪੂਰੇ*–ਦੇ ਦੋ ਪੁੱਤ੍ਰ ਸਨ: ਜੋਧਾ ਤੇ ਬੀਰਾ। ਉਨ੍ਹਾਂ ਨੂੰ ਸੁਪਨੇ ਵਿਚ ਸੂਚਨਾ ਹੋਈ ਕਿ "ਤੁਹਾਡੇ ਪਿੰਡ ਦੀ ਜੂਹੇ ਸੰਤ ਆਏ ਬੈਠੇ ਹਨ; ਤੁਸਾਂ ਖਬਰ-ਸੁਰਤਿ ਹੀ ਨਹੀਂ ਲਈ। ਹੁਣੇ ਜਾਓ ਤੇ ਸੇਵਾ ਕਰੋ! ਨਾ ਕਰੋਗੇ; ਤਾਂ ਬੜਾ ਦੁੱਖ ਪਾਓਗੇ!"

ਅੰਮ੍ਰਿਤ ਵੇਲੇ ਉੱਠੇ ਦੋਵੇਂ ਭਰਾ–ਜੋਧਾ ਤੇ ਬੀਰਾ–ਬਹੁਤ ਸਾਰੀ ਰਸਦ, ਘਿਉ, ਦੁਧ, ਤੇ ਦਹੀਂ ਆਦਿਕ ਲੈ ਕੇ ਦਰਸ਼ਨ ਕਰਨ ਆਏ। ਨਿੰਮਰਤਾ ਸਹਿਤ ਬੇਨਤੀ ਕਰਕੇ, ਆਪਣੀ ਭੁਲ ਬਖਸ਼ਾਈ। ਸੇਵਾ ਭੀ ਐਸੀ ਕਰੀ ਕਿ ਬਰਸ ਦੇਣ ਨਵੀਂ ਤੋਂ ਨਵੀਂ। ਬਾਬਾ ਹੀਰਾ ਲਾਲ ਜੀ ਦੇ ਚਰਨਾਂ ਵਿਚ ਨਿਸਚਾ ਕਰਕੇ ਚਰਨਾਮ੍ਰਿਤ ਲਿਆ, ਗੁਰੂ ਕੇ ਸਿਖ

---

*ਚੌਧਰੀ ਕਪੂਰਾ ਦਸਵੇਂ ਪਾਤਿਸ਼ਾਹ ਦੇ ਸਮੇਂ ਹੋਇਆ ਹੈ। ਸੰਮਤ ੧੭੬੨ ਚੇਤ ਮਹੀਨੇ ਸਤਿਗੁਰ, ਦੀਨੇ-ਕਾਂਗੜ ਤੋਂ ਚਾਲੇ ਪਾ ਕੇ, ਨਵਾਬ ਵਜ਼ੀਰ ਖਾਂ ਦੇ ਚੜ੍ਹੇ ਆ ਰਹੇ ਲਸ਼ਕਰ ਨਾਲ, ਮੁਕਾਬਲਾ ਕਰਨ ਵਾਸਤੇ, ਜੰਗ ਮੈਦਾਨਿ-ਜੰਗ ਦੀ ਭਾਲ ਕਰਦੇ 'ਕੋਟ ਕਪੂਰੇ' ਪਧਾਰੇ ਸਨ। ਚੌਧਰੀ ਨੇ ਖਿਦਰਾਣੇ ਦੀ ਢਾਬ ਪੁਰ ਲੈ ਜਾ ਕੇ ਮੋਰਚੇ ਲਵਾਏ ਸਨ।

ਬਣੇ। ਜਦੋਂ ਬਾਬਾ ਜੀ ਵਿਦੱਾ ਮੰਗਣ ਲੱਗੇ, ਤਾਂ ਉਹ ਬੜੇ ਦੁਖੀ ਹੋਏ। ਅਰਜ਼ਾਂ ਕਰਨ ਲੱਗੇ : "ਆਪ ਤੋਂ ਬਿਨਾਂ ਅਸੀਂ ਕਿਵੇਂ ਰਹਾਂਗੇ ?"

ਬਾਬਾ ਜੀ ਨੇ ਉਨ੍ਹਾਂ ਦਾ ਬਹੁਤ ਪ੍ਰੇਮ ਵੇਖਿਆ, ਤਾਂ ਦੋ ਚੇਲੇ ਓਥੇ ਛੱਡ ਦਿੱਤੇ ਤੇ ਉਨ੍ਹਾਂ ਵਾਸਤੇ ਡੇਰਾ (ਧਰਮਸਾਲ) ਪਵਾ ਦਿੱਤਾ। ਜੋਧੇ, ਬੀਰੋ ਨੂੰ ਉਨ੍ਹਾਂ ਦੀ ਸੇਵਾ ਵਿੱਚ ਲਾ ਕੇ; ਆਪ ਵਿਦੱਾ ਹੋ ਚੱਲੇ। ਰਮਤੇ ਰਮਤੇ ਕੈਂਥਲ (ਜ਼ਿਲਾ ਕਰਨਾਲ) ਪਹੁੰਚ ਗਏ। ਉਹ ਬੜੀ ਅਦਭੁਤ ਜਾਗ੍ਹਾ, ਬਾਗ-ਬਗੀਚੇ ਲੱਗੇ ਹੋਏ; ਅਤਿ ਰਮਣੀਕ ਥਾਂ ਜਾਚ ਕੇ ਡੇਰਾ ਲਾ ਦਿਤਾ। ਓਥੇ ਅਨੇਕ ਤਰ੍ਹਾਂ ਦੇ ਫਲ-ਫੁੱਲ ਡਿੱਗੇ ਪਏ ਸਨ; ਪਰ ਕਿਸੇ ਸਾਧੂ ਨੇ ਛੁਹਿਆ ਤੱਕ ਨਾਂ। ਸੌਚ-ਇਸ਼ਨਾਨ ਕਰਕੇ ਸਾਰੇ ਆਪੋ ਆਪਣੇ ਆਸਣ ਪੁਰ ਧਿਆਨ-ਮਗਨ ਹੋ ਗਏ। ਸਾਧੂਆਂ ਦਾ ਸੰਤੋਖ ਵੇਖ ਕੇ ਮਾਲੀ ਵਡਾ ਅਸਚਰਜ ਹੋਇਆ। ਉਹ ਆਪਣੇ ਮਾਲਿਕ ਭਾਈ ਗੁਰਬਖਸ਼ ਪਾਸ ਭੱਜਾ ਗਿਆ। ਬਿਨੇ ਕੀਤੀ :– "ਮਹਾਰਾਜ ! ਸੰਤੋਂ ਕੀ ਜਮਾਤ ਆਈ ਹੈ; ਪਰ ਦੇਖਨੇ ਲਾਇਕ; ਬੜੇ ਮਹਾਤਮਾਂ ਪੁਰਸ਼ ਪ੍ਰਤੀਤਿ ਹੋਤੇ ਹੈਂ ! ਨਿਰਲੋਭ ਹੈਂ !!"

ਭਾਈ ਗੁਰਬਖਸ਼ ਤੁਰਤ ਉੱਠ ਖੜਾ ਹੋਇਆ। ਪੰਜ ਮੁਹਰਾਂ ਤੇ ਬਹੁਤ ਸਾਰੀ ਰਸਦ ਲੈ ਕੇ, ਦਰਸ਼ਨ ਕਰਨ ਆਇਆ। ਭੇਟਾ ਮਹੰਤ ਜੀ ਦੇ ਚਰਨਾਂ ਵਿੱਚ ਰੱਖ ਕ ਨਮਸਕਾਰ ਕੀਤੀ। ਬਾਬੇ ਹੀਰਾ ਲਾਲ ਦੇ ਦਰਸ਼ਨ ਕਰਕੇ ਭਾਈ ਬੜਾ ਪ੍ਰਸੰਨ ਹੋਇਆ। ਬਾਬੇ ਮੁਹਰਾਂ ਤਾਂ ਅੰਗੀਕਾਰ ਨਾਂ ਕੀਤੀਆਂ; ਬਾਕੀ ਵਸਤਾਂ ਕਬੂਲ ਕਰਕੇ, ਸਾਧੂਆਂ ਨੂੰ ਵਰਤਾ, ਤੇ ਲੰਗਰ ਵਿਚ ਪਾ ਦਿੱਤੀਆਂ। ਭਾਈ ਜੀ ਨੇ ਪ੍ਰੇਮ ਭਾਵਨਾ ਪ੍ਰਗਟ ਕਰਕੇ, ਸੰਤਾਂ ਨੂੰ ਚੁਮਾਸਾ ਆਪਣੇ ਪਾਸ ਹੀ ਟਿਕਾਈ ਰੱਖਿਆ। ਅਰੁ ਨਿੱਤ ਭਜਨ-ਕੀਰਤਨ ਦਾ ਆਨੰਦ ਹੁੰਦਾ ਰਿਹਾ। ਦਿਨ ਬੀਤਦੇ ਮਲੂਮ ਈ ਨਾ ਹੋਏ।

ਬਾਬਾ ਜੀ ਵਿਦੱਾ ਮੰਗਣ ਲੱਗੇ; ਤਾਂ ਭਾਈ ਗੁਰਬਖਸ਼ ਬੜਾ ਵਿਆਕੁਲ ਹੋਇਆ। ਵਿਛੋੜਾ ਸਹਾਰ ਨਾ ਸੱਕਿਆ; ਤਾਂ ਬਾਬਾ ਜੀ, ਭਾਈ ਜੀ ਤੋਂ ਰਜਾ ਲੈ ਕੇ ਲਾਗਲੇ ਪਿੰਡ 'ਨਨਹੇੜੇ' ਜਾ ਟਿਕੇ। ਭਾਈ ਜੀ ਨੇ ਓਥੇ ਧਰਮਸਾਲ ਬਣਵਾ ਦਿੱਤੀ; ਤੇ ਉਸਦੇ ਨਾਮ ਬਹੁਤ ਸਾਰੀ ਜ਼ਮੀਨ ਲਾ ਦਿਤੀ। ਬਾਬਾ ਜੀ ਓਥੇ ਇਕ ਵਰ੍ਹਾ ਵਿਰਾਜੇ ਰਹੇ। ਉਸ ਪਿੰਡ ਦੀਆਂ ਲਵੇਰੀਆਂ(ਗਊਆਂ ਮੱਝਾਂ)ਨੂੰ ਅਚਾਨਕ ਥਣ-ਪਕੇ ਦੀ ਬੀਮਾਰੀ ਪੈ

ਗਈ। ਦੁੱਧ ਦੀ ਭੁੱਡ ਤੋਂ ਤੰਗ ਆ ਕੇ, ਲੋਕੀ ਲੱਗੇ ਜੰਤ੍ਰ ਮੰਤ੍ਰ ਕਰਨ-ਕਰਾਉਣ; ਪਰ ਕਿਸੇ ਦੀ ਕੋਈ ਪੇਸ਼ ਨਾਂ ਗਈ। ਹਾਰ ਕੇ ਲੋਕੀ ਬਾਬਾ ਹੀਰਾ ਲਾਲ ਜੀ ਦੀ ਚਰਨੀ ਆਣਿ ਪਏ। ਬਾਬਾ ਜੀ ਨੇ ਬਚਨ ਕੀਤਾ:— "ਜਿਸ ਲਵੇਰੀ ਦਾ ਦੁੱਧ ਗੁਰੂ ਕੇ ਲੰਗਰ ਵਿਚ ਪਵੇਗਾ; ਉਸੇ ਦਾ ਰੋਗ ਦੂਰ ਹੋ ਜਾਊ ਅਰੁ ਫਿਰ ਕਦੀ ਇਹ ਬੀਮਾਰੀ ਨਹੀਂ ਪਊ!"

ਇਹ ਬਚਨ ਸੁਣਕੇ ਲੱਗੇ ਲੰਗਰ ਵਿੱਚ ਦੁੱਧ ਦੇ ਚੜ੍ਹਾਵੇ ਚੜ੍ਹਨ। ਅਰੁ ਲਵੇਰੀਆਂ ਦੇ ਰੋਗ ਝੜਨ। ਏਥੋਂ ਤੱਕ ਕਿ ਸਾਰੇ ਡੰਗਰ ਰਾਜ਼ੀ ਹੋ ਗਏ। ਕਹਿੰਦੇ ਨਿ: ਇਸ ਬਚਨ ਦੇ ਪ੍ਰਤਾਪ ਹੁਣ ਤੱਕ ਪਿੰਡ ਇਸ ਵਬਾ ਤੋਂ ਬਚਿਆ ਹੋਇਆ ਹੈ॥

ਇਸੇ ਮੌਕੇ ਖਬਰ ਮਿਲੀ, ਕਿ ਅਪਣੇ ਗੁਰਦੁਆਰੇ (ਭਾਈ ਫੇਰੂ) ਵਲ ਵਰਖਾ ਹੋ ਗਈ ਹੈ। ਤਦ ਬਾਬਾ ਜੀ ਨੇ ਓਥੋਂ ਚਾਲੇ ਪਾਉਣ ਦੀ ਤਿਆਰੀ ਕੀਤੀ। ਭਾਈ ਗੁਰਬਖ਼ਸ਼ ਤੇ ਇਲਾਕੇ ਦੇ ਸਭ ਲੋਕ ਬੜੇ ਆਕਲ-ਬਾਕਲ ਹੋਏ। ਤਦ ਬਾਬਾ ਜੀ ਨੇ ਅਪਣੇ ਸੇਵਕ ਭਾਈ ਸੁਖਚੈਨ ਨੂੰ, ਇਸ ਧਰਮਸਾਲ ਦਾ ਮਹੰਤ ਥਾਪ ਕੇ, ਏਥੇ ਟਿਕਾਇਆ; ਤੇ ਆਪ ਬਾਕੀ ਸਾਧੂਆਂ ਸਮੇਤ ਭਾਈ ਗੁਰਬਖ਼ਸ਼ ਤੋਂ ਖੁਸ਼ੀਆਂ ਲੈ ਕੇ, ਅਪਣੇ ਡੇਰੇ ਵਲਿ ਮੁੜ ਪਏ। ਰਸਤੇ ਵਿੱਚ ਕਈ ਥਾਂਈਂ ਆਪ ਨੂੰ ਵਲ੍ਹੇਵੇਂ ਪਾਕੇ, ਅਟਕਾਉਣ ਦੇ ਜਤਨ ਹੋਏ; ਪਰ ਨਹੀਂ ਮੰਨੇ। ਕੈਂਥਲ ਦੇ ਗਿਰਦੋ ਨਿਵਾਹੀ ਅਰੁ ਰਸਤੇ ਵਿੱਚ ਬੇਅੰਤ ਅਭਿਲਾਖੀ, ਬਾਬਾ ਜੀ ਤੋਂ ਚਰਨਾਮ੍ਰਿਤ ਤੇ ਨਾਮ-ਦਾਨ ਲੈ ਕੇ, ਗੁਰੂ ਕੇ ਸਿੱਖ ਬਣੇ। ਟਿਕਾਣੇ ਪਹੁੰਚੇ; ਤਾਂ ਸੰਗਤਿ ਤੇ ਸਾਰੇ ਲੋਕ ਬੜੇ ਖ਼ੁਸ਼ ਹੋਏ। ਧਰਮਸਾਲ ਦਾ ਕਾਰ-ਵਿਹਾਰ, ਭਲੀ ਪ੍ਰਕਾਰ ਚਲਾਉਂਦੇ ਰਹਿਣ ਪੁਰ, ਬਾਬਾ ਹੀਰਾ ਲਾਲ ਜੀ ਭੀ ਸੇਵਕਾਂ ਉਤੇ ਬੜੇ ਪ੍ਰਸੰਨ ਹੋਏ।

ਬਾਬਾ ਹੀਰਾ ਲਾਲ ਜੀ ਦੇ ਸ਼ਰਧਾਲੂਆਂ ਵਿੱਚੋਂ ਅੱਸੀਹ ਸੱਜਨ ਸਾਧੂ ਬਣੇ; ਜਿਨ੍ਹਾਂ ਵਿੱਚੋਂ ਭਾਈ ਜੱਗਾ, ਨਰਪਤਿ, ਹਰਸੁਖ, ਨਿਰਬਾਣ ਸੰਗਿਆ, ਸਰਧਾ, ਰੂਪਾ, ਸਰੂਪਦਾਸ, ਭਗਵਾਨ ਦਾਸ ਤੇ ਸਦਾ ਨੰਦ ਬੜੇ ਮਹਾਤਮਾ ਹੋਏ ਹਨ। ਭਾਈ ਜਗਾ ਜੀ ਦੀ ਸੇਵਾ-ਘਾਲਣਾ ਉਤੇ ਰੀਝ ਕੇ ਬਾਬਾ ਜੀ ਨੇ, ਅਪਣੀ ਥਾਂ ਛੋਟੇ ਡੇਰੇ (ਧਰਮਸਾਲਾ ਖਾਨ ਕੀ) ਦਾ ਮਹੰਤ ਨੀਯਤ ਕੀਤਾ; ਅਰੁ "ਥੋੜੇ ਕਾਲ ਪੀਛੇ ਮਹੰਤ ਬਡੇ ਹੀਰਾ ਲਾਲ ਜੀ ਦੇਹ ਛੋਡ ਕਰ ਸਰੂਪ ਮੇਂ ਲੀਨ ਹੋ ਗਏ॥"

(੪) ਭਾਈ ਜੱਗਾ—ਮਹੰਤ ਹੀਰਾ ਲਾਲ ਜੀ ਦੇ ਚੇਲੇ; ਸੇਵਾ ਵਿੱਚ ਬੜੇ ਨਿਪੁਨ, ਸਾਧ-ਸੇਵੀ ਤੇ ਆਗਿਆਕਾਰੀ ਸੇਵਕ ਸਨ। ਇਨ੍ਹਾਂ ਦੀ ਜੋਗਤਾ ਵੇਖ-ਵਿਚਾਰ ਕੇ ਹੀ ਬਾਬਾ ਜੀ ਨੇ 'ਧਰਮਸਾਲ' ਦੀ ਸੇਵਾ-ਸੰਭਾਲ ਇਨ੍ਹਾਂ ਨੂੰ ਸੌਂਪੀ। ਇਸ ਸਥਾਪਨਾਂ ਪੁਰ "ਸਭ ਸੰਤ ਅਰੁ ਲੋਕ ਬੀ ਬਹੁਤ ਖੁਸ਼ੀ ਹੋਏ। ਭਾਈ ਸਾਹਿਬ ਹਰ ਤਰਾਂ ਨਿਰਬਾਹਿ; ਬਾਹਰ ਬਹੁਤਾ ਨਾ ਜਾਣਾ। ਸੇਵਕ ਬਹੁਤ ਚਾਹਿ ਕਰਹਿੰ; ਪਰ ਇਹ ਕਿਸੀ ਪੈ ਤੁਰ ਕਰ ਨ ਜਾਵੇਂ! ਸਭ ਲੋਕ ਅਸਥਾਨ ਪਰ ਹੀ ਪੂਜਾ ਕਰਿ ਜਾਵੇਂ।" ਸਤਲੁਜ ਦਰਿਆ ਕੰਢੇ ਇਕ ਪਿੰਡ ਸੀ; ਓਥੋਂ ਦਾ ਇਕ ਸਿੱਖ ਦੋ ਵਰ੍ਹੇ ਬੇਨਤੀਆਂ ਕਰਦਾ ਰਿਹਾ। ਇਤਨੇ ਨੂੰ ਉਸ ਦੇ ਪੁੱਤ੍ਰ ਦਾ ਵਿਆਹ ਆ ਗਿਆ। ਉਹ ਸਿਖ ਬਹੁਤ ਗਿੜ ਗਿੜਾਇਆ; ਤਦ ਮਸਾਂ ਤੁਰੇ; ਤੇ ਉਸ ਦੇ ਗਿਰਾਉਂ ਗਏ। ਸ਼ਬਦ-ਕੀਰਤਨ ਤੇ ਕਥਾ ਕਰਦਿਆਂ ਓਥੇ ਦਿਨ ਬਿਤਾਏ। ਭੁਜੰਗੀ ਦਾ ਵਿਆਹ ਬੜੇ ਅਨੰਦ ਵਿਚ ਸਰੰਜਾਮ ਹੋਇਆ। ਸਾਰੇ ਪਰਵਾਰ ਨੇ ਸੇਵਾ-ਪੂਜਾ ਕਰਕੇ ਸੰਤਾਂ ਦੀਆਂ ਖੁਸ਼ੀਆਂ ਲਈਆਂ ਤੇ ਵਿਦੇਆ ਕੀਤੇ।

ਰਾਹ ਵਿਚ ਟਿਕਾਣ ਵਾਸਤੇ ਲੋਕੀ ਬੜਾ ਜਤਨ ਕਰਨ; ਪਰ ਥੋੜਾ ਥੋੜਾ ਚਿਰ ਰਹਿੰਦੇ ਚਲੇ ਆਏ। ਰਸਤੇ 'ਚਿ ਇਕ ਨੱਗਰ ਆਇਆ 'ਲਾਡੀ' ਨਾਮ; ਉਥੇ ਆ ਖੜੇ ਹੋਏ। ਲੋਕਾਂ ਮੱਥਾ ਟੇਕਿਆ, ਭਾਈ ਸਾਹਿਬ ਨੇ ਪੁੱਛਿਆ:—

"ਤੁਹਾਡੇ ਨੱਗਰ ਵਿਚ ਆਬਾਦੀ ਤਾਂ ਅੱਛੀ ਹੈ?"

ਲੋਕਾਂ ਸਮਝਿਆ; ਏਥੇ ਡੇਰਾ ਪਾਉਣ ਦੇ ਇਰਾਦੇ ਨਾਲ ਹੀ ਇਹ ਗੱਲ ਪੁੱਛ ਰਹੇ ਨਿ। ਰਹਿ ਪਏ, ਤਾਂ ਸੇਵਾ ਕਰਨੀ ਪਿਆ ਕਰੂ! ਬੋਲੇ: "ਕੁਝ ਚੰਗੀ ਆਬਾਦੀ ਨਹੀਂ!" ਸੰਤਾਂ ਦੇ ਮੁਖਹੁ ਸੁਭਾਵਕ ਬਚਨ ਨਿਕਲਿਆ:— "ਹੱਛਾ, ਕੁਝ ਨਹੀਂ ਹੋਣਾ!" ਏਨਾ ਕ'ਹਕੇ ਅਗਾਂਹ ਟੁਰ ਪਏ।

ਅਗਾੜੀ ਪਿੰਡ ਆਇਆ 'ਠੀਗ'। ਉਥੋਂ ਦੇ ਵਸਨੀਕਾਂ ਸੁਣਿਆ: 'ਲਾਡੀ' ਵਿਚ ਸੰਤਾਂ ਦੀ ਕੁਝ ਸੇਵਾ ਨਹੀਂ ਹੋਈ! ਜ਼ਿਮੀਦਾਰ ਦੌੜ ਕੇ ਆਏ; ਮਥਾ ਟੇਕਿਆ। ਮਹੰਤ ਜੀ ਨੇ ਪੁੱਛਿਆ:—"ਰਾਜ਼ੀ ਓ?" ਤਦ ਲੋਕਾਂ ਉੱਤਰ ਦਿਤਾ:—

"ਮਹਾਰਾਜ! ਆਪ ਦੇ ਦਰਸ਼ਨ ਕਰਿ ਸਾਰੇ ਦਲਿੱਦਰ ਦੂਰ ਹੋ ਗਏ ਹਨ!"

ਭਾਈ ਸਾਹਿਬ ਬਚਨ ਕੀਤਾ:–"ਐਸੇ ਹੀ ਹੋਵੇਗਾ!" ਜ਼ਿਮੀਦਾਰਾਂ ਸੇਵਾ ਬੀ ਬੜੀ ਕੀਤੀ, ਤਨੋ ਮਨੋ ਲਾ ਕੇ। ਟੁਰਨ ਸਮੇਂ ਭਾਈ ਜੱਗਾ ਜੀ ਨੇ ਫਿਰ ਖ਼ੁਸ਼ੀ ਕੀਤੀ:–

"ਏਥੇ ਸਭ ਤਰਾਂ ਬਰਕਤਿ ਹੋਵੇਗੀ!"

ਇਸ ਤਰਾਂ ਲੋਕਾਂ ਦੀਆਂ ਨੀਤਾਂ ਤੇ ਸੇਵਾ ਨੂੰ ਫਲ ਲਾਉਂਦੇ, ਅਭਿਲਾਖੀਆਂ ਨੂੰ ਵਿਰੋਸਾਉਂਦੇ, ਸੰਤ ਜੀ ਆਪਣੇ ਅਸਥਾਨ ਮੁੜਿ ਆਏ।

ਮਗਰੋਂ 'ਲਾਡੀ' ਪਿੰਡ ਵਿੱਚ ਦਲਿੱਦਰ ਵਰਤਣ ਲੱਗਾ। ਨਾਂ ਕੁਝ ਰੌਣਕ ਰਹੀ; ਤੇ ਨਾਂ ਮੀਂਹ ਵਰਸੇ। ਹੋਰ ਹਰ ਥਾਂ ਚਉਗਿਰਦੇ ਵਰਖਾ ਹੋ ਜਾਇਆ ਕਰੇ; ਫਸਲਾਂ ਭੀ ਚੰਗੀਆਂ ਲੱਗਣ, ਪਰ 'ਲਾਡੀ' ਵਿੱਚ ਕਣੀ ਬੀ ਨ ਪਏ। ਲੋਕਾਂ ਉਹ ਥਾਂ ਛੱਡ ਕੇ ਹੋਰ ਥਾਂ ਪਿੰਡ ਜਾ ਬੰਨ੍ਹਿਆ। ਓਥੇ ਭੀ ਇਹੋ ਹਾਲ! ਤਦ ਲੋਕਾਂ ਵਿਚਾਰਿਆ: ਭਾਈ ਜੱਗਾ ਸਾਹਿਬ ਦੀ ਦਇਆ ਦ੍ਰਿਸ਼ਟੀ ਪ੍ਰਾਪਤਿ ਕੀਤਿਆਂ ਬਿਨਾਂ ਸਾਡੇ ਸਿਰੋਂ ਦਰਿਦ੍ਰ ਦਾ ਸਨਿੱਚਰ ਨਹੀਂ ਟਲਣਾ! ਆਖਰ ਬਹੁਤ ਲੋਕ ਤੁਰ ਕੇ, ਭਾਈ ਸਾਹਿਬ ਦੀ ਸੇਵਾ ਵਿਚ ਹਾਜ਼ਰ ਹੋਏ। ਮਾਫੀਆਂ ਮੰਗੀਆਂ; ਅਰੁ ਤਰਲੇ ਮਿੰਨਤਾਂ ਕਰਕੇ, ਉਨ੍ਹਾਂ ਨੂੰ 'ਲਾਡੀ' ਲੈ ਗਏ। ਸੰਤਾਂ ਦੇ ਚਰਨ ਪੈਣ ਦੀ ਦੇਰ ਸੀ; ਕਿ ਵਰਖਾ ਲਹਿ ਪਈ। ਜਲ-ਥਲ ਇੱਕ ਕਰ ਦਿੱਤਾ। ਲੋਕੀ ਬੜੇ ਖ਼ੁਸ਼ ਹੋਏ; ਤੇ ਸੰਤਾਂ ਦੀ ਸੇਵਾ ਤਨ ਮਨ ਧਨ ਨਾਲ ਕਰਨ ਲੱਗੇ। ਆਖਣ:-"ਮਹਾਰਾਜ! ਆਪ ਦੀ ਕ੍ਰਿਪਾ ਨਾਲ ਸਾਰੇ ਦਲਿੱਦਰ ਟੁੱਟ ਗਏ ਹਨ; ਪਰ ਇਹ ਨੱਗਰ ਨਵਾਂ ਬੱਧਾ ਹੈ, ਏਥੇ ਛਾਇਆ ਕੋਈ ਨਹੀਂ!"

ਬਾਬਾ ਜੀ ਦੇ ਹੱਥ ਵਿੱਚ ਉਸ ਮੌਕੇ ਟਾਹਲੀ ਦੀ ਲਕੜੀ (ਛਟੀ) ਸੀ, ਅਰੁ ਜਿੱਥੇ ਖੜੇ ਸਨ; ਓਥੇ ਲਾਗੇ ਹੀ ਛੱਪੜ ਹੈ ਸੀ। ਸੁਭਾਇਕੀ ਆਖਣ ਲੱਗੇ:–

"ਲਓ ਇਹ ਟਾਹਲੀ ਹੀ ਬੜੀ ਛਾਇਆ ਕਰੇਗੀ!"

ਏਨਾਂ ਬਚਨ ਕਰਕੇ, ਉਹ ਟਾਹਲੀ ਦੀ ਛਟੀ, ਛੱਪੜ ਕੰਢੇ ਗੱਡ ਦਿੱਤੀ। ਤੀਜੇ ਦਿਹੁੰ ਸੁਰਜੀਤ ਹੋ ਆਈ। ਸਭ ਲੋਕ ਅਚੰਭਾ ਮੰਨ ਗਏ। ਲੱਗੇ "ਧੰਨ ! ਧੰਨ !!" ਆਖਣ। ਤਦ ਭਾਈ ਸਾਹਿਬ ਨੱਗਰ ਨਿਵਾਸੀਆਂ ਤੋਂ ਵਿਦੱਾ ਲੈ ਕੇ ਅਪਣੇ ਗੁਰਦੁਆਰੇ ਮੁੜ ਆਏ। ਕੁਝ ਸਮਾਂ ਬੱਾਦ ਅਪਣੇ ਗੁਰਭਾਈ ਨਰਪਤਿ ਜੀ ਨੂੰ ਗੱਦੀ ਬਹਾਲ ਕੇ, ਆਪ ਸਰੂਪ ਵਿੱਚ ਲੀਨ ਹੋ ਗਏ॥

(੫) ਭਾਈ ਨਰਪਤਿ ਜੀ ਭਾਈ ਹੀਰਾ ਲਾਲ ਜੀ ਦੇ ਚੇਲੇ ਤੇ ਭਾਈ ਜੱਗਾ ਸਾਹਿਬ ਦੇ ਗੁਰਭਾਈ ਸਨ। ਪਹਿਲੀ ਉਮਰੇ ਤਾਂ ਗੁਰ ਤੀਰਥਾਂ ਦੀ ਯਾਤ੍ਰਾ ਕਰਦੇ ਫਿਰਦੇ ਰਹੇ; ਤੇ ਜਲ-ਧਾਰਾ ਆਦਿ ਬ੍ਰਿਤੀ ਬੀ ਧਾਰਨ ਕੀਤੀ। ਮੁੜ ਗੁਰਦੁਆਰੇ ਟਿਕ ਕੇ ਅਣਥੱਕ ਸੇਵਾ ਵਿੱਚ ਜੁਟੇ ਰਹੇ। ਸੇਵਾ-ਭਗਤੀ ਪੁਰ ਖ਼ੁਸ਼ ਹੋ ਕੇ, ਭਾਈ ਜੱਗਾ ਜੀ ਨੇ, ਇਨ੍ਹਾਂ ਨੂੰ ਅਪਣੀ ਥਾਂ ਮਹੰਤੀ ਦੀ ਗੱਦੀ ਪੁਰ ਬਹਾਲ ਕੇ, 'ਗੁਰੂ ਕਾ ਲੰਗਰ' ਤੇ ਨਾਮ-ਬਾਣੀ ਦਾ ਸਦਾ-ਬਰਤ ਚਲਾਉਣ ਦੀ ਸੇਵਾ ਬਖ਼ਸ਼ੀ। ਭਾਈ ਨਰਪਤਿ ਨੇ ਅਪਣੇ ਨਾਮ ਨੂੰ ਅੱਖਰ ੨ ਸਫਲ ਕਰਕੇ ਦੱਸਿਆ। ਬੜੇ ਪ੍ਰਤਾਪਵਾਨ ਸਾਧੂ ਹੋਏ। ਗੰਭੀਰ ਮਤਾ, ਤਮੋਗੁਣ ਦਾ ਤਿਆਗ, ਸ਼ਬਦ-ਕੀਰਤਨ ਵਿੱਚ ਪ੍ਰੇਮ; ਜਪ ਤਪ ਵਿੱਚ ਨਿਪੁੰਨ, ਉਦਾਰ ਆਤਮਾ, ਇਹ ਗੁਣ ਵਿਸ਼ੇਸ਼ ਇਨ੍ਹਾਂ ਵਿੱਚ ਹੈਸਨ।

ਇਕ ਸਾਧੂ ਸੀ, ਭਾਈ ਗੁਰਦਿਤਾ ਨਾਮ; ਕਿਸੇ ਸੇਵਕ ਨੇ ਉਸ ਨੂੰ ਕੁਝ ਪਦਾਰਥ ਦਿੱਤਾ। ਉਸ ਨੇ ਵਿਚਾਰਿਆ : "ਮੇਰੇ ਗੁਰਦੁਆਰੇ ਦੇ ਕੰਮ ਆ ਜਾਇਗਾ !" ਉਹ ਡੇਰੇ ਆਇਆ; ਤੇ ਭਾਈ ਨਰਪਤਿ ਜੀ ਦੇ ਚਰਨਾਂ ਵਿੱਚ ਉਹ ਪਦਾਰਥ-ਸੌ ਮੁਹਰਾਂ—ਰੱਖ ਕੇ ਅਰਦਾਸ ਕਰਾ ਦਿੱਤੀ। ਮਹੰਤ ਸਾਹਿਬ ਨੇ ਹਾਜ਼ਰ ਸਾਧੂਆਂ ਦੀ ਸਲਾਹ ਲੈ ਕੇ ਉਹ ਮਾਇਆ ਲੰਗਰ ਵਿੱਚ ਲਾ ਦਿੱਤੀ। ਉਨ੍ਹਾਂ ਦਿਨਾਂ ਵਿੱਚ ਬੜਾ ਭਿਆਨਕ ਕਾਲ੍ਹ ਪਿਆ ਹੋਇਆ ਸੀ। ਲੁਕਾਈ ਅੰਨ ਦੀ ਥੁੜ ਕਰਕੇ ਤ੍ਰਾਹ ਤ੍ਰਾਹ ਪਈ ਕਰਦੀ ਸੀ। ਭਾਈ ਨਰਪਤਿ ਜੀ ਨੇ ਹਰ ਪਾਸਿਓਂ ਖਰਚ ਸੰਕੋਚ ਕੇ, ਲੰਗਰ ਪੁਰ ਸਾਰਾ ਤਾਣ ਲਾ ਦਿੱਤਾ। ਅਰੁ ਕਾਲ੍ਹ ਦਾ ਸਮਾ ਬੜੀ ਸਿਆਣਪ ਨਾਲ ਲੰਘਾਇਆ।

'ਧੋਥੜ' ਜਾਤਿ ਦੇ ਜ਼ਿਮੀਦਾਰ ਹਨ; ਉਨ੍ਹਾਂ ਪਾਸ ਸਤਿਗੁਰੂ ਨਾਨਕ ਦੀ ਛੁਹ ਨਾਲ ਪਾਵਨ ਹੋਈਵੀ ਮੰਜੀ ਹੈ। ਉਨ੍ਹਾਂ ਦੀਆਂ ਮੱਝਾਂ ਧਾੜਵੀ ਜੋਰ ਨਾਲ ਖੋਹਿ ਲੈ ਗਏ। ਧਾੜਵੀ ਸਭਰਾਵਾਂ ਪਿੰਡ ਦੇ ਗਿੱਲ ਜ਼ਿਮੀਂਦਾਰ ਸਨ। ਧੋਥੜਾਂ, ਭਾਈ ਨਰਪਤਿ ਸਾਹਿਬ ਪਾਸ ਆ ਕੇ ਪੁਕਾਰ ਕੀਤੀ। ਸੰਤ ਜੀ ਦਿਆਵਾਨ ਹੋ ਕੇ, ਮੱਝਾਂ ਛਡਾਉਣ ਵਾਸਤੇ ਉਨ੍ਹਾਂ ਨਾਲ ਸਭਰਾਵੀਂ ਗਏ। ਭਾਈ ਸਾਹਿਬ ਨੇ ਧਾੜਵੀਆਂ ਨੂੰ ਮੱਝਾਂ ਮੋੜ ਦੇਣ ਵਾਸਤੇ ਆਖਿਆ; ਤਾਂ ਉਹ ਅੱਗੋਂ ਅਵੈੜੇ ਹੀ ਬੋਲੇ, ਅਖੇ:—
"ਤੂੰ ਕੋਈ ਜਿੰਨ ਹੈਂ; ਜੋ ਪਿੰਡ ਨੂੰ ਅੱਗ ਲਾ ਦੇਵੇਂਗਾ ?"

ਬਾਬਾ ਜੀ ਦੇ ਮੂਹੋਂ ਸਹਿਜ ਸੁਭਾਉ ਬਚਨ ਨਿਕਲਿਆ:—
"ਇਵੇਂ ਹੀ ਹੋ ਜਾਊ !" ਵਾਕ ਨਿਕਲਣ ਦੀ ਢਿੱਲ ਸੀ, ਕਿ ਅਗਨੀ ਪ੍ਰਚੰਡ ਰੂਪ ਧਾਰਕੇ ਪਿੰਡ ਵਿਚ ਵੜ ਗਈ। ਸਾਰਾ ਪਿੰਡ ਪਲ ਵਿਚ ਭਸਮੀ-ਭੂਤ ਕਰ ਦਿਤਾ। ਸਿਰਫ ਇਕ ਉਸ ਸਿੱਖ ਦਾ ਘਰ ਬਚਿਆ; ਜਿਸ ਨੇ ਰਾਤੀ ਮਹੰਤਾਂ ਤੇ ਸੰਤਾਂ ਨੂੰ ਸਮੁੰਦਰ ਦੇ ਗੱਫੇ ਛਕਾਏ ਸਨ। ਪਿੰਡ ਦਾ ਕੀਰਤਨ-ਸੋਹਿਲਾ ਪੜ੍ਹੇ ਜਾਣ ਪੁਰ, ਧਾੜਵੀ ਗਿੱਲ ਭਾਈ ਸਾਹਿਬ ਜੀ ਦੇ ਪੈਰੀਂ ਆਇ ਪਏ। ਮੱਝਾਂ ਮੋੜ ਕੇ ਮਾਲਕਾਂ ਦੇ ਘਰਿ ਛੱਡੀਆਂ; ਤਦ ਅੱਗਨਿ ਦੇਵਤਾ ਸ਼ਾਂਤਿ ਹੋਇਆ। ਮਹੰਤ ਸਾਹਿਬ ਆਪਣੇ ਡੇਰੇ ਮੁੜਿ ਆਏ।

ਭਾਈ ਸਾਹਿਬ ਦੀ ਆਪਣੀ ਜਾਤਿ ਵਿਚੋਂ ਇਕ ਪ੍ਰੇਮੀ ਸਿੱਖ ਸੀ। ਉਸ ਦੇ ਘਰਿ ਸੰਤਾਨ ਨਹੀਂ ਸੀ ਹੁੰਦੀ। ਸਾਰੇ ਵੇਲਣ ਵੇਲ ਥੱਕਾ ਪਰ ਮੁਰਾਦ ਪੂਰੀ ਨਾ ਹੋਈ। ਹਾਰ ਕੇ ਭਾਈ ਨਰਪਤਿ ਜੀ ਦੇ ਚਰਨੀ ਆਇ ਲੱਗਾ। ਭਾਈ ਜੀ ਨੇ ਅਰਦਾਸ ਕੀਤੀ; ਸਫਲ ਹੋ ਗਈ। ਉਸ ਪ੍ਰੇਮੀ ਦੇ ਘਰਿ ਪੁੱਤ੍ਰ ਜਨਮਿਆ। ਬੜੀਆਂ ਖੁਸ਼ੀਆਂ ਮਨਾਈਆਂ। ਸੰਤਾਂ ਦੀ ਬੜੀ ਸੇਵਾ ਕੀਤੀ। ਲੰਗਰ ਵਾਸਤੇ ਇਕ ਖੂਹ ਤੇ ਬਹੁਤ ਸਾਰੀ ਜ਼ਮੀਨ ਅਰਦਾਸ ਕਰਾਈ।

ਇਕ ਭਾਈ ਚੈਨ ਸਿੰਘ ਰਾਗੀ ਸੀ; ਉਸ ਦੇ ਪਿਤਾ ਭਾਈ ਸਾਧੂ ਸਿੰਘ ਨੇ ਮਹੰਤ ਸਾਹਿਬ ਪਾਸ ਬਿਨੈ ਕੀਤੀ:—

"ਮਹਾਰਾਜ ! ਆਪ ਸਮੁੰਦਰ ਸਮਾਨ ਰਤਨਾਂ ਭਰਪੂਰ ਹੈ ਜੇਓ ! ਆਪ ਦੇ ਹੁੰਦਿਆਂ ਅਸੀਂ ਖਾਲੀ ਕਿਉਂ ਰਹੇ ? ਸਾਡੇ

ਪੁਤ੍ਰ ਦੇ ਘਰਿ ਲੜਕੀਆਂ ਹੀ ਜਨਮਦੀਆਂ ਹਨ; ਪੁਤ੍ਰ ਕੋਈ ਪ੍ਰਾਪਤ ਨਹੀਂ ਹੋਇਆ। ਆਪ ਕਿਰਪਾ ਕਰਕੇ ਮੈਨੂੰ ਪੋਤ੍ਰੇ ਦੀ ਦਾਤ ਬਖ਼ਸ਼ੋ ! ਦੋ ਹੋਣ ਤਾਂ ਅਸੀਂ ਇਕ ਆਪ ਜੀ ਦੀ ਭੇਟਾ ਕਰੀਏ ॥"

ਭਾਈ ਸਾਹਿਬ ਬੋਲੇ:–

"ਭਾਈ ਸਾਧੂ ਸਿੰਘਾ ! ਤੇਰਾ ਪੁਤ੍ਰ ਪ੍ਰੇਮ ਨਾਲ ਸ਼ਬਦ-ਕੀਰਤਨ ਕਰੇ; ਸੰਤਾਂ ਦੀ ਖ਼ੁਸ਼ੀ ਹੋ ਜਾਵੇਗੀ।"

ਇਕ ਦਿਨ ਮਹੰਤ ਸਾਹਿਬ ਸੌਚ-ਇਸ਼ਨਾਨ ਕਰਕੇ, ਭਜਨ ਵਿਚ ਮਗਨ ਹੋਏ ਬੈਠੇ ਸਨ। ਭਾਈ ਚੇਨ ਸਿੰਘ ਰਾਗੀ ਨੇ ਆਸਾ ਰਾਗ ਵਿਚ ਗੁਰ-ਸ਼ਬਦ ਦਾ ਅਲਾਪ ਕੀਤਾ। ਰਾਗ ਦੀ ਧੁਨਿ ਸੁਣਕੇ ਮਨ ਜੋ ਪ੍ਰਸੰਨ ਹੋਇਆ; ਆਖਣ ਲੱਗੇ:–

"ਭਾਈ ਚੇਨ ਸਿੰਘ ਜੀ ! ਵਾਹ ਵਾਹ ! ਖ਼ੁਸ਼ ਕੀਤਾ ਈ ! ਤੁਹਾਡੇ ਘਰਿ ਚਾਰ ਪੁੱਤ੍ਰ ਹੋਣਗੇ; ਚਾਰੇ ਰਾਗੀ ! ਪਰ ਉਨ੍ਹਾਂ ਵਿਚੋਂ ਦੋ ਸਾਨੂੰ ਦੇਵੀਂ !"

ਭਾਈ ਸਾਧੂ ਸਿੰਘ ਤੇ ਚੇਨ ਸਿੰਘ–ਪਿਤਾ ਪੁਤ੍ਰ ਦੋਵੇਂ–ਸੰਤਾਂ ਦਾ ਵਰ ਸੁਣ ਕੇ ਬੇ-ਹੱਦ ਪ੍ਰਸੰਨ ਹੋਏ; ਤੇ ਆਖਿਓ ਨਿ:–

"ਸੱਤ ਬਚਨ ਮਹਾਰਾਜ ! ਸਤਿਗੁਰਾਂ ਦੀ ਮਿਹਰ ਹੋਈ ਤਾਂ ਸਾਰੇ ਕਾਰਜ ਆਪ ਦੀ ਸ਼ੁਭਾਸੀਸ ਅਨੁਸਾਰ ਰਾਸ ਹੋ ਜਾਣਗੇ।"

ਸਮਾਂ ਪਾ ਕੇ ਸੰਤਾਂ ਦੇ ਬਚਨ ਸੱਤ ਹੋਏ। ਭਾਈ ਚੇਨ ਸਿੰਘ ਦੇ ਘਰਿ ਚਾਰ ਪੁੱਤ੍ਰ ਜਨਮੇ; ਜਿਨ੍ਹਾਂ ਵਿਚੋਂ ਦੋ ਸੰਤਾਂ ਦੀ ਸੇਵਾ ਵਿਚ ਅਰਪਨ ਕੀਤੇ ਗਏ; ਤੇ ਦੋ ਘਰਿ ਰੱਖੇ। ਸਾਧੂਆਂ ਦੇ ਨਾਮ ਭਾਈ ਸੁੱਖਾ ਤੇ ਭਗਵਾਨ ਦਾਸ ਰੱਖੇ ਗਏ। ਅਰੁ ਘਰਿਸਤੀਆਂ ਦੇ ਸੰਗਤ ਸਿੰਘ ਤੇ ਦਇਆ ਸਿੰਘ।

ਭੰਭੜੀ ਗੋਤ ਦਾ ਇਕ ਸਿੱਖ, ਭਾਈ ਸਹਾਈ ਸਿੰਘ ਨਾਮ ਸੀ। ਉਸ ਨੇ ਅਪਣੇ ਪਿੰਡਿ, ਭਾਈ ਨਰਪਤਿ ਜੀ ਆਏ ਸੁਣੇ; ਤਾਂ ਬੜੇ ਪ੍ਰੇਮ ਨਾਲ ਖੀਰ ਤੇ ਪ੍ਰਸ਼ਾਦ ਤਿਆਰ ਕਰਕੇ, ਛਕਾਉਣ ਵਾਸਤੇ ਹਾਜ਼ਰ ਹੋਇਆ। ਮਨ ਵਿਚ ਭਾਵਨਾ, ਕਿ ਸੰਤ ਪੁੱਤ੍ਰ ਦਾ ਫਲ ਪ੍ਰਦਾਨ ਕਰਨ। ਸੰਤਾਂ ਪ੍ਰਸ਼ਾਦ ਛਕਿਆ; ਬੜੇ ਪ੍ਰਸੰਨ ਹੋਏ। ਬਚਨ ਕੀਤਾ:–

"ਭਾਈ ਸਹਾਈ ਸਿੰਘਾ! ਤੈਨੂੰ ਸਤਿਗੁਰਾਂ ਇਕ ਪੁੱਤ੍ਰੀ ਬਖ਼ਸ਼ੀ ਹੈ। ਗੁਰੂ ਦੀ ਦਾਤ ਜਾਣ ਕੇ ਉਸ ਦੀ ਸੇਵਾ ਕਰਨੀ!"

ਅਪਣੀ ਭਾਵਨਾ-ਵਿਰੁੱਧ ਬਚਨ ਸੁਣਕੇ; ਇਸਤ੍ਰੀ-ਭਰਤਾ ਦੋਵੇਂ ਉਦਾਸ ਹੋ ਗਏ। ਸੰਤਾਂ ਉਨ੍ਹਾਂ ਨੂੰ ਨਿਰਾਸ ਵੇਖ ਕੇ ਫਰਮਾਇਆ:—

ਸਹਿਸਾ ਕੋਈ ਨਾਂ ਕਰੋ ! ਲੜਕੀ, ਲੜਕੇ ਨਾਲੋਂ ਬੀ ਜਸਵੰਤੀ ਹੋਵੇਗੀ। ਅਰੁ ਮਹਾਂ ਸਿੰਘ ਦੀ ਪਾਤਿਸ਼ਾਹੀ ਵਿੱਚ ਨਾਮ ਪੈਦਾ ਕਰੇਗੀ!!*

ਭਾਈ ਨਰਪਤਿ ਜੀ ਪਾਸੋਂ ਸੀਖਿਆ-ਦੀਖਿਆ ਪ੍ਰਾਪਤਿ ਕਰਕੇ, ਗੁਰੂ ਕੇ ਸਿੱਖ ਤਾਂ ਘਨੇਰੇ ਬਣੇ; ਪਰੁ ਸਾਧੂ ਬਿਰਤੀ ਭੀ ਕਈਆਂ ਧਾਰਣ ਕੀਤੀ। ਉਨ੍ਹਾਂ ਵਿਚੋਂ ਭਾਈ ਪਰੇਮ ਦਾਸ ਦੀ ਸੇਵਾ-ਸਰਧਾ ਉਤੇ ਭਾਈ ਸਾਹਿਬ ਬੜੇ ਰਾਜ਼ੀ ਸਨ। ਉਸੇ ਨੂੰ ਅਪਣੀ ਥਾਂ ਮਹੰਤ ਤੇ 'ਗੁਰਦੁਆਰਾ ਖਾਨ ਕੀ' ਦਾ ਪ੍ਰਬੰਧਕ ਨੀਅਤ ਕੀਤਾ। ਅਰ ਥੋੜੇ ਦਿਨਾਂ ਮਗਰੋਂ ਆਪ ਸ੍ਵੈ-ਸਰੂਪ ਵਿੱਚ ਸਮਾ ਗਏ।

(੬) **ਭਾਈ ਪ੍ਰੇਮ ਦਾਸ**—ਜਿਹਾ ਨਾਮ ਤਿਹੋ ਜੇਹੇ ਹੀ ਗੁਰੁ-ਗੋਬਿੰਦ ਤੇ ਉਸ ਦੀ ਸਾਜਨਾਂ ਨਾਲ ਪ੍ਰੇਮ ਕਰਦੇ ਸੇ। ਸੱਚ-ਮੁੱਚ ਪਰੇਮ ਦੇ ਹੀ ਦਾਸ ਸਨ। ਜਤ ਸਤ ਵਿੱਚ ਪੂਰਨ ਪ੍ਰਤਾਪੀ। ਬੜੇ ਪਵਿਤ੍ਰ ਆਤਮਾ; ਤੇ ਧਿਆਨ, ਧਾਰਨਾ ਆਦਿ ਸਰਬ ਸਾਧਨਾ ਦੇ ਸਾਧਨ ਹਾਰੇ ਸਨ। ਪਰਉਪਕਾਰੀ ਤੇ ਦਇਆ ਦੀ ਖਾਣ ਮਸ਼ਹੂਰ ਸਨ। ਬਚਨ ਜੋ ਕਰਨਾ, ਸਭ ਸੱਤਿ ਹੋ ਜਾਣਾ। ਪੂਹਲੇ ਨੱਗਰ ਦੇ ਤਪੇ ਵਿਚੋਂ ਇੱਕ ਜੱਟ ਬੜਾ ਗਰੀਬ; ਉਸ ਨੇ ਭਾਈ ਪ੍ਰੇਮ ਦਾਸ ਜੀ ਪਾਸ ਆਕੇ

---

*ਇਹ ਲੜਕੀ ਸ਼ਾਇਦ 'ਸਦਾ ਕੌਰ' ਹੋਈ; ਜੋ ਸ. ਜੈ ਸਿੰਘ 'ਕਨ੍ਹੱਈਆ' ਦੇ ਪੁੱਤ੍ਰ ਸ. ਗੁਰਬਖ਼ਸ਼ ਸਿੰਘ ਨਾਲ ਪਰਣੀ ਗਈ ਸੀ। ਭਰਤਾ, ਸ. ਜੱਸਾ ਸਿੰਘ ਰਾਮਗੜੀਏ ਦਾ ਮੁਕਾਬਲਾ ਕਰਦਾ ਹੋਇਆ ਮਾਰਿਆ ਗਿਆ। ਅਰੁ ਸ. ਜੈ ਸਿੰਘ ਦੇ ਸੁਰਗਵਾਸੀ ਹੋਣ ਤੋਂ ਬੱਾਦ ਮੁਲਕ ਦੀ ਰਾਣੀ ਬਣੀ। ਬਟਾਲਾ ਜਿਸ ਦੀ ਰਾਜਧਾਨੀ ਸੀ। ਇਸ ਦੀ ਕੁੱਖੋਂ ਪੈਦਾ ਹੋਈ ਲੜਕੀ, ਮਹਾਰਾਜਾ ਰਣਜੀਤ ਸਿੰਘ ਨਾਲ ਵਿਆਹੀ ਗਈ। ਜਿਸ ਤੋਂ ਮਹਾਰਾਜਾ ਸ਼ੇਰ ਸਿੰਘ ਤੇ ਕੰਵਰ ਤਾਰਾ ਸਿੰਘ—ਦੋ ਸਪੁਤ—ਪ੍ਰਗਟ ਹੋਏ।

ਮੱਥਾ ਟੇਕਿਆ। ਉਸ ਦੇ ਦੀਨ-ਦੁਖੀ ਹੋਣ ਦੇ ਚਿੰਨ੍ਹ ਚਿਹਰੇ ਤੋਂ ਹੀ ਪਏ ਟਪਕਣ। ਮਹੰਤ ਜੀ ਨੇ ਪੁੱਛਿਆ:—

"ਭਾਈ ਤੇਰੀ ਕੀ ਭਾਵਨਾ ਹੈ ?"

ਬੋਲਿਆ:

"ਮਹਾਰਾਜ ਮੈਂ ਬੜਾ ਗਰੀਬ ਦੁਖੀਆ ਹਾਂ। ਮੈਨੂੰ ਜ਼ਿਮੀਦਾਰ ਕੋਈ ਸਾਕ ਭੀ ਨਹੀਂ ਦੇ ਸਕਦਾ, ਭਾਈਚਾਰਾ ਭੀ ਮੇਰੀ ਕੋਈ ਮਦਦ ਨਹੀਂ ਕਰਦਾ। ਇਸੇ ਕਰਕੇ ਮੈਂ ਆਪ ਦੀ ਸ਼ਰਨ ਗਹੀ ਹੈ।"

ਭਾਈ ਸਾਹਿਬ ਹੱਸ ਕੇ ਬੋਲੇ:—

"ਜਾਹ ! ਤੈਨੂੰ ਇਕ ਵਰ੍ਹੇ ਦੇ ਅੰਦਰਿ ਅੰਦਰਿ ਵਹੁਟੀ ਮਿਲ ਜਾਊਗੀ !"

ਉਹ ਵਿਚਾਰਾ ਨਿਸਚਾ ਕਰਕੇ ਘਰਿ ਟੁਰ ਗਿਆ। ਸਚ-ਮੁੱਚ ਹੀ ਵਰ੍ਹੇ ਦੇ ਅੰਦਰ ਉਸਦੀ ਸ਼ਾਦੀ ਹੋ ਗਈ। ਪਰ ਚਾਰ ਸਾਲ ਸੰਤਾਨ ਕੋਈ ਨਾ ਹੋਈ। ਚਾਰ ਵਰ੍ਹੇ ਬੀਤੇ; ਤਾਂ ਫੇਰਿ ਸੰਤਾਂ ਪਾਸ ਆਇਆ। ਜਥਾ ਸ਼ਕਤਿ ਭੇਟਾ ਰੱਖ ਕੇ, ਮੱਥਾ ਟੇਕਿਆ। ਭਾਈ ਸਾਹਿਬ ਨੇ ਉਦਾਸ ਜਾਚ ਕੇ ਪੁੱਛਿਆ:—"ਭਲਿਆ ਲੋਕਾ ਹੁਣ ਕੀਕੁਣ ਆਇਆ ਹਿੰ ?"

ਉਸ ਆਖਿਆ : "ਜੀ ! ਵਹੁਟੀ ਤਾਂ ਆਪ ਦੀ ਕਿਰਪਾ ਨਾਲ ਜ਼ਰੂਰ ਮਿਲ ਗਈ; ਪਰ ਉਸ ਤੋਂ ਕੋਈ ਲੜਕਾ ਬਾਲਾ ਨਹੀਂ ਹੁੰਦਾ !"
ਸੰਤ ਜੀ ਹਸ ਕੇ ਬੋਲੇ:—

"ਜਾਹ ! ਪੁੱਤ੍ਰ ਭੀ ਦੋ ਚਾਰ ਕਮਲ੍ਰੇ-ਰਮਲ੍ਰੇ ਹੋ ਈ ਜਾਣਗੇ !"

ਇਵੇਂ ਗੱਲ ਹੋਈ, ਸਮਾਂ ਪਾ ਕੇ ਉਸ ਦੇ ਘਰਿ ਛਿਅ ਪੁੱਤ੍ਰ ਹੋਏ, ਪਰ ਸਭੇ ਕਮਲ੍ਰੇ-ਰਮਲ੍ਰੇ।

ਇਕੇਰਾਂ ਭਾਈ ਸਾਹਿਬ ਚੂਹਣੀਆਂ ਨੱਗਰ—ਜੋ ਭਾਈ ਫੇਰੂ ਦੇ ਡੇਰੇ ਤੋਂ ਦਸ ਕੋਹ ਦੱਖਣ ਹੈ—ਤੋਂ ਆਪਣੇ ਗੁਰਦੁਆਰੇ ਵੱਲ ਘੋੜੀ ਤੇ ਸਵਾਰ ਆ ਰਹੇ ਸਨ। ਰਾਹ ਵਿਚ, ਇਕ ਅੱਸੀ ਵਰ੍ਹੇ ਦੀ ਬੁਢੜੀ ਜਾਮੇ ਦੀ ਚਮਾਰ, ਪੈਂਡੇ ਦੀ ਥੱਕੀ ਟੁਟੀ, ਬਿਆਕਲ ਹੋਈ ਵੇਖੀ। ਉਸ ਤੋਂ ਤੁਰਿਆ ਨਾ ਜਾਏ। ਤ੍ਰੇਹ ਨਾਲ ਬੀ ਬਹੁਤ ਬੇਹਬਲ ਹੋਈ ੨, ਡਿਗ ਪਈ। ਭਾਈ ਸਾਹਿਬ ਨੇ ਉਸ ਪਾਸ ਜਾ ਕੇ ਹਾਲਤ ਵੇਖੀ ਤੇ ਤਰਸ ਖਾ ਕੇ ਪੁੱਛਿਆ:—

ਮਾਈ! ਕਿਥੇ ਜਾਣਾ ਈਂ?

ਬੁਢੜੀ ਭੁੱਲ੍ਹਾਂ ਵਿਚ ਹੀ ਮੁਰਦੀ ਜੇਹੀ ਆਵਾਜ਼ ਨਾਲ ਮਸਾਂ ਮਸਾਂ ਬੁੜ-ਬੁੜਾਈ।

"ਬੱਚਾ! ਜੰਬਰ੍ਹੀਂ ਜਾਣਾ ਇ!"

ਮਹੰਤ ਜੀ ਨੇ, ਉਸ ਨੂੰ ਚੁੱਕ ਕੇ ਘੋੜੀ ਉਤੇ ਚੜ੍ਹਾਇਆ; ਤੇ ਆਪ ਵਾਗਾਂ ਫੜਕੇ ਮੂਹਰੇ ਟੁਰ ਪਏ। ਪਿੰਡ ਜੰਬਰ ਲਿਆ ਕੇ, ਬੁਢੜੀ ਨੂੰ ਉਸਦੇ ਟਿਕਾਣੇ ਜਾ ਲਾਹਿਆ। ਬੁਢੜੀ ਅਸੀਸਾਂ ਦੇਂਦੀ ਨਾ ਥੱਕੇ। ਵੇਖਣ ਵਾਲੇ ਬੜੇ ਹੈਰਾਨ ਹੋਣ, ਤੇ "ਧੰਨ! ਧੰਨ!! ਪਏ ਆਖਣ। ਭਾਈ ਸਾਹਿਬ ਡੇਰੇ ਪਹੁੰਚੇ ਤੇ ਇਸ਼ਨਾਨ ਕਰਕੇ ਗੱਦੀ ਪੁਰ ਵਿਰਾਜੇ।

ਇਕ ਮੁਸਲਮਾਨ ਚੋਰ ਨੇ, ਮਹਾਰਾਜਾ ਰਣਜੀਤ ਸਿੰਘ ਦਾ ਘੋੜਾ ਚੁਰਾ ਕੇ ਬਹਾਵਲਪੁਰੀਏ 'ਖਾਨ' ਦੇ ਦੀਵਾਨ 'ਖੇਤਾਮਲ' ਪਾਸ ਜਾ ਵੇਚਿਆ। ਵੇਚਕੇ ਘਰਿ ਮੁੜਿਆ; ਤਾਂ ਕਿਸੇ ਨੇ ਮੁਖਬਰੀ ਕਰਕੇ ਪਕੜਾ ਦਿੱਤਾ। ਮਹਾਰਾਜਾ ਸਾਹਿਬ ਦੇ ਪੇਸ਼ ਕੀਤਾ ਗਿਆ; ਤਾਂ ਸਰਕਾਰ ਨੇ ਫਰਮਾਇਆ:—

"ਘੋੜਾ ਕਿੱਥੇ ਵੇ? ਹਾਜ਼ਰ ਕਰੋ! ਨਹੀਂ ਤਾਂ ਫਾਹੇ ਟੰਗ ਦਿਆਂਗੇ! ਜਾਓ, ਪੰਦਰਾਂ ਦਿਨਾਂ ਦੀ ਮੁਹਲਤ!"

ਚੋਰ, ਦੀਵਾਨ ਖੇਤਾ ਮੱਲ ਕੋਲ ਗਿਆ; ਪਰ ਘੋੜਾ ਓਥੋਂ ਨਾ ਮਿਲਿਆ। ਉਸ ਦੀ ਮਾਂ ਬਾਬਾ ਪ੍ਰੇਮ ਦਾਸ ਸਾਹਿਬ ਦੀ ਸੇਵਾ ਵਿਚ ਹਾਜ਼ਰ ਹੋਈ; ਤੇ ਬਹੁਤ ਦੀਨ ਹੋ ਕੇ ਤਰਲੇ ਕੱਢਣ ਲੱਗੀ:—"ਮਹਾਰਾਜ! ਮੇਰਾ ਬੇਟਾ ਤਦ ਬਚ ਸਕਦਾ ਇ, ਜੇ ਤੁਸੀਂ ਕਿਰਪਾ ਕਰੋ! ਤੁਸੀਂ ਪਰਉਪਕਾਰੀ ਓ; ਅਲਹ ਦੇ ਵਾਸਤੇ ਮੇਰੀ ਝੋਲੀ ਪੁੱਤ੍ਰ ਦੀ ਖੈਰ ਪਾਓ!"

ਮਹੰਤ ਸਾਹਿਬ ਪਸੀਜੇ; ਤੇ ਉਸ ਦੇ ਨਾਲ ਟੁਰ ਪਏ। ਬਹਾਵਲ ਪੁਰਿ ਦੀਵਾਨ ਖੇਤਾ ਮੱਲ ਨੂੰ ਜਾ ਮਿਲੇ। ਸਮਝਾਇਆ:—

"ਇਹ ਪਰ ਸੁਆਰਥ ਬੀ ਹੈ; ਤੁਹਾਡਾ ਜਸ ਭੀ ਬਹੁਤ ਹੋਊ! ਘੋੜਾ ਇਸ ਨੂੰ ਦੇ ਦਿਓ; ਤਾਂ ਜੋ ਫਾਹੇ ਤੋਂ ਬਚ ਜਾਏ! ਵੇਖੋ, ਇਸ ਵਾਸਤੇ ਅਸੀਂ ਤੁਰਕੇ ਤੁਹਾਡੇ ਦਰ ਤੇ ਆਏ ਹਾਂ! ਤੁਸੀਂ ਹਿੰਦੂ ਓ; ਇਹੋ ਜਾਣਕੇ ਅਸੀਂ ਵਿੱਚ ਪਏ ਹਾਂ!" ਪਰ ਉਸ ਖੋਤੇ ਨੇ ਇਕ ਨਾ ਮੰਨੀ! ਸਗੋਂ ਭਾਈ ਸਾਹਿਬ ਦਾ ਅਨਾਦਰ ਕੀਤਾ। ਭਾਈ ਜੀ ਜੇਰਾ

ਕਰਕੇ, ਚੁਪ-ਕੀਤੇ ਮੁੜ ਆਏ; ਤੇ ਸ਼ਹਿਰੋਂ ਬਾਹਰ ਆਕੇ ਬਹਿ ਗਏ। ਭਾਈ ਚੈਨ ਸਿੰਘ ਰਾਗੀ ਨਾਲ ਸੀ; ਉਸ ਨੂੰ ਕੀਰਤਨ ਕਰਨ ਦੀ ਆਗਿਆ ਕੀਤੀ। ਕੀਰਤਨ ਹੋਣ ਲੱਗਾ; ਤਾਂ ਬੜੀ ਰਾੜ ਉਠ ਖਲੋਤੀ। ਮੁਸਲਮਾਨਾਂ ਦਾ ਓਥੇ ਜ਼ੋਰ; ਉਹ ਸੰਖ ਬੀ ਨਾ ਵੱਜਣ ਦੇਂਦੇ ਹੋਏ। ਸ਼ਬਦ-ਕੀਰਤਨ ਕਿਵੇਂ ਝੱਲ ਸਕਦੇ ਸਨ ! ਬੜੀ ਖਲਕ ਇਕੱਠੀ ਹੋ ਗਈ। ਉਸੇ ਮੌਕੇ ਪੰਜ ਸੁਥਰੇ ਫਕੀਰ ਓਥੋਂ ਦੀ ਲੰਘੇ ਜਾਂਦੇ ਸਨ। ਉਨ੍ਹਾਂ ਰੌਲ਼ੇ ਦਾ ਕਾਰਨ ਪੁੱਛਿਆ; ਤਾਂ ਕਿਸੇ ਦੱਸਿਆ:—

> "ਇਕ ਫਕੀਰ ਮਹੰਤ ਹੈ; ਉਸ ਨਾਲ ਕਾਜ਼ੀ ਲੋਕ ਝਗੜਾ ਕਰ ਰਹੇ ਹਨ, ਕਿ ਤੁਸੀਂ ਕੀਰਤਨ ਕਿਉਂ ਕਰਦੇ ਓ !"

ਉਨ੍ਹਾਂ ਆਕੇ ਵੇਖਿਆ, ਤਾਂ ਛੋਟੇ ਡੇਰੇ ਦੇ ਮਹੰਤ ਪਰੇਮ ਦਾਸ ਜੀ ਬੈਠੇ ਸਨ। ਅਰੁ ਉਹ ਕਾਜ਼ੀ ਜਬਰਦਸਤੀ ਅਪਣੇ ਦੀਨ ਵਿਚ ਲਿਆਇਆ ਚਾਂਹਦੇ ਹਨ। ਪਰੁ ਦਲੀਲ ਬਾਜ਼ੀ ਵਿਚ ਉਹ ਝੂਠੇ ਹਨ। ਸੁਥਰੇ ਸਾਧੂਆਂ ਮਹੰਤ ਜੀ ਨੂੰ ਮੱਥਾ ਟੇਕਿਆ; ਅਰੁ ਅਪਣੇ ਇਕ ਸਾਥੀ ਨੂੰ ਓਥੇ ਭੇਜਿਆ; ਜਿੱਥੇ ਪੰਜ ਸੈ ਸੁਥਰੇ ਉਤਰੇ ਹੋਏ ਸਨ। ਉਹ ਟਿਕਾਣਾ ਰਾਜਪੂਤਾਨੇ ਦੀ ਹੱਦ ਵਿੱਚ ਸੀ। ਓਥੇ ਇਕ ਸੁਥਰੇ ਨੇ ਸੰਤਾਂ ਦਾ ਭੰਡਾਰਾ ਕੀਤਾ ਸੀ। ਇਹ ਸੁਥਰੇ ਭੀ ਓਧਰ ਹੀ ਜਾ ਰਹੇ ਸਨ। ਜਦੋਂ ਉਨ੍ਹਾਂ ਸੁਥਰਿਆਂ ਸੁਣਿਆਂ, ਕਿ ਭਾਈ ਪਰੇਮ ਦਾਸ ਜੀ ਉਪਕਾਰੀ ਹਨ; ਤੇ ਉਪਕਾਰ ਬਦਲੇ ਹੀ ਤੁਰਕਾਂ ਦੇ ਅੜਿੱਕੇ ਆਏ ਬੈਠੇ ਨਿ। ਤਾਂ ਤੁਰਤ ਪੰਜੇ ਸੈ ਸੁਥਰਾ ਓਧਰ ਨੂੰ ਚੜ੍ਹ ਪਿਆ। ਬਹਾਵਲ ਪੁਰ ਪਹੁੰਚੇ; ਤਾਂ ਮਹੰਤ ਜੀ ਨੂੰ ਪਰਣਾਮ ਕਰਕੇ, ਕਾਜ਼ੀ, ਮੁਲਾਣਿਆਂ ਦੇ ਉਦਾਲ਼ੇ ਹੋ ਗਏ। ਫੜ ਫੜਕੇ ਖੂਬ ਕੜਕੁੱਟ ਚਾੜ੍ਹੀ। ਫਿਰ ਸਾਰੇ ਨਵਾਬ ਦੇ ਬੂਹੇ 'ਤੇ ਜਾ ਖੜੇ ਹੋਏ; ਦਰਵਾਜ਼ਾ ਰੋਕ ਬੈਠੇ। ਓਧਰ ਕਿਲੇ ਦੇ ਅੰਦਰ ਫਕੀਰ, ਭਗਵੰਤ ਦੀ ਇੱਛਾ ਅਨੁਸਾਰ ਗੁਪਤ ਰੂਪ ਪ੍ਰਗਟ ਹੋ ਗਏ। ਬੜਾ ਸ਼ੋਰ ਮਚ ਗਿਆ। ਨਵਾਬ ਘਬਰਾ ਕੇ ਬਾਹਰ ਆਇਆ; ਤਾਂ ਬਾਹਰ ਭੀ ਬਹੁਤ ਰੌਲ਼ਾ ਮਚਿਆ ਡਿੱਠਾ। ਹੁਣ ਨਵਾਬ ਨਾਂ ਤੇ ਡਰਦਾ ਬਾਹਰ ਜਾਵੇ, ਨਾਂ ਅੰਦਰਿ ! ਹਾਰ ਕੇ ਸਾਧੂਆਂ ਦੇ ਕਦਮਾਂ ਵਿੱਚ ਢਹਿ ਪਿਆ। ਵਿੱਚੋਂ ਕਿਸੇ ਨੇ ਆਵਾਜ਼ ਦਿੱਤੀ:—

"ਭਾਈ ਪਰੇਮ ਦਾਸ ਦੇ ਪੈਰੀਂ ਪਓਗੇ,
ਤਦ ਖਲਾਸੀ ਹੋਊ !"

ਤਦ ਨਵਾਬ ਬਾਬਾ ਜੀ ਦੇ ਪੈਰੀਂ ਆਕੇ ਪਿਆ ਤੇ ਗਿੜ ਗਿੜਾ ਕੇ ਮੌਂਫੀ ਮੰਗੀ। ਖੋਤਾ ਮੱਲ ਦੀਵਾਨ ਨੂੰ ਬੰਨ੍ਹਕੇ ਭਾਈ ਸਾਹਿਬ ਦੇ ਹਵਾਲੇ ਕੀਤਾ। ਨਾਲੇ ਬਹੁਤ ਸਾਰੀ ਨਜ਼ਰ-ਨਿਆਜ਼ ਭੇਟ ਕੀਤੀ। ਸਾਰੇ ਸਾਧੂਆਂ ਨੂੰ ਭੰਡਾਰਾ ਦਿੱਤਾ। ਮਹੰਤ ਸਾਹਿਬ ਤੋਂ ਆਗਿਆ ਲੈ ਕੇ ਘਰਿ ਗਿਆ। ਭਾਈ ਸਾਹਿਬ ਨੇ ਤਰਸ ਕਰਕੇ,ਦੀਵਾਨ ਖੋਤਾ ਮੱਲ ਨੂੰ ਭੀ ਛੱਡ ਦਿਤਾ। ਓਹੋ ਕਮੇਤ ਰੰਗ ਦਾ ਘੋੜਾ ਲੈ ਕੇ ਡੇਰੇ ਮੁੜੇ। ਸੁਥਰੇ ਆਗਿਆ ਪਾ ਕੇ ਆਪਣੇ ਰਾਹ ਲੱਗ ਗੇ। ਚੋਰ, ਜਾਂ ਘੋੜਾ ਲੈ ਕੇ ਸਰਕਾਰ ਪਾਸ ਗਿਆ; ਤਾਂ ਮਹਾਰਾਜ ਨੇ ਪੁੱਛਿਆ; "ਕਿਵੇਂ ਲੈ ਕੇ ਆਇਆ ਇਹ ?" ਚੋਰ ਨੇ ਸਾਰੀ ਵਿਥਿਆ ਤੇ ਸੰਤਾਂ ਦੀ ਸਹਾਇਤਾ ਦਾ ਪ੍ਰਸੰਗ ਸੁਣਾ ਦਿੱਤਾ। "ਮਹਾਰਾਜਾ ਸਾਹਿਬ ਨੇ ਭਾਈ ਸਾਹਿਬ ਦੀ ਸੋਭਾ ਸੁਣ ਕੇ, ਉਹ ਘੋੜਾ, ਸਣੇ ਹੋਰ ਬਹੁਤ ਸਾਰੀ ਭੇਟਾ ਦੇ, ਭਾਈ ਸਾਹਿਬ ਦੇ ਡੇਰੇ ਭੇਜ ਦਿੱਤਾ। ਇਸ ਪਰਉਪਕਾਰ ਪੁਰ ਭਾਈ ਸਾਹਿਬ ਦੀ ਬੜੀ ਜਸ-ਕੀਰਤੀ ਵਧੀ॥

ਇਕ ਸਮੇ ਦੀ ਗੱਲ ਇ; ਮਹਾਰਾਜਾ ਰਣਜੀਤ ਸਿੰਘ ਦੇ ਦੀਵਾਨ ਸੁਖਦਿਆਲ ਨੇ, ਖਾਲਸਾਤ ਦਾ ਇਲਾਕਾ ਇੱਜਾਰੇ (ਠੇਕੇ) ਪੁਰ ਲੈ ਲਿਆ। ਪਰ 'ਸੁਖਦਿਆਲ', ਬਣ ਗਿਆ 'ਦੁਖਦਿਆਲ'। ਇਸ ਇਲਾਕੇ ਵਿਚੋਂ ਸਵਾ ਲੱਖ ਰੁਪਯੇ ਮਾਮਲਾ ਧਰਮ ਅਰਥ ਮੌਾਫ ਸੀ। ਦੀਵਾਨ ਨੇ ਉਹ ਸਾਰਾ ਬੰਦ ਕਰ ਦਿੱਤਾ। ਸਾਰੇ ਸਾਧੂ, ਬੇਦੀ ਜੋਰ ਲਾ ਥੱਕੇ; ਸਰਕਾਰ (ਮਹਾਰਾਜਾ) ਕਿਸੇ ਦੀ ਗੱਲ ਨਾ ਮੰਨੇ। ਅਰੁ ਸਰਕਾਰ ਆਪਣੇ ਪੱਲਿਓਂ ਸਵਾ ਲੱਖ ਰੁਪਯਾ ਦੇ ਬੀ ਨਾ ਸਕੇ। ਨਾਂ ਦੀਵਾਨ ਹੀ ਛੱਡੇ। ਹਾਰ ਕੇ ਮਾਫੀਆਂ ਵਾਲੇ ਲੋਕ ਬਾਬਾ ਪ੍ਰੇਮਦਾਸ ਪਾਸ ਆਏ। ਉਹ ਸਰਕਾਰੇ ਜਾਣ ਲਈ ਤਿਆਰ ਨਾ ਹੋਣ। ਆਖਰ ਉਨ੍ਹਾਂ ਆਖਿਆ:-

"ਅਸੀਂ ਕੈਲੀਆਂ ਗਊਆਂ ਹਾਂ, ਸਾਡੇ ਪੁਰ ਦਇਆ ਕਰੋ।"

ਤਦ ਮਹੰਤ ਜੀ ਨੂੰ ਭੀ ਤਰਸ ਆ ਗਿਆ, ਤੇ ਉਠ ਤੁਰੇ। ਹੋਰ ਅਨੇਕਾਂ ਸੰਤ-ਮਹੰਤ ਖਟ-ਦਰਸਣੀ, ਉਦਾਸੀ ਤੇ ਬੇਦੀ ਬਾਵੇ ਨਾਲ ਗਏ। ਲਾਹੌਰ ਪਹੁੰਚੇ, ਤਾਂ ਮਹਾਰਾਜੇ ਨੇ ਬੜਾ ਆਦਰ-ਸਤਿਕਾਰ, ਤੇ ਅਨੇਕ ਪਰਕਾਰ

ਦੇ ਪਦਾਰਥ ਭੇਟ ਕਰਕੇ, ਟਹਿਲ-ਸੇਵਾ ਕੀਤੀ। ਇਕ ਮਹੀਨਾ ਰਹਿੰਦਿਆਂ ਬੀਤਿਆ, ਤਾਂ ਮਹਾਰਾਜਾ ਸਾਹਿਬ ਨੇ ਪੁੱਛਿਆ:—

"ਮਹਾਰਾਜ! ਆਪ ਕਿਵੇਂ ਦਰਸ਼ਨ ਦਿੱਤੇ?"

ਜਦੋਂ 'ਧਰਮ-ਅਰਥ' ਦਾ ਨਾਮ ਬਾਬਾ ਜੀ ਨੇ ਲਿਆ, ਤਾਂ ਸਰਕਾਰਿ ਆਖਿਆ: "ਤੁਹਾਡਾ ਤਾਂ ਕਿਸੇ ਨਹੀਂ ਰੋਕਿਆ!" ਮਹੰਤ ਸਾਹਿਬ ਨੇ ਬਚਨ ਕੀਤਾ:—"ਸਭਨਾਂ ਦਾ ਛੱਡੋ!" ਮਹਾਰਾਜਾ ਸਾਹਿਬ ਚੁਪ-ਕੀਤੇ ਉਠਿ ਗਏ। ਬਾਬਾ ਜੀ ਅੰਨ ਛੱਡ ਕੇ, ਧਰਨਾ ਮਾਰ ਬੈਠੇ। ਅੱਠੀਂ ਪਹਿਰੀਂ ਭਬੂਤਿ (ਰਾਖ) ਦੀਆਂ ਦੋ ਮੁੱਠਾਂ ਪਾਣੀ ਵਿਚ ਘੋਲ-ਛਾਣ ਕੇ ਪੀ ਛੱਡਣ, ਤੇ ਭਜਨ ਬੈਠੇ ਕਰੀ ਜਾਣ! ਸੱਤ ਦਿਨ ਬੀਤੇ, ਤਾਂ ਲੱਗੇ ਮਹਾਰਾਜੇ ਦੇ ਹੱਡ ਭਨੀਣ! ਰਾਤੀ ਉਨ੍ਹਾਂ ਨੂੰ ਸੰਤ ਕੜਕੱਟ ਚਾੜ੍ਹਦੇ ਨਦਰੀ ਆਵਣ! ਜਦ ਸਰਕਾਰ ਨੇ ਬਾਬਾ ਪ੍ਰੇਮ ਦਾਸ ਦੇ ਨਾਮ ਦੀ ਦੋਹੀ ਦਿੱਤੀ, ਤਾਂ ਖਲਾਸੀ ਹੋਈ। ਦਿਹੁੰ ਚੜ੍ਹਦੇ ਸਾਰ, ਸਾਰੇ ਧਰਮ ਅਰਥ ਛੱਡ ਦਿੱਤੇ; ਅਰੁ ਬਾਬਾ ਜੀ ਦੇ ਚਰਨਾਂ ਵਿਚ ਜਾ ਡਿਗੇ। ਬੜੀ ਪੂਜਾ-ਸੇਵਾ ਕੀਤੀ। ਕੀਤੇ ਪੁਰ ਪੱਛੋਤਾਏ ਤੇ ਅਵੱਗਿਆ ਬਖਸ਼ਾਈ। ਮਹੰਤ ਜੀ ਨੂੰ ਬੜੇ ਆਦਰ ਨਾਲ ਵਿਦਾ ਕੀਤਾ। ਸਾਰੇ ਸੰਤ, ਮਹੰਤ ਤੇ ਹੋਰ ਮਾਫੀਦਾਰ "ਧੰਨ! ਧੰਨ!!" ਕਰਦੇ ਤੇ "ਜੈ ਜੈ ਕਾਰ!" ਕਰਦੇ ਗਏ। ਬਾਬਾ ਜੀ ਲਾਹੌਰੋਂ ਆਪਣੇ ਡੇਰੇ ਮੁੜਿ ਆਏ॥

ਗੁਰਦੁਆਰੇ ਦੀ ਭਾਰ-ਬਰਦਾਰੀ ਵਾਸਤੇ ਕੁਝ ਊਠ ਭੀ ਰੱਖੇ ਹੋਏ ਸਨ। ਅਰੁ ਬਲੋਚ ਉਨ੍ਹਾਂ 'ਤੇ ਨੌਕਰ। ਵੀਰ ਸਿੰਘ ਨਾਮੇ ਜ਼ਿਮੀਦਾਰ ਬੜਾ ਹੰਕਾਰਿਆ ਹੋਇਆ ਸੀ। ਇਕ ਦਿਨ ਊਠ ਜੋ ਚਰਨ ਵਾਸਤੇ ਬਾਹਰ ਗਏ; ਤਾਂ ਜਾਂਦੇ ਜਾਂਦੇ ਇਕ ਟਾਹਲੀ ਨੂੰ ਮੂੰਹ ਮਾਰ ਬੈਠੇ। ਵੀਰ ਸਿੰਘ ਨੇ ਬਲੋਚ ਨੂੰ ਬਹੁਤ ਮਾਰਿਆ; ਤੇ ਸੰਤਾਂ ਨੂੰ ਬੀ ਮੰਦਾ ਬੋਲਿਆ। ਬਲੋਚ ਆਕੇ ਸੰਤਾਂ ਪਾਸ ਰੋਇਆ। ਆਖਣ ਲੱਗਾ: "ਜੀ! ਅਹੁ ਜ਼ਿਮੀਦਾਰ ਕਹਿੰਦਾ ਇ: ਨਾ ਸਾਧ ਕਿਧਰੇ ਡੁਬਦੇ-ਮਰਦੇ ਨਿ; ਤੇ ਨਾ ਇਹ ਬਲੋਚ ਹੀ ਕਿਤੇ ਦਫ਼ਾ ਹੁੰਦੇ ਨਿ!"

ਮਹੰਤ ਜੀ ਦੇ ਮੂਹੋਂ ਸੁਭਾਇਕੀ ਬਚਨ ਹੋਇਆ:—

"ਉਹ ਆਪ ਹੀ ਡੁੱਬ ਕੇ ਮਰੇਗਾ!
ਆਪੇ ਹੀ ਸੰਤਾਂ ਮਗਰੋਂ ਲਹਿ ਜਾਵੇਗਾ!"

ਥੋੜੇ ਹੀ ਦਿਨ ਬੀਤੇ ਸਨ; ਵੀਰ ਸਿੰਘ ਪਿਸ਼ਾਵਰ ਜਾਣ ਵਾਸਤੇ ਘਰੋਂ

ਗਿਆ । ਅਟਕ ਦਰੀਆਉ, ਬੇੜੀ ਚੜ੍ਹ ਕੇ ਪਾਰ ਕਰ ਰਿਹਾ ਸੀ; ਅਚਾਨਕ ਧੱਕਾ ਖਾਕੇ, "ਘੜੱਮ" ਦਰਿਆ ਵਿਚ ਡਿੱਗਾ । ਮੁੜ ਨਹੀਂ ਨਿਕਲਿਆ ॥

ਇਕੇਰਾਂ ਸਾਧੂ ਲਾਹੌਰ ਵਲੋਂ ਟਾਹਲੀ ਦੀ ਲੱਕੜ, ਦਰੀਆਉ (ਰਾਵੀ) ਵਿਚ ਰੋਹੜ ਕੇ ਲਿਆਏ । ਗੁਰਦੁਆਰੇ ਲਾਗੇ ਆਈ; ਤਾਂ ਬਹੁਤ ਸਾਰੇ ਸਾਧੂ ਬਾਹਰ ਕੱਢਣ ਲੱਗੇ । ਬੜੇ ਜੋਰ ਮਾਰੇ ਨਾਂ ਨਿਕਲ ਸਕੀ। ਜਦੋਂ ਸਾਰੇ ਹਾਰ-ਹੁੱਟ ਗਏ; ਤਾਂ ਸੰਤ ਪ੍ਰੇਮ ਦਾਸ ਜੀ ਇਕੱਲੇ ਹੀ ਗੇਲੀ ਨੂੰ ਜੱਫਾ ਮਾਰ ਕੇ, ਬਾਹਰ ਧੂਹ ਲਿਆਏ । ਇਹ ਬਲ-ਪਉ ਰਖ ਵੇਖਕੇ ਸਾਰੇ ਅਚੰਭਾ ਮੰਨ ਗਏ ॥

ਇਕ ਦਿਹਾੜੇ ਮਹੰਤ ਸਾਹਿਬ ਕਈ ਹੋਰ ਸੰਤਾਂ ਸਮੇਤ ਜੰਗਲ-ਪਾਣੀ ਜਾ ਰਹੇ ਸਨ । ਰਾਹ ਵਿਚ ਸਾਧੂਆਂ ਇਕ ਬੇਰ ਬ੍ਰਿਛ ਵਲ ਅੰਗੁਲ ਕਰਕੇ ਆਖਿਆ; "ਇਹ ਬੇਰੀ ਬੜਾ ਨੁਕਸਾਨ ਕਰਦੀ ਹੈ। ਜਦੋਂ ਬੇਰ ਪਕਦੇ ਨਿ; ਲੋਕੀਂ ਬੇਰ ਖਾਣ ਲਈ ਕਣਕ ਭੰਨ ਤੋੜ ਕੇ ਨਾਸ ਕਰ ਦੇਂਦੇ ਹਨ। ਨਾਲੇ ਇਸ ਦੇ ਛਾਉਰੇ ਵਿਚ ਫਸਲ ਬੀ ਚੰਗੀ ਨਹੀਂ ਹੁੰਦੀ। ਹੁਕਮ ਹੋਵੇ; ਤਾਂ ਇਸ ਨੂੰ ਪੁੱਟ ਸੁੱਟੀਏ !"

ਬਾਬਾ ਪ੍ਰੇਮ ਦਾਸ ਜੀ ਬੋਲੇ:—

"ਆਪੇ ਹੀ ਦੂਰ ਹੋ ਜਾਵੇਗੀ !"

ਸੁਚੇਤ ਹੋ ਕੇ ਮੁੜੇ; ਤਾਂ ਬੇਰੀ ਜੜ੍ਹੋਂ ਉਖੱੜੀ-ਡਿੱਗੀ ਪਈ ਸੀ । ਇਹ ਅਚਰਜ ਕਉਤਕ ਵੇਖ ਕੇ ਲੋਕੀ ਹੈਰਾਨ ਰਹਿ ਗਏ ॥

ਮਹੰਤ ਪ੍ਰੇਮ ਦਾਸ ਜੀ ਪਾਸੋਂ ਗੁਰ ਸੀਖਯਾ-ਦੀਖਯਾ ਲੈਕੇ ਬੇਅੰਤ ਅਭਿਲਾਖੀ ਗੁਰ-ਸਿੱਖ ਬਣੇ, ਉਨ੍ਹਾਂ ਵਿਚੋਂ ਉਦਾਸ ਬ੍ਰਿਤੀ ਦੇ ਧਾਰਣੀ ਬੀ ਬਹੁਤ ਹੋਏ; ਪਰ ਭਾਈ ਹੇਤ੍ਰ,—ਜੋ ਪੂਹਲੇ ਦੀ ਧਰਮਸਾਲਾ ਦੇ ਮਹੰਤ ਬਣੇ—,ਧਰਮਾ, ਸਾਵਣ, ਧੰਨਾ, ਲੱਧਾ, ਗੁਰ ਸ਼ਰਨ, ਗੱਜਣ, ਫੂਲਾ, ਭਾਈ ਸੁਖਾ 'ਰਾਗੀ' ਤੇ ਭਾਈ ਸਾਧੂ ਰਾਮ ਬੜੇ ਮਹਾਤਮਾਂ ਹੋਏ ਹਨ ॥

(੭) ਭਾਈ ਸਾਧੂ ਰਾਮ ਅਜੇ ਸਾਧੂ ਨਹੀਂ ਸਨ ਬਣੇ, ਘਰਿਸਤੀ ਹੀ ਸਨ। ਇਕੇਰਾਂ ਗੰਗਾ-ਸ਼ਨਾਨ ਕਰਨ ਸੰਗ ਨਾਲ ਰਲਕੇ ਚਲੇ ਗਏ । ਰਾਹ ਵਿਚ ਕੋਈ ਪ੍ਰਦੇਸੀ ਯਾਤ੍ਰੂ ਥੱਕ-ਹੁੱਟ ਕੇ ਢਹਿ

ਪਿਆ। ਉਸ ਪਾਸੋਂ ਤੁਰਿਆ ਨਾ ਜਾਏ । ਅਜੇ ਗੰਗਾ ਪੰਦਰਾਂ ਕੋਹ ਦੂਰ ਸੀਗੀ । ਉਹ ਥੱਕਾ-ਮਾਂਦਾ ਬੁਢੜਾ, ਕੋਲੋਂ-ਲੰਘਣ ਵਾਲੇ ਹਰ ਘੋੜੇ, ਊਠ ਦੇ ਸਵਾਰ ਅਗਾੜੀ ਤਰਲੇ ਕੱਢੇ; ਬਈ: "ਮੈਨੂੰ ਤੀਰਥ ਤੱਕ ਪੁਚਾ ਦਿਓ!" ਪਰ ਉਸਦੀ ਕਿਸੇ ਨੇ ਅਰਜ਼ ਨਾ ਮੰਨੀ । ਜਦੋਂ ਭਾਈ ਸਾਧੂ ਰਾਮ ਪਾਸ ਦੀ ਲੰਘਣ ਲੱਗੇ ਤਾਂ ਇਨ੍ਹਾਂ ਨੇ ਪਰਮੇਸ਼ਰ ਦੇ ਵਾਸਤੇ ਪਾਉਂਦਾ ਸੁਣਿਆ । ਭਾਈ ਸਾਹਿਬ ਨੇ ਤਰਸ ਖਾਕੇ, ਬੁੱਢਾ ਕੰਧਾੜੇ ਲਾ ਲਿਆ; ਤੇ ਦੋਂਹ ਦਿਨਾਂ ਵਿਚ ਗੰਗਾ 'ਤੇ ਪਹੁੰਚਾ ਦਿੱਤਾ। ਉਸ ਨੂੰ ਪ੍ਰਸ਼ਾਦ ਭੀ ਛਕਾਉਂਦੇ ਰਹੇ। ਬੁਢੜੇ ਦੇ ਮੂੰਹੋਂ ਅਸੀਸ ਨਿਕਲੀ:-

> "ਅੰਤਰਜਾਮੀ ਪਰਮਾਤਮਾ ਜਾਣਦਾ ਏ ! ਜੀਕੁਣ ਤੁਸਾਂ ਮੇਰੀ ਸਹਾਇਤਾ ਕੀਤੀ ਹੈ; ਤੇ ਕੰਨ੍ਹੇ ਚੁੱਕ ਕੇ ਟਿਕਾਣੇ ਪੁਚਾਇਆ ਹੈ; ਇਸੇ ਤਰ੍ਹਾਂ ਲੋਕੀ ਸਾਰੀ ਉਮਰ ਤੈਨੂੰ ਚੁੱਕੀ-ਫਿਰਨ । ਅਰੁ ਰੱਬ ਤੈਨੂੰ ਭਾਗ ਲਾਵੇ; ਤੇ ਪ੍ਰਤਾਪ ਵਾਲਾ ਹੋਵੇਂ !!"

ਯਾਤ੍ਰਾ-ਇਸਨਾਨ ਕਰਕੇ ਘਰਿ ਮੁੜਿ ਆਏ। ਕੁਝ ਸਮਾਂ ਬੱਦ ਜਗਤ ਵਲੋਂ ਉਦਾਸ ਹੋ ਕੇ ਸਾਧੂ ਬਣ ਗਏ; ਤੇ ਨਾਮ ਸਫਲਾ ਕੀਤਾ! ਮਹੰਤ ਪ੍ਰੇਮ ਦਾਸ ਜੀ ਨੇ ਜਾਮਾ ਤਿਆਗਣ ਤੋਂ ਪਹਿਲਾਂ ਆਪਣੀ ਥਾਂ ਗੱਦੀ ਬੈਠਾਕੇ ਧਰਮਸਾਲ ਦਾ ਮਹੰਤ ਥਾਪ ਦਿੱਤਾ। ਬੱਸ, ਉਸੇ ਦਿਨ ਤੋਂ ਦੂਣ-ਸਵਾਇਆ ਪ੍ਰਤਾਪ ਵਧਣ ਲੱਗ ਪਿਆ। ਸੱਚਮੁੱਚ ਸੂਰਜ ਸਮਾਨ ਤੇਜ ਪ੍ਰਤਾਪ ਵਾਲੇ ਸੰਤ ਹੋਏ । ਸਭ ਲੋਕ—ਕੀ ਹਿੰਦੂ, ਕੀ ਮੁਸਲਮਾਨ ਅਮੀਰ, ਗਰੀਬ ਸਾਰੇ ਹੀ—ਆਪ ਦੇ ਜਲਾਲ ਅੱਗੇ ਝੁਕਿਆ ਕਰਨ । ਗੁਰਦੁਆਰੇ (ਡੇਰੇ) ਦੀ ਸੇਵਾ ਵਿਚ ਪਰਪੱਕ ਵਿਸ਼ਵਾਸ! ਜਦੋਂ ਹਾੜੀਆਂ ਦੀ ਵਾਢੀ ਪੈਣੀ ਤਾਂ ਇਨ੍ਹਾਂ ਨੇ ਪਿੱਛੇ ਸਿਲਾ ਚੁਗ ਕੇ ਲੰਗਰ ਵਿਚ ਅੰਨ ਪਾਉਣਾ । ਦੋਹਾਂ ਡੇਰਿਆਂ (ਗੁ. 'ਭਾਈ ਫੇਰੂ' ਤੇ 'ਖਾਨਕੀ') ਵਿਚ ਬੜਾ ਭਾਰਾ 'ਗੁਰੂ ਕਾ ਲੰਗਰ' ਚੱਲੇ। ਦਿਨ ਰਾਤਿ ਹਰ ਕਿਸੇ ਨੂੰ ਪ੍ਰਸ਼ਾਦਾ ਤੇ ਬਿਸਰਾਮ ਮਿਲੇ । ਚਾਰ ਪ੍ਰਕਾਰ ਦਾ ਐਸ਼੍ਵਰਜ ਚਰਨਾਂ ਵਿੱਚ ਖੇਡੇ; ਰਾਜਿਆਂ ਨਾਲੋਂ ਭੀ ਵਧੀਕ । ਤਦ ਬੀ ਦਸਾਂ ਨਹੁੰਆਂ ਦੀ ਕਿਰਤ ਕਰਕੇ ਵੰਡ-ਖਾਣਾ; ਨਾਮ ਜਪਣਾ ਤੇ ਸੇਵਾ ਕਰਨੀ । ਬਾਣੀ ਵਿਚ ਏਨੀ ਸ਼ਕਤਿ, ਜੋ ਮੂੰਹੋਂ ਨਿਕਲਿਆ, ਸੋਈਓ ਹੋ ਗਿਆ।

ਇਕ ਸੀ 'ਕਾਲੜਾ' ਜਾਤਿ ਦਾ ਰਤਨਾ । ਉਸਦਾ ਪੁੱਤ੍ਰ ਵੱਡੇ ਸਰਦਾਰ ਜਵੰਦ ਸਿੰਘ ਮੋਕਲ੍'* ਨੇ ਬੰਨ੍ਹ ਲੀਤਾ। ਬੜਾ ਜਤਨ ਕੀਤਾ; ਪਰ ਉਸਿ ਨਾ ਛੱਡਿਆ। ਹਾਰ ਕੇ ਰਤਨਾ 'ਕਾਲੜਾ',ਸੰਤ ਸਾਧੂ ਰਾਮ ਜੀ ਮਹੰਤ ਦੀ ਦਰਨੀ ਢੱਠਾ। ਆਖੇ : "ਤੂੰ ਮੇਰਾ ਗੁਰੂ ਹੈਂ; ਮੇਰੇ ਦੁੱਖ ਦੂਰ ਕਰ ! ਮੇਰੇ ਪੁੱਤ੍ਰ ਨੂੰ ਕਿਵੇਂ ਛਡਾਉ" !

ਅਪਣੇ ਪਾਸੋਂ ਵਿਰੋਸਾਇਆ ਜਾਣ ਕੇ, ਭਾਈ ਸਾਹਿਬ ਉਸਦਾ ਕਾਰਜ ਕਰਨ ਹਿਤੁ ਉਠਿ ਤੁਰੇ । ਸਰਦਾਰ ਜਵੰਦ ਸਿੰਘ 'ਮੋਕਲ੍' ਨੂੰ ਘਰਿ ਮਿਲਣ ਗਏ। ਉਸਨੇ ਸੁਣਿਆ : ਮਹੰਤ ਸਾਹਿਬ ਕਿਸੇ ਢੱਕ ਨੂੰ ਛੜਾਉਣ ਆਏ ਹਨ ! ਉਸ ਨੇ ਸੰਤਾਂ ਦਾ ਕੁਝ ਆਦਰ-ਸਤਿਕਾਰ ਨਾਂ ਕੀਤਾ। ਤਦ ਇਕ ਸਿੱਖ, ਮਹੰਤਾਂ ਵਾਸਤੇ ਇਕ ਵੱਡਾ ਮੰਜਾ ਡਾਹੁਣ-ਵਿਛਾਉਣ ਲੱਗਾ। ਲੇਕਿਨ ਮਹੰਤ ਜੀ ਨੇ ਕਿਹਾ : "ਦੂਰ ਕਰੋ !" ਇਹ ਬਚਨ ਆਖਣ ਦੀ ਦੇਰ ਸੀ, ਮੰਜਾ ਧਰਤੀ ਨਾਲ ਛੁਹੰਦਿਆਂ ਹੀ ਚਿਕਨਾਚੂਰ ਹੋ ਗਿਆ । ਇਹ ਵੇਖ ਕੇ ਸ: ਜਵੰਦ ਸਿੰਘ ਨੇ ਬੜਾ

---

*ਸੰਧੂ ਜੱਟ; ਮਹਾਰਾਜਾ ਰਣਜੀਤ ਸਿੰਘ ਵੇਲੇ ਇਹ ਮੋਕਲ੍ ਪਿੰਡ (ਜ਼ਿਲਾ ਲਾਹੌਰ) ਦਾ ਘਰਾਣਾ ਬੜਾ ਤੇਜ-ਪ੍ਰਤਾਪ ਵਾਲਾ ਸੀ। ਸ: ਜਵੰਦ ਸਿੰਘ ਇਸ ਘਰਾਣੇ ਦਾ ਵੱਡਾ ਸਰਦਾਰ ਸੀ, ਜਿਸਨੇ ਬਾਹੂਬਲ ਨਾਲ ਰਿਆਸਤ ਬਣਾਈ ਤੇ ਬਹਾਦਰੀ ਪਾਈ ਸੀ । ਇਸਦਾ ਦੇਹਾਂਤ ਸਨ ੧੮੪੦ ਈ: (ਸੰਮਤ ੧੮੯੭ ਬਿੱ.) ਵਿੱਚ, ਮ. ਰਣਜੀਤ ਸਿੰਘ ਤੋਂ ਇੱਕ ਵਰ੍ਹਾ ਬੱਾਦ ਹੋਇਆ। ਇਸ ਦਾ ਪੜੋਤਾ ਚਤੁਰ ਸਿੰਘ ਇਕ ਰੰਨ ਪਿੱਛੇ ਲੱਗ ਕੇ, ਸਨ ੧੮੭੯ ਈ. (੧੯੩੬ ਬਿ:) ਵਿੱਚ ਸਿੰਘ ਤੋਂ 'ਫਤਿਹ ਦੀਨ' ਬਣ ਗਿਆ। ਸ. ਜਵੰਦ ਸਿੰਘ ਦੇ ਵੱਡੇ ਭਰਾ ਗੁਰ ਸਿੰਘ ਦੇ ਪੋਤਰੇ ਗੋਦੜ ਸਿੰਘ ਦਾ ਪੁੱਤ੍ਰ ਸ. ਤੇਜਾ ਸਿੰਘ ਬੀ ਇਸੇ ਬਹਿਬਤ ਲੱਗਿ, ਅਬਦੁੱ ਰਹਿਮਾਨ ਖਾਨ 'ਖਾਨ ਬਹਾਦੁਰ' ਮਸ਼ਹੂਰ ਹੋਇਆ। ਦੂਜੇ ਵੱਡੇ ਭਰਾ ਜੀਵਣ ਸਿੰਘ ਦੀ ਸੰਤਾਨ ਦਾ ਆਵਾ ਭੀ ਇਸੇ ਰਸਤੇ ਊਤ ਗਿਆ। ਲੇਕਿਨ ਚਤਰ ਸਿੰਘ ਦੇ ਛੋਟੇ ਭਰਾ ਇੰਦਰ ਸਿੰਘ ਤੇ ਉਨ੍ਹਾਂ ਦੀ ਸੰਤਾਨ ਨੇ ਧਰਮ ਨਹੀਂ ਹਾਰਿਆ । ਸ: ਜਵੰਦ ਸਿੰਘ ਦੇ ਛੋਟੇ ਭਰਾ ਜੋਧ ਸਿੰਘ ਤੇ ਨੌਧ ਸਿੰਘ ਦੇ ਖਾਨਦਾਨ ਵਿਚ ਬੀ ਸਿੱਖੀ ਬਹਾਲ ਰਹੀ ਹੈ।

ਗੁੱਸਾ ਖਾਧਾ। ਆਖਣ ਲੱਗਾ:—

ਵੇਖੋ, ਮਹੰਤ ਬਣੇ ਫਿਰਦੇ ਨਿ, ਇਕ ਰੁਪਯਾ ਕੋਈ ਆਕੇ ਮੱਥਾ ਟੇਕ ਦੇਂਦਾ ਇ; ਤਾਂ ਉਸ ਪਿੱਛੋਂ ਲੋਕਾਂ ਦੇ ਬੂਹਿਆਂ 'ਤੇ ਧਰਨਾ ਮਾਰ ਬਹਿੰਦੇ ਨਿ। ਬੜਾ ਢਿੱਡ ਵਧਾਇਆ ਸੂ, ਏਸ ਮਹੰਤ ਨੇ। ਇਕ ਲੱਤ ਵੱਜ ਜਾਏ, ਤਾਂ ਸਾਰਾ ਗੰਦ-ਪਿੱਲ ਨਿਕਲ ਜਾਵੇ!"

ਇਹ ਕੁਬਚਨ ਸੁਣ ਕੇ ਮਹੰਤ ਜੀ ਨੂੰ ਬੀ ਤੈਸ਼ ਆ ਗਿਆ। ਬਚਨ ਕੀਤਾ:—

"ਜਿਸ ਲੱਤ ਦਾ ਤੂੰ ਮਾਣ ਕਰਦਾ ਇਂ; ਉਸ ਨੂੰ ਤੂੰ ਅਪਣੇ ਹੱਥੀਂ ਵੱਢੇਂਗਾ। ਪੂਰੇ ਗੁਰੂ ਦੇ ਸਦਕੇ, ਅਸੀਂ ਕਹਿੰਦੇ ਹਾਂ, ਕਿ ਤੂੰ ਜੋ ਸਡਾ ਗੂੰਹ ਕੱਢਦਾ ਇਂ, ਅਪਣਾ ਮੈਲਾ ਆਪ ਖਾ ਕੇ ਮਰੇਂਗਾ।"

ਮਹੰਤ ਸਾਧੂ ਰਾਮ ਜੀ ਤਾਂ ਏਨੀ ਗੱਲ ਆਖਕੇ ਅਪਣੇ ਡੇਰੇ ਮੁੜ ਆਏ; ਓਧਰ ਚਾਰ ਦਿਨ ਮਗਰੋਂ ਸ: ਜਵੰਦ ਸਿੰਘ 'ਮੋਕਲ' ਅਪਣੀ ਤਲਵਾਰ ਮਿਆਨੋਂ ਕੱਢਕੇ ਵੇਖਣ ਲੱਗਾ; ਤਾਂ ਹੱਥੋਂ ਛੁੱਟ ਗਈ। ਇਕ ਲੱਤ ਨਿਸਾਲ੍ਹ ਕੇ ਬੈਠਾ ਸੀ; ਧਾਰ ਪਰਨੇ ਉਸ ਉੱਤੇ ਡਿੱਗੀ ਤੇ ਲੱਤ ਲਾਹ ਸੁਟੀ। ਸਭ ਲੋਕ ਇਹ ਵੇਖਕੇ ਦੰਗ ਰਹਿ ਗਏ। ਸਭ ਨੂੰ ਸੰਤਾਂ ਦਾ ਵਾਕ ਸੱਤ ਪ੍ਰਤੀਤਿ ਹੋਇਆ। ਥੋੜੇ ਦਿਨਾਂ ਮਗਰੋਂ ਸਰਦਾਰ, ਅਪਣਾ ਗੂੰਹ ਆਪ ਖਾ ਕੇ ਹੀ ਮਰਿਆ। ਇਹ ਦੁਰਘਟਨਾ ਸੰਮਤ ਅਠਾਰਾਂ ਸੈ ਸਤਾਨਵੇਂ ਦੀ ਹੈ॥

'ਰੁਹਲੇ' ਨੱਗਰ ਵਿਚ ਸ੍ਰੀ ਗੁਰੂ ਅਰਜਨ ਜੀ ਦਾ ਅਸਥਾਨ ਹੈ। ਜਿੱਥੇ ਹਰ ਮੱਸਿਆ ਮੇਲਾ ਲਗਦਾ ਇ। ਸਾਰਾ ਪਿੰਡ ਉਸ ਧਰਮਸਾਲ ਦੇ ਨਾਮ ਧਰਮ-ਅਰਥ ਲੱਗਾ ਹੋਇਆ ਸੀ। ਸਰਕਾਰ (ਮਹਾਰਾਜਾ ਰਣਜੀਤ ਸਿੰਘ) ਨੇ ਉਹ ਧਰਮ-ਅਰਥ ਜ਼ਬਤ ਕਰ ਲਿਆ। ਓਥੋਂ ਦੇ ਮਹੰਤ ਨੇ ਬਾਬਾ ਸਾਧੂ ਰਾਮ ਜੀ ਪਾਸ ਸਹਾਇਤਾ ਵਾਸਤੇ ਵਾਸਤਾ ਪਾਇਆ। ਬਾਬਾ ਜੀ ਲਾਹੌਰ ਮਹਾਰਾਜਾ ਸਾਹਿਬ ਪਾਸ ਪਹੁੰਚੇ। ਤਾਂ ਸਰਕਾਰ ਨੇ ਬੜਾ ਸਤਿਕਾਰ ਕੀਤਾ; ਟਹਿਲ-ਸੇਵਾ ਬਹੁਤ ਕੀਤੀ। ਉਨ੍ਹਾਂ ਦਾ ਬਚਨ ਮੰਨਕੇ ਧਰਮ-ਅਰਥ ਦੀ ਜ਼ਬਤੀ ਭੀ ਮਨਸੂਖ ਕਰ ਦਿੱਤੀ। ਇਹ ਕਾਰਜ ਕਰਕੇ ਫਿਰ ਆਪ 'ਰੁਹਲੇ' ਪਿੰਡ ਗਏ; ਤੇ ਵਧਾਈ ਤੇ

ਮਾਣ-ਵਡਿਆਈ ਦੇਕੇ ਨਾਭੇ ਚਲੇ ਗਏ । ਨਾਭਾ ਪਤੀ ਨੇ ਬੜੀ ਸੇਵਾ ਕੀਤੀ ਤੇ ਸਰਧਾ ਵਿਖਾਈ। ਜਦੋਂ ਓਥੇ ਟਿਕਿਆਂ ਵੀਹ ਦਿਹਾੜੇ ਬੀਤ ਗਏ; ਤਾਂ ਇਕ ਰਾਤੀ ਉਨ੍ਹਾਂ ਦੇ ਡੇਰੇ ਚੋਰ ਪਏ । ਸੰਤਾਂ ਦਾ ਚਾਰ ਸੌ ਰੁਪਯਾ ਕੱਢਿ ਖੜਿਆ; ਤੇ ਦੋ ਪੰਡਾਂ ਬਸਤਰਾਂ ਦੀਆਂ ਬੀ ਬੰਨ੍ਹ ਲੈ ਗਏ। ਸਾਥੀ ਸਾਧੂਆਂ ਨੂੰ ਕੋੜ ਹੋਈ; ਤਾਂ ਚੋਰਾਂ ਮਗਰ ਭੱਜੇ । ਪਰ ਮਹੰਤ ਜੀ ਨੇ ਉਨ੍ਹਾਂ ਨੂੰ ਵਰਜਿਆ; ਤੇ ਫਰਮਾਇਆ: "ਸਾਡੀ ਚੀਜ਼ ਹੋਵੇਗੀ; ਤਾਂ ਆਪੇ ਆ ਜਾਵੇਗੀ!"

ਚੋਰ ਕੋਹ ਕੁ ਪੈਂਡਾ ਗਏ ਸਨ; ਤਾਂ ਅੰਨ੍ਹੇ ਹੋ ਗਏ। ਪਿਛਾਹਾਂ ਮੁੜਨ, ਤਾਂ ਸੁਜਾਖੇ, ਪਰ ਅਗਾਹਾਂ ਤੁਰਨ; ਤਾਂ ਫਿਰ ਦਿਸਣੋਂ ਰਹਿ ਜਾਵੇ! ਇਸੇ ਤਰਾਂ ਭੰਭਲ-ਭੂਸੇ ਖਾਂਦਿਆਂ ਦਿਨ ਚੜ੍ਹ ਆਇਆ; ਪਰ ਹਾਲਤ ਉਹੋ ਰਹੀ। ਹਾਰ ਕੇ, ਚੋਰ ਮੁੜਿ ਡੇਰੇ ਪਹੁੰਚੇ । ਸਾਰਾ ਮਾਲ ਸੰਤਾਂ ਦੇ ਚਰਨਾਂ ਵਿੱਚ ਰਖਕੇ ਖਿਮਾਂ ਮੰਗੀ । ਮਹੰਤ ਸਾਹਿਬ ਨੇ ਖੁਸ਼ ਹੋ ਕੇ ਮਾਫੀ ਦੇ ਦਿੱਤੀ॥

ਨਾਭਿਓਂ ਅਪਣੇ ਵਤਨਾਂ ਵੱਲਿ ਮੁੜੇ ਤਾਂ ਰਸਤੇ ਵਿੱਚ ਸਿੱਖਾਂ ਬੜੀ ਸ਼ਰਧਾ-ਭਾਵਨਾ ਨਾਲ ਸਾਧੂਆਂ ਦੀ ਸੇਵਾ ਕੀਤੀ। ਇਕ 'ਭੇਜੀਆ' ਨਾਮੇ ਪਿੰਡ ਸਰਕਾਰ ਵਲੋਂ ਧਰਮ-ਅਰਥ ਦਿੱਤਾ ਹੋਇਆ ਸੀ। ਉਸਦੇ ਨਾਲ ਲਗਦਾ ਪਿੰਡ ਹੈ 'ਟਿੱਬੀ' । ਟਿੱਬੀ ਦੇ ਵਸਨੀਕ ਇਕ ਸਿੱਖ ਜ਼ਿਮੀਂਦਾਰ ਨੇ ਪੰਝੀ ਘੁਮਾ ਦਾ ਕਿਆਰਾ ਅਰਦਾਸ ਕਰਾਇਆ। ਉਸਦਾ ਇੰਤਕਾਲ ਸਰਕਾਰੀ ਕਾਗਜ਼ਾਂ ਵਿਚ ਹੋ ਬੀ ਗਿਆ। ਜਦੋਂ ਦੂਜੀ ਵਾਰ ਕੱਛਾਂ ਹੋਣ ਲੱਗੀਆਂ; ਤਾਂ, ਇੱਕ ਸਾਧੂ ਨੇ ਆਖਿਆ: "ਮਹਾਰਾਜ! ਪੰਝੀ ਘੁਮਾ ਦਾ ਤਾਂ ਮਾਮਲਾ ਈ ਬਹੁਤ ਪੈ ਜਾਣਾ ਇ; ਮੁਣਸ਼ੀ ਨਾਲ ਗੱਲ ਕਰਕੇ; ਉਸਨੂੰ ਸਮਝਾਓ!" ਮਹੰਤ ਸਾਧੂ ਰਾਮ ਨੇ ਕੱਛਣ ਆਏ ਕਾਰਦਾਰ ਨੂੰ ਆਖਿਆ;—

ਭਾਈ ਤੂੰ ਬਾਰਾਂ ਘੁਮਾਂ ਹੀ ਧਰਮ-ਅਰਥ ਲਿਖੁ;
ਪੰਝੀ ਘੁਮਾਂ ਨਾਂ ਲਿਖੀਂ!"

ਕਾਰਦਾਰ ਨੇ ਕਿਹਾ: "ਮੈਂ ਤਾਂ ਪੰਜੀਹ ਘੁਮਾਂ ਹੀ ਲਿਖੂੰਗਾ; ਜਿੱਨਾਂ ਅੱਗੇ ਕਾਗਜ਼ਾਂ ਵਿੱਚ ਦਰਜ ਹੈ! ਘੱਟ ਮੈਂ ਨਹੀਂ ਲਿਖ ਸਕਦਾ!"

ਸੰਤਾਂ ਫਰਮਾਇਆ:—"ਸਾਡੀ ਭੁਈਂ ਤਾਂ ਹੈ ਈ ਬਾਰਾਂ ਘੁਮਾਂ! ਵੱਧ ਕਿਉਂ ਲਿਖੇਂਗਾ?" ਕਾਰਦਾਰ ਪੰਜੀਹ ਆਖੀਂ ਜਾਏ; ਤੇ

ਮਹੰਤ ਜੀ ਬਾਰਾਂ ! ਇਸੇ ਤਰਾਂ ਦੁਵੱਲੀ ਅੜੀ ਪੈ ਗਈ। ਆਖਰ ਗੱਲ ਮਿਣਤੀ ਕਰਨ ਪੁਰ ਮੁੱਕੀ। ਇਕ ਸਾਧੂ ਆਖਣ ਲੱਗਾ ! "ਮਹੰਤ ਜੀ ! ਜ਼ਿਮੀਂ ਤਾਂ ਠੀਕ ਪੰਜੀਹ ਘੁਮਾਂ ਹੀ ਹੈ ! ਮਿਣਤੀ ਕਰਨ ਪੁਰ ਏਨੀ ਹੀ ਨਿਕਲੀ; ਤਾਂ ਬੜੀ ਲਹਾਈ (ਹੇਠੀ, ਹਤਕ) ਹੋਵੇਗੀ !"

ਬਾਬਾ ਜੀ ਨੇ ਬਚਨ ਕੀਤਾ –

"ਗੁਰੂ ਬਾਰਾਂ ਘੁਮਾਂ ਹੀ ਕਰੇਗਾ !"

ਇਕ ਬ੍ਰਿਛ ਨਾਲੋਂ ਪਤਲੀ ਜਿਹੀ ਛਮਕ ਭੰਨ ਕੇ, ਬਾਬਾ ਜੀ ਨੇ ਗੋਲ੍ਹ ਕਰਕੇ, ਉਸ ਸਾਧੂ ਦੇ ਹੱਥਾਂ 'ਚਿ ਨਪਾ ਦਿੱਤੀ। ਅਰੁ ਆਖਿਆ : "ਜਿਚੱਰ ਕਾਛੀ ਕਛਦਾ ਰਹੇ; ਇਸੇ ਤਰਾਂ ਫੜ੍ਹੀ ਰਖੁ ! ਮਿਣਤੀ ਮੁਕਾ ਲਵੇ; ਤਦ ਛੱਡਣੀ !"

ਮੁਕਦੀ ਗੱਲ, ਕਾਰਦਾਰ ਨੇ ਰੱਸਾ ਲੈ ਕੇ ਸਾਰਾ ਕਿਆਰਾ (ਖੇਤ) ਚੁਪਾਸੜ ਤੇ ਵਿਚਕਾਰੋਂ ਮਿਣਿਆਂ; ਤਾਂ ਬਾਰਾਂ ਘੁਮਾਂ ਹੀ ਨਿਕਲਿਆ। ਸ਼ੱਕ ਪੈਣ ਕਰਕੇ, ਅੱਠ ਵਾਰੀ ਮਿਣਤੀ ਕੀਤੀ । ਪਰ ਉਹ ਬਾਰਾਂ ਘੁਮਾਵਾਂ ਤੋਂ ਨਾਂ ਵਧਿਆ । ਆਖਿਰ ਕਾਰਦਾਰ ਲਾਜ਼ਮ (ਸ਼ਰਮਸਾਰ) ਹੋ ਕੇ ਬਾਬਾ ਜੀ ਪਾਸ ਆਇਆ । ਮਹੰਤਾਂ ਫਰਮਾਇਆ:–

"ਤੂੰ ਸੰਤਾਂ ਦੀ ਇੱਜ਼ਤ ਨੂੰ ਹੱਥ ਪਾਇਆ ਸੀ; ਪਰ ਪਰਮੇਸ਼ੁਰ ਨੇ ਤੇਰੀ ਪਤਿ ਲਾਹ ਦਿੱਤੀ ਹੈ । ਅਰੁ ਤੂੰ ਖੱਜਲ-ਖ੍ਵਾਰ ਹੋਕੇ ਤੇ ਜੂੰਹ ਖਾਕੇ ਮਰੇਂਗਾ !"

ਹੁਣ, ਜਦੋਂ ਕੱਛ ਮੁੱਕ ਗਈ; ਤਾਂ ਉਸ ਸਾਧੂ ਨੇ ਛਮਕ ਛੱਡ ਦਿੱਤੀ। ਮਗਰੋਂ ਮਿਣਨ ਪੁਰ ਜ਼ਿਮੀਨ ਫਿਰ ਪੰਜੀਹ ਘੁਮਾਂ ਹੀ ਪੂਰੀ ਹੋ ਗਈ। ਉਹ ਕਾਰਦਾਰ ਸਰਕਾਰੇ ਪਹੁੰਚਾ; ਤਾਂ ਨਾਵਾਂ ਕੱਟਿਆ ਗਿਆ; ਅਰੁ ਸੰਤਾਂ ਦੇ ਬਚਨ ਮੁਤਾਬਕ ਬੁਰੀ ਮੌਤੇ ਮੋਇਆ।

ਇਕ ਸਿੱਖ ਸਨ; 'ਮਦਾਨ' ਨਾਮ ਕਹਿਕੇ ਲੋਕੀ ਉਨ੍ਹਾਂ ਨੂੰ ਸੱਦਦੇ ਸਨ। ਉਹ ਮੁਲਤਾਨ ਦੇ ਸੂਬੇਦਾਰ ਸਾਵਣ ਮੱਲ ਦੇ ਕਾਰਦਾਰ ਸਨ। ਉਨ੍ਹਾਂ ਦੇ ਲੇਖੇ-ਪੱਤੇ ਵਿੱਚ ਘਾਟਾ ਪੈ ਗਿਆ। ਸੂਬੇਦਾਰ ਨੇ ਉਨ੍ਹਾਂ ਨੂੰ ਕੈਦ ਕਰ ਦਿੱਤਾ । 'ਮਦਾਨਾ' ਦੇ ਸਰਬੰਧੀ, ਸੰਤ ਸਾਧੂ ਰਾਮ ਪਾਸ ਆਕੇ ਰੋਏ-ਪਿੱਟੇ। ਮਹੰਤ ਜੀ ਤਰਸ ਖਾਕੇ, ਉਨ੍ਹਾਂ ਦੀ ਸਫਾਰਸ਼ ਕਰਨ ਮੁਲਤਾਨ ਗਏ। ਅਰੁ ਦੀਵਾਨ ਸਾਵਣ ਮੱਲ ਨੂੰ ਮਿਲਕੇ ਆਖਿਆ:–

"ਦੀਵਾਨ ਸਾਹਿਬ ! ਇਨਾਂ ਗਰੀਬਾਂ ਉੱਤੇ ਮਿਹਰ ਕਰੋ। ਅਪਣੀ ਰਕਮ ਥੋੜੀ ਥੋੜੀ ਕਰਕੇ ਕਿਸਤਾਂ ਵਿਚ ਪੂਰੀ ਕਰ ਲਓ !"

ਸੂਬੇਦਾਰ ਨੇ ਸੰਤਾਂ ਦੀ ਗੱਲ ਨਾਂ ਮਨੀ, ਤੇ ਨਾਂ ਕੁਝ ਆਦਰ ਹੀ ਕੀਤਾ। ਮਹੰਤ ਜੀ ਤਾਂ ਚੁੱਪ-ਕੀਤੇ, ਅਪਣੇ ਉਸੇ ਟਿਕਾਣੇ ਸ਼ਾਂਤੀ ਕਰਕੇ, ਆ ਬੈਠੇ, ਜਿੱਥੇ ਡੇਰਾ ਕੀਤਾ ਹੋਇਆ ਸੀ। ਮੂੰਹੋਂ ਕੁਝ ਨਹੀਂ ਬੋਲੇ। ਪਰ ਇਕ ਹੋਰ ਸਾਧੂ ਸੀ ਭਾਈ ਦਾਨਾ। ਉਸ ਨੇ ਮਹੰਤ ਜੀ ਦੀ ਨਿਰਾਦਰੀ ਬਰਦਾਸ਼ਤ ਨਾਂ ਕੀਤੀ। ਚਾਰ ਘੜੀਆਂ ਮਗਰੋਂ; ਦੀਵਾਨ ਸਾਵਣ ਮੱਲ ਅਪਣੇ ਮਹਿਲਾਂ ਵਿੱਚ ਘੋੜੇ 'ਤੇ ਚੜ੍ਹਨ ਲੱਗਾ; ਬਾਹਰ ਜਾਣ ਵਾਸਤੇ। ਉਸੇ ਸਮੇਂ ਭਾਈ ਦਾਨੇ ਨੇ ਬਚਨ ਕੀਤਾ-"ਅਹੁ ਡਿੱਗਾ !"

ਠੀਕ ਉਸੇ ਵੇਲੇ ਸੂਬੇਦਾਰ ਸਾਹਿਬ ਘੋੜੇ ਚੜ੍ਹੇ, ਘਰੋਂ ਬਾਹਰ ਨਿਕਲੇ; ਤਾਂ ਘੋੜਾ ਸੀਖ-ਪਾ ਹੋ ਗਿਆ;ਅਰੁ ਦੀਵਾਨ ਜੀ "ਫਾਹ" ਥੱਲੇ ਆ ਪਏ ! ਡਿਗਦਿਆਂ ਸਾਰ ਲੱਤ ਦੋ ਟੋਟੇ ਹੋ ਗਈ। ਸੂਬੇਦਾਰ ਨੇ ਓਦੋਂ ਹੀ ਆਖਿਆ: "ਮੈਨੂੰ ਮਹੰਤਾਂ ਪਾਸ ਲੈ ਚਲੋ ! ਲੱਤ ਉਨ੍ਹਾਂ ਹੀ ਤੋੜੀ ਹੈ; ਉਹੋ ਜੋੜਨਗੇ !" ਸੇਵਕ ਸੂਬੇਦਾਰ ਨੂੰ ਚੁੱਕ ਕੇ ਮਹੰਤਾਂ ਪਾਸ ਲੈ ਆਏ। ਦੀਵਾਨ ਸਾਹਿਬ ਨੇ ਗਿੜ-ਗਿੜਾ ਕੇ ਮੁਆਫੀ ਮੰਗੀ, ਤੇ ਚਰਨ ਚੁੰਮੇ। ਉਸੇ ਵੇਲੇ ਮਦਾਨਾ ਦੀ ਰਿਹਾਈ ਦਾ ਹੁਕਮ ਦਿੱਤਾ। ਬਾਬਾ ਸਾਧੂ ਰਾਮ ਨੇ ਲੱਤ ਦੇ ਟੋਟੇ ਜੋੜਕੇ, ਉੱਤੇ ਹੱਥ ਫੇਰਿਆ; ਤਾਂ ਉਹ ਜੁੜ ਗਈ। ਤਦ ਸੂਬੇਦਾਰ ਨੇ ਸੰਤਾਂ ਦੀ ਬੜੀ ਸੇਵਾ ਕੀਤੀ। ਮਦਾਨਾਂ ਨੂੰ ਨਾਲ ਲੈਕੇ ਡੇਰੇ ਆਇਆ ਤੇ ਗੁਨਾਹ ਬਖ਼ਸ਼ਾਇਆ। ਉਨ੍ਹਾਂ ਨੂੰ ਵਿਦੇਾ ਕੀਤਾ ! ਸਾਰੇ, ਸੰਤਾਂ ਦਾ ਜਸ ਗਾਉਂਦੇ, ਘਰਾਂ ਨੂੰ ਗਏ।

ਉਪਰੰਦ ਮਦਾਨਾਂ ਨੇ ਸਯਦ ਵਾਲੇ ਸ਼ਹਿਰ ਵਿੱਚ ਬੜੀ ਸੋਹਣੀ ਧਰਮਸਾਲ ਬਣਾਈ। ਮਹੰਤ ਸਾਧੂ ਰਾਮ ਜੀ ਨੂੰ ਓਥੇ ਲੈ ਜਾ ਕੇ ਬੜੀ ਸੇਵਾ ਕੀਤੀ; ਨਾਲੇ ਉਹ ਧਰਮਸਾਲ ਵਾਲੀ ਇਮਾਰਤ ਅਰਦਾਸ ਕਰਾਈ। ਇਹ ਕਥਾ ਅੱਜ ਤੱਕ ਪ੍ਰਸਿੱਧ ਹੈ॥

ਬਾਬਾ ਸਾਧੂ ਰਾਮ ਪਾਸੋਂ ਅਨੇਕਾਂ ਪ੍ਰਾਣੀਆਂ ਨਾਮ-ਦਾਨ ਲੈ ਕੇ, ਗੁਰੂ ਬਾਬੇ ਦੀ ਸਿੱਖੀ ਧਾਰਨ ਕੀਤੀ। ਜਿਨ੍ਹਾਂ ਵਿਚੋਂ ਚਾਲੀਹ

ਵਿਰਕਤ ਸਾਧੂ ਹੋਏ। ਅਰੁ ਸਾਰੇ ਹੀ ਆਪੋ ਅਪਣੀ ਥਾਂ ਬੜੇ ਪਰਮੇਸ਼ਰ ਪ੍ਰਾਇਣ ਤੇ ਭਜਨਵਾਨ। ਭਾਈ ਲੁਤੀਂਦਾ ਗੱਦੀ ਦਾ ਮਹੰਤ ਹੋਇਆ ਹੈ। ਭਾਈ ਵਿਸਾਖੀ ਫਰੀਦਾਬਾਦ ਨੱਗਰ ਵਿੱਚ ਧਰਮਸਾਲੀਏ ਰਹੇ ਹਨ। ਭਾਈ ਗੁਬਿੰਦਾ ਸਯਦਵਾਲਾ ਦੀ ਧਰਮਸਾਲ ਵਿਚ ਨੀਤੇ ਗਏ ਸਨ।

ਆਖਰ ਬਾਬਾ ਸਾਧੂ ਰਾਮ ਜੀ ਆਪਣੀ ਥਾਂ, ਅਪਣੇ ਸੇਵਕਾਂ ਵਿਚੋਂ ਭਾਈ ਰਾਮ ਦਿਆਲ ਨੂੰ ਗੱਦੀ ਬਖਸ਼ ਕੇ, ਖੁਦ ਪਰਲੋਕ ਗਾਮੀ ਹੋ ਗਏ।

੮. ਭਾਈ ਰਾਮ ਦਿਆਲ ਜੀ ਬ੍ਰਿਧ ਅਵਸਤਾ ਵਿੱਚ, ਅਪਣੇ ਦੀਖਯਾ-ਦਾਤਾ ਗੁਰੂ ਬਾਬਾ ਸਾਧੂ ਰਾਮ ਦੀ ਥਾਂ ਗੱਦੀ ਵਿਰਾਜੇ। ਮਹੰਤ ਬਣਨ ਤੋਂ ਪਹਿਲੇਂ ਸਾਰੇ ਗੁਰ-ਤੀਰਥਾਂ ਦੀ ਜਾਤ੍ਰਾ ਕਰਕੇ ਆਏ ਸਨ। ਭਾਈ ਜੀ ਦਾ ਸਰੀਰ ਤਪੱਸਿਆ ਦੇ ਲਿਹਾਜ਼ ਨਾਲ ਮਹੇਸ਼ ਸਮਾਨ, ਆਸਣ ਦੇ ਬੜੇ ਪੱਕੇ; ਹਰ ਦਮ ਬਿਰਤੀ ਸਿਮਰਨ ਵਿਚ ਜੁੜੀ ਰਹਿਣੀ। ਅਸੀਸ ਯਾ ਦੁਰਾਸੀਸ ਕਿਸੇ ਨੂੰ ਨਾ ਦੇਣੀ। ਜੋ ਕਿਸੇ ਸਾਧੂ ਯਾ ਜ਼ਿਮੀਦਾਰ ਨੇ ਆਪੋ ਵਿਚ ਬੋਲ ਪੈਣਾ ਤੇ ਉਨ੍ਹਾਂ ਦਾ ਝਗੜਾ, ਜਦੋਂ ਇਨ੍ਹਾਂ ਪਾਸ ਆਉਣਾ। ਤਾਂ ਏਨ੍ਹਾਂ ਇਹੋ ਬਚਨ ਆਖ ਕੇ ਉਨ੍ਹਾਂ ਨੂੰ ਸੰਤੁਸ਼ਟ ਕਰ ਭੇਜਣਾ; ਕਿ—“ਅੱਛਾ, ਅਸੀਂ ਪੂਰਾ ਪੂਰਾ ਬੰਦੁਬਸਤ ਕਰਾਂਗੇ”:—ਪਰ ਕਹਿਣਾ ਕਿਸੇ ਨੂੰ ਕੁਝ ਨਾ। ਆਪਾ ਵੀ ਕਿਸੇ ਨੂੰ ਨਹੀਂ ਸਨ ਜਣਾਉਂਦੇ। ਛੇ ਵਰ੍ਹੇ ਮਹੰਤੀ ਦੀ ਗੱਦੀ ਪੁਰ ਰਹੇ; ਪਰ ਐਨ ਸ਼ਾਂਤੀ ਨਾਲ, ਇੱਕ-ਰਸ ਬਿਰਤੀ ਕਾਇਮ ਰੱਖੀ। ਚੇਲੇ ਇਨ੍ਹਾਂ ਦੇ ਬੀ ਬਹੁਤ ਹੋਏ ਹਨ; ਜੋ ਭਜਨ, ਨੇਮ ਤੇ ਬਿਰਤੀ ਵਿਚ ਬੜੇ ਪੱਕੇ ਸਨ। ਇਕ ਚੇਲੇ ਦਾ ਨਾਮ ਮੇਲਾਰਾਮ, ‘ਪਰਮਹੰਸ’ ਕਰਕੇ ਪ੍ਰਸਿੱਧ ਸੀ; ਜੋ ਰਾਜਸੀ ਧਨ ਕਰਕੇ ਬੀ ਭਰਪੂਰ ਤੇ ਸ਼ਾਂਤਕੀ ਧਨ ‘ਸੰਤੋਖ’ ਦੇ ਭੀ ਧਨੀ। ਸੇਵਕ ਵੀ ਉਨ੍ਹਾਂ ਦੇ ਬਹੁਤ। ਸਰੀਰ ਤਿਆਗਣ ਤੋਂ ਪਹਿਲਾਂ ਹੀ ਮੌਤ ਦਾ ਗਿਆਨ ਹੋ ਗਿਆ; ਤੇ ਇਕ ਵਰ੍ਹਾ ਅਗੇਤ੍ਰੇ ਗੰਗਾ ਕਿਨਾਰੇ ਜਾ ਟਿਕੇ; ਅਰੁ ਸਾਲ ਭਰ ਭਜਨ-ਬੰਦਗੀ ਕਰਦਿਆਂ ਪਰਲੋਕ ਗਾਮੀ ਹੋਏ।

ਇਕ ਹੋਰ ਭਾਈ ਅਮਰਦਾਸ ਭੀ ਬੜੇ ਪ੍ਰਤਾਪ ਵਾਲਾ ਸਾਧੂ ਹੋਇਆ ਹੈ। ਪਰ ਬਿਰਤੀ ਉਸਿ ਮਸਤਾਨੀ ਰੱਖੀ। ਭਾਈ ਹਰਿ ਧਿਆਨ,

ਸਦਾ ਹਰੀ ਦੇ ਧਿਆਨ ਵਿਚ ਹੀ ਲਿਵਲੀਨ ਰਹਿ ਕੇ, ਆਪਣਾ ਜਨਮ-ਨਾਮ ਸਫਲ ਕਰਦੇ ਰਹੇ। ਅਰੁ ਸਮਾਂ ਪਾ ਕੇ ਇਸੇ ਗੱਦੀ ਦੇ ਮਹੰਤ ਥਾਪੇ ਗਏ।

ਮਹੰਤ ਰਾਮ ਦਿਆਲ ਜੀ ਨੇ ਅਪਣੀ ਜ਼ਿੱਮੇਵਾਰੀ ਦੀ ਪੰਡ, ਅਪਣੇ ਸੇਵਕ ਭਾਈ ਦਾਨਾ ਜੀ ਦੇ ਸਿਰ ਰੱਖੀ; ਤੇ ਪ੍ਰਭ-ਲੋਕ ਨੂੰ ਚਾਲੇ ਪਾ ਦਿੱਤੇ।

੮. ਭਾਈ ਦਾਨਾ ਜੀ ਅੱਸੀਹ ਵਰ੍ਹੇ ਦੀ ਉਮਰ 'ਚਿ, ਬਾਬਾ ਰਾਮਦਿਆਲ ਜੀ ਦੇ ਜਾ-ਨਸ਼ੀਨ ਹੋਏ। ਸਵਾ ਕੁ ਵਰ੍ਹੇ ਮਹੰਤੀ ਜ਼ਿਮੇ-ਵਾਰੀਆਂ ਨਿਭਾ ਕੇ, ਪਰਲੋਕ ਪਿਆਨੇ ਕੀਤੇ। ਅਰੁ ਗੱਦੀ ਪੁਰ ਭਾਈ ਲੁੜੀਂਦਾ ਰਾਮ ਜੀ ਨੂੰ ਬਿਠਾ ਗਏ।

੯. ਭਾਈ ਲੁੜੀਂਦਾ ਰਾਮ ਰਾਜਸੀ ਸੁਭਾਉ ਵਾਲੇ ਮਹੰਤ ਹੋਏ ਹਨ। ਗੁਰਦੁਆਰੇ ਦੀ ਜ਼ਮੀਨ ਵਿਚ ਵਾਹੀ ਦਾ ਕੰਮ ਆਪ ਨੇ ਖੂਬ ਲੱਕ ਬੰਨ੍ਹ ਕੇ ਕਰਵਾਇਆ। ਪੂਜਾ ਦਾ ਧਾਨ ਅੰਗੀਕਾਰ ਕਰਨੋਂ ਸੰਕੋਚ ਕਰਦੇ ਸਨ। ਸਿਰਫ ਜ਼ਮੀਨ 'ਚੋਂ ਪੈਦਾ ਹੋਏ ਅੰਨ ਤੇ ਪੁਰਾਤਨ ਮਿਲਦੇ ਸਰਕਾਰੀ ਬੰਧਾਨ ਦੇ ਧਨ ਪੁਰ ਹੀ ਲੰਗਰ ਆਦਿ ਦੀ ਸੇਵਾ ਕਰਦੇ-ਕਰਾਉਂਦੇ ਰਹੇ। ਲੰਗਰ ਦੋਹਾਂ ਗੁਰਦੁਆਰਿਆਂ (ਇਕ ਖਾਸ ਡੇਰੇ ਤੇ ਦੂਜਾ ਭੋਜੀਏ ਨਗਰ) ਵਿਚ ਪੂਰੀ ਮ੍ਰਿਜਾਦਾ ਨਾਲ ਚਲਾਇਆ।

## ਨੁਨਾਰ ਵਾਲੀ ਸ਼ਾਖ

ਭਾਈ ਫੇਰੂ 'ਸੰਗਤਿ ਸਾਹਿਬ' ਦੇ ਪੋਤ੍ਰੇ-ਚੇਲੇ ਹੀਰਾ ਲਾਲ ਦੇ ਇਕ ਚੇਲੇ ਸਨ, ਭਾਈ ਰਾਜਾ ਰਾਮ ਜੀ। ਉਨ੍ਹਾਂ ਦੀ ਸ਼੍ਰੇਣੀ ਦਾ ਭੀ ਬੜਾ ਬਿਸਥਾਰ ਹੋਇਆ ਹੈ। ਭਾਈ ਰਾਜਾ ਰਾਮ ਪਹਿਲਾਂ ਤਾਂ ਗੁਰਤੀਰਥਾਂ ਦੇ ਦਰਸ਼ਨ ਕਰਦੇ, ਦੇਸ ਰਟਨ ਵਿੱਚ ਲੱਗੇ ਰਹੇ। ਆਖਿਰ ਨਾਰੋਵਾਲ (ਜ਼ਿਲਾ ਸਿਆਲ ਕੋਟ) ਲਾਗੇ 'ਨੁਨਾਰ' ਪਿੰਡ ਆ ਟਿਕੇ। ਨੱਗਰੋਂ ਬਾਹਰ ਨਿੱਧਰੇ ਹੀ, ਆਸਣ ਜਮਾ ਬੈਠੇ। ਕੁਝ ਸਮਾ ਬੱਦ ਉਸੇ ਇਕੰਤ ਅਸਥਾਨ ਪੁਰ, ਇਕ ਪ੍ਰੇਮੀ ਸੇਵਕ-ਸਿੱਖ ਨੇ ਕੁਟੀਆ ਪਾ ਦਿੱਤੀ। ਉਸ ਵਿਚ ਪਦਮਾਸਣ ਲਾ ਕੇ ਪ੍ਰਾਣਾਯਾਮ ਆਦਿ ਕਠਨ ਸਾਧਨਾ ਕਰਕੇ ਸਰੀਰ

ਨੂੰ ਸਾਧਿਆ। ਲੋੜ ਅਨੁਸਾਰ ਸਿਰਫ ਰਾਤ-ਬਰਾਤੇ ਕੁਟੀਆ ਤੋਂ ਬਾਹਰ ਨਿਕਲਦੇ ਸਨ। ਬੋਲਣਾ ਬੀ ਬਹੁਤ ਘੱਟ; ਚੌਂਤੇ ਪਹਿਰ ਸਿਮਰਨ-ਨਿਧਿ-ਆਸਨ ਵਿਚ ਲਗੇ ਰਹਿਣਾ। ਇਸੇ ਹਾਲ ਸੱਠ ਬਰਸ ਉਸ ਕੁਟੀਆ ਵਿੱਚ ਬਿਤਾਏ।ਫਿਰ ਲੋਕਾਂ ਦੇ ਬਹੁਤ ਖਹਿੜੇ ਪੈ ਜਾਣ ਪੁਰ,ਨੱਗਰ ਦੇ ਅੰਦਰ ਇਕ ਕੱਚਾ ਮਕਾਨ, ਬੜਾ ਸੁੰਦਰ ਬਣਵਾਇਆ; ਤੇ ਉਸ ਵਿਚ ਅਪਣੇ ਇਕ ਸੇਵਕ ਨੂੰ ਬੈਠਾਇਆ। ਆਪ ਉਸੇ ਕੁਟੀਆ ਵਿੱਚ ਬਿਰਾਜੇ ਰਹੇ। ਆਪ ਦੇ ਸੇਵਕ ਭੀ ਬਹੁਤ ਹੋਏ । ਇਕ ਅੰਬੀਰ ਚੰਦ ਨਾਮੇ ਬ੍ਰਹਮਣ ਸੀ, ਪਰ ਬੜਾ ਹੰਕਾਰੀ । ਸਾਧੂਆਂ ਨਾਲ ਚਰਚਾ ਕਰਨ ਦਾ ਝੱਸ ਉਸ ਨੂੰ ਪੈ ਗਿਆ । ਸੰਤਾਂ ਦਾ ਬਹੁਤ ਨਿਰਾਦਰ ਕੀਤਾ ਕਰੇ । ਕਿਸੇ ਨੂੰ ਭੀ ਅਪਣੇ ਸਮਾਨ ਨਹੀਂ ਸੀ ਸਮਝਦਾ। ਇਕ ਦਿਨ ਉਹ ਭਾਈ ਰਾਜਾ ਰਾਮ ਜੀ ਦਾ ਦਰਸ਼ਨ ਕਰਨ ਆਇਆ; ਪਰ ਮਨ ਵਿਚ ਇਹ ਧਾਰਕੇ,ਬਈ ਸੰਤਾਂ ਨਾਲ ਚਰਚਾ ਕਰਕੇ, ਉਨ੍ਹਾਂ ਦਾ ਮਾਣ ਗਵਾਉਣਾ ਹੈ। ਲੇਕਿਨ ਸੰਤ ਜੀ ਦੇ ਦਰਸ਼ਨ ਕਰਦਿਆਂ ਹੀ ਕਾਇਆਂ ਪਲਟ ਗਈ । ਮੁਖੜੇ ਦਾ ਜਲਾਲ ਵੇਖਦਿਆਂ ਸਾਰ ਰਾਗ-ਦ੍ਵੇਖ ਕਪੂਰ ਹੋ ਗਏ। ਦਿਲ ਠੰਢਾ-ਠਾਰ ਹੋ ਗਿਆ। ਆਉਂਦਿਆਂ ਹੀ ਚਰਨਾਂ 'ਤੇ ਢਹਿ ਪਿਆ। ਲੋਕੀ ਵੇਖਕੇ ਅਚਰਜ ਮੰਨ ਗਏ । ਸਭ ਦੇ ਮਨ ਤੇ ਸੰਤ ਜੀ ਦੇ ਪ੍ਰਤਾਪ ਦਾ ਸਿੱਕਾ ਜਮ ਗਿਆ।

ਅੰਬੀਰ ਚੰਦ ਦਾ ਸਿਰ, ਸੰਤਾਂ ਨੇ ਚਰਨਾਂ 'ਚੋਂ ਚੁੱਕ ਕੇ, ਉਸਨੂੰ ਬੈਠਿਆਂ ਕੀਤਾ; ਤਾਂ ਹੱਥ ਬੰਨ੍ਹ ਕੇ ਬਿਨੈ ਕਰਨ ਲੱਗਾ, ਕਿ "ਮੈਨੂੰ ਗੁਰਮਤਿ-ਉਪਦੇਸ਼ ਬਖਸ਼ੋ!" ਭਾਈ ਰਾਜਾ ਰਾਮ ਜੀ ਬੋਲੇ—"ਮਿਸ਼ਰ ਜੀ! ਤੁਸੀਂ ਬ੍ਰਾਹਮਣ ਹੋ; ਕੋਈ ਉੱਚੇ ਬਰਨ ਵਾਲਾ ਗੁਰੂ ਤਲਾਸ਼ ਕਰੋ!"

ਉਸ ਨੇ ਫਿਰ ਚਰਨ ਪਰਸ ਕੇ ਪਰਾਰਥਨਾ ਕੀਤੀ:— "ਮਹਾਰਾਜ! ਆਪ ਦਾ ਨਾਮ ਰਾਜਾ ਰਾਮ ਹੈ; ਅਰੁ ਮੈਨੂੰ ਨਜ਼ਰ ਭੀ 'ਰਾਮ ਚੰਦਰ ਜੀ' ਹੀ ਆਉਂਦੇ ਓ ! ਕਿਰਪਾ ਕਰੋ, ਹੁਣ ਮੈਨੂੰ ਦਰੋਂ ਘਰੋਂ ਧੱਕਾ ਨਾ ਦਿਓ!"

ਬਹੁਤੇ ਤਰਲੇ ਕੀਤੇ; ਤਾਂ ਭਾਈ ਸਾਹਿਬ ਨੇ ਗੁਰਮੰਤ੍ਰ ਤੇ ਸੀਖਿਆ-ਦੀਖਿਆ ਦੇ ਕੇ, ਗੁਰ-ਸਿੱਖ ਬਣਾ ਲਿਆ। ਉਨ੍ਹਾਂ ਹੀ ਦਿਨਾਂ ਵਿੱਚ, ਚਮਿਆਰੀ ਪਿੰਡ ਵਾਲਾ ਸਰਦਾਰ ਨਾਹਰ ਸਿੰਘ, ਭਾਈ ਸਾਹਿਬ ਦੀ ਮਹਿਮਾਂ ਸੁਣਕੇ ਸੇਵਾ ਵਿਚ ਹਾਜ਼ਰ ਹੋਇਆ; ਤੇ ਸੇਵਕ ਬਣਿਆ।

ਅੰਨ-ਧਨ ਨਾਲ ਸੰਤਾਂ ਦੀ ਖ਼ੂਬ ਸੇਵਾ ਕੀਤੀ। ਸਾਧੂ-ਅਤਿਥੀਆਂ ਨੂੰ ਬੜੇ ਭੰਡਾਰੇ ਦਿੱਤੇ। ਭਾਈ ਜੀ ਨੂੰ ਅਪਣੇ ਨੱਗਰ ਲੈ ਜਾਣ ਵਾਸਤੇ ਜਤਨ ਕਰਨ ਲੱਗਾ; ਤਾਂ ਸੰਤਾਂ ਅੰਬੀਰ ਚੰਦ ਨੂੰ ਉਸਦੇ ਨਾਲ ਭੇਜ ਦਿੱਤਾ। ਸ. ਨਾਹਰ ਸਿੰਘ ਨੇ ਅਪਣੇ ਕਿਲੇ ਅੰਦਰਿ ਪੱਕੀ ਧਰਮਸਾਲ ਬਣਾਈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਾਸਤੇ ਸੁੰਦਰ ਅਸਥਾਨ ਸਜਾਇਆ। ਫਿਰ ਭਾਈ ਰਾਜਾ ਰਾਮ ਜੀ ਨੂੰ ਕੁਝ ਜਾਗੀਰ ਦੇਣ ਵਾਸਤੇ ਮਨਸਾ ਧਾਰੀ। ਪਰ ਸੰਤਾਂ ਫ਼ਰਮਾਇਆ: "ਜੋ ਕੁਝ ਸਾਨੂੰ ਦੇਣਾਂ ਈ, ਉਹ ਡੇਰੇ (ਗੁਰਦੁਆਰੇ) ਦੇ ਨਾਮ ਹੀ ਲਾ ਦਿਓ ! ਜਿਥੋਂ ਕਿ ਆਇਆ ਅਭਿਆਗਤ ਵਿਰੋਸਾਵੇਗਾ।" ਸ. ਨਾਹਰ ਸਿੰਘ 'ਸਤਿ ਬਚਨ' ਆਖਕੇ ਘਰਿ ਮੁੜਿ ਆਇਆ। ਅਰੁ ਵਿਤੁ ਅਨੁਸਾਰ ਜ਼ਮੀਨ, ਸੰਤਾਂ ਦੇ ਸਾਜੇ ਅਸਥਾਨ ਦੇ ਨਾਮ ਲਾ ਦਿੱਤੀ। ਸਰਦਾਰ ਨੂੰ ਵਿਦਾ ਕਰਕੇ ਸੰਤਾਂ ਸੱਪ ਦੀ ਕੁੰਜ ਸਮਾਨ ਸਰੀਰ ਤਿਆਗ ਦਿੱਤਾ; ਤੇ ਅਪਣੇ ਪ੍ਰੀਤਮ (ਸਤਿਗੁਰ ਨਾਨਕ) ਦੇ ਦੇਸ ਟੁਰ ਗਏ।

ਉਨ੍ਹਾਂ ਦੀ ਕੁਟੀਆ ਦਾ ਮਗਰੋਂ ਬੀ ਏਨਾਂ ਪ੍ਰਤਾਪ ਰਿਹਾ, ਕਿ ਦਰਸ਼ਨ ਕਰਦਿਆਂ ਤਾਪ ਲਹਿ ਜਾਂਦਾ; ਅਰੁ ਉਨ੍ਹਾਂ ਦੇ ਆਸਾ (ਸੋਟੇ) ਵਿੱਚ ਭੀ ਏਨੀ ਕਰਾਮਾਤ ਹੈ, ਕਿ ਸਤਿਨਾਮ (ਵਾਹਗੁਰੂ) ਕਹਿਕੇ ਜਿਸ ਦੇ ਸਿਰ ਨੂੰ ਛੁਹਾਓ, ਉਸ ਦੇ ਸਰਬ ਰੋਗ ਤੇ ਬਦ-ਰੂਹਾਂ ਦਾ ਭੈ-ਖੇਦ ਸਭ ਦੂਰ ਹੋ ਜਾਂਦੇ ਨਿ ! ਪੁਸਤਕ ਦਾ ਲਿਖਾਰੀ ਕਹਿੰਦਾ ਇ: "ਅੱਜ ਤੱਕ ਇਹ ਬਾਤ ਪ੍ਰਸਿੱਧ ਹੈ।"

ਅੱਗੇ ਉਨ੍ਹਾਂ ਦੇ ਚੇਲੇ, ਪੜਚੇਲੇ ਅਨੰਤ ਹੋਏ; ਬੜਾ ਪਰਵਾਰ ਵਧਿਆ; ਅਰੁ ਸਾਰੇ ਹੀ ਸਿਮਰਨ-ਸਾਧਨਾਂ ਦੀਆਂ ਮੂਰਤਾਂ। ਇਨਾਂ ਵਿਚੋਂ ਭਾਈ ਰਾਮ ਚੰਦ 'ਮਿੱਸ੍ਰ', ਭਾਈ ਮਿੱਠਾ, ਧੱਨਾ, ਹਰਿਦਿਆਲ ਤੇ ਗਰੀਬ ਦਾਸ, ਬੜੇ ਤੱਤ-ਵੇਤਾ ਮਹਾਤਮਾਂ ਪ੍ਰਸਿੱਧ ਹਨ। ਅਗਾੜੀ ਇਨ੍ਹਾਂ ਤੋਂ ਸਤਾਈ ਪੋਤ੍ਰੇ-ਚੇਲੇ ਹੋਏ ਹਨ॥

# ਅੰਮ੍ਰਿਤਸਰੀ ਸ਼੍ਰੇਣੀ

ਭਾਈ ਫੇਰੂ ਸਾਹਿਬ ਦੇ ਚੇਲੇ ਭਾਈ ਨਾਰਾਇਣ ਦਾਸ ਦੀ ਮੁਹੀਂ ਦਾ ਪਸਾਰਾ ਬਹੁਤ ਜ਼ਾਦੇ ਹੋਇਆ ਹੈ।

੧. ਭਾਈ ਬਖ਼ਤਾ ਬਾਬਾ ਨਰੈਣ ਦਾਸ ਦਾ ਚੇਲਾ ਸੀ; ਬੜਾ ਤੇਜ ਪ੍ਰਤਾਪੀ ਗੱਭਰੂ! ਉਨ੍ਹਾਂ ਨੇ ਬੜੇ ਗੁਰਦੁਆਰੇ, ਧਰਮਸਾਲਾ ਤੇ ਡੇਰੇ ਪ੍ਰਗਟ ਕੀਤੇ ਅਰੁ ਬਣਵਾਏ; ਪਰ ਚੰਬੜ ਕੇ ਕਿਸੇ ਥਾਂ ਨਹੀਂ ਬੈਠੇ। ਜਪ-ਤਪ ਤੇ ਸਿਮਰਨ-ਸਮਾਧੀ ਵਿਚ ਪੂਰੇ; ਪਰ ਸਮੁੰਦਰ ਸਮਾਨ ਗੰਭੀਰ। ਆਪਣਾ ਆਪ ਕਦੀ ਕਿਸੇ ਪਾਸ ਨਹੀਂ ਜਣਾਇਆ; ਅਰੁ ਨਾ ਹੀ ਕਰਾਮਾਤ ਵਿਖਾਲੀ ਅੰਤ ਗੁਰੂ ਕੀ। ਨਗਰੀ—ਅੰਮ੍ਰਿਤਸਰ—ਵਿਚ ਇਜੇਹੀ ਸਮਾਧੀ ਲਾ ਕੇ ਲਿਵਲੀਨ ਹੋਏ, ਕਿ ਮੁੜ ਸਵਾਧਾਨ ਨਹੀਂ ਹੋਏ; ਦਸਮ-ਦੁਆਰ; ਵਿਚੋਂ ਹੀ ਪ੍ਰਾਨ-ਪੰਖੇਰੂ ਉਡਾ ਦਿੱਤੇ।

੨. ਭਾਈ ਨਿਹਾਲ ਦਾਸ, ਬਾਬਾ ਬਖਤਾ ਜੀ ਦੇ ਚੇਲੇ ਸਨ। ਜਪ, ਤਪ, ਖਿਮਾ ਤੇ ਸੰਤੋਖ ਆਦਿ ਸਦ ਗੁਣਾਂ ਵ੍ਰਿਚ ਪੂਰਨ। ਇਕੇਰਾਂ ਭਾਈ ਸਾਹਿਬ ਬਠਿੰਡੇ ਬਿਰਾਜ ਰਹੇ ਸਨ; ਜੋ ਕੋਈ ਜਿਸ ਤਰ੍ਹਾਂ ਦੀ ਭਾਵਨਾਂ ਧਾਰਕੇ ਸੇਵਾ ਕਰੇ, ਗੁਰੂ ਦੀ ਕਿਰਪਾ ਨਾਲ ਪੂਰਨ ਕੀਤੀ ਜਾਣ। ਰਹਿਣ ਬਿਲਕੁਲ ਅਟੰਕ; ਰਾਤੀ ਕੋਈ ਬੰਦਾ ਅਪਣੇ ਪਾਸ ਨਾ ਟਿਕਣ ਦੇਣਾ। ਇਕ ਦਿਨ ਦੀ ਗੱਲ, ਜੰਗਲ ਵਿਚ ਧਿਆਨ-ਮਗਨ ਬੈਠੇ ਸਨ। ਬਹੁਤਿਆਂ ਉਨ੍ਹਾਂ ਨੂੰ ਭਲੇ-ਚੰਗੇ ਵੇਖਿਆ; ਪਰ ਮੁੜ ਕੇ ਥੋੜਾ ਚਿਰ ਮਗਰੋਂ, ਇਜੇਹਾ ਭਾਣਾ ਵਰਤਾਇਆ; ਕਿ ਸਾਰੇ ਸਰੀਰ ਦੇ ਜੋੜ ਖੋਲ੍ਹ ਕੇ ਅੱਡੋ ਅੱਡ ਖਿੰਡਾ ਦਿੱਤੇ। ਵੇਖਣ ਵਾਲੇ ਬੜੇ ਸਹਿਮੇ ਤੇ ਹੈਰਾਨ ਹੋਏ। ਸ਼ਹਿਰ ਵਿਚ, ਇਹ ਹਾਲ ਸੁਣ ਕੇ ਖਲਬਲੀ ਮਚ ਗਈ। ਸਰਧਾਲੂ-ਸੇਵਕਾਂ ਸੰਤਾਂ ਨੂੰ ਮੋਇਆ ਮੰਨ ਕੇ ਸਸਕਾਰਨ ਦਾ ਪ੍ਰਬੰਧ ਕੀਤਾ। ਜਾ ਕੇ ਕੀ ਵੇਖਦੇ ਨਿ, ਕਿ ਸੰਤ ਜੀ ਨਉਂ-ਬਰ ਨੌਂ ਉਸੇ ਤਰਾਂ ਸਮਾਧੀ ਵਿਚ ਬਿਰਾਜ ਰਹੇ ਹਨ। ਇਸ ਗੱਲੇ ਅਚਰਜਤਾ ਤੇ ਖੁਸ਼ੀ ਨਾਲ ਹੋਰ ਕੌਤੂਹਲ ਮਚ ਗਿਆ।

ਇਹ ਕਉਤਕੁ ਓਥੋਂ ਦੇ ਰਾਜੇ ਨੇ ਬੀ ਸੁਣਿਆਂ; ਪਰ ਉਸ ਨੂੰ ਯਕੀਨ ਨਾ ਆਇਆ। ਕੁਝ ਦਿਨ ਬੱਦ ਰਾਜਾ ਸ਼ਿਕਾਰ ਖੇਡਣ

ਗਿਆ। ਜਾਂਦਿਆਂ ਭਾਈ ਨਿਹਾਲਦਾਸ ਨੂੰ ਚੰਗਾ-ਭਲਾ ਸਿਮਰਨ-ਮਗਨ ਬੈਠਿਆਂ ਵੇਖ ਗਿਆ। ਸ਼ਾਮੀ ਸ਼ਿਕਾਰੋਂ ਪਰਤਿਆ ਤਾਂ ਕੀ ਵੇਖੇ, ਸਾਧੂ ਦੇ ਸਾਰੇ ਅੰਗ ਖਿੱਲਰੇ ਪਏ ਨਿ। ਭੈ-ਭੀਤ ਤੇ ਅਚੰਭਿਤ ਹੋ ਕੇ ਸ਼ਹਿਰ 'ਚਿ ਆਇਆ। ਖਿਆਲ ਕੀਤਾ; ਚੋਰਾਂ ਨੇ ਅਣਹੋਂਦਾ ਲੋਭ ਕਰਕੇ ਫਕੀਰੜੇ ਨੂੰ ਮਾਰ ਮੁਕਾਇਆ ਹੈ। ਅਪਣੇ ਬੰਦੇ ਦਾਹ-ਕਰਮ ਕਰਨ ਵਾਸਤੇ ਭੇਜੇ। ਉਹ ਜਾ ਕੇ ਕੀ ਵੇਂਹਦੇ ਨਿ, ਕਿ ਸੰਤ ਜੀ ਹੱਥ 'ਚਿ ਮਾਲਾ ਫੜੀ, ਆਸਣ ਤੇ ਸਜੇ ਹਨ, ਤੇ ਸਿਮਰਨਾਂ ਠਕਾ-ਠਕ ਵਾਹ ਰਹੇ ਹਨ। ਸੇਵਕਾਂ ਮੁੜ ਕੇ ਆਪਣੇ ਸੁਆਮੀ ਰਾਜੇ ਨੂੰ ਸਾਰਾ ਨਜ਼ਾਰਾ ਆ ਦੱਸਿਆ। ਰਾਜੇ ਨੂੰ ਤਦ ਨਿਸਚਾ ਆਇਆ; ਜਦੋਂ ਆਪ ਅੱਖੀਂ ਜਾ ਕੇ ਵੇਖ ਲਿਆ। ਸੰਤਾਂ ਦੇ ਚਰਨੀ ਲੱਗਾ; ਤੇ ਅਰਜ਼ ਕੀਤੀ: "ਮਹਾਰਾਜ ! ਤੁਸੀਂ ਪੂਰਨ ਸੰਤ ਹੋ; ਸਾਡੇ ਸੰਸੇ ਬੀ ਸੰਘਾਰੋ ! ਗੁਰਮਤਿ ਦਾ ਉਪਦੇਸ਼ ਦ੍ਰਿੜਾਓ; ਤੇ ਭੁੱਲਾਂ-ਤਕਸੀਰਾਂ ਬਖਸ਼ੋ!" ਸੰਤਾਂ ਖੁਸ਼ੇ ਬਖਸ਼ੇ। ਰਾਜੇ ਨੇ ਧਰਮਸਾਲ ਸ਼ਹਿਰ ਵਿੱਚ ਬਣਵਾ ਕੇ ਪੰਜੀਹ ਹਲਾਂ ਦੀ ਭੁਇੰ ਉਸ ਅਸਥਾਨ ਦੇ ਨਾਮ ਲਾਈ। ਸਾਰੀ ਉਮਰ ਬੜੀ ਸਰਧਾ ਨਾਲ ਸੇਵਾ ਕਰਦਾ ਰਿਹਾ।

ਭਾਈ ਬਖਤਾ ਜੀ ਦੇ ਚੇਲੇ ਤੇ ਚੇਲਿਆਂ ਦੇ ਡ਼ੇਲੇ ਤਾਂ ਬਹੁਤ ਹੋਏ; ਪਰ ਤੀਹ ਬੜੇ ਚੰਗੇ ਕਰਣੀ ਵਾਲੇ ਹੋਏ ਹਨ, ਜਿਨ੍ਹਾਂ ਵਿਚੋਂ ਭਾਈ ਨਿਹਾਲ ਦਾਸ ਤੇ ਲਖਮੀਰ ਜੀ ਮੁਖੀ ਸਨ।

**੩. ਲਖਮੀਰ ਜੀ** ਭੀ ਬੜੇ ਪ੍ਰਤਾਪ ਵਾਲੇ ਮਹਾਤਮਾਂ ਹੋਏ ਹਨ। ਇਨ੍ਹਾਂ ਪਰਬਤੀ ਇਲਾਕੇ ਵਿਚ ਸਿੱਖ-ਧਰਮ ਦਾ ਪ੍ਰਚਾਰ ਕਰਕੇ, ਸਭ ਨੂੰ ਅਪਨਾ ਸੇਵਕ ਤੇ ਗੁਰੂ-ਘਰ ਦੇ ਸਰਧਾਲੂ ਬਣਾਇਆ। ਪਹਾੜ ਦੀ ਕੰਢੀ ਦੇ ਨਾਲ ਨਾਲ ਜਿਤਨੇ ਡੇਰੇ (ਗੁਰਦੁਆਰੇ) ਹਨ ਸਭ ਉਨ੍ਹਾਂ ਦੇ ਪ੍ਰਤਾਪ ਨਾਲ ਹੀ ਬਣੇ ਹਨ॥

ਰਮਤੇ ਰਮਤੇ ਇਕ ਦਿਨ 'ਮਸਤਾਨਾ' ਨਾਮੇ ਗਿਰਾਉਂ ਵਿਚ ਜਾ ਟਿਕੇ। ਲੋਕਾਂ ਬੜੀ ਸੇਵਾ-ਪੂਜਾ ਕੀਤੀ। ਚੋਖਾ-ਚਿਰ ਪਰਚੇ ਰਹੇ; ਪਰ ਅਪਣਾ ਆਪ ਨਹੀਂ ਜਣਾਇਆ। ਇਕ ਦਿਨ ਇਕ ਬ੍ਰਹਮਣ ਆਇਆ, ਬੜਾ ਸਖ਼ਤ ਬੀਮਾਰ। ਉਸ ਨੇ ਪ੍ਰਾਰਥਨਾ ਕੀਤੀ: "ਮਹਾਰਾਜ ! ਮੇਰਾ ਰੋਗ ਦੂਰ ਕਰੋ !"

੨੯੪.

ਭਾਈ ਸਾਹਿਬ ਨੇ ਬਚਨ ਕੀਤਾ—"ਮਿੱਸਰਾ ! ਤੇਰਾ ਦੁਖ ਤਾਂ ਬਠਿੰਡੇ ਦਾ ਜਲ ਪੀਣ ਨਾਲ ਦੂਰ ਹੋਊ !" ਮਿੱਸਰ ਬੋਲਿਆ : "ਜੀ ! ਮੈਂ ਬੀਮਾਰ, ਓਥੇ ਕਿਵੇਂ ਜਾ ਸਕਦਾ ਹਾਂ !" ਸੰਤ ਬੋਲੇ:—"ਚੰਗਾ ਵੇਰ, ਅਖੀਆਂ ਮੀਟ !" ਉਸਨੇ ਅਖੀਂ ਮੀਟ ਕੇ ਜਾਂ ਫਿਰ ਖੋਲ੍ਹੀਆਂ; ਤਾਂ ਬਠਿੰਡੇ ਸ਼ਹਿਰ ਵਿਚ ਬੈਠਾ ਸੀ । ਤਿੰਨ ਦਿਨ ਉਥੇ ਰਹਿਕੇ ਪਾਣੀ ਪੀਤਾ। ਨਵਾਂ-ਨਰੋਆ ਹੋ ਗਿਆ । ਤੁਰਨ ਲੱਗੇ ਨੇ ਲੋਭ ਕੀਤਾ; ਕਿ ਇਕ ਗੜਵੀ ਭਰਕੇ ਨਾਲ ਲਈ ਚਲੀਏ ! ਭਰਨ ਲੱਗਾ, ਤਾਂ ਗੜਵੀ ਸੂਤਲ੍ਹੀ ਸਮੇਤ ਖੂਹ ਵਿਚ ਡਿਗ ਪਈ । ਬ੍ਰਹਮਣ ਦੇਵਤਾ ਖਾਲੀ ਹੱਥ 'ਮਸਤਾਨੇ' ਮੁੜਿ ਆਏ, ਤੇ ਸੰਤਾਂ ਦੀ ਸੇਵਾ ਵਿਚ ਹਾਜ਼ਰ ਹੋਕੇ ਧੰਨਵਾਦ ਕੀਤਾ। ਇਸ ਗੱਲੇ ਭਾਈ ਸਾਹਿਬ ਦੀ ਖ਼ੂਬ ਮਹਿਮਾ ਹੋਈ। ਚਰਚਾ ਸੁਣੀ ਤਾਂ ਇਕ ਰੋਗੀ ਰਾਜੇ ਨੇ ਸੰਤਾਂ ਦੀ ਸੇਵਾ ਵਿਚ ਹਾਜ਼ਰ ਹੋ ਕੇ; ਬਠਿੰਡੇ ਦਾ ਜਲ ਮੰਗਿਆ। ਸੰਤ ਜੀ ਨੇ ਉਸੇ ਅਰੋਗ ਹੋਏ ਬ੍ਰਾਹਮਣ ਨੂੰ ਆਗਿਆ ਕੀਤੀ, ਕਿ ਤੁਹਾਡੀ ਗੜਵੀ-ਡੋਰੀ ਇਸ ਖੂਹ ਵਿਚ ਹੈ; ਵਿੱਚ ਵੜਕੇ ਕੱਢ ਲਓ ! ਉਸ ਨੇ ਕੱਢੀ; ਤਾਂ ਠੀਕ ਉਹੋ ਸੀ ਜੋ ਬਠਿੰਡੇ ਦੇ ਖੂਹ ਵਿੱਚ ਸੁਟਿ ਆਇਆ ਸੀ । ਰਾਜੇ ਨੂੰ ਸੰਤਾਂ ਆਖਿਆ : "ਲਓ, ਰਾਜਾ ਜੀ ! ਤੁਹਾਡੇ ਵਾਸਤੇ ਮਾਲਵੇ ਦੇਸ ਦਾ ਜਲ ਏਥੇ ਹੀ ਪਹੁੰਚ ਗਿਆ ਹੈ !" ਰਾਜੇ ਛਕਿਆ ਤਾਂ ਨਿਰੋਗ ਹੋ ਗਿਆ। ਇਹ ਗੱਲ ਉਸ ਵਾਸਤੇ ਭੀ ਅਚੰਭਾ ਹੋ ਗਈ । ਅਰੁ ਸੰਤਾਂ ਦੀ ਕਰਾਮਾਤ ਪੁਰ ਨਿਸਚਾ ਹੋ ਗਿਆ । ਗੁਰ-ਸਿੱਖ ਬਣਿਆ। ਉਸ ਦੀ ਰੀਸੇ ਹੋਰ ਬਹੁਤ ਸਾਰੇ ਪਹਾੜੀਏ ਗੁਰੂ ਕੇ ਸਿੱਖ ਬਣ ਗਏ। ਸਾਰੇ ਸੰਤਾਂ ਦੀ ਪ੍ਰੇਮ ਪੂਰਬਕ ਸੇਵਾ ਕਰਨ ਲੱਗੇ।

ਮੁੱਕਦੀ ਗੱਲ, ਪੱਥਰ-ਚਿੱਤ ਪਹਾੜੀਏ ਤਾਂ ਕੀ, ਉਸ ਵੇਲੇ, ਜਾਂਗਲੀ ਮਾਣ-ਖੋਰੇ ਜਾਨਵਰ ਸ਼ੇਰ ਆਦਿ ਭੀ ਭਾਈ ਲਖਮੀਰ ਜੀ ਦੀ ਆਣ ਮੰਨਦੇ ਸਨ। ਕਹਿੰਦੇ ਨੇ : ਹੁਣ ਬੀ ਜੇ ਭਾਈ ਸਾਹਿਬ ਦੇ ਨਾਮ ਦੀ ਦੋਹੀ ਦਿੱਤੀ ਜਾਏ; ਤਾਂ ਸ਼ੇਰ ਝੇਪ ਖਾ ਜਾਂਦੇ ਹਨ॥

# ਭਾਈ ਗੁਰਬਖ਼ਸ਼ ਜੀ ਦੀ ਸ਼ਾਖ

੧. ਭਾਈ ਗੁਰਬਖ਼ਸ਼ ਨੇ ਭਾਈ ਫੇਰੂ 'ਸੰਗਤਿ ਸਾਹਿਬ' ਪਾਸੋਂ ਸੀਖਯਾ-ਦੀਖਯਾ ਲੈਕੇ ਗੁਰ ਸਿੱਖੀ ਧਾਰਣ ਕੀਤੀ । ਅਰੁ ਫਿਰ ਸੰਸਾਰ ਵੱਲੋਂ ਬ੍ਰਿਤੀ ਮੋੜਕੇ, ਨਿਰੋਲ ਪਰਮਾਰਥ ਤੇ ਸੇਵਾ-ਸਾਧਨ ਵੱਲ ਜੋੜ ਲਈ । ਆਖ਼ਰ ਉਦਾਸੀ ਸਾਧੂ ਬਣਕੇ, ਨਿਰੰਕਾਰੀ ਧਰਮ ਦਾ ਪ੍ਰਚਾਰ ਕਰਦੇ ਰਹੇ । ਇਨ੍ਹਾਂ ਪਾਸੋਂ ਅਨੇਕਾਂ ਪ੍ਰਾਣੀ ਨਾਮ-ਦਾਨ ਲੈਕੇ ਤੇ ਸੇਵਾ-ਸਾਧਨ ਸਿੱਖ ਕੇ ਵਿਰੋਸਾਏ । ਜੋ ਉਦਾਸੀ ਭੇਖ ਤੇ ਰੀਤਿ ਦੇ ਧਾਰਣੀ ਹੋਏ; ਉਨ੍ਹਾਂ ਵਿੱਚੋਂ ਪ੍ਰਸਿੱਧ ਭਾਈ ਭੋਮੀਆਂ ਜੀ ਸਨ ।

੨. ਭਾਈ ਭੋਮੀਆਂ ਜੀ ਅਪਣੇ ਗੁਰਮੰਤ੍ਰ-ਦਾਤਾ ਜੀ ਪਾਸੋਂ ਆਗਿਆ ਲੈਕੇ ਗੁਰ-ਅਸਥਾਨਾਂ ਦੇ ਦਰਸ਼ਨ ਤੇ ਤੀਰਥ-ਇਸ਼ਨਾਨ ਕਰਨ ਦਾ ਇਰਾਦਾ ਧਾਰਕੇ ਰਮਤੇ ਹੋਏ । ਮਨੋਰਥ ਦੀ ਪੂਰਤੀ ਕਰਕੇ ਜ਼ਿਲਾ ਜਾਲੰਧਰ ਵਿੱਚ, ਜੰਡਿਆਲਾ ਨੱਗਰ ਦੀ ਜੂਹੇ ਆ ਬੈਠੇ । ਆਪ ਦੇ ਮੱਥੇ ਗੁਰਮਤਿ-ਗਿਆਨ ਦਾ ਨੀਸਾਣੁ ਵੇਖਕੇ ਲੁਕਾਈ ਸੇਵਾ ਵਾਸਤੇ ਆਨਿ ਝੁਕੀ। ਕੁਝ ਸਮਾ ਵਿਰਾਜ ਕੇ ਟੁਰਨ ਦਾ ਖਿਆਲ ਕੀਤਾ, ਤਾਂ ਨੱਗਰ-ਨਿਵਾਸੀਆਂ ਅਰਜ਼ਾਂ-ਅਰਦਾਸਾਂ ਕਰਕੇ ਪੱਕੇ ਤੌਰ ਪੁਰ ਅਪਣੇ ਨੱਗਰ ਵਿੱਚ ਹੀ ਟਿਕਾ ਲਏ । ਸੋ, ਏਥੇ ਹੀ ਵਿਰਾਜੇ ਰਹੇ; ਅਰੁ ਗੁਰਮਤਿ ਅਨੁਸਾਰ ਲੋਕਾਂ ਨੂੰ ਪਰਮਾਰਥ ਦੇ ਪੈਂਡੇ ਪਾਉਂਦੇ ਰਹੇ। ਸੇਵਾ-ਸਾਧਨ ਕਰਕੇ, ਅਨੇਕਾਂ ਅਭਿਲਾਖੀ ਜਿਗਯਾਸੀ ਇਨ੍ਹਾਂ ਪਾਸੋਂ ਵਿਰੋਸਾਂਦੇ ਰਹੇ।

ਭਾਈ ਸਾਹਿਬ ਸਦਾ ਸਵਾ ਪਹਿਰ ਦੇ ਤੜਕੇ ਜਾਗਦੇ; ਪੰਜਾਂ ਕੋਹਾਂ ਤੇ ਜਾਕੇ ਸਤਲੁਜ ਦਰੀਆ ਵਿੱਚ ਇਸ਼ਨਾਨ ਕਰਿ, ਧਿਆਨ ਮਗਨ ਹੋਕੇ, ਸਿਮਰਨ ਕਰਦੇ; ਤੇ ਫਿਰ ਅਪਣੇ ਇਕਾਂਤ-ਵਾਸ ਪੁਰਿ ਮੁੜਿ ਆਉਂਦੇ । ਸਾਰਾ ਦਿਨ ਗੁਰਬਾਣੀ ਦੀ ਕਥਾ ਤੇ ਗੁਰਮਤਿ ਦਾ ਉਪਦੇਸ਼ ਕਰਦੇ ਗੁਜ਼ਾਰ ਦੇਂਦੇ ਸਨ। ਇਸਤ੍ਰੀ ਜਾਮੇ, ਅਰੁ ਦੁਸ਼ਟ

ਪੁਰਸ਼ ਨੂੰ ਕਦੀ ਦਰਸ਼ਨ ਨਹੀਂ ਸਨ ਦੇਂਦੇ। ਗੁਰੂ ਜੀ ਦੀ ਕਿਰਪਾ ਨਾਲ ਬਚਨ ਵਿਚ ਬੜੀ ਸ਼ਕਤਿ; ਜੋ ਮੁਖੋਂ ਬੋਲਣ ਸਚ ਹੋ ਜਾਏ।

ਨੂਰ ਮਹਲੀਆ ਮੁਨਸ਼ੀ ਜ਼ਬਰਦਸਤ ਰਾਇ ਖੱਤ੍ਰੀ, ਸ਼ਾਹਜਹਾਨ ਬਾਦਸ਼ਾਹ ਦੇ ਦਰਬਾਰਿ ਦੀਵਾਨ ਸੀ। ਉਸ ਨੇ ਇਕੇਰਾਂ ਬਾਦਸ਼ਾਹ ਪਾਸ ਭਾਈ ਭੂਮੀਏਂ ਦੀ ਸਿਫ਼ਤ-ਸਲਾਹ ਕੀਤੀ। ਬਾਦਸ਼ਾਹ ਨੂੰ ਪੁਰਾਣਾ 'ਭਗੰਦਰ' ਫੋੜਾ ਸੀ। ਸ਼ਾਹੀ ਹਕੀਮ ਤੇ ਵੈਦ ਸਾਰੇ ਜ਼ੋਰ ਲਾ ਥੱਕੇ; ਫੋੜਾ ਨਾ ਹਟਿਆ। ਦੀਵਾਨ ਸਾਹਿਬ ਤੋਂ ਭਾਈ ਭੂਮੀਏਂ ਦੀ ਹਿਕਮਤ-ਕਰਾਮਾਤ ਦਾ ਹਾਲ ਸੁਣ ਕੇ, ਮੁਨਸ਼ੀ ਜੀ ਨੂੰ ਦਿੱਲੀਓਂ ਜੰਡਿਆਲੇ ਭੇਜਿਆ। ਦੀਵਾਨ ਸਾਹਿਬ ਭਾਈ ਜੀ ਦੇ ਸੇਵਕ-ਸਰਧਾਲੂ ਸਨ। ਸੰਤਾਂ ਦੀ ਸੇਵਾ ਵਿਚ ਹਾਜ਼ਰ ਹੋਏ। ਜਥਾ-ਜੋਗ ਭੇਟਾ ਰੱਖ ਕੇ ਚਰਨ-ਬੰਦਨਾਂ ਕੀਤੀ ਤੇ ਆਉਣ ਦਾ ਮਨੋਰਥ ਅਰਜ਼ ਕੀਤਾ। ਭਾਈ ਸਾਹਿਬ ਨੇ ਪ੍ਰਾਰਥਨਾ ਸ੍ਵੀਕਾਰ ਕਰਕੇ, ਇਕ ਸਿਰਸਾਹੀ ਭਭੂਤੀ (ਰਾਖ) 'ਵਾਹਗੁਰੂ' ਮੰਤਰ ਪੜ੍ਹ ਕੇ, ਬਾਦਸ਼ਾਹ ਵਾਸਤੇ ਬਖਸ਼ੀ। ਦੀਵਾਨ ਸਾਹਿਬ ਨੇ ਜਦੋਂ ਜਾ ਕੇ, ਉਸ ਵੱਡੇ ਦੁਖਦਾਈ ਫੋੜੇ ਪੁਰ ਲਾਈ, ਤਤਖਿਨ ਦੂਰ ਹੋ ਗਿਆ। ਬਾਦਸ਼ਾਹ ਬਹੁਤ ਖੁਸ਼ ਹੋਇਆ। ਕੁਝ ਸਮਾਂ ਬੌਦ, ਸੰਮਤ ਸਤਾਰਾਂ ਸੈ ਪੰਜ ਬਿ:, ਮੱਘਰਿ-ਪੋਹ ਦੇ ਮਹੀਨੇ *ਜਦੋਂ ਸ਼ਾਹਜਹਾਨ ਪੰਜਾਬ ਦੇ ਆਖਰੀ ਦੌਰੇ ਤੇ ਆਇਆ; ਤਾਂ ਭਾਈ ਸਾਹਿਬ ਦੇ ਦਰਸ਼ਨ ਤੇ ਧੰਨਿਵਾਦ ਕਰਨਿ, ਪੋਹ ਦੇ ਦੂਜੇ ਸਾਤੇ, ਜੰਡਿਆਲੇ ਪੁੱਜਾ। ਹੀਰੇ-ਜਵਾਹਿਰ ਭੇਟ ਰੱਖ ਕੇ ਤਸਲੀਮ ਕੀਤੀ। ਭਾਈ ਸਾਹਿਬ ਨੇ ਮਾਇਆ ਅੰਗੀਕਾਰ ਨਾ ਕਰੀ, ਤਾਂ ਕੁਝ ਜ਼ਿਮੀਨ ਬਗੀਚੇ ਤੇ ਖੂਹ ਵਾਸਤੇ ਅਰਦਾਸ ਕਰਾਈ। ਸੰਤ ਜੀ ਨੇ ਉਹ ਭੀ ਆਪਣੇ ਸੇਵਕ ਬ੍ਰਾਮਣ ਦੇ ਨਾਮ ਲਵਾ ਦਿੱਤੀ।

੩. ਭਾਈ ਰਾਜਾ ਰਾਮ ਜੀ ਜੰਡਿਆਲੇ ਲਾਗਲੇ ਪਿੰਡ ਸਮਰਾਵਾਂ ਦੇ ਵਾਸੀ ਸਨ। ਭਾਈ ਭੂਮੀਆ ਜੀ ਪਾਸੋਂ ਚਰਨ-ਪਾਹੁਲ ਤੇ ਗੁਰ-ਦੀਖਿਆ ਲੈ ਕੇ ਉਦਾਸੀ ਸਾਧੂ ਬਣੇ। ਭਾਈ ਭੂਮੀਆ ਜੀ

---

*ਮੁਹੰਮਦ ਸਾਲਿਹ, 'ਕੰਬੋਇ', ਲਾਹੌਰੀ–'ਅੱਮਲਿ ਸਾਲਿਹ' (ਫ਼ਾਰਸੀ)–ਜਿਲਦ ੩, ਪੰਨਾ ੬੭।

ਇਨ੍ਹਾਂ ਨੂੰ ਮਾਲ੍ਹਾ-ਪੋਥੀ (ਗੁਰਬਾਣੀ ਦੀ) ਦੇ ਕੇ, ਆਪਣੇ ਥਾਂ ਮਹੰਤ ਥਾਪਿ, ਸਰੂਪ ਵਿਚ ਲੀਨ ਹੋ ਗਏ। ਭਾਈ ਰਾਜਾ ਰਾਮ ਪਾਸੋਂ ਭੀ ਬਹੁਤ ਜਿਗਿਆਸੂ ਨਾਮ-ਦਾਨ ਲੈ ਕੇ, ਨਿਰੰਕਾਰੀ ਬਾਬੇ ਦੇ ਸਿੱਖ ਸਜੇ। ਜਿਨ੍ਹਾਂ ਵਿਚੋਂ ਕਈ ਚੰਗੇ ਕਰਨੀ-ਕਰਤੂਤ ਵਾਲੇ ਸੰਤ ਹੋ ਚੁੱਕੇ ਹਨ।

੪. ਭਾਈ ਸਨਮੁਖ ਦਾਸ, ਉੱਤੇ ਦਸੇ ਕਰਨੀ ਸੰਪੰਨ ਸਾਧੂਆਂ ਵਿਚੋਂ ਹੋਏ ਹਨ। ਬੜੇ ਪਰਤਾਪੀ, ਪਰ ਦਿਗੰਬਰ (ਨਾਂਗੇ) ਬਿਰਤੀ ਵਾਲੇ ਵਿਰਕਤ ਸੰਤ ਸਨ। ਆਪਣੇ ਦੀਖਿਆ-ਦਾਤੇ ਤੋਂ ਬੱਦ ਧਰਮ-ਸਥਾਨ ਜੰਡਿਆਲੇ ਦੇ ਪ੍ਰਬੰਧਕ (ਮਹੰਤ) ਨੀਯਤ ਹੋਏ। ਨੱਗਰ ਵਿਚ ਰਮਤੇ ਸੰਤ ਬੜੇ ਆਉਣ; ਪਰ ਉਨ੍ਹਾਂ ਦੇ ਬਿਸਰਾਮ ਵਾਸਤੇ ਜਾਗ਼ਾਹ ਕੋਈ ਨਾਂ। ਇਸ ਘਾਟ ਨੂੰ ਪੂਰਾ ਕਰਨ ਹਿਤੁ ਭਾਈ ਸਨਮੁਖ ਦਾਸ ਨੇ ਨੱਗਰੋਂ ਬਾਹਰ ਇਕ ਬੁਰਜ ਬਣਵਾਇਆ; ਉਸ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਸਥਾਪਨ ਕੀਤੇ। ਅਰੁ ਗੁਰਬਾਣੀ ਦੀ ਕਥਾ ਤੇ ਕੀਰਤਨ ਦਾ ਪਰਵਾਹ ਚਲਾ ਦਿੱਤਾ। ਬੜੇ ਪ੍ਰੇਮੀ, ਕਥਾ-ਕੀਰਤਨ ਸੁਣਨ, ਦੂਰ-ਨੇੜਿਓਂ ਆਉਣ ਤੇ ਪ੍ਰਸ਼ਾਦ ਬਿਸਰਾਮ ਪਾਉਣ ਲੱਗੇ।

ਸਰਿਆਲੀ ਨੱਗਰ ਦਾ ਵਸਨੀਕ ਸਰਦਾਰ ਨਰਾਇਣ ਸਿੰਘ ਬੜਾ ਧਨੀ ਸੀ; ਪਰ ਸੰਤਾਨ ਵੱਲੋਂ ਬਿਲਕੁਲ ਖਾਲੀ। ਇਸੇ ਘਾਟ ਕਰਕੇ ਪਰਮ ਦੁਖੀ ਸੀ। ਸੰਤ ਸਨਮੁਖ ਦਾਸ ਜੀ ਦੀ ਸੇਵਾ ਕਰਕੇ ਪੁੱਤ੍ਰ-ਫਲ ਪ੍ਰਾਪਤਿ ਕੀਤਾ। ਫਿਰ ਤਾਂ ਹੋਰ ਭੀ ਸਰਧਾ-ਪ੍ਰੇਮ ਨਾਲ ਸੰਤਾਂ ਦਾ ਸਤਿਕਾਰ ਤੇ ਸੇਵਾ ਕਰਨ ਲੱਗਾ।

ਇਕ ਸਮੇਂ ਜੰਡਿਆਲੇ ਤੇ ਜਸਮੇਰ (ਜਮਸ਼ੇਰ ?) ਦੇ ਵਸਨੀਕਾਂ ਦਾ ਆਪੋ-ਵਿਚ ਝਗੜਾ-ਝੇੜਾ ਹੋ ਪਿਆ। ਦੋਵੇਂ ਨੱਗਰ ਵੇਂਈ ਨਦੀ ਕੰਢੇ (ਆਪਣੇ ਬੰਨੇ ਉੱਤੇ) ਲੜਨ ਵਾਸਤੇ ਇਕੱਠੇ ਹੋ ਗਏ। ਭਾਈ ਸਨਮੁਖ ਦਾਸ ਨੇ ਸੁਣਿਆ; ਤਾਂ ਸਵਾ ਮਣ ਆਟੇ ਦੇ ਪਰਸ਼ਾਦੇ ਸਜਾ ਕੇ ਉਸ ਭਟ-ਭੇੜ ਵਿਚ ਪਹੁੰਚ ਗਏ। ਸਾਰੇ ਲੋਕਾਂ ਨੂੰ ਬੁਲਾ ਕੇ ਆਖਣ ਲੱਗੇ: "ਪਹਿਲਾਂ ਸਾਰੇ ਪਰਸ਼ਾਦ ਛਕ ਲਓ; ਫੇਰ ਭਾਵੇਂ ਲੜ ਹੀ ਲੈਣਾ।" ਇਕੱਠੇ ਹੋਏ ਲੋਕਾਂ ਵਿਚੋਂ ਕਿਸੇ ਇਕ ਜਣੇ ਨੇ ਤਰਕ ਮਾਰੀ ਕਿ—

੨੯੯.

"ਵੇਖੋ, ਧੜੀ ਕੁ ਆਟਾ ਪਕਾ ਕੇ, ਕਹਿੰਦਾ ਇ: 'ਸਾਰੇ ਪਰਸ਼ਾਦ ਛਕੋ।' ਜਾਣੋ, ਭੰਡਾਰਾ ਕਰਨ ਲਈ ਲੋਹ-ਲੰਗਰ ਆਣਿ ਖੋਲ੍ਹਿਆ ਇ!"

ਸੰਤ ਜੀ ਸੁਣ ਕੇ ਚੁੱਪ ਰਹੇ; ਪਰ ਪਰਸ਼ਾਦੇ ਖੁਦ ਵਰਤਾਉਣ ਲੱਗ ਪਏ। ਜਿੰਨੀ ਮਲੱਖ ਜੁੜੀ ਸੀ, ਸਭ ਨੂੰ ਪਰਸ਼ਾਦ ਛਕਾ ਕੇ ਅਨੰਦ ਕਰ ਦਿੱਤਾ; ਪਰ ਪਰਸ਼ਾਦੇ ਓਨੇ ਹੀ ਪਏ ਰਹੇ। ਇਹ ਅਚਰਜ ਕਉਤਕ ਵੇਖ ਕੇ ਲੋਕੀ ਅਚੰਭਾ ਮੰਨ ਗਏ। ਤਰਕ ਮਾਰਨ ਵਾਲਾ ਭਾਈ ਬੀ ਚਰਨੀ ਆਣਿ ਢੱਠਾ ਤੇ ਗਿੜ-ਗਿੜਾ ਕੇ ਆਪਣੀ ਭੁੱਲ ਬਖਸ਼ਾਈ।

੫. **ਭਾਈ ਹਰੀ ਦਾਸ,** ਮਹੰਤ ਸਨਮੁਖ ਦਾਸ ਤੋਂ ਬੱਦ, ਗੁਰਦੁਆਰਾ ਜੰਡਿਆਲਾ ਦੇ ਮਹੰਤ ਥਾਪੇ ਗਏ। ਇਹ ਭੀ ਚੰਗੇ ਜਥੇ ਵਾਲੇ ਸੰਤ ਸਨ। ਕੀਰਤਨ ਬੜੇ ਪ੍ਰੇਮ-ਵੈਰਾਗ ਨਾਲ ਕਰਦੇ ਸਨ। ਕੀਰਤਨ ਦੇ ਜਾਦੂ ਨਾਲ ਹੀ, ਇਨ੍ਹਾਂ ਲੋਕਾਂ ਨੂੰ ਮੋਹ ਲਿਆ ਸੀ। ਮੈਨ ਦੁਆਬੇ ਦੇ ਸਾਰੇ ਸਿੰਘ ਸਰਦਾਰ ਭਾਈ ਸਾਹਿਬ ਦੀ ਸੇਵਾ-ਪੂਜਾ ਸਰਧਾ-ਭਾਵ ਨਾਲ ਕਰਦੇ ਸਨ। ਲੇਕਿਨ ਇਕ ਸੰਨਿਆਸੀ ਸਾਧੂ ਜੰਡਿਆਲੇ ਵਿਚ ਰਹਿੰਦਾ, ਤੇ ਇਨ੍ਹਾਂ ਦੀ ਮਹੱਤ-ਵਡਿਆਈ ਨੂੰ ਬੜੇ ਦੁੱਖ ਨਾਲ ਸਹਿੰਦਾ ਸੀ। ਈਰਖਾ ਵੱਸ, ਇਕ ਦਿਨ ਬਹੁਤ ਸਾਰੇ ਗੁੰਡੇ ਆਪਣੇ ਨਾਲ ਗੰਢ ਕੇ, ਸੰਤਾਂ ਨੂੰ ਮਾਰਨ ਆ ਪਿਆ। ਭਾਈ ਸਾਹਿਬ ਗੰਭੀਰਤਾ ਨਾਲ ਮਸਤ ਬੈਠੇ ਰਹੇ। ਗੁੰਡਿਆਂ ਸਾਰਾ ਡੇਰਾ ਲੁੱਟ ਲਿਆ। ਅਜੇ ਗੁੰਡਾ ਪਾਰਟੀ ਲੁੱਟਦਾ ਲਟਾ-ਪਟਾ ਸਾਂਭ ਹੀ ਰਹੀ ਸੀ; ਅਗਾਸੋਂ ਇੱਟਾਂ-ਵੱਟਿਆਂ ਦੀ ਵਰਖਾ ਹੋਣ ਲੱਗ ਪਈ। ਸਾਰੇ ਦੁਸ਼ਟ ਘਾਇਲ ਹੋ ਗਏ। ਫਿਰ ਭੀ ਮਾਫੀ ਮੰਗਣ ਦੀ ਥਾਂ, ਉਲਟੇ ਲਾਹੌਰ ਜਾ ਕੇ, ਭਾਈ ਸਾਹਿਬ ਉਤੇ ਫਰਯਾਦੀ ਹੋਏ। ਰਾਜਾ ਧਿਆਨ ਸਿੰਘ ਨੇ ਜਵਾਬ-ਤਲਬੀ ਵਾਸਤੇ ਸੰਤ ਜੀ ਨੂੰ ਲਾਹੌਰ ਸੱਦਿਆ। ਬਹੁਤ ਸਾਰੇ ਸਾਧੂਆਂ, ਭਾਈ ਸਾਹਿਬ ਨਾਲ ਲਾਹੌਰ ਨੂੰ ਵਹੀਰਾਂ ਪਾ ਦਿੱਤੀਆਂ। ਅੰਮ੍ਰਿਤਸਰੀਏ ਮਹੰਤ 'ਆਪ ਬ੍ਰਹਮ' ਜੀ ਭੀ ਸੰਗਿ ਗਏ। ਰਾਜੇ ਨੇ ਜਾਂ ਸਾਧੂ ਆਏ ਸੁਣੇ; ਅਰੁ ਸਾਹਮਣੇ ਦਰਸ਼ਨ ਕੀਤੇ; ਭਾਈ ਸਾਹਿਬ ਤੇ ਹੋਰਨਾਂ ਸੰਤਾਂ ਮਹੰਤਾਂ ਦਾ ਜਥ੍ਹਾ-ਜਲਾਲ ਵੇਖ ਕੇ ਹੈਰਾਨ ਰਹਿ ਗਿਆ। ਸੰਤ ਹਰੀ ਦਾਸ ਦੇ ਗੁਣ ਸੁਣੇ; ਤ੍ਹਾਂ ਆਇ ਚਰਨੀ ਲੱਗਾ; ਅਰੁ ਭੇਟਾ-ਪੂਜਾ ਅਰਪ ਕੇ ਗੁਸਤਾਖੀ ਮਾਫ

ਕਰਵਾਈ। ਡੇਰੇ ਦਾ ਲੁੱਟਿਆ ਸਾਮਾਨ ਸਾਰਾ ਸੰਨਿਆਸੀ ਪਾਸੋਂ ਮੁੜਵਾਇਆ; ਅਰੁ ਉਸ ਨੂੰ ਪਾਖੰਡੀ ਜਾਣ ਕੇ ਨੱਗਰੋਂ ਕਢਵਾ ਦਿੱਤਾ। ਸਾਰੀ ਸਾਧ-ਸੰਗਤਿ ਨੂੰ ਆਦਰ-ਭਾਉ ਦੇ ਕੇ ਸਤਿਕਾਰ ਨਾਲ ਵਿਦਾ ਕੀਤਾ। ਭਾਈ ਹਰੀਦਾਸ ਜੀ ਜੰਡਿਆਲੇ ਆ ਵਿਰਾਜੇ। ਜੰਡਿਆਲਾ ਵਾਸੀ ਲੋਕੀ ਭਾਈ ਸਾਹਿਬ ਨੂੰ ਵਧਾਈਆਂ ਦੇਣ ਤੇ ਵਾਹਗੁਰੂ ਦਾ ਧੰਨਵਾਦ ਕਰਨ ਆਏ। ਆਖਣ:–"ਭਗਵੰਤ ਨੇ ਆਪ ਦੀ ਬੜੀ ਪੈਜ ਰੱਖੀ ਹੈ!" ਮਹੰਤ ਆਪ ਬ੍ਰਹਮ ਜੀ ਭੀ ਵਿਦਾ ਹੋ ਕੇ; ਆਪਣੇ ਅਸਥਾਨਿ ਪਹੁੰਚ ਗਏ।

## ਸਾਹਨੇਵਾਲੀਏ ਸਾਧੂ

**੧. ਭਾਈ ਸਾਂਈ ਦਾਸ**–ਬਾਬਾ ਹੀਰਾ ਲਾਲ, ਮਹੰਤ ਧਰਮਸਾਲ 'ਭਾਈ ਫੇਰੂ' ਤੇ 'ਖਾਨਕੀ', ਪਾਸੋਂ ਵਿਰੋਸਾਏ ਪ੍ਰਾਨੀਆਂ ਵਿਚੋਂ ਇਕ, ਭਾਈ ਸਾਂਈਂ ਦਾਸ ਭੀ ਸਨ; ਜੋ ਸਹੀ ਅਰਥਾਂ ਵਿਚ 'ਸਾਂਈਂ ਦੇ ਦਾਸ' ਹੀ ਸਿੱਧ ਹੋਏ। ਪਰਮ ਪਰ-ਉਪਕਾਰੀ, ਤੇਜਵੰਤ ਤੇ ਧੀਰਜਵਾਨ ਪੁਰਖ ਸਨ। ਪਉਰਖੀ ਏਨੇ ਕਿ ਸਾਰੇ ਗੁਰ-ਤੀਰਥਾਂ ਦੀ ਜਾਤ੍ਰਾ ਪੈਰੀਂ ਤੁਰ ਕੇ ਕੀਤੀ।

ਐਉਂ ਵਿਚਰਦੇ ਵਿਚਰਦੇ ਲੁਧਿਆਣੇ ਦੇ ਇਲਾਕੇ, 'ਸਾਹਨੇ ਵਾਲ' ਨੱਗਰ ਆਕੇ ਬਾਹਰਵਾਰ ਆ ਬੈਠੇ। ਉਨ੍ਹਾਂ ਦੇ ਮੱਥੇ ਤਪਸਾ ਤੇ ਗੁਰਮਤਿ-ਗਿਆਨ ਦਾ ਨੀਸ਼ਾਨੁ ਵੇਖਕੇ, ਲੋਕੀ ਸਰਧਾ-ਪ੍ਰੇਮ ਨਾਲ ਸੇਵਾ ਕਰਨ ਲੱਗ ਪਏ। ਨਾਗਰਕਾਂ ਦੇ ਪ੍ਰੇਮ-ਬੰਧਨਾਂ 'ਚਿ ਬੱਝਕੇ ਓਥੇ ਹੀ ਟਿਕ ਗਏ। ਤਪ ਦੀ ਬ੍ਰਿਤਿ ਇਹ ਧਾਰ ਲਈ ਕਿ ਰਾਤ ਸਮੇਂ ਨਾ ਬਹਿਣਾ, ਤੇ ਨਾ ਸਉਣਾ। ਇਕ ਆਸਾ (ਸੋਟਾ) ਹੱਥ 'ਚਿ ਰੱਖਣਾ; ਜਦੋਂ ਕਿਤੇ ਧਰਮਰਾਇ ਦੀ ਪੁੱਤ੍ਰੀ ਹਠ ਧਾਰਕੇ ਆ ਚੰਬੜੇ, ਤਾਂ ਆਸਾ ਕੱਛ ਵਿੱਚ ਟੇਕ ਕੇ ਖਲੋ ਜਾਣਾ, ਤੇ ਗੁਰਬਾਣੀ ਪੜ੍ਹਦਿਆਂ ਰਹਿਣਾ।

ਪਿੰਡ ਦੇ ਉਦਿਆਨ ਵਿਚ ਇਕ ਬਾਉਲੀ ਸੀ; ਉਸ ਲਾਗਿਓਂ ਦੋ ਰਸਤੇ ਲੰਘਦੇ ਸਨ। ਲੋਕਾਂ ਵਿਚ ਇਹ ਗੱਲ ਧੁੰਮੀ ਹੋਈ ਸੀ, ਕਿ ਉਸ ਬਾਉਲੀ ਵਿਚ ਦੋ ਪਰੀਆਂ ਰਹਿੰਦੀਆਂ ਹਨ; ਜੋ ਆਉਂਦੇ ਜਾਂਦੇ

ਇਕੱਲੇ-ਦੁਕੱਲੇ ਰਾਹੀ ਪੁਰ ਕਾਮਨ ਪਾਉਂਦੀਆਂ ਤੇ ਤੰਗ ਕਰਦੀਆਂ ਹਨ। ਲੋਕਾਂ ਇਹ ਮਾਮਲਾ ਭਾਈ ਸਾਈਂ ਦਾਸ ਜੀ ਦੇ ਪੇਸ਼ ਕੀਤਾ। ਅਰਦਾਸ ਕੀਤੀ: "ਮਹਾਰਾਜ! ਇਹ ਬਲਾਵਾਂ ਆਪ ਦੇ ਤੇਜ-ਪ੍ਰਤਾਪ ਨਾਲ ਟਲ ਸਕਦੀਆਂ ਹਨ; ਕਿਰਪਾ ਕਰੋ।" ਸੰਤਾਂ ਨੇ ਗੁਰੂ ਦੀ ਬਾਣੀ ਦੇ ਤੇਜ-ਤਪਾਵਸ ਨਾਲ, ਪਰੀਆਂ ਨੂੰ ਤਾੜਨਾ ਕੀਤੀ। ਉਹ ਅਪਣੀਆਂ ਕਰਤੂਤਾਂ ਤੋਂ ਬਾਜ਼ ਆ ਗਈਆਂ, ਤੇ ਗੁਰਮਤਿ ਗ੍ਰਹਿਣ ਕਰਕੇ, ਸਤਿਗੁਰ ਨਾਨਕ ਦੀਆਂ ਉਸੇ ਤਰਾਂ ਸਿੱਖ ਬਣ ਗਈਆਂ, ਜਿਵੇਂ ਕਾਮਰੂਪ (ਆਸਾਮ) ਦੇਸ ਦੀਆਂ ਜਾਦੂਗਰਨੀਆਂ (ਨੂਰ ਸ਼ਾਹ ਆਦਿ) ਚਰਨ-ਸੇਵਕਾਂ ਬਣੀਆਂ ਸਨ। ਪਰੀਆਂ, ਸੰਤ ਜੀ ਨੂੰ ਬਹੁਤ ਧਨ ਭੇਟ ਕਰਨ ਲੱਗੀਆਂ; ਐਪਰ ਓਹਨਾਂ ਅੰਗੀਕਾਰ ਨ ਕੀਤਾ। ਤਦ ਬੀ ਉਨ੍ਹਾਂ ਇਕ ਅਜਬ ਵਡਮੁੱਲਾ ਦਮੜਾ ਭੇਟ ਕੀਤਾ, ਜਿਸ ਵਿਚ ਰਿੱਧੀਆਂ ਸਿੱਧੀਆਂ ਭਰਪੂਰ ਸਨ। ਭਾਈ ਸਾਹਿਬ ਨੇ ਉਨ੍ਹਾਂ ਦਾ ਦਿਲ ਰੱਖਣ ਹਿਤ ਪ੍ਰਵਾਨ ਕਰ ਲਿਆ; ਪਰ ਉਸੇ ਵੇਲੇ ਅਪਣੇ ਇਕ ਸੇਵਕ ਭਾਈ ਗੁਲਾਬ ਦਾਸ ਨੂੰ ਦੇ ਦਿੱਤਾ। ਪਰੀਆਂ ਨਿਹਾਲ ਹੋਕੇ ਵਿਦਾ ਭਈਆਂ। ਉਸ ਦਿਨ ਤੋਂ ਲਾਕੇ ਉਨ੍ਹਾਂ ਲੋਕਾਂ ਨੂੰ ਸਤਾਉਣਾ ਛੱਡ ਦਿੱਤਾ; ਅਰੁ ਸੰਤਾਂ ਦੀ ਜਥਾ ਜੋਗ ਸੇਵਾ ਕਰਦੀਆਂ ਰਹੀਆਂ। ਇਸ ਦੇ ਨਾਲ ਹੀ ਭਾਈ ਸਾਹਿਬ ਬਾਰੇ ਇਹ ਗੱਲ ਭੀ ਮਸ਼ਹੂਰ ਹੈ, ਕਿ ਭੂਤ-ਪ੍ਰੇਤ ਤੇ ਜਿੰਨ-ਪਰੀ, ਸਭ ਉਨ੍ਹਾਂ ਤੋਂ ਕੰਨ-ਭੰਨਦੇ ਤੇ ਹੁਕਮੀ-ਸੇਵ ਕਮਾਉਂਦੇ ਸਨ।

ਇਕ ਸੁੱਖਾ ਸਿੰਘ ਸਰਦਾਰ ਹੁੰਦਾ ਸੀ; ਉਹ ਤਾਂ ਪਰਲੋਕ ਪਧਾਰ ਗਿਆ; ਉਸ ਦੀ ਸਰਦਾਰਨੀ ਢੇਰ ਚਿਰ ਮਗਰੋਂ ਤੱਕ ਰਿਆਸਤ ਦਾ ਕਾਰੋਬਾਰ ਨਿਬਾਹੁੰਦੀ ਰਹੀ। ਸਰਦਾਰਨੀ ਦਾ ਨਾਮ ਲੱਛਮੀ; ਹੈ ਬੀ ਲੱਛਮੀ ਸਮਾਨ ਹੀ ਸੀ। ਉਸ ਨੂੰ ਰਾਜ-ਭਾਗ ਦਾ ਬੜਾ ਮਾਣ; ਸੰਤ-ਅਤਿੱਥੀ ਦੀ ਸੇਵਾ ਵਲੋਂ ਬਿਲਕੁੱਲ ਕੋਰੀ, ਧਰਮ ਹੀਣ। ਇਕ ਦਿਨ ਭਾਈ ਸਾਂਈਂ ਦਾਸ ਜੀ ਚਲੇ ਜਾਂਦੇ ਸਨ; ਰਾਹ ਵਿੱਚ ਉਸ ਨਾਲ ਭੇਟ ਹੋ ਗਈ। ਬੜੇ ਅਭਿਮਾਨ ਨਾਲ ਔਂਦੀ ਵੇਖਕੇ ਭਾਈ ਸਾਹਿਬ ਨੇ ਪੁੱਛਿਆ:–

"ਬੀਬੀ ਜੀ! ਕਿਥੋਂ ਆ ਰਹੇ ਓ?"

ਮਾਣ ਮੱਤੀ ਨੇ ਨਮਸਕਾਰ ਤਾਂ ਕੀ ਕਰਨਾ ਸੀ, ਮਿੱਠੇ ਬਚਨ ਭੀ ਉਸ ਤੋਂ ਨਾ ਸਰੇ ! ਹੰਕਾਰ ਨਾਲ ਭਰੀ ਹੋਈ, ਨੱਕ-ਬੁੱਲ੍ਹ ਚੜ੍ਹਾ ਕੇ ਬੋਲੀ:–

"ਇਕ ਅਸਾਮੀ (ਮੁਜ਼ਾਰਾ) ਉੱਜੜ ਗਈ ਹੈ; ਉਸ ਦੀ ਕਪਾਹ ਚੁਣ ਕੇ ਲਈ ਆ ਰਹੀ ਹਾਂ !"

ਬਾਵਾ ਜੀ ਦੇ ਮੂਹੋਂ ਸਹਜ-ਸੁਭਾਉ ਬਚਨ ਨਿਕਲੇ–

"ਅੱਗੇ ਤਾਂ ਲੱਛਮੀ ਹੀ ਸੀ; ਪਰ ਹੁਣ ਕੁਲਖਮੀ ਹੋ ਗਈ !"

ਇਹ ਸੁਣਕੇ ਉਹ ਚੰਡਿ-ਪ੍ਰਚੰਡਿ ਹੋ ਗਈ। ਬੋਲੀ–

"ਤੇਰੇ ਸਾਰਖੇ ਕਈ ਕਰਾਮਾਤੀ ਸਾਧੜੇ ਮੈਂ ਵੇਖੇ ਹੋਏ ਹਨ; ਵੇਖਾਂਗੀ, ਤੂੰ ਮੇਰੀ ਕੀ ਟੰਗ ਭੰਨ ਦੇਵੇਂਗਾ !"

ਭਾਈ ਜੀ ਨੇ ਤਾਂ ਉਸਦੇ ਕੁਬਚਨਾਂ ਦਾ ਕੋਈ ਉੱਤਰ ਨਾਂ ਦਿਤਾ; ਬਹੁਤਾ ਸਮਾਂ ਨਹੀਂ ਸੀ ਬੀਤਿਆ; ਮਹਾਰਾਜਾ ਰਣਜੀਤ ਸਿੰਘ ਨੇ ਉਸ ਦਾ ਸਾਰਾ ਇਲਾਕਾ ਖੋਹ ਲਿਆ, ਤੇ ਲੱਛਮੀ ਨੂੰ ਘਰੋਂ ਕੱਢ ਦਿੱਤਾ। ਤਦ ਉਹ ਸੰਤਾਂ ਦੇ ਚਰਨਾਂ ਪੁਰ ਆ ਡਿੱਗੀ । ਭਾਈ ਸਾਹਿਬ ਨੇ ਫਰਮਾਇਆ:–

"ਗੁਜ਼ਾਰੇ ਮਾਤ੍ਰ ਰੁਜ਼ੀਨਾ ਮਿਲੇਗਾ !"

ਸੰਤਾਂ ਦੇ ਬਚਨਾਂ ਦਾ ਸਦਕਾ, ਮਹਾਰਾਜਾ ਸਾਹਿਬ ਨੇ ਗੁਜ਼ਾਰੇ ਵਾਸਤੇ ਪੰਜ ਪਿੰਡ ਉਸ ਨੂੰ ਬਖ਼ਸ਼ ਦਿੱਤੇ।

ਇਕ ਪਿੰਡ ਹੈ 'ਕੁਦੀਡ'; ਭਾਈ ਸਾਈਂ ਦਾਸ ਜੋ ਇਕੇਰਾਂ ਓਥੇ ਗਏ। ਨਾਲ ਬਹੁਤ ਸਾਰੇ ਸਾਧੂ ਸਨ। ਤਿੰਨ ਦਿਨ ਓਥੇ ਬੈਠੇ ਰਹੇ, ਕਿਸੇ ਨੇ ਵਾਤ ਤੱਕ ਨਾ ਪੁੱਛੀ; ਸੇਵਾ ਤਾਂ ਕੀ ਕਰਨੀ ਸੀ। ਚੌਥੇ ਦਿਨ ਤੁਰਨ ਲਗੇ, ਤਾਂ ਉਸ ਪਿੰਡ ਦਾ ਮਾਲਿਕ ਸਰਦਾਰ ਆਇਆ; ਪਰ ਬੜਾ ਸ਼ਰਧਾ-ਹੀਣ ਜਿਹੇ ਮਤੇ ਨਾਲ। ਉਸ ਨੇ ਨਿਰਾਦਰ ਭਰੇ ਲਹਿਜੇ ਵਿੱਚ ਸੰਤਾਂ ਨੂੰ ਪ੍ਰਸ਼ਾਦ ਵਰਜਿਆ ! ਸੰਤ ਜੀ ਦੇ ਮੂੰਹੋਂ ਨਿਕਲਿਆ:–

"ਹੁਣ ਸੰਤ ਓਦੋਂ ਭੋਜਨ ਪਾਉਣਗੇ ਜਦੋਂ ਤੇਰੇ ਸਿਰ 'ਚਿ ਹੁੱਕੇ ਦਾ ਪਾਣੀ ਪਊ; ਤੇ ਮਲੇਛ ਮੂੰਹ ਉਤੇ ਥੁੱਕਣਗੇ !"

ਏਨਾ ਬਚਨ ਕਹਿਕੇ ਸੰਤ, ਮੰਡਲੀ ਸਮੇਤ ਟੁਰਿ ਆਏ। ਥੋੜੇ ਦਿਨਾਂ ਬੱਾਦ ਹੀ ਸਰਦਾਰ ਨੇ ਇਕ ਮਿਰਾਸਣ (ਡੂਮਣੀ) ਆਪਣੇ ਕਿਲੇ ਅੰਦਰਿ ਰੱਖ ਲਈ। ਮਹੀਨੇ ਦੋ ਗੁਜ਼ਰੇ ਤਾਂ ਠੀਕ ਉਹੋ ਗੱਲ ਹੋਈ। ਮਿਰਾਸਣ ਦੇ ਵਾਰਸ ਮੁਸਲਮਾਨਾਂ ਸਰਦਾਰ ਦੇ ਸਿਰ'ਚਿ ਹੁੱਕੇ ਦਾ ਪਾਣੀ ਬੀ ਪਾਇਆ ਤੇ ਮੂੰਹ ਪੁਰ ਥੁਕਾਂ ਭੀ ਪਾਈਆਂ! ਐਉਂ ਪਾਣ-ਪਤਿ ਲੁਹਾ ਕੇ ਸੰਤਾਂ ਦੀ ਸ਼ਰਨ ਆਇਆ। ਭਾਈ ਸਾਹਿਬ ਦੇ ਚਰਨ ਚੁੰਮੇ ਤੇ ਮਾਫੀ ਮੰਗੀ। ਇਕ ਖੂਹ ਤੇ ਚੋਖੀ ਸਾਰੀ ਜ਼ਮੀਨ ਅਰਦਾਸ ਕਰਾਈ। ਇਸ ਤਰ੍ਹਾਂ ਗੁਰੂ ਕੀਆਂ ਖੁਸ਼ੀਆਂ ਪ੍ਰਾਪਤਿ ਕਰਕੇ ਘਰਾਂ ਨੂੰ ਗਿਆ।

ਸਾਨ੍ਹੇਵਾਲ ਪਿੰਡ ਵਿਚ, ਮਾਪਿਆਂ ਦਾ ਇਕ ਇਕਲੌਤਾ ਪੁੱਤ੍ਰ ਮਰ ਗਿਆ। ਉਨ੍ਹਾਂ ਭਾਈ ਸਾਈਂਦਾਸ ਜੀ ਦੇ ਚਰਨਾਂ ਵਿਚ ਲਿਆ ਰੱਖਿਆ। ਭਾਈ ਜੀ ਨੇ ਬਚਨ ਕੀਤਾ:—"ਡਾਇਣ ਨੇ ਮਾਰਿਆ ਹੈ!" ਨਾਲ ਹੀ ਚਰਨ ਛੁਹਾ ਕੇ ਬੋਲੇ—"ਉਠ ਬਾਲੇ! ਕਿਉਂ ਸਉਂ ਰਿਹਾ ਏਂ?" ਬਾਲਕ ਨੇ ਝਟ ਅੱਖੀਂ ਉਘੇੜ ਲਈਆਂ ਤੇ ਉਠਿ ਖੜਾ ਹੋਇਆ। ਸਾਰੇ ਲੋਕ ਅਚੰਭਾ ਮੰਨ ਗਏ। ਲੋਕੀ ਤੇ ਬਾਲਕ ਦੇ ਮਾਪੇ ਸੰਤਾਂ ਦਾ ਜਸ ਗਾਉਂਦੇ ਘਰਾਂ ਨੂੰ ਗਏ। ਉਹ ਬਾਲਕ ਅਜੇ (ਲਿਖਾਰੀ ਦੇ ਪੋਥੀ ਲਿਖਣ ਸਮੇ) ਤਕ ਜਿਉਂਦਾ ਹੈ; 'ਹਜਾਰੀ' ਉਸਦਾ ਨਾਮ ਹੈ।

ਇਸ ਘਟਨਾਂ ਤੋਂ ਬੱਾਦ ਭਾਈ ਸਾਂਈਂਦਾਸ ਜੀ, ਅਪਣੇ ਸੇਵਕ ਗੁਲਾਬਦਾਸ ਨੂੰ ਮਹੰਤੀ ਦੀ ਪੱਗ ਬਨ੍ਹਾ ਕੇ ਖੁਦ ਸਰੂਪ ਵਿਚ ਲੀਨ ਹੋ ਗਏ।

੨. ਭਾਈ ਗੁਲਾਬ ਦਾਸ ਜੀ ਬੜੇ ਸਹਨ-ਸ਼ੀਲਤਾ ਤੇ ਤੇਜ-ਪ੍ਰਤਾਪ ਵਾਲੇ ਨਰਮ-ਦਿਲ ਸਾਧੂ ਸਨ। ਵੰਡ ਛਕਣਾ ਤੇ ਸਦਾ ਸਭਸ ਨਾਲ ਰਾਜੀ ਰਹਿਣਾ; ਮੰਦਾ ਕਦੀ ਕਿਸੇ ਨੂੰ ਨਾ ਬੋਲਣਾ। ਧਰਮਸਾਲ ਦੀ ਜ਼ਮੀਨ ਵਿਚ ਖੇਤੀ ਕਰਿ-ਕਰਾਕੇ ਅੰਨ ਪੈਦਾ ਕਰਨਾ; ਤੇ ਗੁਰੂ ਕਾ ਲੰਗਰ ਸਦਾ ਜਾਰੀ ਰੱਖਣਾ। ਧਰਮ-ਅਰਥ ਜਾਗੀਰ ਜੋ ਮਿਲੀ ਹੋਈ ਸੀ; ਉਹ ਭੀ ਉਸੇ ਤਰਾਂ ਅਭਿਆਗਤਾਂ ਲੋੜਵੰਦਾਂ ਦੀ ਸੇਵਾ ਵਿਚ ਧਰਮ-ਅਰਥਿ ਲੇਖੇ ਲਾ ਦੇਣੀ। ਆਪ ਚੱਤੇ ਪਹਿਰ ਸਿਮਰਨ-ਭਜਨ ਵਿਚ ਨਿਮਗਨ ਰਹਿਣਾ।

ਧਰਮਸਾਲ ਦੇ ਐਮੇ ਵਿਚੋਂ ਜ਼ਿਮੀਦਾਰਾਂ ਨੇ ਕਿੱਕਰ ਵੱਢ ਲਈ। ਭਾਈ ਗਰੀਬ ਦਾਸ ਨੇ ਨਿੱਮ੍ਰਤਾ ਤੇ ਅਧੀਨਗੀ ਨਾਲ ਉਨ੍ਹਾਂ ਨੂੰ ਆਖਿਆ:–

"ਭਾਈ! ਇਸ ਤਰਾਂ ਜ਼ੋਰ-ਧਿਙਾਣਾਂ ਨਹੀਂ ਕਰਨਾ ਚਾਹੀਦਾ!"

ਅੱਗੋਂ ਜੱਟਾਂ ਅਬਾ-ਤਬਾ ਕੀਤੀ, ਨਾਲੇ ਭਾਈ ਸਾਹਿਬ ਨੂੰ ਸੱਟ-ਫੇਟ ਮਾਰੀ! ਸੰਤ ਜੀ ਚੁੱਪ-ਕੀਤੇ ਮੁੜਿ ਆਏ । ਪੰਜ ਦਿਨ ਗੁਜ਼ਰੇ, ਜੱਟ ਦੀ ਤੀਵੀਂ ਮਰ ਗਈ। ਉਸ ਤੋਂ ਤਿੰਨ ਦਿਨ ਬਾਦ ਜੱਟ ਦਾ ਜੁਆਨ ਭਰਾ ਚੜ੍ਹ ਗਿਆ। ਜ਼ਿਮੀਂਦਾਰ ਆਪ ਇਕ ਦਿਨ ਰਾਤ ਸਮੇਂ, ਇਕ ਢੱਠੇ ਕੋਠੇ 'ਚੋਂ ਲੱਕੜੀਆਂ ਕੱਢਣ ਲੱਗਾ; ਤਾਂ ਪਹਿਰੇਦਾਰ ਸਿਪਾਹੀ ਨੇ ਕੋੜ ਸੁਣਕੇ 'ਵਾਜ ਦਿਤੀ । ਜੱਟ ਨਾ ਬੋਲਿਆ । ਸਿਪਾਹੀ ਨੇ ਵੱਟ ਕੇ ਤਲਵਾਰ ਦਾ ਹੱਥ ਕੀਤਾ; ਜੋ ਜੱਟ ਦੇ ਲੱਕ 'ਤੇ ਵੱਜਾ। ਤਦ ਉਹ ਬੋਲਿਆ। ਸਿਪਾਹੀ ਨੇ ਆਖਿਆ:–

'ਓਦੋਂ ਕਿਉਂ ਨਹੀਂ ਸੈਂ ਕੂਇਆ ?"

ਉਸ ਨੇ ਆਖਿਆ:–"ਮੈਨੂੰ ਬਾਬਾ ਗੁਲਾਬ ਦਾਸ ਦਾ ਸਰਾਪ ਹੈਸੀ; ਇਸੇ ਤਰਾਂ ਘਾਉ ਮੇਰੇ ਸਰੀਰ 'ਤੇ ਲੱਗਣਾ ਸੀ!" ਅਗਲੇ ਰੋਜ਼ ਜੱਟ ਪਿੰਡ ਦੀ ਪੰਚਾਇਤ ਜੋੜਕੇ ਭਾਈ ਗੁਲਾਬ ਦਾਸ ਜੀ ਪਾਸੋਂ ਮਾਫੀ ਮੰਗਣ ਆਇਆ। ਭੇਟਾ ਅੱਗੇ ਰੱਖ ਕੇ ਭਾਈ ਸਾਹਿਬ ਦੇ ਚਰਨ ਫੜ ਲਏ। ਬਾਬਾ ਜੀ ਨੇ ਖੁਸ਼ੀ ਕੀਤੀ; ਤਾਂ ਉਸ ਨੂੰ ਲੱਗਾ ਤਲਵਾਰ ਦਾ ਫੱਟ ਵੱਲ ਹੋ ਗਿਆ, ਤੇ ਜੱਟ ਮਰਨੋਂ ਬਚ ਗਿਆ ॥

३०४.

# ਪਿੰਡ ਚੋਹਲਾ ਸਾਹਿਬ ਵਾਲੀ ਸ਼ਾਖ

੧—ਭਾਈ ਗੁਰਦਿੱਤਾ ਜੀ, ਭਾਈ ਨਰਾਇਣ ਦਾਸ ਜੀ ਪਾਸੋਂ ਵਿਰੋਸਾਏ ਤੇ ਸੀਖਿਆ-ਦੀਖਿਆ ਲੈਕੇ ਉਦਾਸੀ ਸਾਧੂ ਬਣੇ ਸਨ। ਜਾਣੋ ਨਿਰੇ ਪੂਰੇ ਬਾਬਾ ਗੁਰਦਿੱਤਾ ਜੀ ਦੇ ਅਵਤਾਰ। ਉਸੇ ਤਰਾਂ ਧੀਰਜਵਾਨ, ਉਦਾਰ-ਚਿੱਤ ਤੇ ਗਿਆਨਵਾਨ । ਵਰੁ-ਸਰਾਪੁ ਕਦੀ ਕਿਸੇ ਪ੍ਰਥਾਇ ਉਨ੍ਹਾਂ ਦੇ ਮੁਖਹੁੰ ਨਹੀਂ ਹੋਇਆ । ਸਦਾ ਬ੍ਰਹਮਾਨੰਦ ਵਿੱਚ ਗਹਿ-ਗੱਚ ਰਹਿੰਦੇ ਸਨ। ਅਪਣੇ ਗੁਰਮੰਤ੍ਰ-ਦਾਤਾ ਦੀ ਆਗਿਆ ਨਾਲ; ਸਰਿਹਾਲੀ ਨੱਗਰ ਲਾਗੇ ਚੋਹਲੇ ਪਿੰਡ ਵਿਚ ਆ ਟਿਕੇ। ਇਸ ਪਿੰਡ ਦੀ ਧਰਤੀ ਸਤਿਗੁਰ ਅਰਜੁਨ ਮੱਲ ਨੇ ਪਰਮ ਪਾਵਨ ਤੇ ਪੂਜਨੀਕ ਬਣਾਈ ਸੀ; ਅਰੁ ਭੈਣੀ ਨਾਮ ਬਦਲ ਕੇ 'ਚੋਹਲਾ' ਅੱਲ ਪਾਈ ਸੀ। ਭਾਈ ਗੁਰਦਿੱਤਾ ਜੀ ਨੇ ਗੁਰ-ਚਰਨਾਂ ਦੀ ਛੁਹ ਨਾਲ ਸੁਭਾਗ ਹੋਈ ਧੂੜੀ ਮਸਤਕ ਲਾਈ; ਅਤੇ ਨੱਗਰ ਨਿਵਾਸੀ ਸਿੱਖਾਂ ਪਾਸੋਂ, ਸਤਿਗੁਰਾਂ ਦੀ ਯਾਦਗਾਰ ਬਹਾਲ ਰੱਖਣ ਹਿਤ ਧਰਮਸਾਲ ਦੀ ਨੀਂਹ ਧਰਾਈ। ਗੁਰ-ਧਾਮ ਸੰਪੂਰਨ ਕਰਵਾਕੇ, ਅੰਨ ਤੇ ਨਾਮ-ਸਿਮਰਨ ਦਾ ਸਦਾ-ਵਰਤ ਜਾਰੀ ਕਰ ਦਿੱਤਾ ॥

੨—ਭਾਈ ਚੂਹੜ, ਭਾਈ ਗੁਰਦਿਤਾ ਜੀ ਪਾਸੋਂ ਨਾਮ-ਦਾਨ ਪ੍ਰਾਪਤਿ ਕਰਕੇ, ਉਦਾਸੀ-ਸੰਤ ਬਣੇ । ਸੇਵਾ-ਸੰਗਤਿ ਦੇ ਸਦਕੇ, ਭਾਈ ਚੂਹੜ ਜੀ ਨੇ, ਭਾਈ ਸੱਤੇ (ਡੂਮ) ਦਾ ਇਹ ਬਚਨ ਸੱਤ ਕਰਿ ਵਿਖਾਇਆ; ਕਿ

"ਸੋ ਟਿੱਕਾ, ਸੋ ਬੈਹਣਾ; ਸੋਈ ਦੀਬਾਣੁ ।
ਪਿਯੂ-ਦਾਦੇ ਜੇਵਿਹਾ; ਪੋਤਾ ਪਰਵਾਣੁ !"

ਭਾਈ ਸਾਹਿਬ ਬੜੇ ਉਜਲ-ਬੁੱਧਿ ਅਰੁ ਪਰਉਪਕਾਰੀ ਸਾਧੂ ਸਨ। ਇਨ੍ਹਾਂ ਦੇ ਸਮੇਂ, ਲਾਹੌਰ ਵਾਸੀ ਮੁਨਸ਼ੀ ਬਾਲਕ ਰਾਮ ਤੇ ਅਮੋਲਕ ਰਾਮ, ਮੁਹੰਮਦ ਸ਼ਾਹ ਬਾਦਸ਼ਾਹ ਦੀ ਸਰਕਾਰ ਵਿਚ ਦੀਵਾਨ ਸਨ । ਦੋਵੇਂ ਗੁਰੂ-ਘਰ ਦੇ ਬੜੇ ਸਾਦਿਕ। ਉਨ੍ਹਾਂ ਨੇ ਲਾਹੌਰਿ ਇਕ ਮੰਦਿਰ ਤਿਆਰ

ਕਰਵਾਇਆ । ਚੱਠ ਕਰਨ ਸਮੇਂ ਭਾਈ ਚੂਹੜ ਜੀ ਨੂੰ ਭੀ ਉਨ੍ਹਾਂ ਸੱਦਿਆ। ਹੋਰ ਸਾਧੂ, ਬ੍ਰਹਮਣ ਬਹੁਤ ਇਕੱਠੇ ਹੋਏ । ਪ੍ਰਸ਼ਾਦ ਛਕਣ ਵਾਸਤੇ ਜਦੋਂ ਪੰਗਤਾਂ ਲੱਗੀਆਂ; ਅਰੁ ਭਾਈ ਸਾਹਿਬ ਭੀ ਵਿਚ ਵਿਰਾਜ ਕੇ ਭੋਜਨ ਜੇਵਨ ਲੱਗੇ; ਤਾਂ ਮੰਦਿਰ ਵੱਲ ਨਿਗਾਹ ਮਾਰ ਕੇ ਭਾਈ ਜੀ ਨੇ ਬਚਨ ਕੀਤਾ:–

"ਬੜੀ ਸੁੰਦਰ 'ਧਰਮਸਾਲਾ' ਬਣੀ ਹੈ !"

ਇਹ ਬਚਨ ਸੁਣਿਆਂ, ਤਾਂ ਮੁਨਸ਼ੀ ਬਾਲਕ ਰਾਮ ਤੇ ਅਮੋਲਕ ਰਾਮ ਨੇ ਹੱਥ ਜੋੜਕੇ, ਪ੍ਰਾਰਥਨਾ ਕੀਤੀ :

> "ਭਲਾ ਜੀ ! ਇਹ 'ਧਰਮਸਾਲਾ' ਹੀ ਸਹੀ ! ਆਪ ਦੀ ਖੁਸ਼ੀ ਚਾਹੀਏ । ਮੰਦਿਰ ਅਸੀਂ ਹੋਰ ਤਿਆਰ ਕਰਵਾ ਲਵਾਂਗੇ !"

ਭਾਈ ਸਾਹਿਬ ਨੇ ਉਨ੍ਹਾਂ ਦੀ ਭਾਵਨਾ ਮੂਜਬ ਅਰਦਾਸ ਕਰ ਦਿੱਤੀ। ਅਰੁ ਸਾਰੇ ਸਾਧੂ, ਬ੍ਰਹਮਣ ਪ੍ਰਸੰਨ-ਚਿੱਤ ਆਪੋ ਆਪਣੇ ਟਿਕਾਣੇ ਟੁਰ ਗਏ ।

ਮਗਰੋਂ ਸਹਿਜ ਰਾਮ ਬ੍ਰਹਮਣ ਵਰਗੇ, ਗੁਰ-ਨਿੰਦਕਾਂ ਨੇ ਬਾਦਸ਼ਾਹ ਦੇ ਕੰਨਾਂ ਵਿੱਚ ਚੁਗਲੀ ਕੀਤੀ; ਕਿ "ਹਜ਼ੂਰ ਦੇ ਦੀਵਾਨਾਂ ਨੇ ਸਰਕਾਰੀ ਧਨ ਖਰਚ ਕੇ, ਸਿੱਖਾਂ ਵਾਸਤੇ ਗੁਰਦੁਆਰਾ (ਧਰਮਸਾਲਾ) ਬਣਾ ਦਿੱਤਾ ਹੈ ।" ਮੁਹੰਮਦ ਸ਼ਾਹ ਪਾਤਸ਼ਾਹ ਨੇ ਦੀਵਾਨਾਂ ਪਾਸੋਂ ਜਵਾਬ-ਤਲਬੀ ਕੀਤੀ। ਅਰੁ ਉਨ੍ਹਾਂ ਨੂੰ ਕੈਦ ਕਰਿ ਦਿੱਤਾ। ਭਾਈ ਚੂਹੜ ਜੀ ਨੂੰ ਇਹ ਗੱਲ ਅਗੱਮੋਂ ਹੀ ਪਿੰਡ ਚੋਹਲੇ ਵਿਚ ਮੌਲੂਮ ਹੋ ਗਈ। ਭਾਈ ਸਾਹਿਬ ਨੇ ਦੇਵੀ ਦਾ ਰੂਪ ਧਾਰਿ, ਰਾਤਿ ਸੁੱਤੇ ਹੋਏ ਬਾਦਸ਼ਾਹ ਨੂੰ ਡਰਾਇਆ। ਅੱਭੜਵਾਇਆ ਉਠ ਕੇ ਵੇਖੇ ਤਾਂ ਸੰਤ ਜੀ ਦਾ ਰੂਪ ਨਜ਼ਰੀ ਆਵੇ; ਫਿਰ ਅੱਖ ਲੱਗੇ; ਤਾਂ ਕਾਲਕਾ ਮਾਈ ਦਾ ਭਿਆਨਕ ਰੂਪ ਵੇਖ ਕੇ ਕੰਬ ਜਾਏ। ਰਾਤਿ ਇਸੇ ਤੌਂਸ ਬੀਤੀ । ਦਿਨ ਚੜ੍ਹਿਆ; ਤਾਂ ਬਾਦਸ਼ਾਹ ਸਵਾ ਲੱਖ ਰੁਪਯਾ ਭੇਟਾ ਲੈਕੇ, ਭਾਈ ਚੂਹੜ ਜੀ ਦੀ ਖਿਦਮਤ ਵਿਚ ਹਾਜ਼ਰੀ ਭਰਨ ਆਇਆ । ਚਰਨ ਫੜਕੇ ਘਿਘਿਆਇਆ; ਕਿ "ਮੇਰੀ ਰੱਖਿਆ ਕਰੋ ! ਮੈਂ ਆਪਦਾ ਗੁਲਾਮ ਹਾਂ !" ਭਾਈ ਸਾਹਿਬ ਨੇ ਖੁਸ਼ੀ ਕੀਤੀ । ਦੀਵਾਨਾਂ ਨੂੰ ਬਰੀ ਕਰਾਕੇ, ਅਪਣੀ ਡਿਊਟੀ ਪੁਰ ਬਹਾਲ ਕਰਾਇਆ । ਤਦ ਅਪਣੇ ਡੇਰੇ ਮੁੜਕੇ

ਆਇ। ਦੀਵਾਨਾਂ ਦਾ ਸਿਦਕ ਗੁਰੂ-ਘਰ ਪੁਰ ਪੂਰਨ ਪਰਪੱਕ ਹੋ ਗਿਆ; ਤੇ ਹੋਰ ਭੀ ਸਰਧਾ-ਪ੍ਰੇਮ ਨਾਲ ਸੇਵਾ ਕਰਨ ਲਗੇ ! ਨਿੰਦਕਾਂ, ਚੁਗਲਖੋਰਾਂ ਦੇ ਮੂੰਹ ਕਾਲੇ ਹੋਏ ॥

**(੩) ਭਾਈ ਸਾਧੂ ਰਾਮ,** ਬਾਬਾ ਰੂਹੜ ਜੀ ਤੋਂ ਬੱਦ, ਗੁਰਦੁਆਰਾ ਚੋਹਲਾ ਸਾਹਿਬ ਦੇ ਮਹੰਤ ਬਣੇ । ਇਹ ਭੀ ਬੜੇ ਪ੍ਰਤਾਪੀ ਤੇ ਸੇਵਾ-ਪਰਾਇਣ ਸੰਤ ਸਨ । ਸੰਤਾਂ ਤੇ ਅਤਿੱਥੀਆਂ; ਲੋੜਵੰਦਾਂ ਦੀ ਬੜੇ ਚਾਉ ਨਾਲ ਸੇਵਾ-ਟਹਲ ਕਰਦੇ ਹੁੰਦੇ। ਸ੍ਰੀ ਗੁਰੂ ਅਰਜਨ ਸਾਹਿਬ ਦੇ ਦਰਬਾਰ ਦੀ ਆਪ ਨੇ ਬੜੀ ਸੇਵਾ ਕੀਤੀ । ਮੰਦਿਰ ਐਨ ਸ੍ਰੀ ਹਰਿਮੰਦਿਰ ਸਾਹਿਬ ਦੀ ਕਤੱਾ-ਵਜ਼ੱਾ ਪੁਰ ਤਿਆਰ ਕਰਵਾਇਆ। ਹਰ ਮੱਸਿਆ 'ਤੇ ਮੇਲਾ ਲਾਉਣ ਦੀ ਪ੍ਰਪਾਟੀ (ਰੀਤਿ) ਇਨ੍ਹਾਂ ਨੇ ਹੀ ਪਾਈ। ਭਾਈ ਸਾਹਿਬ ਦੀ ਬਾਣੀ ਵਿਚ ਏਨੀ ਸੱਤਿਆ ਸੀ, ਕਿ ਜੋ ਮੂਹੋਂ ਬਚਨ ਕਰਨ, ਤੁਰਤ ਸੱਤਿ ਹੋ ਜਾਵੇ ॥

**(੪) ਭਾਈ ਪੂਰਨ ਜੀ,** ਬਾਬਾ ਸਾਧੂ ਰਾਮ ਦੇ ਮੁਰੀਦ ਸਨ। ਜਿਹਾ ਨਾਮ, ਤੇਹੋ ਹੀ ਸਰਬ ਗੁਣਾਂ ਕਰਕੇ ਪੂਰਨ ਗੁਰ-ਸਿੱਖ ਹੋਏ ਹਨ ।

**(੫) ਭਾਈ ਸਨਮੁਖ ਦਾਸ**—ਸੰਤ ਪੂਰਨ ਦਾਸ ਜੀ ਦੇ ਚੇਲੇ, ਅਪਣੇ ਨਾਮ ਨੂੰ, ਸੇਵਾ ਕਰਕੇ ਸਫਲਾ ਕਰਨ ਵਾਲੇ ਗੁਰਮੁਖ ਸਾਧੂ ਹੋ ਗੁਜ਼ਰੇ ਹਨ। ਸਾਧ-ਸੰਗਤਿ ਦੇ ਸਨਮੁਖ ਸਦਾ ਸੇਵਕਾਂ-ਹਾਰ ਹੱਥੀਂ ਬੱਧੀ ਹਾਜ਼ਰ ਰਹਿਣਾ ! ਬੜੀ ਉਤਮ ਰੀਤੀ ਨਾਲ ਗੁਰੂ ਕਾ ਲੰਗਰ ਚਲਾਉਂਦੇ ਰਹੇ। ਗਰੀਬ ਨੂੰ ਵੇਖਕੇ ਬੜੇ ਛੇਤੀ ਪਸੀਜਦੇ ਸਨ। ਭਾਈ ਸਾਹਿਬ ਦਾ ਨਿੱਤ-ਨੇਮ ਇਹ ਕਿ "ਸਵਾ ਪਹਿਰ ਰਾਤਿ ਰਹਿੰਦੀ ਇਸ਼ਨਾਨ ਕਰਿ, ਪਹਿਰ ਦਿਨ ਚੜ੍ਹਦੇ ਤੱਕ 'ਪੰਜ ਗਰੰਥ' ਕਾ ਰੋਜ ਭੋਗ ਪਾ ਕਰਿ, ਭੋਜਨ ਪਾਵਣਾ !" ਅਪਣੀ ਜ਼ਮੀਨ ਤਾਂ ਕੀ, ਜਿੱਥੋਂ ਤੱਕ ਮਾਝੇ ਦਾ ਤੱਲੁਕਾ ਹੈ, ਉਸ ਵਿਚ ਕਿਸੇ ਨੂੰ ਮ੍ਰਿਗ (ਹਰਨ) ਨਹੀਂ ਮਾਰਨ ਦੇਣਾ ! ਬਥੇਰੇ ਸ਼ਿਕਾਰੀ ਫਿਰ ਲੱਏ, ਕਿਸੇ ਨੂੰ ਆਗਿਆ ਨਹੀਂ ਦਿੱਤੀ। ਸਰਬ ਜੀਵਾਂ ਪੁਰ ਦਇਆ ਕਰਨਾ,

ਆਪ ਦੇ ਸੁਭਾਉ ਦਾ ਅੰਗ ਸੀ। ਸੰਤਾਂ ਦੇ ਬਿਸਰਾਮ ਵਾਸਤੇ ਡੇਰੇ-ਅਸਥਾਨ ਬਹੁਤ ਬਣਾਏ। ਸੰਤਾਂ ਨੂੰ ਐਉਂ ਵੇਖਣਾ, ਜਿਵੇਂ ਦੂਜ ਦਾ ਚੰਦ! ਰੁਤਿ ਮੁਤਾਬਕ ਸੰਤਾਂ, ਲੋੜਵੰਦਾਂ ਦੀ ਸੇਵਾ ਬਸਤ੍ਰ ਆਦਿ ਦੇਕੇ ਜ਼ਰੂਰ ਕਰਨੀ, ਭਾਵੇਂ ਹਜ਼ਾਰਾਂ ਰੁਪਯੇ ਸਿਰਿ ਕਰਜ਼ਾ ਚੜ੍ਹ ਜਾਵੇ।

ਇਕੇਰਾਂ ਬੜਾ ਭਿਆਨਕ ਕਾਲ੍ਹ ਪੈ ਗਿਆ। ਬੇਸ਼ੁਮਾਰ ਨੰਗੇ-ਭੁੱਖੇ ਲੋਕ ਡੇਰੇ (ਗੁਰਦੁਆਰੇ) ਵਿੱਚ ਇਕੱਠੇ ਆਣਿ ਹੋਏ। ਦੇਸ ਦੇ ਹਾਕਮ ਬੀ ਹਟਕ ਰਹੇ; ਪਰ ਇਨ੍ਹਾਂ ਨੇ ਉੱਜੇ ਥਾਂ ਧਉਂਸਾ ਰੱਖ ਕੇ ਵਜਾਉਣਾ; ਤੇ ਲੋੜਵੰਦਾਂ ਨੂੰ ਸੱਦ ਸੱਦ ਕੇ ਲੰਗਰ ਵਿਚ ਪ੍ਰਸ਼ਾਦ ਛਕਾਉਣਾ। ਇੱਕ ਵਰ੍ਹਾ ਇਸੇ ਤਰਾਂ ਅੰਨ ਵੰਡਦੇ ਰਹੇ। ਇਸ ਉਪਕਾਰ ਦੀਆਂ ਧੁਮਾਂ ਅੰਗਰੇਜ਼ਾਂ ਦੀ ਵਲਾਇਤ ਤੱਕ ਪੈ ਗਈਆਂ। ਅਰੁ ਭਾਈ ਸਨਮੁਖ ਦਾਸ ਨੂੰ ਨੇਕਨਾਮੀ ਦੀ ਸਨਦ ਭੇਜੀ ਗਈ। ਮਹੰਤ ਜੀ ਨੂੰ ਅੰਮ੍ਰਿਤਸਰਿ ਸੱਦ ਕੇ ਸਤਿਕਾਰ ਨਾਲ ਸਨਦ; ਸਿਰੋਪਾਉ (ਖਿਲਅੱਤ) ਤੇ ਹਜ਼ਾਰ ਰੁਪਯਾ ਇਨੱਾਮ ਦਿੱਤਾ ਗਿਆ। ਇਸ ਤਰਾਂ ਸੰਤ ਜੀ ਦੀ ਬਹੁਤ ਜਸ-ਕੀਰਤੀ ਹੋਈ* ॥"

ਸੰਤ ਜੀ ਨੇ ਅਪਣੀ ਇਸ ਦਾਨ-ਬ੍ਰਿਤਿ ਤੇ ਲੋਕ-ਹਿਤੁ ਨੂੰ ਕੇਸਾਂ ਸੁਆਸਾਂ ਸੰਗ ਨਿਬਾਹਿਆ। ਪ੍ਰੇਮ-ਪੁੰਜ ਭਾਈ ਜੀ, ਖ਼ੁਦ ਭਾਵੇਂ ਸਿਰਜਨਹਾਰ ਦੇ ਸਰੂਪ ਵਿਚ ਸਮਾ ਗਏ; ਪਰ ਆਪਣੀ ਉੱਜਲ ਕੀਰਤੀ ਸਦਾ ਵਾਸਤੇ ਸੰਸਾਰ ਵਿੱਚ ਛੱਡ ਗਏ। ਅਰੁ ਡੇਰੇ ਦਾ ਪ੍ਰਬੰਧ ਅਪਣੇ ਸੇਵਕ ਸੰਤ ਦਾਸ ਨੂੰ ਸੌਂਪ ਗਏ ॥

'ਗੁਰਦੁਆਰਾ ਸੁਧਾਰ' ਲਹਿਰ ਦੇ ਜਨਮ ਸਮੇ ਇਸ ਗੁਰ-ਧਾਮ ਦੇ ਮਹੰਤ ਭਾਈ ਕਰਣ ਦਾਸ ਜੀ ਸਨ। ਹੈਗੇ ਸਨ ਘਰਿਸਤੀ; ਪਰ ਭਲੇ ਲੋਕ। ਉਨ੍ਹਾਂ ਨੇ ਅਪਣੀ ਖੁਸ਼ੀ ਨਾਲ ਹੀ ਗੁਰਦੁਆਰੇ ਦਾ ਪ੍ਰਬੰਧ, ਪੰਥ ਨੂੰ ਸੌਂਪ ਦਿੱਤਾ। ਅਪਣੇ ਗੁਜ਼ਾਰੇ ਲਈ ਕੁਝ ਵੇਜ਼ੀਨਾ ਤੇ ਰਿਹਾਇਸ਼ ਵਾਸਤੇ ਅੰਮ੍ਰਿਤਸਰ ਸ਼ਹਿਰ ਅੰਦਰਿ 'ਚੋਹਲੇ ਬਾਗ' ਵਾਲੇ ਮਕਾਨ ਲੈਕੇ, ਸੰਤੋਖ ਕੀਤਾ ॥

---

*ਇਹੋ ਜਿਹਾ ਕਾਲ੍ਹ ਸੰਮਤ ੧੯੪੦ ਬਿੱ: ਵਿੱਚ ਪਿਆ ਸੀ।
(ਸੰਪਾਦਕ)

# ਛੋਟੇ ਡੇਰੇ (ਖਾਨਕੀ) ਵਾਲੀ ਸ਼ਾਖ

੧–ਇਸ ਅਸਥਾਨ ਵਿਚ ਇਕ ਸਾਧੂ ਭਾਈ ਸਿੰਘਾ ਜੀ ਟਿਕਦੇ ਸਨ। ਨਾਮ ਸਿੰਘਾ, ਤੇ ਹੈਗੇ ਬੀ ਸਿੰਘ (ਸ਼ੇਰ) ਸਮਾਨ ਹੀ ਸਨ; ਕਾਮਾਦਿ ਪੰਜਾਂ ਮਹਾਂ ਬਲੀਆਂ ਨੂੰ ਜਿੱਤਣ ਵਾਲੇ । ਸਤਿਵਾਦੀ, ਭਗਤਾਂ ਦੇ ਪਰਮ ਪ੍ਰੇਮੀ ਤੇ ਸੇਵਕ। ਜੋ ਬਚਨ ਮੂਹੋਂ ਨਿਕਲਣਾ; ਸੱਚ ਹੋ ਜਾਣਾ। ਸਿੱਧੀ ਏਨੀ, ਜਿੱਥੇ ਚਾਹੁਣ, ਪਹੁੰਚ ਜਾਣਾ । ਲੰਕਾ ਦੇਸਿ ਨਿਤ ਜਾਣਾ; ਤੇ ਭਭੀਖਣ ਨਾਲ ਗੋਸਟਿ ਕਰਨੀ,–ਪਰ ਰਾਤਿ ਸਮੇਂ । ਦਿਨੇ ਇਕ ਭਾਰ ਲੱਕੜਾਂ ਦਾ ਜੰਗਲ 'ਚੋਂ ਲਿਆ ਕੇ 'ਗੁਰੂ ਕੇ ਲੰਗਰ' ਵਿੱਚ ਸੁਟਣਾ; ਤਦ ਪ੍ਰਸ਼ਾਦ ਛਕਣਾ। ਜਿਸ ਦਿਨ ਸਰੀਰ ਆਖਾ ਨਾ ਮੰਨੇ; ਅਰੁ ਲੱਕੜਾਂ ਦਾ ਭਾਰ ਨਾ ਲਿਆ ਸਕੇ, ਤਾਂ ਉਸ ਨੂੰ ਭੋਜਨ-ਭਾੜਾ ਬੀ ਨਾਂ ਦੇਣਾ। ਬਿਰਤੀ ਸਦਾ ਵਿਰਕਤ ਰੱਖਣੀ, ਤੇ ਵੇਸ (ਪਹਿਰਾਵਾ) ਸਾਦ-ਮੁਰਾਦਾ ॥

ਕਹਿੰਦੇ ਨਿ: ਇਕੇਰਾਂ ਲੰਕਾਪਤਿ ਭਭੀਖਣ ਨੂੰ ਅਜੀਰਨ ਰੋਗ ਹੋ ਗਿਆ। ਬੜੇ ਉਪਾਉ ਕੀਤੇ, ਰੋਗ ਨਾ ਟੁੱਟਾ । ਤਾਂ ਭਭੀਖਣ ਨੇ ਭਾਈ ਸਿੰਘੇ ਨੂੰ ਆਖਿਆ:–

> "ਤੁਹਾਡੇ ਦੇਸ ਵਿਚ ਬੜੀ ੨ ਉੱਤਮ ਬੂਟੀਆਂ ਹੁੰਦੀਆਂ ਹਨ; ਕੋਈ ਚੰਗਾ ਸਿਆਣਾ ਵੈਦ, ਜੇ ਸਿੱਧ ਅਉਖਧੀ ਬਣਾ ਕੇ ਦੇਵੇ; ਤਾਂ ਅਸੀਂ ਨਿਰੋਗ ਹੋ ਸਕਦੇ ਹਾਂ !"

ਨੱਕੇ ਦੇਸ ਵਿੱਚ 'ਮਾਂਗਾ' ਨਾਮੇ ਇਕ ਨੱਗਰ ਹੈ; ਜੋ ਸੱਤਾਂ ਪਿੰਡਾਂ ਦਾ ਇਕ ਗਿਰਾਉਂ ਹੈ । ਇਸ ਵਿੱਚ ਇਕ ਬੜਾ ਸੰਤ-ਸੇਵੀ ਬ੍ਰਹਮਣ ਰਹਿੰਦਾ ਸੀ। ਭਾਈ ਸਿੰਘਾ ਜੀ ਕਦੀ ਕਦੀ ਉਸ ਨਾਲ ਚਉਪੜ ਖੇਡ ਕੇ ਦਿਲ-ਪ੍ਰਚਾਵਾ ਕੀਤਾ ਕਰਦੇ ਸਨ । ਕਦੀ 'ਰਾਮਾਇਣ' ਦੀ ਜੇ ਗੱਲ ਚੱਲ ਪੈਂਦੀ; ਤਾਂ ਉਹ ਪੁਛਦਾ ਹੁੰਦਾ, ਕਿ "ਸੰਤ ਜੀ ! 'ਲੰਕਾ' ਕਿਹੋ ਜੇਹੀ ਹੈ ?" ਭਾਈ ਸਿੰਘਾ ਜੀ ਉਸ ਨੂੰ ਕੁਝ ਪਖਾਣੇ ਪਾਕੇ ਹਾਲ ਤਾਂ ਦੱਸਿਆ ਕਰਨ; ਪਰ ਆਪਾ ਨਾ ਜਣਾਵਣ । ਲੇਕਿਨ ਬ੍ਰਹਮਣ ਦੇਵਤਾ ਆਖੇ : "ਮਹਾਰਾਜ ! ਗੱਲਾਂ ਸੁਣ ਕੇ ਮਨ ਨਹੀਂ ਪਤੀਜਦਾ; ਜਿੰਚਰ

ਦਰਸ਼ਨ ਨਾ ਕਰ ਲਈਏ !" ਇਸ ਤਰ੍ਹਾਂ ਉਹ ਸਦਾ ਖਿਆਲ ਪਿਆ ਰਹੇ ॥

ਓਧਰ ਭਾਈ ਸਾਹਿਬ ਨੇ ਭਭੀਖਨ ਜੀ ਨੂੰ ਆਖਿਆ:—"ਜੇ ਅਪਨਾ ਇਕ ਦੂਤ ਸਾਡੇ ਨਾਲ ਭੇਜ ਦਿਓ; ਤਾਂ ਅਸੀਂ ਕੋਈ ਚੰਗਾ ਵੈਦ ਲੱਭ ਕੇ ਪੁਚਾ ਦੇਵਾਂਗੇ !" ਉਨ੍ਹਾਂ ਨੇ ਅਪਣਾ ਬੰਦਾ ਨਾਲ ਦਿੱਤਾ। ਭਾਈ ਸਾਹਿਬ ਨੇ ਆ ਕੇ ਉਸ ਹਕੀਮ ਬ੍ਰਹਮਣ ਨਾਲ ਗੱਲ ਕੀਤੀ; ਕਿ "ਸਾਡਾ ਇਕ ਮਿੱਤਰ ਅਜੀਰਨ ਰੋਗ ਨਾਲ ਬੀਮਾਰ ਹੈ। ਉਸਦਾ ਇਲਾਜ ਕਰਨ ਵਾਸਤੇ ਤੁਸਾਂ ਤੜਕੇ ਹੀ ਸਾਡੇ ਨਾਲ ਚਲਣਾ ਹੈ। ਅਪਣਾ ਦਵਾਈਆਂ ਵਾਲਾ ਬੋਲਾ ਸਰ੍ਹਾਣੇ ਰੱਖ ਕੇ ਸਉਣਾ !"

ਬ੍ਰਹਮਣ ਦੇਵਤਾ ਨੇ 'ਸਤਿ ਬਚਨ' ਆਖ ਕੇ ਤਿਆਰੀ ਕਰ ਲਈ; ਤੇ ਥੈਲਾ ਸਰ੍ਹਾਣੇ ਰੱਖ ਕੇ ਸਉਂ ਗਿਆ । ਸੁੱਤਿਆਂ ਹੀ ਉਸ ਨੂੰ, ਭਾਈ ਸਾਹਿਬ ਤੇ ਰਾਜਦੂਤ ਲੰਕਾ ਲੈ ਗਏ । ਵੈਦ ਨੇ ਜਾਂ ਓਪਰਾ ਦੇਸ ਦੇਖਿਆ ਤੇ ਭਭੀਖਨ ਦੇ ਦਰਸ਼ਨ ਕੀਤੇ, ਤਾਂ ਬੜਾ ਡਰਿਆ । ਭਾਈ ਸਿੰਘਾ ਜੀ ਨੇ ਧਿਜਾ ਬਨ੍ਹਾਉਂਦਿਆਂ ਫਰਮਾਇਆ : "ਡਰੋ ਨਾਂ, ਇਹੋ ਲੰਕਾ ਦੇਸ ਹੈ; ਤੇ ਇਹ ਮਹਾਰਾਜ ਭਭੀਖਨ ਜੀ ਪ੍ਰਤੱਖ ਦਰਸ਼ਨ ਦੇ ਰਹੇ ਹਨ। ਇਨ੍ਹਾਂ ਦਾ ਹੀ ਦਾਰੂ-ਦਰਮਲ ਤੁਸਾਂ ਕਰਨਾ ਇੰ !"

ਭਾਈ ਜੀ ਨੇ ਇਕ ਬੂਟੀ ਅਪਣੇ ਪਾਸੋਂ ਵੈਦ ਨੂੰ ਦਿੱਤੀ; ਤੇ ਉਸਦਾ ਚੂਰਣ ਬਣਾ ਕੇ ਬ੍ਰਹਮਣ ਨੇ ਭਭੀਛਨ ਜੀ ਨੂੰ ਦਿਤਾ । ਸੱਤ ਦਿਹਾੜੇ ਸੇਵਨ ਕਰਨ ਨਾਲ ਕਿਧਰੇ ਅਜੀਰਨ ਰੋਗ ਉਡ਼ਿ ਗਿਆ; ਤੇ ਕਿਤੇ ਚਲਾ ਗਿਆ ਤਾਪ, ਜੋ ਅਜੀਰਨ ਦੇ ਕਾਰਨ ਹੀ ਸੀ। ਰਾਜੇ ਨੇ ਵੈਦ ਨੂੰ ਆਖਿਆ : "ਕੁਝ ਮੰਗ !" ਤਾਂ ਹਕੀਮ ਬੋਲਿਆ : "ਜੋ ਮਹਿੰਗੀ ਵਸਤੁ ਹੈ; ਸੋ ਮੈਨੂੰ ਦਿਓ !" ਉਨ੍ਹਾਂ 'ਸਤਿ ਬਚਨ' ਆਖ ਕੇ; ਦਸ ਸੇਰ ਪੱਕਾ ਲੋਹਾ;* ਉਸ ਦੇ ਪੱਲੇ ਬੰਨ੍ਹਿਆ, ਤੇ ਰਾਤੀ ਸੁੱਤੇ ਪਿਆਂ ਹੀ ਘਰਿ ਪਹੁੰਚਾ ਦਿੱਤਾ। ਸਵੇਰੇ ਬ੍ਰਹਮਣ ਦੇਵਤਾ ਸੁੱਤੇ ਉੱਠੇ;ਤਾਂ ਅਪਣੇ ਹੀ ਘਰਿ ਵੇਖਕੇ ਹੈਰਾਨ ਹੋ ਗਏ । ਪੱਲੇ ਲੋਹਾ ਬੰਧਾ ਵੇਖਕੇ, ਡਹਿ ਪਏ ਪਿੱਟਣ । ਭਾਈ ਸਿੰਘਾ ਜੀ ਬਥੇਰਾ ਸਮਝਾਉਣ, ਕਿ "ਰਾਤਿ

---

*'ਲੰਕਾ' ਵਿਚ ਚੂੰਕਿ ਲੋਹਾ ਹੀ ਦੁਰਲੱਭ ਸੀ, ਇਸ ਕਰਕੇ ਇਹੋ ਮਹਿੰਗੀ ਵਸਤੂ ਸੀ। ਸੋ, ਉਨ੍ਹਾਂ ਨੇ ਵੈਦ ਦੇ ਪੱਲੇ ਬੰਨ੍ਹ ਦਿੱਤੀ।

ਵਾਲੀ ਕੋਈ ਗੱਲ ਕਿਸੇ ਪਾਸ ਨਾ ਕਰਨੀ;" ਪਰ ਉਸਨੂੰ ਪਿਟਦਿਆਂ ਵੇਖ ਕੇ, ਲੋਕੀਂ ਪਿੱਟਣ ਦਾ ਕਾਰਣ ਜਾਨਣ ਲਈ, ਉਸਦੇ ਖਹਿੜੇ ਪੈ ਗਏ। ਤਦ ਉਸਨੂੰ ਸਾਰੀ ਸਿਰ-ਬੀਤੀ ਸੁਨਾਉਣੀ ਪਈ। ਇਹ ਵਾਰਤਾ ਸਾਰੇ ਲੋਕਾਂ ਵਿੱਚ ਧੁੰਮੀ ਹੋਈ ਹੈ॥

**੨–ਭਾਈ ਸੀਤਲ ਦਾਸ** ਬੀ ਬਾਬਾ ਨਰਾਇਣ ਦਾਸ ਦੇ ਚੇਲੇ ਸਨ; ਤੇ ਛੋਟੇ ਡੇਰੇ ਟਿਕਦੇ ਸਨ । ਇਹ ਭੀ ਬੜੇ ਤੇਜਵਾਨ ਸਾਧੂ ਹੋ ਗੁਜ਼ਰੇ ਨਿ । ਗੁਰੂ ਜੀ ਤੋਂ ਆਗਿਆ ਲੈ ਕੇ ਤੀਰਥ-ਸ਼ਨਾਨ ਤੇ ਗੁਰਧਾਮ-ਦਰਸ਼ਨ ਕਰਨ ਚੜ੍ਹੇ । ਸਰਬ ਤੀਰਥ ਪਰਸਕੇ ਬਾਹਰੀਂ ਵਰ੍ਹੀਂ ਮੁੜੇ। ਉਸ ਮੌਕੇ ਜਪ-ਤਪ ਦੇ ਪ੍ਰਤਾਪ ਪੂਰਨ ਕਲਾਵਾਨ ਸਨ। ਬਾਬਾ ਨਰਾਇਣ ਦਾਸ ਜੀ ਨੂੰ ਆ ਕੇ ਨਮਸਕਾਰ ਕੀਤਾ। ਬਾਬਾ ਜੀ, ਭਜਨ ਦੇ ਪ੍ਰਤਾਪ ਦਾ ਪ੍ਰਤੱਖ ਨੀਸ਼ਾਨ ਮਸਤਕ ਪੁਰ ਵੇਖਕੇ ਬੜੇ ਪ੍ਰਸੰਨ ਹੋਏ।

ਸੀਤਲ ਦਾਸ ਨੇ ਧਰਮਸਾਲ ਦੇ ਕੱਚੇ ਮਕਾਨ ਵਲ ਵੇਖਕੇ, ਦੁਇ ਕਰੁ ਜੋੜਿ ਬੇਨਤੀ ਕੀਤੀ:–

"ਮਹਾਰਾਜ! ਆਗਿਆ ਹੋਵੇ; ਤਾਂ ਸਾਰੇ ਮਕਾਨ ਸੋਨੇ ਯਾ ਚਾਂਦੀ ਦੇ ਬਣਵਾ ਦਿੱਤੇ ਜਾਣ!"

ਬਾਬਾ ਜੀ ਬੋਲੇ:–

"ਕੀ ਏਨੀ ਤਾਕਤ ਸਾਡੇ ਵਿਚ ਨਹੀਂ? ਸਾਧੂ ਨੂੰ ਏਡੇ ਉੱਚੇ ਬਚਨ ਮੂੰਹੋਂ ਨਹੀਂ ਕੱਢਣੇ ਚਾਹੀਦੇ । ਧੀਰਜ ਹੀ ਸੰਤਾਂ ਵਾਸਤੇ ਉਚਿੱਤ ਹੈ! ਸੋ ਇਸ ਅਜਰ ਵਸਤੂ ਨੂੰ ਜਰਨਾ ਚਾਹੀਦਾ ਇ।"

ਏਹ ਬਚਨ ਸੁਣ ਕੇ ਭਾਈ ਸੀਤਲ ਦਾਸ ਚਰਨੀ ਢਹਿ ਪਏ, ਅਰੁ ਭੁੱਲ ਬਖ਼ਸ਼ਾਈ।

**੩. ਸੀਤਲ ਦਾਸ ਦੂਜਾ**–ਇਹ ਖੱਤ੍ਰੀ ਬਰਨ ਸਨ, ਪਰ ਬੜੇ ਪ੍ਰਤਾਪੀ ਤੇ ਵਿਰਕਤ। ਕੋਈ ਵਸਤੂ ਭੀ ਕਿਸੇ ਵਲੋਂ ਅਰਪਨ ਕੀਤੀ ਹੋਈ ਅੰਗੀਕਾਰ ਨਹੀਂ ਸਨ ਕਰਦੇ। ਨਵਾਬ ਜ਼ਕਰੀਆ ਖਾਨ, 'ਖਾਨ ਬਹਾਦੁਰ' ਸੂਬੇਦਾਰ ਲਾਹੌਰ ਦੇ ਦੀਵਾਨ ਲਖਪਤਿ ਰਾਇ ਤੇ ਜਸਪਤਿ ਰਾਇ, ਬਾਬਾ ਸੀਤਲ ਦਾਸ ਦੇ ਬੜੇ ਸੇਵਕ ਤੇ ਸਰਧਾਲੂ ਸਨ । ਇਕੇਰਾਂ ਉਨ੍ਹਾਂ ਦੋਹਾਂ ਪੁਰ 'ਖਾਨ ਬਹਾਦੁਰ' ਦੀ ਕਰੋਪੀ ਹੋ ਗਈ; ਦੋਵੇਂ ਬੰਦੀਖਾਨੇ ਸੁੱਟ

ਦਿੱਤੇ ਗਏ। ਬੰਦੀਖਾਨੇ ਦੇ ਤਸੀਹੇ ਸਹਿੰਦੇ ਅਉਖੇ ਹੋਏ; ਤਾਂ ਲੱਗੇ ਭਾਈ ਸੀਤਲ ਦਾਸ ਜੀ ਨੂੰ ਯਾਦ ਕਰਨ। ਕਹਿੰਦੇ ਨੇ : ਭਾਈ ਸੀਤਲ ਦਾਸ ਨੂੰ, ਸਿਮਰਨ-ਸਾਧਨ ਦੇ ਸਦਕੇ ਅੰਤਰਯਾਮਤਾ ਪ੍ਰਾਪਤਿ ਸੀ; ਨਾਲੇ ਸਿੱਧੀ। ਉਨ੍ਹਾਂ ਨੇ ਆਪਣੇ ਸੇਵਕਾਂ ਦਾ ਸੰਕਟ ਦੂਰ ਕਰਨ ਹਿਤ ਸ਼ੇਰ ਦਾ ਰੂਪ ਧਾਰ ਕੇ, ਨਵਾਬ ਖਾਨ ਬਹਾਦੁਰ ਨੂੰ ਸੁੱਤਿਆਂ ਜਾ ਡਰਾਇਆ; ਅਰੁ ਬਚਨ ਕੀਤਾ : "ਜੇ ਭਲਕੇ ਦੀਵਾਨਾਂ ਦੀ ਬੰਦ ਖਲਾਸ ਨਾਂ ਕੀਤੀ, ਤਾਂ ਜਾਨ ਗਵਾ ਬੈਠੇਂਗੇ!' ਨਵਾਬ ਨੇ ਸਭ ਕੁਝ ਕਬੂਲ ਕਰ ਲਿਆ। ਭਾਈ ਸਾਹਿਬ ਜੀ ਉਸੇ ਰਾਤਿ ਦੀਵਾਨਾਂ ਨੂੰ ਬੀ ਬੰਦੀਖਾਨੇ ਅੰਦਰ ਮਿਲੇ। ਅਰੁ ਭਲਕੇ ਰਿਹਾ ਹੋਣ ਦੀ ਵਧਾਈ ਦੇ ਕੇ ਤਸੱਲੀ ਕੀਤੀ। ਦਿਹੁੰ ਚੜ੍ਹਦਿਆਂ ਸਾਰ ਨਵਾਬ ਸਾਹਿਬ ਨੇ ਦੀਵਾਨਾਂ ਨੂੰ ਰਿਹਾ ਕਰ ਦਿੱਤਾ। ਦੋਹਾਂ ਭਰਾਵਾਂ ਭਾਈ ਜੀ ਦੀ ਸੇਵਾ ਵਿਚ ਹਾਜ਼ਰ ਹੋ ਕੇ ਸਵਾ ਲੱਖ ਰੁਪਯਾ ਭੇਟਾ ਚਰਨਾਂ ਵਿਚ ਰੱਖੀ ਤੇ ਨਮਸਕਾਰ ਕੀਤੀ। ਬੜੀ ਕ੍ਰਿਤਗਜਤਾ ਪ੍ਰਗਟ ਕੀਤੀ। ਮਾਇਆ ਤਾਂ ਭਾਈ ਸਾਹਿਬ ਨੇ ਅੰਗੀਕਾਰ ਹੀ ਨਾਂ ਕੀਤੀ। ਦੀਵਾਨ ਬੜੇ ਪ੍ਰੇਮ-ਮਈ ਤਰਲੇ ਕਰਨ ਲਗੇ, ਤਾਂ ਉਸ ਧਨ ਦਾ ਅੰਨ ਖਰੀਦ ਕੇ, ਛੋਟੇ ਡੇਰੇ (ਖਾਨ ਕੀ) ਦੇ ਲੰਗਰ ਵਿਚ ਪਾ ਦੇਣ ਦੀ ਸਲਾਹ ਦਿੱਤੀ। ਦੀਵਾਨਾਂ ਖੁਸ਼ ਹੋ ਕੇ ਭਾਈ ਸਾਹਿਬ ਦੀ ਆਗਿਆ ਪਾਲਨ ਕੀਤੀ। ਵਧੇ ਧਨ ਦੀ ਲਾਗਤ ਨਾਲ ਤਿੰਨ ਅਸਥਾਨ ਹੋਰ ਬਣਵਾਏ ਗਏ:–(੧) ਭਾਈ ਸੰਗਤ ਸਾਹਿਬ (ਫੇਰੂ ਜੀ) ਦੀ ਸਮਾਧਿ; (੨) ਮਾਣਕ ਪਿੰਡ ਵਿਚ ਭਾਈ ਪ੍ਰਿਥੀ ਜੀ ਦੀ ਸਮਾਧਿ; ਤੇ (੩) ਲਾਹੌਰ ਸ਼ਹਿਰ ਵਿਚ ਇਕ ਬੜੀ ਧਰਮਸਾਲ, ਜੋ 'ਸੁਦਾਂਵਾਲੀ ਧਰਮ ਸਾਲ' ਨਾਮ ਕਰ ਕੇ ਉਜਾਗਰ ਹੈ। ਐਉਂ ਭਾਈ ਸੀਤਲ ਦਾਸ ਜੀ ਬੜੇ ਕਲਾਵਾਨ ਪ੍ਰਸਿੱਧ ਹੋਏ ਹਨ।

੪–ਭਾਈ ਝੰਡਾ ਜੀ, ਬਾਬਾ ਨਰਾਇਣ ਦਾਸ ਜੀ ਦੇ ਪੋਤ੍ਰੇ ਸਨ; ਤੇ ਛੋਟੇ ਡੇਰੇ ਲੰਗਰ ਦੀ ਸੇਵਾ ਕਰਦੇ ਹੁੰਦੇ ਸਨ। ਇਕੇਰਾਂ ਰਾਵੀਓਂ ਪਾਰ ਦੇ ਜ਼ਿਮੀਂਦਾਰ ਗੁਰਦੁਆਰੇ ਦੀਆਂ ਗਾਈਆਂ ਜ਼ੋਰੀ ਹਿੱਕ ਕੇ ਲੈ ਗਏ। ਉਨ੍ਹਾਂ ਧਾੜਵੀਆਂ ਦੀ ਮਾਤਾ ਦਾ ਨਾਮ ਸੀ 'ਪ੍ਰਧਾਨਿ'। ਉਹ ਸੱਚ-ਮੁੱਚ ਹੀ ਅਪਣੇ ਨੱਗਰ ਵਿੱਚ ਦਾਨੀ-ਪ੍ਰਧਾਨੀ ਤ੍ਰੀਮਤ ਸੀ। ਭਾਈ ਝੰਡਾ ਲਾਂਗਰੀ, ਬਹੁਤ ਸਾਰੇ ਸਾਧੂਆਂ ਨੂੰ ਨਾਲ ਲੈ ਕੇ, ਗਾਈਆਂ ਮੋੜਨ

ਵਾਸਤੇ ਮਾਤਾ ਪ੍ਰਧਾਨਿ ਨੂੰ ਜਾ ਕੇ ਮਿਲੇ। ਅਰੁ ਆਖਿਆ:-

"ਮਾਈ ! ਸੰਤਾਂ ਦੀਆਂ ਗਊਆਂ ਤੇਰੇ ਪੁੱਤ੍ਰ ਹਿੱਕ ਲਿਆਏ ਹਨ; ਸੋ, ਸਾਨੂੰ ਮੁੜਵਾ ਦਿਹ !"

ਪ੍ਰਧਾਨੀ ਨੇ ਅੱਗੋਂ ਬੜੇ ਅਨਾਦਰ ਨਾਲ ਉੱਤਰ ਦਿਤਾ:-

"ਜੇ ਮੈਂ ਗਾਈਆਂ ਨਾਂ ਦੇਵਾਂ; ਤਾਂ ਕੀ ਤੂੰ ਮੇਰੀ ਲੱਤ ਭੰਨ ਦੇਵੇਂਗਾ ? ਜਾਹ, ਮੈਂ ਨਹੀਂ ਦੇਂਦੀ, ਗਾਈਆਂ !"

ਭਾਈ ਸਾਹਿਬ ਬੋਲੇ:-

"ਹਛਾ, ਮਾਤਾ ! ਗਊਆਂ ਸਾਡੀਆਂ ਹੋਣਗੀਆਂ; ਤਾਂ ਆਪੇ ਆ ਜਾਣਗੀਆਂ; ਪਰ ਤੇਰੀ ਲੱਤ ਜ਼ਰੂਰ ਭੱਜ ਜਾਇਗੀ !"

ਇਨਾਂ ਬਚਨ ਕਰਕੇ ਭਾਈ ਜੀ ਸਾਥੀ ਸਾਧੂਆਂ ਸਮੇਤ ਭੁਖਣ-ਭਾਣੇ ਡੇਰੇ ਵਲਿ ਮੁੜ ਪਏ। ਮਾਈ ਪ੍ਰਧਾਨਿ ਕੋਠੇ ਚੜ੍ਹ ਕੇ ਸਾਧੂਆਂ ਨੂੰ ਵੇਖਣ ਲਗੀ; ਤਾਂ ਅਉਖੜ ਕੇ ਥੱਲੇ ਆ ਡਿਗੀ; ਅਰੁ ਡਿਗਦਿਆਂ ਸਾਰ ਲੱਤ ਟੁੱਟ ਗਈ। ਖੜਾਕ ਸੁਣ ਕੇ, ਗਊਆਂ ਡਰਦੀਆਂ, ਭੱਜ ਟੁਰੀਆਂ; । ਸੰਤਾਂ ਨਾਲੋਂ ਭੀ ਪਹਿਲੋਂ ਤਰ ਕੇ ਰਾਵੀ ਲੰਘ ਆਈਆਂ। ਧਾੜਵੀ ਤੇ ਪਿੰਡ ਦੇ ਲੋਕ ਇਹ ਭਾਣਾ ਵਰਤਿਆ ਵੇਖ ਕੇ ਬੜੇ ਅਚਰਜ ਤੇ ਸ਼ਰਮਿੰਦੇ ਹੋਏ। ਭੁੱਖ ਨਾਲ ਬਿਆਕੁਲ ਸਾਧੂ, ਜਦੋਂ ਰਾਵੀਓਂ ਲੰਘ ਕੇ ਗਊਆਂ ਹਿੱਕੀ ਆ ਰਹੇ ਸਨ; ਤਾਂ ਅੱਗੋਂ ਭਾਈ ਨਗਦਾ ਜੀ ਇਕ ਟੋਕਰਾ ਪ੍ਰਸ਼ਾਦਿਆਂ ਦਾ ਤੇ ਇਕ ਪ੍ਰਾਤ ਕੜਾਹ ਪ੍ਰਸ਼ਾਦ ਦੀ ਭਰਕੇ ਸੰਤਾਂ ਨੂੰ ਆ ਮਿਲੇ। ਸਭਨਾਂ ਪ੍ਰਸੰਨ ਹੋ ਕੇ ਪ੍ਰਸ਼ਾਦ ਛਕਿਆ । ਭਾਈ ਝੰਡਾ ਜੀ ਨੇ ਨੁਗਦੇ ਨੂੰ ਥਾਪੀ ਦੇ ਕੇ ਫੁਰਮਾਇਆ:-

"ਸੰਤਾ ! ਤੂੰ ਮਹੰਤ ਬਣੇਗਾ !"

ਸੋ, 'ਸਾਧੁ ਬਚਨ ਅਟਲਾਧਾ' ਸਾਬਿਤ ਹੋਇਆ; ਅਰੁ ਭਾਈ ਨਗਦਾ ਜੀ ਠੀਕ ਮਹੰਤ ਬਣੇ। ਇਹ ਪ੍ਰਸੰਗ ਅਗਾੜੀ ਆਵੇਗਾ।

੫. ਭਾਈ ਉੱਤਮ ਜੀ ਭੀ ਬੜੇ ਉੱਤਮ ਕਰਨੀ ਵਾਲੇ ਸਾਧੂ ਹੋਏ ਹਨ। ਇਹ ਵੀ ਗੁਰੂ ਕੇ ਲੰਗਰ ਦੀ ਸੇਵਾ ਕਰਦੇ ਸਨ; ਇਸ ਲਈ 'ਉਤਮ ਲਾਂਗਰੀ' ਕਰਕੇ ਪ੍ਰਸਿੱਧ ਸਨ।

ਬਾਬਾ ਹੀਰਾ ਲਾਲ ਜੀ ਦੇ ਸਮੇਂ ਦੀ ਗੱਲ ਹੈ; ਕਿ ਸਬੋਲ ਸਿੰਘ ਜੰਬਰ ਜੱਟ, ਬਹੁਤ ਸਾਰੇ ਜੱਟਾਂ ਨੂੰ ਇਕੱਠੇ ਕਰਕੇ, ਨਿੱਤ ਡੇਰੇ ਆ ਜਾਇਆ ਕਰੇ, ਤੇ ਕਿਸੇ ਨਾ ਕਿਸੇ ਬਹਾਨੇ ਸੰਤਾਂ ਨੂੰ ਦੁੱਖ ਦਿੱਤਾ ਕਰੇ ! ਸੰਤ ਕੁਝ ਆਖ ਨ ਸੱਕਣ। ਇਕ ਦਿਨ ਉਸੇ ਤਰਾਂ ਜੱਟ ਇਕੱਠੇ ਹੋ ਕੇ ਆਏ; ਤੇ ਲੰਗਰ ਵਿਚ ਪ੍ਰਸ਼ਾਦ ਛਕਣਿ ਬਹਿ ਗਏ। ਬਾਬਾ ਹੀਰਾ ਲਾਲ ਜੀ ਨੇ ਸਹਿਜ ਸੁਭਾਉ ਪੁੱਛਿਆ.—

"'ਜੰਬਰ' ਰੋਟੀ ਖਾ ਮੁਕੇ ਨਿ ਕਿ ਨਾਂ ?"

ਅੱਗੋਂ ਭਾਈ ਉੱਤਮ ਨੇ ਉੱਤਰ ਦਿੱਤਾ:—

"ਜੀ ! ਕੋਈ ਕੋਈ ਰਹਿੰਦਾ ਇ !"

ਮਹੰਤ ਜੀ ਬੋਲੇ : "ਇਵੇਂ ਹੀ ਹੋਵੇਗਾ !" ਸੋ, ਗੱਲ ਸੱਚ ਹੋ ਗਈ। ਜੰਬਰ ਜੱਟ ਛੇਤੀ ਹੀ ਖਤਮ ਹੋ ਗਏ; ਕੋਈ ਵਿਰਲਾ-ਵਾਂਜਾ ਹੀ ਕਿਤੇ ਰਹਿ ਗਿਆ। ਜੋ ਬਚੇ, ਉਹ ਮੁੜਿ ਮਹੰਤ ਪ੍ਰੇਮ ਦਾਸ ਜੀ ਦੇ ਪੈਰੀਂ ਪਏ, ਤੇ ਵਡਾਰੂਆਂ ਦੀ ਕਰਨੀ ਉਤੇ ਪੱਛੋਤਾਪ ਕੀਤਾ ਅਰੁ ਖਿਮਾਂ ਮੰਗੀ । ਤਦ ਕਿਤੇ 'ਜੰਬਰਾਂ' ਦੇ ਸਿਰੋਂ ਇਹ ਸਰਾਪ ਟਲਿਆ। ਸੰਤ ਪ੍ਰੇਮ ਦਾਸ ਜੀ ਦੀ ਕਿਰਪਾ ਨਾਲ 'ਜੰਬਰਾਂ' ਦੀ ਜੱਦ ਮੁੜਿ ਵਧਣ ਲੱਗੀ।

੬. **ਭਾਈ ਰੂਪ ਚੰਦ ਜੀ** ਬਾਬਾ ਹੀਰਾ ਲਾਲ ਜੀ ਦੇ ਚੇਲੇ ਸਨ। ਬੜੇ ਸਤੋਗੁਣੀ, ਮਿਠ-ਬੋਲੜੇ ਤੇ ਸਭ ਨੂੰ ਇਕ-ਸਾਰ ਜਾਨਣ ਵਾਲੇ, ਦ੍ਵੈਤ-ਦ੍ਰਿਸ਼ਟੀ ਤੋਂ ਰਹਿਤ ਸਾਧੂ ਹੋਏ ਹਨ। ਹਰ ਕਿਸੇ ਨੂੰ ਜੱਫੀ ਪਾ ਕੇ ਤੇ ਗਲ੍ਹ ਲੱਗ ਕੇ ਮਿਲਣਾ।

ਇਕ ਦਿਨ ਬਾਹਰ ਨੂੰ ਟੁਰੇ ਜਾ ਰਹੇ ਸਨ । ਅੱਗੋਂ ਇਕ ਹਲਕਾਇਆ ਬੰਦਾ ਆ ਰਿਹਾ ਸੀ; ਤੇ ਉਸ ਦੇ ਮਗਰ ਬੜਾ ਡੰਡ-ਰੌਲ੍ਹਾ ਪੈ ਰਿਹਾ ਸੀ। ਲੋਕਾਂ ਭਾਈ ਰੂਪਚੰਦ ਜੀ ਨੂੰ ਪੁਕਾਰ ਕੇ ਆਖਿਆ:—

"ਭਾਈ ਜੀ ! ਹਲਕਿਆਵਿਆ ਮਨੁੱਖ ਆ ਰਿਹਾ ਹੈ; ਲਾਂਭੇ ਹੋ ਜਾਓ !"

ਇਸ ਆਵਾਜ਼ ਦੇ ਪੁੱਜਦਿਆਂ ਸਾਰ ਹਲਕਾਇਆ ਮਨੁੱਖ ਭਾਈ ਜੀ ਦੇ ਲਾਗੇ ਪੁੱਜ ਗਿਆ। ਭਾਈ ਸਾਹਿਬ ਨੇ ਉਸ ਨੂੰ ਆਖਿਆ:—

"ਆ ਭਾਈ ! ਤੂੰ ਕਿੱਧਰ ਭੱਜਾ ਜਾਨਾਂ ਏਂ ?"
ਏਨਾਂ ਬਚਨ ਕਹਿੰਦਿਆਂ, ਉਸ ਨੂੰ ਜੱਫੀ ਪਾ ਲਈ ਤੇ ਛਾਤੀ ਨਾਲ ਲਾ ਲਿਆ। ਸੰਤਾਂ ਦੇ ਸਪਰਸ ਦੀ ਦੇਰ ਸੀ, ਕਿ ਉਸਦਾ ਹਲ੍ਕਾਉ ਦੂਰ ਹੋ ਗਿਆ; ਅਰੁ ਚੰਗਾ-ਭਲਾ ਹੋ ਕੇ, ਭਾਈ ਸਾਹਿਬ ਦੇ ਚਰਨਾ ਪੁਰ ਡਿਗ ਪਿਆ। ਭਾਈ ਸਾਹਿਬ ਨੇ ਥਾਪੀ ਦਿੱਤੀ। ਅਰੁ ਉਹ ਨਵਾਂ ਨਰੋਆ ਹੋ ਕੇ, ਤੇ ਆਗਿਆ ਪਾ ਕੇ, ਸੰਤਾਂ ਨੂੰ ਅਸੀਸਾਂ ਦੇਂਦਾ ਘਰਿ ਟੁਰ ਗਿਆ। ਸਾਰੇ ਲੋਕ ਵੇਖ ਕੇ ਦੰਗ ਰਹਿ ਗਏ॥

੭. ਭਾਈ ਗੋਪੀ ਬਾਬਾ ਨਰਾਇਣ ਦਾਸ ਦਾ ਨੱਤਾ (ਪੜਪੋਤਾ) ਚੇਲਾ ਸੀ। ਸਦਾ ਜੰਗਲ ਵਿਚ ਰਹਿੰਦਾ ਤੇ ਸਾਧਾਰਨ ਬਿਰਤੀ ਰਖਦਾ ਸੀ। ਹਾੜ੍ਹ-ਸਿਆਲ੍ਹ ਹਮੇਸ਼ਾ ਇੱਕੋ ਭੂਰੀ ਉੱਤੇ ਰੱਖਣੀ; ਉਜਾੜ ਵਿਚ ਕੋਈ ਰਾਹੀ, ਵਾਗੀ ਜੋ ਰਾਹ ਭੁੱਲ ਜਾਏ; ਤਾਂ ਉਸਨੂੰ ਰਾਹੇ ਪਾਉਣਾ। ਅਰੁ ਭੁੱਖੇ ਨੂੰ ਨ੍ਹਾਨਾ ਤਰਾਂ ਦੇ ਪਦਾਰਥ ਮਿਠਿਆਈ ਆਦਿ ਛਕਾ ਕੇ ਪ੍ਰਸੰਨ ਕਰਨਾ। ਭਾਈ ਸਾਹਿਬ ਜੀ ਦੀ ਇਹ ਵਿਰਤੀ ਆਮ ਲੋਕਾਂ ਵਿਚ ਪ੍ਰਸਿਧ ਸੀ। ਅਰੁ ਸੰਤ ਜੀ ਹਰ ਕਿਸੇ ਨੂੰ 'ਆਓ ਜੀ !' ਕਰਕੇ ਬੁਲਾਉਂਦੇ ਹੁੰਦੇ ਸਨ।

ਇਕ ਦਿਨ ਇਸੇ ਤਰਾਂ ਜੰਗਲ ਵਿਚ ਵਿਚਰ ਰਹੇ ਸਨ। ਅਗੋਂ ਕਿਸੇ ਹਲਕਾਏ ਪੁਰਖੁ ਨੂੰ, ਮੰਜੇ ਪੁਰ ਕੜਕੇ ਚੁੱਕੀ ਲਈ ਆਉਂਦੇ ਬੰਦੇ ਮਿਲੇ। ਭਾਈ ਜੀ ਨੇ ਪੁੱਛਿਆ : "ਤੁਸੀਂ ਇਹ ਕੀ ਚੁੱਕੀ ਆ ਰਹੇ ਓ ?" ਉਨ੍ਹਾਂ ਦੁਖਿਆਰਿਆਂ ਭਾਈ ਸਾਹਿਬ ਨੂੰ ਸਾਧੂ ਸਮਝ ਕੇ ਮੱਥਾ ਟੇਕਿਆ;ਤੇ ਬੀਮਾਰ ਦੀ ਸਾਰੀ ਵਾਰਤਾ ਦੁੱਖ-ਭਰੇ ਲਹਿਜੇ ਵਿੱਚ ਸੁਣਾਈ। ਭਾਈ ਜੀ ਨੇ ਫਰਮਾਇਆ:–"ਲਾਹ ਕੇ ਰਤਾ ਮੈਨੂੰ ਵਿਖਾਓ ਤਾਂ ਸਹੀ !" ਮੰਜਾ ਲਾਹ ਕੇ ਰੱਖਿਆ; ਤਾਂ ਭਾਈ ਸਾਹਿਬ ਨੇ ਉਸ ਬੀਮਾਰ ਦੇ ਮੂੰਹ ਵਿਚ ਥੁੱਕ ਕੇ ਆਖਿਆ: "ਇਸ ਨੂੰ ਖੋਲ੍ਹ ਦਿਓ !" ਖੋਲ੍ਹਿਆ, ਤਾਂ ਉਹ ਭਲਾ-ਚੰਗਾ ਸੀ। ਸਾਰੇ ਸੰਤ ਜੀ ਦੇ ਚਰਨੀ ਲੱਗੇ; ਤੇ ਆਗਿਆ ਪਾ, ਮਹਿਮਾ ਗਾਉਂਦੇ, ਘਰ ਨੂੰ ਗਏ।

੮. ਭਾਈ ਨਿੱਧਾ, ਮਹੰਤ ਨਰਪਤਿ ਜੀ ਦਾ ਪੋਤ੍ਰਾ-ਚੇਲਾ ਸੀ। ਪਰਮ ਸੰਤੋਖੀ ਤੇ ਸ਼ਾਂਤ ਸੁਭਾਉ ਗੁਰ-ਸਿੱਖ ਸੀ। ਸਦਾ ਪ੍ਰਭੂ-ਸਿਮਰਨ

ਵਿਚ ਲੱਗਾ ਰਹਿੰਦਾ ਸੀ । ਇਕੇਰਾਂ ਵਰਖਾ ਨਾ ਹੋਈ । ਦੋ ਵਰ੍ਹੇ ਸੁੱਕੇ ਲੰਘ ਗਏ; ਤੀਜੇ ਦਾ ਭੀ ਭਾਦਰੋਂ ਆਣਿ ਲਗਾ। ਲੋਕੀ ਪਰਮ ਦੁਖੀ ਹੋ ਗਏ। ਗਊਆਂ ਭੀ ਘਾਹ ਖੁਣੋਂ ਭੁੱਖੀਆਂ ਮਰਨ ਲੱਗੀਆਂ। ਲੋਕਾਂ ਇਕੱਠੇ ਹੋ ਕੇ, ਭਾਈ ਪ੍ਰੇਮ ਦਾਸ ਮਹੰਤ ਪਾਸ ਫਰਿਆਦ ਕੀਤੀ । ਮਹੰਤ ਜੀ ਨੇ ਬਚਨ ਕੀਤਾ:–"ਭਾਈਓ ! ਸਾਰੇ ਮਿਲ ਕੇ ਭਾਈ ਨਿੱਧਾ ਜੀ ਪਾਸ ਪ੍ਰਾਰਥਨਾ ਕਰੋ ! ਉਹੋ ਸਾਡੇ ਵੱਡੇ ਹਨ !"

ਸੋ, ਸਭਨਾਂ ਰਲਕੇ, ਮਹੰਤ ਜੀ ਸਮੇਤ ਭਾਈ ਨਿੱਧੇ ਅਗਾੜੀ ਹੱਥ ਜੋੜਿ ਜੋਦੜੀ ਕੀਤੀ:–

"ਮਹਾਰਾਜ ! ਲੋਕੀ ਤੇ ਗਊਆਂ ਪਰਮ ਦੁਖੀ ਹਨ ।
ਵਰਖਾ ਕਰਵਾਓ !"

ਭਾਈ ਸਾਹਿਬ ਨੇ ਅਕਾਸ਼ ਵਲਿ ਮੂੰਹ ਕਰ ਕੇ, ਉੱਚੀ ਸੁਰ ਨਾਲ 'ਵਾਜ ਮਾਰਕੇ ਕਿਹਾ:–

"ਹੇ ਇੰਦਰ ! ਲੋਕੀ ਮੀਂਹ ਮੰਗਦੇ ਨਿ ! ਪਰ ਬੱਸ ਕਰਾ
ਕੇ ਹਟਣਾ !"

ਇਹ ਬਚਨ ਕਰਨ ਦੀ ਢਿੱਲ ਸੀ; ਘਨਘੋਰ ਘਟਾ ਉਮਲ ਕੇ ਆ ਗਈ; ਤੇ ਵਰਖਾ ਸ਼ੁਰੂ ਹੋ ਪਈ। ਪੰਦਰਾਂ ਦਿਨ ਐਸੀ ਝੜੀ ਲੱਗੀ; ਕਿ ਸੂਰਜ ਨਦਰ ਨਹੀਂ ਆਇਆ। ਤਦ ਲੋਕੀ ਫਿਰ ਦੁਖੀ ਹੋਏ । ਭਾਈ ਨਿੱਧੇ ਪਾਸ ਜਾ ਕੇ ਹੱਥ ਜੋੜਨ ਲੱਗੇ; ਕਿ "ਮਹਾਰਾਜ ! ਹੁਣ ਇਸ ਪਰਲੋ ਤੋਂ ਬਚਾਓ !" ਤਾਂ ਭਾਈ ਸਾਹਿਬ ਨੇ ਉਸੇ ਤਰਾਂ ਇੰਦਰ ਨੂੰ ਸੰਬੋਧਨ ਕਰਕੇ ਆਖਿਆ:–

"ਬੱਸ ਭਾਈ ! ਹੁਣ ਲੋਕੀ ਰੱਜ ਗਏ ਹਨ !"

ਤਦ ਵਰਖਾ ਥੰਮੀ; ਤੇ ਸੂਰਜ ਦੇਵਤਾ ਨੇ ਦਰਸ਼ਨ ਦਿੱਤੇ !

ਇਕੇਰਾਂ ਭਾਈ ਨਿੱਧੇ ਦਾ ਦਿਲ ਦੁੱਧ ਪੀਣ 'ਤੇ ਕਰਿ ਆਇਆ । ਇੱਕ ਮਾਈ ਨੂੰ ਜਾ ਕੇ ਆਖਣ ਲੱਗੇ:–"ਮਾਤਾ ਜੀ ! ਅੱਜ ਦੁੱਧ ਪੀਣ ਨੂੰ ਜੀ ਕਰਦਾ ਇ; ਪਿਆਓ !" ਉਸ ਦਲਿੱਦਰ ਦੀ ਨਾਨੀ ਨੇ ਅੱਗੋਂ ਉੱਠਣ ਦੀ ਮਾਰੀ ਆਖ ਦਿੱਤਾ:–"ਮੈਥੋਂ ਨਹੀਂ ਭਾਈ ਉਠਿਆ ਜਾਂਦਾ !" ਭਾਈ ਸਾਹਿਬ ਸਹਿਜ-ਸੁਭਾਉ ਬੋਲੇ:–"ਚੰਗਾ, ਬੈਠੀ ਰਹੁ !"

ਮਾਈ ਮਗਰੋਂ ਕਿਸੇ ਕੰਮ ਉੱਠਣ ਲੱਗੀ; ਤਾਂ ਪੀਹੜੀ ਨਾਲ ਹੀ ਜੁੜੀ ਰਹਿ ਗਈ। ਡਾਢੀ ਸ਼ਰਮਿੰਦੀ ਹੋਈ। ਅਪਣੇ ਪੁੱਤ੍ਰਾਂ ਨੂੰ ਸਾਰੀ

੩੧੬.
ਵਿਥਿਆ ਦੱਸ ਕੇ, ਭਾਈ ਨਿੱਧਾ ਜੀ ਵੱਲਿ ਦੁੜਾਇਆ। ਉਹ ਜਾ ਕੇ ਭਾਈ ਸਾਹਿਬ ਦੇ ਪੈਰੀਂ ਪਏ; ਅਰੁ ਮਾਫੀ ਮੰਗੀ। ਭਾਈ ਸਾਹਿਬ ਮੋਢੇ ਭੂਰੀ ਰੱਖ ਕੇ ਮਾਈ ਦਾ ਹਾਲ ਵੇਖਣ ਤੁਰ ਪਏ। ਮਾਈ ਨੂੰ ਬਾਹੋਂ ਫੜ ਕੇ ਚੁੱਕਿਆ ਤੇ ਆਖਿਆ: "ਵੇਖਾਂ, ਕਿਥੇ ਪੀਹੜ੍ਹੀ ਜੁੜੀ ਹੋਈ ਹੈ?" ਮਾਈ ਸੱਚ-ਮੁੱਚ ਸਿੱਧੀ ਖੜੀ ਹੋ ਗਈ; ਪੀੜ੍ਹੀ ਉਸ ਨਾਲ ਕੋਈ ਚੰਬੜੀ ਹੋਈ ਨਹੀਂ ਸੀ। ਵੇਖਣ ਵਾਲੇ ਸਾਰੇ ਅਚੰਭਾ ਮੰਨ ਗਏ; ਅਰੁ 'ਧੰਨ! ਧੰਨ!!' ਆਖਦੇ ਚਰਨੀ ਲੱਗੇ। ਸ਼ਕਤਿ ਇਤਨੀ, ਪਰ ਰੰਗ ਸਾਧਾਰਣ ਵਿਚ ਰਹਿਣਾ। ਸੇਵਾ, ਲੰਗਰ ਵਾਸਤੇ ਖੂਹ ਗੇੜਨ ਦੀ ਕਰਨੀ।

੯. ਭਾਈ ਰੋੜੂ ਜੀ ਮਾਲਵੇ ਦੇਸ ਦੇ 'ਡਾਲਾ' ਨਾਮੇ ਨੱਗਰ ਵਿਚ ਟਿਕਦੇ ਸਨ। ਜਪ-ਤਪ ਸਿਮਰਨ-ਸਾਧਨ ਵਿਚ ਪੂਰੇ। ਕਦੇ ਛੇਰ ਬਣ ਜਾਣਾ; ਕਦੀ ਮਿਰਗ। ਆਮ ਲੋਕਾਂ ਵਿਚ ਰਹਿੰਦਿਆਂ, ਬਿਰਤੀ ਵਿਰਕਤ ਰੱਖਣੀ। ਲੋਕਾਂ, ਕਦੀ ਸਰੀਰ ਦੇ ਅੰਗ ਅੰਗ ਅੱਡ ਹੋਏ ਵੇਖਣੇ; ਤੇ ਤੁਰਤ ਹੀ ਬੱਦ ਸਹੀ-ਸਲਾਮਤ ਸਰੀਰ ਨਾਲ ਬੈਠੇ ਹੋਏ ਦਰਸ਼ਨ ਕਰਨੇ। ਸਾਧੂ-ਸੇਵਾ ਦਾ ਭਾਈ ਸਾਹਿਬ ਨੂੰ ਸਦਾ ਚਾਉ ਚੜ੍ਹਿਆ ਰਹਿਣਾ! ਜਿਸ ਤੀਰਥ ਪੁਰ ਜਾਣਾ ਅਪਣੀ ਸਿੱਧੀ ਦੇ ਪ੍ਰਤਾਪਿ ਲੰਗਰ ਜਾਰੀ ਕਰ ਦੇਣਾ। ਬਹੁਤਾ ਅਵਧੂਤ ਸਾਧੂਆਂ ਨੂੰ ਭੋਜਨ ਛਕਾਉਣਾ। ਬਚਨ ਜੋ ਬੋਲਣਾ; ਸੱਤਿ ਹੋ ਜਾਣਾ!

ਫਰੀਦਕੋਟੀਏ ਰਾਜੇ ਵਜ਼ੀਰ ਸਿੰਘ ਨੇ ਪ੍ਰਾਰਥਨਾ ਕੀਤੀ, ਕਿ "ਮਹਾਰਾਜ! ਮਿਹਰ ਕਰੋ, ਸਾਡੇ ਘਰਿ ਪੋਤ੍ਰਾ ਬਖਸ਼ੋ!" ਭਾਈ ਰੋੜੂ ਜੀ ਨੇ ਪ੍ਰਸੰਨ ਹੋ ਕੇ 'ਸਤਿ ਬਚਨ' ਆਖਿਆ। ਨੌ ਮਹੀਨੇ ਬੀਤੇ, ਤਾਂ ਸਿਰਜਨ ਹਾਰ ਦੀ ਦਰਗਾਹੋਂ ਰਾਜਾ ਸਾਹਿਬ ਨੂੰ ਪੋਤ੍ਰੇ ਦੀ ਦਾਤ ਮਿਲੀ। ਰਾਜਾ ਜੀ, ਭਾਈ ਸਾਹਿਬ ਨੂੰ ਪਦਾਰਥ ਵਸਤੂ ਲੱਗੇ ਦੇਣ; ਤਾਂ ਉਨ੍ਹਾਂ ਅੰਗੀਕਾਰ ਨ ਕੀਤੇ। ਸਗੋਂ, ਰਾਤ ਸਮੇਂ ਉਨ੍ਹਾਂ ਪਾਸੋਂ ਉਠ ਕੇ ਕਿਧਰੇ ਚਲੇ ਗਏ।

ਲੋਕਾਂ, ਕਈ ਵਾਰੀ ਭਾਈ ਸਾਹਿਬ ਦੀ ਪ੍ਰੀਖਿਆ ਵਾਸਤੇ, ਉਨ੍ਹਾਂ ਪਾਸ ਸੁੰਦਰ ਇਸਤ੍ਰੀਆਂ ਭੇਜੀਆਂ। ਪਰ ਉਹ ਕਦੀ ਜਤ-ਸਤ ਤੋਂ ਨਾ ਡੋਲੇ॥

੧੦. ਭਾਈ ਬ੍ਰਹਮਦਾਸ 'ਰੂਖੜ' "ਰੁੱਖਾਂ ਦੀ ਜੀਰਾਂਦ" ਰੱਖਣ ਵਾਲੇ ਨਾਂਗੇ ਸਾਧੂ ਹੋਏ ਹਨ। ਸਦਾ ਬਹੁਤ ਸਾਰੇ ਸਾਧੂਆਂ ਦੀ ਜਮਾਤ ਨਾਲ ਲੈ ਕੇ, ਤੀਰਥ-ਜਾਤ੍ਰਾ ਕਰਦੇ ਫਿਰਦੇ ਰਹਿੰਦੇ ਸਨ। ਸਭ ਨਾਲ ਮਿਤ੍ਰਤਾ, ਦ੍ਵੈਤ ਕਿਸੇ ਨਾਲ ਨਾ ਕਰਨੀ; ਹਰ ਛੋਟੇ ਵੱਡੇ ਨੂੰ ਨਮਸਕਾਰ ਕਰਕੇ ਮਿਲਣਾ, ਆਪ ਦੀ ਸੁਭਾਵਕ ਬਿਰਤੀ ਸੀ। ਇਨ੍ਹਾਂ ਸੰਘੇੜੇ ਨਾਮ ਨੱਗਰ ਵਿਚ ਧਰਮਸਾਲ (ਗੁਰਦੁਆਰਾ) ਕਾਇਮ ਕੀਤੀ।

੧੧. ਭਾਈ ਸਰੂਪ ਦਾਸ ਜੀ ਮੁਕੰਦਪੁਰੇ ਟਿਕਦੇ ਸਨ। ਨਿਰੇ ਭਜਨ-ਸਾਧਨਾ ਦੀ ਮੂਰਤਿ। ਵਰ, ਸਰਾਪ ਤੋਂ ਸਦਾ ਅਛੂਤੇ ਰਹਿਣ ਵਾਲੇ ਤੇ ਸ਼ਾਂਤਿ ਸੁਭਾਉ ਸਾਧੂ ਹੋ ਗੁਜ਼ਰੇ ਹਨ। ਸ੍ਵੈ ਸਰੂਪ ਵਿਚ ਲੀਨ ਹੋਏ; ਤਾਂ ਮਗਰੋਂ ਉਨ੍ਹਾਂ ਦੇ ਸੇਵਕ ਸ਼ਰਧਾਲੂਆਂ ਨੇ ਸਾਧੂਆਂ, ਅਤਿਥੀਆਂ ਨੂੰ ਪ੍ਰਸ਼ਾਦ (ਭੰਡਾਰਾ) ਕੀਤਾ; ਤੇ ਯਾਦਗਾਰ ਵਜੋਂ ਸਮਾਧਿ ਬਣਾ ਦਿਤੀ। ਇਕ ਦੁਸ਼ਟ ਸੰਤ-ਦੋਖੀ ਮਤਿ-ਮੰਦ ਨੇ, ਭਾਈ ਜੀ ਦੀ ਸਮਾਧਿ ਪੁਰ ਜੁੱਤੀ ਸਮੇਤ ਲੱਤ ਮਾਰ ਦਿੱਤੀ। ਕਿਸੇ ਸ਼ਰੀਫ ਸੱਜਨ ਨੇ ਉਸ ਨੂੰ ਇਸ ਕੁਕਰਮ ਤੋਂ ਵਰਜਿਆ; ਤਾਂ ਆਖਣ ਲੱਗਾ:—

"ਇਹ ਕੋਈ ਸੱਪ ਹੈ, ਜੋ ਮੈਨੂੰ ਡੰਗ ਮਾਰੂ? ਇੱਟਾਂ ਵਿਚ ਕੀ ਪਿਆ ਹੈ!"

ਅਜੇ ਉਸ ਨੇ ਅਪਣੀ ਗੱਲ ਮੁਕਾਈ ਨਹੀਂ ਸੀ; ਕਿ ਸੱਪ ਨੇ ਉਸ ਦੇ ਪੈਰ 'ਤੇ ਡੰਗ ਮਾਰਿਆ। ਉਹ ਦੁਸ਼ਟ ਡਿਗਦਿਆਂ ਸਾਰ ਕੁੰਭੀ ਨਰਕਿ ਜਾ ਪਿਆ। ਇਹ ਹਾਲ ਵੇਖ ਕੇ ਲੋਕੀ ਹੈਰਾਨ ਰਹਿ ਗਏ।

੧੨. ਭਾਈ ਹਰਸੁਖ ਦਾਸ ਜੀ ਭੀ ਦਿਗੰਬਰ ਭੇਖ-ਧਾਰੀ ਸਾਧੂ ਹੋਏ ਹਨ। ਚਾਰ ਮਹੀਨੇ ਪੰਚ-ਅਗਨੀ ਤਪਦੇ, ਤੇ ਚਾਰ ਮਹੀਨੇ ਜਲਧਾਰਾ ਕਰਦੇ ਹੁੰਦੇ ਸਨ। ਸਾਰੀ ਉਮਰ ਤਪ-ਸਾਧਨ ਤੇ ਭਜਨ-ਬੰਦਗੀ ਵਿਚ ਬਿਤੀਤ ਕੀਤੀ। ਬੜੇ ਸੀਤਲ ਸੁਭਾਉ ਵਾਲੇ ਸੰਤ ਸਨ। ਯੋਗਤਾ ਵੇਖ-ਵਿਚਾਰ ਕੇ ਇਨ੍ਹਾਂ ਨੂੰ ਭੇਖ (ਉਦਾਸੀ ਸਾਧੂਆਂ ਦੀ ਜੱਥੇਬੰਦੀ) ਨੇ 'ਪੰਚਾਇਤੀ ਅਖਾੜੇ' ਦਾ ਮਹੰਤ ਚੁਣਿਆਂ। ਬਾਕੀ ਆਯੂ ਅਖਾੜੇ ਦਾ ਪ੍ਰਬੰਧ ਕਰਨ ਵਿਚ ਗੁਜ਼ਾਰੀ; ਤੇ ਗੰਗਾ ਪੁਰ ਹੀ ਪ੍ਰਾਣ

ਤਿਆਗੇ। ਦੇਹਾਂਤ ਤੋਂ ਪੰਜ ਦਿਨ ਪਹਿਲਾਂ ਹੀ, ਅਪਣੇ ਚਲਾਣੇ ਦਾ ਸਮਾਂ ਦੱਸ ਦਿੱਤਾ ਸੀ।

੧੩. ਭਾਈ ਸੁਖਰਾਮ ਦਾਸ—ਸਿਆਲ ਕੋਟ ਨੱਗਰ ਵਿਖੇ ਸਤਿਗੁਰੂ ਨਾਨਕ ਦੇਵ ਕਈ ਵਾਰੀ ਵਿਰਾਜ ਕੇ ਰੰਗ ਲਾ ਗਏ ਸਨ। ਸਾਹਿਬਾਂ ਦੀ ਯਾਦਗਾਰ ਓਥੇ ਇਕ 'ਬਾਉਲੀ ਸਾਹਿਬ' ਹੈ। ਸਮਾਂ ਪਾ ਕੇ, ਸਿਖਾਂ ਦੀ ਅਨਗਹਿਲੀ ਤੇ ਹਕੂਮਤ ਦੀ ਈਰਖਾ ਦੇ ਕਾਰਣ ਉਹ ਬਾਉਲੀ ਪੂਰੀ ਗਈ। ਉੱਤੇ ਵੱਡਾ ਟਿੱਬਾ ਉੱਸਰ ਗਿਆ; ਅਰੁ ਗਿਰਦੇ ਮੁਸਲਮਾਨਾਂ ਕਬਰਾਂ ਕੱਢ ਲਈਆਂ। ਫਿਰਦੇ-ਤੁਰਦੇ ਭਾਈ ਸੁਖਰਾਮ ਦਾਸ ਜੀ ਸਿਆਲ ਕੋਟਿ ਆ ਪਹੁੰਚੇ। ਅਰੁ ਬਾਉਲੀ ਲਾਗੇ ਆਸਣ ਜਮਾ ਬੈਠੇ। ਅੰਦਰ-ਬਾਹਰ ਉਨ੍ਹਾਂ ਦੇ ਗੁਰਮਤਿ-ਗਿਆਨ ਦਾ ਪ੍ਰਕਾਸ਼ ਵੇਖ ਕੇ, ਸ਼ਰਧਾਲੂ ਸਿੱਖ ਸੇਵਾ ਕਰਨ ਲੱਗ ਪਏ। ਉਸ ਮੌਕੇ ਸਿਆਲ ਕੋਟ ਵਿਚ ਸਰਦਾਰ ਲਹਿਣਾ ਸਿੰਘ ਜੀ ਰਹਿੰਦੇ ਸਨ। ਉਹ ਭੀ ਸੰਤਾਂ ਦਾ ਸੁਭਾਉ ਤੇ ਤੇਜ-ਪ੍ਰਤਾਪ ਵੇਖ ਕੇ ਸੇਵਕ ਬਣ ਗਏ। ਇਕ ਦਿਹਾੜੇ ਭਾਈ ਸੁਖਰਾਮ ਦਾਸ ਸਮਾਧਿ ਲਾਈ ਬੈਠੇ ਸਨ; ਤਿੰਨ ਪਹਿਰ ਰਾਤਿ ਗੁਜ਼ਰ ਗਈ। ਪਿਛਲੇ ਪਹਿਰ ਸਮਾਧੀ ਵਿਚ ਹੀ, ਸੰਤ ਜੀ ਨੂੰ ਸਤਿਗੁਰੂ ਨਾਨਕ ਦੇ ਦਰਸ਼ਨ ਹੋਏ। ਭਾਈ ਸਾਹਿਬ ਨੇ ਉਸੇ ਹਾਲ ਸਤਿਗੁਰਾਂ ਦੀ ਪਰਦੱਖਣਾਂ ਕਰਕੇ ਮੱਥਾ ਟੇਕਿਆ। ਗੁਰੂ ਜੀ ਨੇ ਬਚਨ ਕੀਤਾ:—

"ਏਥੇ ਸਾਡੀ ਬਾਉਲੀ ਹੈ; ਉਸ ਨੂੰ ਖੁਦਵਾਓ ਤੇ ਜਲ ਪੀਓ!"

ਇਹ ਆਗਿਆ ਦੇ ਕੇ, ਸਤਿਗੁਰੂ ਜੀ ਲੋਪ ਹੋ ਗਏ। ਸੰਤਾਂ ਦੀ ਸਮਾਧੀ ਭੀ ਖੁੱਲ੍ਹ ਗਈ। ਦਿਨ ਚੜ੍ਹਿਆ; ਤਾਂ ਸ: ਦਿਆਲ ਸਿੰਘ ਨੇ ਸੰਤਾਂ ਨੂੰ ਮੱਥਾ ਆ ਟੇਕਿਆ। ਸੰਤ ਜੀ ਨੇ ਰਾਤਿ ਦੀ ਸੁ-ਵਾਰਤਾ ਦੇ ਆਧਾਰ ਪੁਰ ਸਰਦਾਰ ਨਾਲ ਗੱਲ ਕੀਤੀ; ਕਿ "ਇਸ ਜਾਗਹ ਗੁਰਦੁਆਰਾ ਹੈ, ਉਹ ਪ੍ਰਗਟ ਕਰਨਾ ਚਾਹੀਦਾ ਇ!" ਸਰਦਾਰ ਸਾਹਿਬ 'ਸਤਿ ਬਚਨ' ਕਹਿਕੇ, ਸੰਤਾਂ ਨਾਲ ਸਹਿਮਤ ਹੋ ਗਏ; ਤੇ ਦੋਵੇਂ ਗੁਰੂ ਕੇ ਲਾਲ ਸੇਵਾ ਵਿਚ ਜੁੱਟ ਪਏ। ਦੋਹਾਂ ਮਿਲਕੇ ਉਸ ਪਾਵਨ ਅਸਥਾਨ ਤੋਂ ਮੁਰਦੇ ਮਲੇਛਾਂ ਦੀਆਂ ਕਬਰਾਂ ਸਾਫ ਕਰ ਦਿੱਤੀਆਂ। ਸਤਿਗੁਰਾਂ ਦੇ ਦਿੱਤੇ ਨਿਸ਼ਾਨ ਵਾਲੀ ਥਾਂ ਪੁੱਟ ਕੇ ਬਾਉਲੀ ਪ੍ਰਗਟ ਕੀਤੀ। ਉਸ ਦਾ ਅੰਮ੍ਰਿਤ-ਜਲ ਛਕ ਕੇ, ਸਾਰੇ ਸਿੱਖ ਨਿਹਾਲ

ਹੋਏ। ਇਹ ਗੱਲ ਸੰਮਤ ਅਠਾਰਾਂ ਸੈ ਪੈਂਹਠ ਬਿੱਕ੍ਰਮੀ ਦੀ ਹੈ।

ਉਸੇ ਦਿਨ ਤੋਂ ਬਾਉਲੀ ਸਾਹਿਬ ਪੁਰ ਭਜਨ-ਬੰਦਗੀ, ਤੇ ਗੁਰਬਾਣੀ ਦੀ ਕਥਾ ਅਰੁ ਕੀਰਤਨ ਹੋਣ ਲੱਗੇ। ਲੋਕੀ ਸਰਧਾ-ਪ੍ਰੇਮ ਨਾਲ ਸੇਵਾ ਕਰਨ ਡਹਿ ਪਏ। ਇਕ ਸਰਦਾਰ ਦਇਆ ਸਿੰਘ ਨੇ ਜ਼ਮੀਨ ਸਮੇਤ ਖੂਹ ਅਰਦਾਸ ਕਰਾਇਆ। ਸਰਦਾਰ ਖੁਸ਼ਹਾਲ ਸਿੰਘ ਜਮਾਂਦਾਰ ਨੇ ਵੀ ਇਕ ਖੂਹ ਦੀ ਜ਼ਮੀਨ ਤੇ ਖੂਹ ਇਸ ਗੁਰਦੁਆਰੇ ਦੇ ਨਾਮ ਲਵਾਇਆ। ਭਾਈ ਸੁਖਰਾਮ ਦਾਸ ਦੀ ਵਰਤਨ ਇਹ, ਕਿ ਜੋ ਕੁਝ ਓਥੇ ਅੰਨ-ਧਨ ਆਵੇ, ਸਭ ਨਾਲ ਵੰਡ ਕੇ ਛਕੇ।

ਸਿਆਲ ਕੋਟ ਦੇ ਗੁਆਂਢ ਇਕ ਜ਼ਿਮੀਦਾਰ ਦੀਦਾਰ ਬਖਸ਼ ਦਾ ਪਿੰਡ ਸੀ। ਉਹ ਉਥੇ ਖੂਹ ਖਟਾਉਣ ਲੱਗਾ। ਉਸ ਨੇ ਬੜਾ ਜਤਨ ਕੀਤਾ; ਪਰ ਧਰਤੀ ਨੇ ਪਾਣੀ ਨਾਂ ਦਿੱਤਾ। ਹਾਰ ਕੇ ਉਸ ਨੇ ਇਕ ਦਿਨ ਭਾਈ ਸੁਖਰਾਮ ਦਾਸ ਨੂੰ, ਓਥੇ ਆਇਆਂ ਵੇਖ ਕੇ, ਮੱਥਾ ਟੇਕਿਆ; ਅਰੁ ਅਰਜ਼ ਕੀਤੀ:—

> "ਮਹਾਰਾਜ ! ਆਪ ਨੂੰ ਸਰਕਾਰ (ਮਹਾਰਾਜਾ ਰਣਜੀਤ ਸਿੰਘ) ਨੇ ਇਕ ਪਿੰਡ ਲੰਗਰ ਵਾਸਤੇ ਅਰਪਨ ਕੀਤਾ ਹੈ; ਪਰ ਏਥੇ ਜੋ ਖੂਹ ਲਾਈਦਾ ਹੈ; ਉਹ ਪਾਣੀ ਨਹੀਂ ਦੇਂਦਾ।"

ਇਹ ਬਿਨੈ ਸੁਣ ਕੇ ਭਾਈ ਸਾਹਿਬ ਉਸ ਅਟਕੇ ਹੋਏ ਖੂਹ ਪੁਰ ਗਏ। ਹੱਥ 'ਚਿ ਜੋ ਲਾਠੀ ਫੜੀ ਹੋਈ ਸੀ; ਉਹ ਉਸ ਦੇ ਪਾੜ ਵਿਚ ਖੁਭੋ ਦਿੱਤੀ। ਜਦੋਂ ਖਿੱਚ ਕੇ ਕੱਢੀ; ਤਾਂ ਨਾਲ ਹੀ ਜਲ ਦੀ ਧਾਰਾ ਬੁੰਬਾਂ ਦੇ ਕੇ ਨਿਕਲ ਪਈ। ਸੰਤ ਜੀ ਨੇ ਦੀਦਾਰ ਬਖ਼ਸ਼ ਨੂੰ ਆਖਿਆ:—

> "ਹੁਣ ਜਿੱਥੇ ਬੀ ਤੁਸੀਂ ਖੂਹ ਲਾਓਗੇ; ਬਹੁਤ ਜਲ ਦੇਵੇਗਾ !"

ਇਹ ਕਰਾਮਾਤ ਵੇਖ ਕੇ ਤੇ ਬਚਨ ਸੁਣ ਕੇ ਦੀਦਾਰ ਬਖ਼ਸ਼ ਬੜਾ ਖੁਸ਼ ਹੋਇਆ; ਭਾਈ ਸਾਹਿਬ ਦੀ ਕਦਮ-ਬੋਸੀ ਕੀਤੀ। ਜਿੱਥੇ ਸੰਤਾਂ ਲਾਠੀ ਖੋਭੀ ਸੀ; ਉਸ ਖੂਹ ਪੁਰ ਦੁਵਿੱਢਾ ਹਲਟ ਵਗਦਾ ਹੈ; ਤੇ ਪਾਣੀ ਕਦੀ ਨਹੀਂ ਉਤਰਦਾ।

ਇਕ ਸਿੱਖ ਗੰਡਾ ਸਿੰਘ ਨਾਵੇਂ ਬੜਾ ਗਰੀਬ ਸੀ। ਉਸ ਨੇ ਕੁਝ ਫਲ੍ਹ ਤੇ ਹੋਰ ਵਸਤਾਂ ਭੇਟਾ ਰੱਖ ਕੇ, ਭਾਈ ਸੁਖਰਾਮ ਦਾਸ ਨੂੰ ਮੱਥਾ

ਟੇਕਿਆ। ਭਾਈ ਸਾਹਿਬ ਨੇ ਉਸ ਦੀ ਸਰਧਾ ਤੇ ਪ੍ਰੇਮ ਜਾਚ ਕੇ, ਤੇ ਲਾਗੇ ਖਲੋਤੀਆਂ ਬੇਰੀਆਂ ਵਲ ਸੈਨਤ ਕਰਕੇ, ਬਚਨ ਕੀਤਾ:-

"ਭਾਈ ਸਿਖਾ! ਤੂੰ ਇਨ੍ਹਾਂ ਬੇਰੀਆਂ ਵਾਂਙੂ ਫਲੇ-ਫੁੱਲੇਂਗਾ!"

ਗੰਡਾ ਸਿੰਘ ਨੇ ਹੱਥ ਜੋੜ ਕੇ ਅਰਜੋਈ ਕੀਤੀ; "ਮਹਾਰਾਜ! ਮੇਰੀ ਤਾਂ ਘਰ ਵਾਲੀ ਭੀ ਚੜ੍ਹਾਈ ਕਰ ਗਈ ਹੈ;ਫਲਣਾ ਫੁੱਲਣਾ ਕਿਵੇਂ ਹੋਇਆ? ਭਾਈ ਸਾਹਿਬ ਬੋਲੇ:-

"ਤੂੰ ਗੁਰੂ-ਬਾਬੇ ਤੇ ਨਿਹਚਉਂ ਰੱਖੁ! ਸੱਭੇ ਕਾਰਜ ਰਾਸ ਹੋ ਜਾਣਗੇ!"

ਭਾਈ ਗੰਡਾ ਸਿੰਘ, ਸਰਧਾ ਧਾਰ ਕੇ ਸੇਵਾ ਕਰਨ ਲਗ ਪਿਆ। ਥੋੜੇ ਸਮੇਂ ਬੱਾਦ ਹੀ ਸਾਧੂ-ਬਚਨ ਸਫਲ ਹੋ ਗਏ। ਪੋਥੀ ਦੇ ਲਿਖਾਰੀ ਨੇ ਦੱਸਿਆ ਹੈ; ਕਿ ਇਸ ਵਕਤ ਭਾਈ ਗੰਡਾ ਸਿੰਘ ਦੇ ਪਰਵਾਰ ਵਿਚ ਵੀਹ ਜੀਅ ਮੌਜੂਦ ਹਨ।

੧੪. ਭਾਈ ਦਇਆ ਰਾਮ, ਬਾਬਾ ਸੁਖਰਾਮ ਦਾਸ ਤੋਂ ਬੱਾਦ, ਗੁ: ਬਾਉਲੀ ਸਾਹਿਬ ਦੇ ਮਹੰਤ ਬਣੇ। ਇਹ ਮਹਾਤਮਾਂ ਬੀ ਜਪ-ਤਪ ਵਿਚ ਬੜੇ ਬਲੀ ਸਨ। ਇਕੇਰਾਂ ਚੋਰ ਇਨ੍ਹਾਂ ਦੀ ਘੋੜੀ ਖੋਲ੍ਹ ਕੇ ਲੈ ਗਏ। ਦੋ ਕੋਹ ਪੈਂਡਾ ਦੂਰ ਗਏ; ਤਾਂ ਅੰਨ੍ਹੇ ਹੋ ਗਏ। ਹਾਰ ਕੇ ਘੋੜੀ ਉਨ੍ਹਾਂ ਛੱਡ ਦਿੱਤੀ। ਫਿਰ ਚੰਗੇ ਭਲੇ ਸੁਜਾਖੇ ਹੋ ਗਏ। ਘੋੜੀ ਅਪਣੇ ਕਿੱਲੇ ਪੁਰ ਪਹੁੰਚ ਗਈ।

ਦੋ ਵਰ੍ਹੇ ਮਗਰੋਂ ਚੋਰ, ਫਿਰ ਇਕ ਵਛੇਰੀ ਤੇ ਬਲਦ ਚੁਰਾ ਲੈ ਗਏ। ਪਰ ਸਾਰੀ ਰਾਤਿ ਅੰਨ੍ਹੇ ਹੋਏ ਭਉਂਦੇ ਰਹੇ। ਦਿਨ ਚੜ੍ਹਿਆ, ਤਦ ਬੀ ਕੁਝ ਨਾਂ ਸੁੱਝੇ ਬੁੱਝੇ। ਐਉਂ ਅਉਟਲੇ ਭੂਤ ਵਾਂਙੂ ਫਿਰਦਿਆਂ ਵੇਖ ਕੇ ਕਿਸੇ ਨੇ ਆਖਿਆ:-

"ਤੁਸੀਂ ਰਸਤੇ ਕਿਉਂ ਨਹੀਂ ਤੁਰਦੇ?"

ਚੋਰ ਬੋਲੇ: ਸਾਨੂੰ ਨਜ਼ਰ ਈ ਕੁਝ ਨਹੀਂ ਆਉਂਦਾ!" ਉਹ ਪੁਰਖ ਆਖੇ:-"ਤੁਸੀਂ ਚੰਗੇ-ਭਲੇ ਤਾਂ ਦਿਸਦੇ ਓ!" ਚੋਰਾਂ ਆਖਿਆ:- "ਸਾਡੇ ਉਤੇ ਰਾਤੋ ਰਾਤ ਕੁਝ ਭਾਣਾ ਵਰਤ ਗਿਆ ਹੈ!" ਉਸ ਆਖਿਆ:-"ਤੁਸਾਂ ਕਿਸੇ ਗਰੀਬ ਯਾ ਸਾਧੂ-ਸੰਤ ਨੂੰ ਦੁੱਖ ਦਿੱਤਾ

ਹੋਵੇਗਾ!" ਚੋਰ ਬੋਲੇ:-"ਸੰਤਾਂ ਦਾ ਮਾਲ ਤਾਂ ਅਸੀਂ ਅਹਿ ਲਈ ਜਾ ਰਹੇ ਹਾਂ!"

ਉਸ ਸੱਜਨ ਨੇ ਕਿਹਾ:-ਤੁਸੀਂ ਸੁੱਧ ਭਾਵਨਾ ਕਰੋ; ਤਾਂ ਗੁਰੂ ਕਰੇ, ਤੁਹਾਡੇ ਪੁਰ ਰਹਿਮਤ ਹੋ ਜਾਇਗੀ!"

ਉਸ ਭਲੇ ਲੋਕ ਦੇ ਆਖੇ, ਚੋਰਾਂ ਅਪਣੀ ਭਾਵਨੀ ਸੁੱਧ ਕਰ ਲਈ; ਤਾਂ ਨੈਣ ਖੁਲ੍ਹ ਗਏ। ਮੁੜ ਕੇ ਸਿਆਲਕੋਟਿ ਆਏ; ਸੰਤਾਂ ਦੇ ਕਦਮਾਂ ਪੁਰ ਡਿਗ ਪਏ। ਮਾਲ ਮੋੜ ਕੇ ਭੁੱਲਾਂ ਬਖਸ਼ਾਈਆਂ। ਭਾਈ ਸਾਹਿਬ ਪਾਸੋਂ ਚਰਨ-ਪਾਹੁਲ ਲੈ ਕੇ ਗੁਰੂ ਕੇ ਸਿੱਖ ਸਜੇ। ਹੋਰ ਸਰਦੀ ਬਣਦੀ ਸੇਵਾ ਕਰਕੇ, ਘਰ ਜਾਣ ਦੀ ਆਗਿਆ ਲਈ॥

੧੫. ਭਾਈ ਧਰਮ ਦਾਸ ਭੀ 'ਸੰਗਤਿ ਸਾਹਿਬ' ਦੇ ਸਾਧੂਆਂ ਵਿਚੋਂ ਬੜੇ ਜਪੀ-ਤਪੀ ਮਹਾਤਮਾਂ ਹੋਏ ਹਨ। ਪਹਿਲੀ ਅਵਸਤਾ ਵਿੱਚ ਘੋਰ ਤਪੱਸਿਆ ਕੀਤੀ। ਫਿਰ ਗੁਰਧਾਮਾਂ ਤੇ ਪ੍ਰਸਿੱਧ ਤੀਰਥਾਂ ਦੇ ਦਰਸ਼ਨ-ਸ਼ਨਾਨ ਕਰਨ ਹਿਤ ਰਮਤੇ ਰਹੇ। ਜਾਂ ਸਰੀਰ ਬਹੁਤ ਬ੍ਰਿਧ ਹੋ ਗਿਆ; ਤਾਂ ਮਹਾਰਾਜਾ ਰਣਜੀਤ ਸਿੰਘ ਨੇ ਪ੍ਰਾਰਥਨਾਂ ਕਰਕੇ 'ਸੈਦਪੁਰ' ਗਿਰਾਉਂ ਵਿਚ ਟਿਕਾ ਦਿੱਤੇ; ਅਰੁ ਪੰਦਰਾਂ ਸੌ ਰੁਪਯੇ ਜਾਗੀਰ ਧਰਮ-ਅਰਥ ਉਸ ਥਾਂ ਦੀ ਧਰਮਸਾਲ ਦੇ ਨਾਮ ਲਾ ਦਿੱਤੀ। ਸਰਕਾਰ ਦਾ ਬਚਨ ਮੰਨ ਕੇ ਉਸ ਥਾਂ ਬਹਿ ਗਏ; ਤੇ ਅੰਨ-ਪਾਣੀ ਦਾ ਲੰਗਰ ਅਰੁ ਨਾਮ-ਬਾਣੀ ਦਾ ਪਰਵਾਹ ਚਲਾ ਦਿੱਤਾ। ਬਹੁਤ ਸੰਤ ਅਭਿਆਗਤਿ ਆ ਕੇ ਉਸ ਧਰਮਸਾਲ ਵਿੱਚ ਬਿਸਰਾਮ ਤੇ ਪ੍ਰਸ਼ਾਦ ਪਾਵਣ ਲੱਗੇ। ਉਸ ਵਕਤ ਦੀ ਬੱਧੀ ਮ੍ਰਿਯਾਦਾ, ਉਸ ਥਾਂ ਬਹਾਲ ਰਹੀ ਹੈ॥

ਇਕ ਦਿਨ ਇਕ ਮਾਈ, ਭਾਈ ਸਾਹਿਬ ਨੂੰ ਮੱਥਾ ਟੇਕਣ ਆਈ; ਨਾਲ ਉਸ ਦੇ ਨਿੱਕਾ ਬਾਲ। ਸੰਤ ਜੀ ਦਾ ਧਿਆਨ, ਗੱਲਾਂ ਕਰਦਿਆਂ, ਅਪਣੀ ਝੋਲ੍ਹੀ ਵੱਲ ਨਾਂ ਰਿਹਾ; ਉਸ ਬਾਲਕ ਨੇ ਝੋਲੀ ਵਿਚੋਂ ਸਭ ਵਸਤਾਂ ਕੱਢ ਕੇ ਖਿੰਡਾ ਦਿੱਤੀਆਂ। ਬਾਬਾ ਧਰਮ ਦਾਸ ਜੀ ਬਾਲਕ ਦੀ ਕਾਰ ਵੇਖ ਕੇ ਹੱਸ ਪਏ; ਅਰੁ ਬਚਨ ਕੀਤਾ:-

"ਕਾਕਾ! ਤੂੰ ਬੜਾ ਚੋਰ ਹੋਵੇਂਗਾ!"

ਇਹ ਗੱਲ ਸੁਣ ਕੇ, ਬਾਲਕ ਦੀ ਮਾਤਾ ਨੇ ਬਾਬਾ ਜੀ ਦੇ ਚਰਨ ਫੜ ਲਏ; ਤੇ ਨਿੰਮ੍ਰਤਾ ਸਹਿਤ ਬੋਲੀ:-

"ਮਹਾਰਾਜ ! ਸਾਧੂ ਦਾ ਬਚਨ ਤਾਂ ਸਦਾ ਸੱਤਿ ਹੁੰਦਾ ਇ;
ਆਪ ਇਉਂ ਨਾ ਆਖੋ !"

ਬਾਬਾ ਜੀ ਨੇ ਗੱਲ ਉਲਟਾ ਕੇ ਆਖਿਆ :-

"ਚੋਰ ਨਹੀਂ, ਬੜਾ ਜੁਆਨ ਹੋਵੇਗਾ !"

ਸੋ, ਜਿਵੇਂ ਆਖਿਆ ਸੀ, ਉਵੇਂ ਵਰਤਾਰਾ ਵਰਤਿਆ। ਇਹ ਬਾਤ ਉਸ ਪਚੱਘ ਵਿੱਚ ਪ੍ਰਸਿੱਧ ਹੈ ॥

ਇਸੇ ਗੇੜ ਵਿਚ ਇਕ ਨੱਗਰ ਹੈ 'ਬੁਰਜ' ਨਾਮੇ । ਓਥੋਂ ਦਾ ਇਕ ਅੜਬ ਜੱਟ ਸੀ ਸੱਜਣ ਸਿੰਘ ਨਾਮ। ਬਾਬਾ ਧਰਮ ਦਾਸ ਜੀ ਅਪਣੇ ਐਮੇ ਵਿਚ ਖੂਹ ਲਵਾਉਣ ਲੱਗੇ; ਤਾਂ ਉਹ ਵਿਘਨ ਪਾਉਣ ਲੱਗਾ। ਸੰਤਾਂ ਨਰਮਾਈ ਨਾਲ ਉਸ ਨੂੰ ਬਥੇਰਾ ਸਮਝਾਇਆ, ਕਿ "ਤੂੰ ਸੰਤਾਂ ਨੂੰ ਨਾਂ ਦੁਖਾ !" ਉਹ ਸਗੋਂ ਚੰਡਾਲ ਬਣ ਕੇ ਆਖਣ ਲੱਗਾ:-

"ਤੂੰ ਲਾ ਖਾਂ ਖੂਹ ਭਲਾ ! ਮੈਂ ਉਸਦੀਆਂ ਇੱਟਾਂ ਉਧੇੜ ਕੇ
ਅਪਣੀ ਡਿਉੜੀ ਨੂੰ ਲਾਵਾਂਗਾ ! ਅਰੁ ਤੂੰ ਜੋ ਮੈਨੂੰ ਘੂਰਦਾ ਇਂ;
ਕੋਈ ਸੱਪ ਏਂ; ਜੋ ਡੰਗ ਮਾਰੇਂਗਾ ?"

ਬਾਬਾ ਜੀ ਦੇ ਮੂੰਹੋਂ ਸਹਿਜ-ਸੁਭਾ ਬਚਨ ਨਿਕਲਿਆ : "ਚੰਗਾ, ਭਾਈ ਇਸੇ ਤਰਾਂ ਸਈ !" ਐਉਂ, ਸੰਤਾਂ ਨਾਲ ਖੈਭੜ ਕੇ ਜਦੋਂ ਸੱਜਣ ਸਿੰਘ ਘਰਿ ਮੁੜਿਆ; ਦਲ੍ਹੀਜਾਂ ਅੰਦਰ ਪੈਰ ਰੱਖਿਆ ਹੀ ਸੀ; ਕਿ ਸੱਪ ਨੇ ਡੰਗ ਮਾਰਿਆ; ਅਰੁ ਦੁਸਟ ਸਿੰਘ ਉਲਟ ਕੇ ਭੁੰਞੇ ਆ ਪਿਆ। ਉਸੇ ਪਲ ਪਰਾਨ-ਪੰਖੇਰੂ, ਉਸ ਦੇ ਅਵੈੜੇ ਸਰੀਰ-ਪਿੰਜਰ 'ਚੋਂ ਉਡ ਗਏ। ਵੇਖਣ ਵਾਲੇ ਹੈਰਾਨ-ਪ੍ਰੇਸ਼ਾਨ ਰਹਿ ਗਏ । ਉਸ ਦਿਨ ਤੋਂ ਸੰਤਾਂ ਦੇ ਬਚਨਾਂ ਦਾ ਸਹਿਮ ਸਾਰੇ ਲੋਕਾਂ ਦੇ ਦਿਲਾਂ ਉਤੇ ਬਹਿ ਗਿਆ।

ਸੁੱਖਾ ਸਿੰਘ 'ਸੇਚ' ਜਾਤਿ ਦਾ ਜ਼ਿਮੀਦਾਰ ਸੀ; ਤੇ ਬੇਲਾ ਸਿੰਘ 'ਮਾਨ' ਗੋਤ੍ਰੀ ਭੂਮੀਆਂ । ਦੋਵੇਂ ਆਪੋ ਆਪਣੀ ਜ਼ਮੀਨ ਵਿਚ ਖੂਹ ਲਾਉਣ ਲੱਗੇ। ਸੁੱਖਾ ਸਿੰਘ ਸਾਧਾਰਨ ਹਾਲ ਦਾ ਗਿਰਹੀ ਸੀ; ਪਰ ਬੇਲਾ ਸਿੰਘ ਰਿਜ਼ਕ ਤੇ ਬੰਦਿਆਂ ਵਾਲਾ । ਬੇਲਾ ਸਿੰਘ ਨੇ ਅਭਿਮਾਨ ਨਾਲ ਸੁੱਖਾ ਸਿੰਘ ਨੂੰ ਮਸ਼ਕਰੀ ਕੀਤੀ। ਉਸਿ ਬਾਬਾ ਧਰਮ ਦਾਸ ਪਾਸ ਆ ਕੇ ਬਿਨੈ ਕੀਤੀ:-

"ਮਹਾਰਾਜ ! ਬੇਲਾ ਸਿੰਘ ਮੈਨੂੰ ਠੱਠੇ ਕਰਦਾ, ਤੇ ਕਹਿੰਦਾ
ਇ: 'ਵੇਖਾਂ, ਖੂਹ ਤੂੰ ਪਹਿਲਾਂ ਲਾਉਂਦਾ ਇਂ; ਕਿ ਅਸੀਂ !'

ਉਹ ਰਿਜ਼ਕ ਤੇ ਬੰਦਿਆਂ ਵਾਲਾ ਹੈ; ਪਰ ਮੈਂ ਕੱਲਾ-ਕਲਾਪਾ।
ਮੈਨੂੰ ਸਿਰਫ ਸਤਿਗੁਰਾਂ ਦੇ ਚਰਨਾਂ ਦਾ ਹੀ ਆਸਰਾ ਹੈ!"

ਬਾਬਾ ਜੀ ਬੋਲੇ:—"ਚਿੰਤਾ ਨਾਂ ਕਰੁ ! ਤੇਰਾ ਪਾਣੀ ਛੇਤੀ ਨਿਕਲੇਗਾ!" ਸੰਤਾਂ ਦੇ ਇਸ ਵਾਕੁ ਦੇ ਸਦਕੇ ਅਗਲੇ ਹੀ ਦਿਨ ਬੇਲਾ ਸਿੰਘ ਦੇ ਪੁੱਟੇ ਪਾੜ ਵਿਚ ਰੇਤ ਦੀਆਂ ਢਿਗਾਂ ਢਹਿ ੨ ਕੇ ਡਿਗਣ ਡਹਿ ਪਈਆਂ। ਅਰੁ ਭਾਈ ਸੁੱਖਾ ਸਿੰਘ ਦਾ ਛੇਤੀ ਹੀ ਟੰਗੁ (ਪਾਣੀ ਹਾਂਡਾ) ਆ ਗਿਆ। ਲੋਕੀ ਸਾਰੇ ਇਹ ਕਉਤੁਕ ਵੇਖ ਕੇ ਅਚੰਭਿਤ ਹੋ ਗਏ। ਅਰੁ ਬੇਲਾ ਸਿੰਘ ਅਪਣੇ ਮਾਣ-ਮਹੱਤ ਪੁਰ ਪਸ਼ੇਮਾਨ ਹੋ ਕੇ ਬਾਬਾ ਜੀ ਦੇ ਚਰਨਾਂ ਪੁਰ ਆ ਢੱਠਾ। ਸੰਤਾਂ ਦੀ ਖੁਸ਼ੀ ਹੋਈ; ਜਲ ਉਸਦੇ ਖੂਹ ਵਿਚ ਭੀ ਨਿਕਲ ਪਿਆ; ਪਰ ਬੜੇ ਜਤਨਾਂ ਤੋਂ ਬਾਦ।

ਗੁਆਂਢ ਇਕ ਪਿੰਡ ਹੈ 'ਮੁੰਡੇ ਕੇ'। ਓਥੋਂ ਦਾ ਜ਼ਿਮੀਂਦਾਰ ਕਰਮ ਸਿੰਘ ਬੜਾ ਸੰਤ-ਸੇਵਕ ਸੀ। ਉਸਦੀ ਪਿਛਲੀ ਉਮਰੇ ਸਿਰਫ ਇਕ ਪੁੱਤ੍ਰ ਪੈਦਾ ਹੋਇਆ; ਪਰ ਥੋੜਾ ਚਿਰ ਮਗਰੋਂ ਉਹ ਭੀ ਕਾਲ-ਵੱਸ ਹੋ ਗਿਆ। ਬਾਬਾ ਧਰਮਦਾਸ ਜੀ ਨਿੱਤ ਕਰਮ ਸਿੰਘ ਦੇ ਘਰਿ ਪਰਚਾਉਣੀ ਕਰਨ ਚਲੇ ਜਾਣ। ਇਕ ਦਿਨ ਕਰਮ ਸਿੰਘ ਨੇ ਹੱਥ ਜੋੜ ਕੇ ਪਰਾਰਥਨਾ ਕੀਤੀ:—

"ਬਾਬਾ ਜੀ! ਆਪ ਬ੍ਰਿਧ ਮਹਾਤਮਾਂ ਹੋ; ਐਨੀ ਖੇਚਲ ਕਾਹਦੇ ਲਈ ਕਰਦੇ ਓ! ਇਸ ਤਰਾਂ ਮੇਰੇ ਸਿਰ ਭਾਰ ਚੜ੍ਹਦਾ ਇ!"

ਚੜ੍ਹ-ਚੁਕੇ ਬਾਲਕ ਦਾ ਨਾਮ ਬਘੇਲ ਸਿੰਘ ਸੀ। ਬਾਬਾ ਜੀ ਨੇ ਫੁਰਮਾਇਆ!"

"ਅਸੀਂ ਤੁਹਾਨੂੰ ਬਘੇਲ ਸਿੰਘ ਦਿਵਾਉਣ ਵਾਸਤੇ ਆਉਂਦੇ ਹਾਂ!"

ਕਰਮ ਸਿੰਘ ਨੇ ਨਿਮ੍ਰੀ ਭੂਤ ਹੋ ਕੇ ਆਖਿਆ:—

"ਮਹਾਰਾਜ! ਸਾਧ-ਬਚਨ ਅਟਲਾਧਾ ਹੁੰਦਾ ਹੈ। ਵਾਹਗੁਰੂ ਆਪ ਦੇ ਬਚਨਾਂ ਵਿਚ—ਖਉਰੇ—ਬਰਕਤਿ ਪਾ ਹੀ ਦੇਵੇ।"

ਇਸ ਬਚਨ-ਬਿਲਾਸ ਨੂੰ ਜਦੋਂ ਨੌ-ਦਸ ਮਹੀਨੇ ਬੀਤ ਗਏ; ਤਾਂ ਸੱਚ-ਮੁੱਚ ਉਹੋ ਬਘੇਲ ਸਿੰਘ, ਕਰਮ ਸਿੰਘ ਦੇ ਘਰਿ ਮੁੜਿ ਜੰਮ ਪਿਆ। ਨਾਮ ਭੀ ਬਾਲਕੇ ਦਾ ਬਘੇਲ ਸਿੰਘ ਹੀ ਰੱਖਿਆ ਗਿਆ॥

੧੬. ਭਾਈ ਰਾਮ ਪ੍ਰਸ਼ਾਦ ਜੀ, ਬਾਬਾ ਧਰਮ ਦਾਸ ਜੀ ਦੇ ਚੇਲੇ ਸਨ; ਜੋ ਉਨ੍ਹਾਂ ਤੋਂ ਬੌਦ ਧਰਮਸਾਲ-ਸੈਦਪੁਰ ਦੇ ਮਹੰਤ ਥਾਪੇ ਗਏ। ਇਹ ਬੀ ਬੜੇ ਪ੍ਰਤਾਪੀ ਸਾਧੂ ਸਨ। ਗੋਰੇ-ਨਿਛੋਹ ਸੁੰਦਰ ਜਵਾਨ; ਪਰ ਧੀਰਜਵਾਨ; ਧਰਮ ਦੀ ਮੂਰਤਿ; ਪਰਉਪਕਾਰੀ ਬੰਦੇ। ਅਨੇਕਾਂ ਬ੍ਰਹਮਣਾਂ ਤੇ ਗਰੀਬ ਜਿਮੀਦਾਰਾਂ ਦੀਆਂ ਕਨਿਆਵਾਂ ਦੇ ਵਿਆਹ ਇਨ੍ਹਾਂ ਨੇ ਅਪਣੇ ਪੱਲਿਓਂ ਖਰਚ ਕਰਕੇ, ਭੁਗਤਾਏ।

੧੭. ਭਾਈ ਜੈ ਪ੍ਰਕਾਸ਼, ਮਹੰਤ ਰਾਮ ਪ੍ਰਸ਼ਾਦ ਜੀ ਦੇ ਚੇਲੇ ਤੇ ਉੱਤਰਾਧਿਕਾਰੀ। ਪਰਮ ਪ੍ਰਤਾਪ ਵਾਨ ਤੇ ਜਿਤੇਂਦਰ। ਸੁੰਦਰ ਸੁਡੌਲ ਤੇ ਲੰਮੇ ਲੰਝੇ ਗੱਭਰੂ; ਲੰਮਾ ਸਜੀਲਾ ਦਾਹੜਾ। ਸਬਦ ਕੀਰਤਨ ਤੇ ਕਥਾ ਦਾ ਚਾਉ ਅਥਾਹ; ਦੋਵੇਂ ਵੇਲੇ ਬਾਕਾਇਦਾ ਇਹ ਰੀਤਿ ਨਿਭਾਈ। ਗੁਰ-ਸ਼ਬਦ ਨਾਲ ਏਨਾ ਅਤੁੱਟ ਪ੍ਰੇਮ ਤੇ ਭਰੋਸਾ, ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਦਰਸ਼ਨ-ਪਾਠ ਕੀਤੇ ਬਿਨਾਂ ਅੰਨ-ਜਲ ਅੰਗੀਕਾਰ ਨ ਕਰਨਾ। ਸੰਤ, ਅਭਿਆਗਤਿ ਨੂੰ ਇਉਂ ਉਮਾਹ ਨਾਲ ਮਿਲਣਾ, ਜਿਵੇਂ ਨਵੇਂ (ਦੂਜ ਦੇ) ਚੰਦ ਨੂੰ। ਸਾਧਾਂ, ਅਤਿਥੀਆਂ ਦੀ ਹਰ ਤਰਾਂ ਸੇਵਾ ਕਰਕੇ, ਖੁਸ਼ੀਆਂ ਪ੍ਰਾਪਤਿ ਕਰਨੀਆਂ। ਸਾਧੂ, ਮੁਸਾਫਰਾਂ ਦੇ ਬਿਸ੍ਰਾਮ ਹਿਤ ਐਸਾ ਸੁੰਦਰ ਸੁਅੱਛ ਅਸਥਾਨ (ਧਰਮਸਾਲ) ਬਣਾਇਆ, ਕਿ ਕਿਸੇ ਰਾਜੇ ਕੋ ਬਨਾਉਣਾ ਹੋਇਆ। ਗੁਰੂ ਪਰਮੇਸ਼ਰ ਨੇ ਆਪ ਨੂੰ ਐਸ਼੍ਵਰਜ ਭੀ ਬੜਾ ਬਖਸ਼ਿਆ ਸੀ। ਅੰਨ-ਧਨ,ਮਾਲ-ਮਵੇਸ਼ੀ ਤੇ ਘੋੜੇ ਆਦਿ ਸਭ ਕੁਝ ਮੌਜੂਦ ਤੇ ਸੇਵਾ ਵਿਚ ਹਾਜ਼ਰ। ਸਿਮਰਨ-ਭਜਨ ਡੂਢ ਪਹਿਰ ਰਾਤਿ ਰਹਿੰਦੀ ਤੋਂ ਕਰਨ ਲੱਗ ਪੈਂਦੇ। ਗੁਰਬਾਣੀ ਏਨੀ ਕੰਠਾਗਰ,ਜਾਣੋ ਸਾਰਾ ਗ੍ਰੰਥ ਸਾਹਿਬ ਹੀ ਮੂੰਹ ਜ਼ਬਾਨੀ ਯਾਦ ਹੈ। ਬਚਨ ਵਿਚ ਸੱਤਿਆ;ਜੋ ਕਹਿਣ,ਤੁਰਤ ਵਰਤ ਜਾਏ। ਸੰਤੋਖੀ ਏਨੇ, ਕਿ ਕਦੀ ਤੁਰ ਕੇ ਕਿਸੇ ਕੋਲ ਕੁਝ ਮੰਗਣ ਨਹੀਂ ਗਏ। ਸਗੋਂ ਲੋਕ ਸਾਰੇ ਆਪ ਉਨ੍ਹਾਂ ਨੂੰ ਲੋੜੀਂਦੀ ਵਸਤੂ ਅਰਪਣ ਵਿਚ, ਅਪਣੇ ਧੰਨ ਭਾਗ ਸਮਝਦੇ ਸਨ। ਲੰਗਰੋਂ ਅੱਠੇ ਪਹਿਰ ਹਰ ਕਿਸੇ ਨੂੰ ਪ੍ਰਸ਼ਾਦ ਮਿਲਣਾ। ਕਦੇ ਕਿਸੇ ਨੂੰ ਨਿਰਾਸ ਨਹੀਂ ਮੁੜਨ ਦਿੱਤਾ। ਮਤਾ, ਭਾਈ ਸਾਹਿਬ ਦਾ ਨਿਰਾ ਰਾਜ-ਰਿਖੀਆਂ ਵਾਲਾ॥

੧੮. ਭਾਈ ਨਖੀ ਜੀ ਭੀ ਇਸ ਪੱਧਤੀ ਵਿਚ ਬੜੇ ਤਪੀਸਰ ਹੋਏ ਹਨ। ਸਾਬਤ-ਸੂਰਤਿ ਏਨੇ, ਕਿ ਨਹੁੰ ਭੀ ਕਦੀ ਨਹੀਂ ਗਵਾਏ । ਬੜੇ ੨ ਨਹੁੰ ਹੋਣ ਕਰ ਕੇ ਨਾਮ 'ਬਾਵਾ ਨਖੀ (ਨਹੁੰਆਂ ਵਾਲਾ) ਜੀ' ਹੀ ਪ੍ਰਸਿੱਧ ਹੋ ਗਿਆ; ਅਸਲ ਨਾਮ ਕਿਸੇ ਨੂੰ ਪਤਾ ਹੀ ਨਾ ਰਿਹਾ । ਬਾਹਵਾਂ ਉਚੀਆਂ ਕਰਕੇ (ਉਰਧ-ਬਾਹੁ) ਤਪ ਕੀਤਾ। ਬੜੇ ਤੇਵਜਾਨ ਪਰ ਬਿਰਕਤ । ਸਾਰੇ ਗੁਰਧਾਮਾਂ ਦੀ ਯਾਤ੍ਰਾ ਪਾ-ਪਿਆਦਾ ਕੀਤੀ।

੧੯. ਭਾਈ ਮਿਹਰ ਦਾਸ ਬੀ ਬੜੇ ਸੇਵਾ ਭਾਵ ਵਾਲੇ ਸਾਧੂ ਹੋਏ ਹਨ। ਇਨ੍ਹਾਂ ਨੇ ਗੁਰਦੁਆਰੇ (ਧਰਮਸਾਲ) ਦੀ ਅਣਥੱਕ ਸੇਵਾ ਕੀਤੀ ਹੈ। ਮਗਰੋਂ ਲੋਕੀ ਉਨ੍ਹਾਂ ਦੀ ਸਮਾਧਿ ਨੂੰ ਭੀ ਮੰਨਦੇ-ਪੂਜਦੇ ਰਹੇ ਹਨ ॥

੨੦. ਭਾਈ ਧਰਮ ਦਾਸ ਜੀ—'ਸੁਲੀਣਾ' ਨਗਰ ਮਾਲਵੇ ਦੇਸ ਵਿੱਚ ਹੈ, ਇਸ ਗਿਰਾਉਂ ਵਿਚ ਧਰਮਸਾਲ, ਭਾਈ ਫੇਰੂ (ਸੰਗਤਿ ਸਾਹਿਬ) ਜੀ ਦੀ ਪੱਧਤੀ ਦੇ ਸਾਧੂਆਂ ਹੀ ਸਥਾਪਨ ਕੀਤੀ ਹੈ। ਜਿਸਦੇ ਪਹਿਲੇ ਪ੍ਰਬੰਧਕ ਭਾਈ ਬਾਵਾ ਦਾਸ ਟਹਿਲ ਦਾਸ ਤੇ ਗਿਆਨ ਸਰੂਪ ਜੀ ਹੋਏ ਹਨ। ਉਪ੍ਰੰਤ ਭਾਈ ਧਰਮ ਦਾਸ ਜੀ ਮਹੰਤ ਬਣੇ। ਇਹ ਮਹਾਤਮਾਂ ਬੜੇ ਬਰਕਤਿ ਵਾਲੇ ਮਸ਼ਹੂਰ ਹਨ। ਇਕ ਦਿਨ ਭਾਈ ਸਾਹਿਬ ਅਪਣੇ ਰੰਗ ਵਿਚ ਬੈਠੇ ਸਨ; ਕਿਸੇ ਨੇ ਆ ਕੇ ਆਖਿਆ:—

"ਮਹਾਰਾਜ! ਆਪ ਦਾ ਟਹਿਲ ਵਾਲਾ ਭਾਗ ਸਿੰਘ 'ਛੀਂਬਾ' ਹੁਕਮ-ਸਤਿ ਹੋ ਗਿਆ ਹੈ!"

ਭਾਈ ਸਾਹਿਬ ਕੁਝ ਨਹੀਂ ਬੋਲੇ। ਏਨੇ ਨੂੰ ਉਸਦੇ ਸਰਬੰਧੀ ਰੋਂਦੇ-ਪਿਟਦੇ ਸੰਤਾਂ ਪਾਸ ਆਏ। ਉਨ੍ਹਾਂ ਦਾ ਹਾਹ-ਕਰਲਾਪ ਸੁਣ ਕੇ, ਸੰਤ ਜੀ ਨੂੰ ਤਰਸ ਆ ਗਿਆ। ਉਠ ਕੇ ਉਨ੍ਹਾਂ ਨਾਲ ਟੁਰ ਪਏ। ਭਾਗ ਸਿੰਘ ਦੀ ਮੜ੍ਹੋਲੀ ਪਾਸ ਜਾ ਕੇ ਤੇ ਉਸ ਦੀ ਬਾਂਹ ਫੜ ਕੇ ਬਚਨ ਕੀਤਾ:—

"ਉਠੋ, ਭਾਗ ਸਿੰਘ! ਤੇਰੇ ਬਿਨਾ ਸਾਡੀ ਟਹਿਲ ਸੇਵਾ-ਕਉਣ ਕਰੇਗਾ?"

ਏਨੀ ਗੱਲ ਕਹਿਣ ਦੀ ਦੇਰ ਸੀ; ਭਾਗ ਸਿੰਘ ਉਠ ਕੇ ਬਹਿ ਗਿਆ। ਇਹ ਕਉਤੁਕ ਵੇਖ ਕੇ ਸਾਰੀ ਹਾਜ਼ਰ ਸੰਗਤਿ ਵਿਚ "ਧੰਨ ! ਧੰਨ !!" ਦੀ ਧੁਨੀ ਗੂੰਜ ਉਠੀ। ਸੋਗੀ ਨਜ਼ਾਰਾ; ਖੁਸ਼ੀਆਂ ਦੀਆਂ ਠਾਠਾਂ ਮਾਰਦੇ ਸਾਗਰ ਵਿਚ ਬੱਦਲ ਗਿਆ। ਐਪਰ ਬਾਵਾ ਜੀ ਉਸੇ ਤਰਾਂ ਗੰਭੀਰ ਚੁੱ-ਚੁਪੀਤੇ ਆਪਣੇ ਆਸਣ ਵਲ ਮੁੜਿ ਆਏ॥

੨੧. ਭਾਈ ਬ੍ਰਹਮ ਹਜ਼ੂਰਾ, 'ਜਿਹਾ ਨਾਮ, ਤਿਹਾ ਕਾਮ', ਕਥਨ ਨੂੰ ਸੱਚ ਸਾਬਿਤ ਕਰਨ ਵਾਲੇ ਸਾਧੂ ਸਨ। ਸਦਾ ਅਪਣੇ ਆਪ ਨੂੰ ਬ੍ਰਹਮ ਦੇ ਹਜ਼ੂਰਿ ਹਾਜ਼ਰ ਸਮਝ ਕੇ, ਜੀਵਨ ਬਤੀਤ ਕਰਦੇ ਰਹੇ। ਦੀਨਾਂ ਉਤੇ ਹਮੇਸ਼ ਦਿਆਲ ਤੇ ਸਰਬਤ ਦੀ ਸੇਵਾ ਕਰਨ ਲਈ ਤੱਤਪਰ ਰਹਿੰਦੇ ਸਨ । ਇਕੇਰਾਂ ਦਰਿਆ ਪਾਰ ਕਰਨ ਵਾਸਤੇ ਪੱਤਣ ਪੁਰ ਪਹੁੰਚੇ। ਦਰਿਆ ਚੜ੍ਹਾਉ ਪੁਰ ਸੀ; ਮੁਹਾਣੇ ਬੇੜੀਆਂ ਬੰਨ੍ਹ ਕੇ ਬੈਠੇ ਹੋਏ ਸਨ। ਬਾਵਾ ਜੀ ਨੇ ਸਹਿਜ-ਭਾ ਨਾਲ ਇਕ ਮਲਾਹ ਨੂੰ ਪਾਰ ਲੰਘਾਣ ਵਾਸਤੇ ਆਖਿਆ। ਉਨ ਦਰਿਆਉ ਦੇ ਚੜ੍ਹਾਉ ਵਲਿ ਧਿਆਨ ਦੁਆ ਕੇ ਰੁੱਖੇ ਸ਼ਬਦਾਂ ਵਿਚ ਉੱਤਰ ਦਿੱਤਾ:—

> "ਬਾਵਾ ! ਵੇਖ ਤਾਂ ਸਹੀ;ਦਰਿਆ ਕਿਵੇਂ ਠਾਠਾਂ ਮਾਰਦਾ ਇ! ਹੋਰਨਾਂ ਭੀ ਤਾਂ ਪਾਰ ਲੰਘਣਾ ਇੰ; ਤੂੰ ਕੋਈ ਦਰਿਆਉ ਨੂੰ ਬੰਨ੍ਹ ਪਾ ਦੇਵੇਂਗਾ !"

ਭਾਈ ਸਾਹਿਬ ਨੇ ਠਰ੍ਹੰਮੇ ਨਾਲ ਬਚਨ ਕੀਤਾ:—"ਭਲਾ, ਭਾਈ! ਇਵੇਂ ਹੀ ਹੋ ਜਾਊ !" ਬਚਨ ਕਰਨ ਦੀ ਦੇਰਿ ਸੀ; ਨਦੀ ਨੂੰ ਤੁਰਤ ਬੰਨ੍ਹ ਪੈ ਗਿਆ; ਤੇ ਸੰਤ ਜੀ ਤੁਰ ਕੇ ਹੀ ਪਾਰ ਲੰਘ ਆਏ । ਮਲਾਹ ਤੇ ਇਕੱਠੇ ਹੋਏ ਪਾਂਧੀ, ਭਾਈ ਸਾਹਿਬ ਦੀ ਇਹ ਅੱਜ਼ਮਤ ਵੇਖ ਕੇ ਦੰਗ ਰਹਿ ਗਏ।

੨੨. ਭਾਈ ਜੈ ਪ੍ਰਕਾਸ਼, ਸਮ ਵਿਰਤੀ ਵਾਲੇ ਸਾਧੂ ਸਨ। ਸਰਬ ਤੀਰਥ-ਰਟਨ ਕੀਤਾ; ਅਰੁ ਪੈਂਤੀਹ ਵਰ੍ਹੇ ਲੂਣ ਸੇਵਨ ਨਹੀਂ ਕੀਤਾ। ਰੋੜਾਂ ਦੀ ਸੇਜ ਪੁਰ ਆਸਣ ਲਾ ਕੇ, ਪੰਚਾਗਨੀ ਤੇ ਜਲ-ਧਾਰਾ ਆਦਿ ਕਠਨ ਸਾਧਨ ਕਰਕੇ ਹਠ-ਜੋਗ ਕਮਾਇਆ ।

੨੩. ਭਾਈ ਰਾਮ ਪ੍ਰਗਾਸ, 'ਕੱਙ' ਨਗਰ (ਫੀਰੋਜ਼ਪੁਰ ਜ਼ਿਲੇ) ਵਿਚ ਰਹਿੰਦੇ ਸਨ; ਸੀਗੇ ਬੜੇ ਤੇਜ-ਤਪ ਵਾਲੇ ਬੰਦੇ। ਓਥੋਂ ਦੇ ਇਕ ਜ਼ਿਮੀਦਾਰ ਨੂੰ ਕੁਸਟ ਰੋਗ ਹੋ ਗਿਆ। ਉਹ ਬੜਾ ਦੁਖੀ-ਜੀਵਨ ਵਲ੍ਹਾ ਰਿਹਾ ਸੀ। ਇਕ ਦਿਨ ਦੀਨ-ਆਤੁਰ ਹੋ ਕੇ ਭਾਈ ਸਾਹਿਬ ਦੇ ਤਰਲੇ ਕੱਢਣ ਲੱਗਾ। ਭਾਈ ਜੀ ਨੇ ਤਰਸ ਖਾ ਕੇ, ਸਤਿ ਨਾਮ 'ਵਾਹਿਗੁਰੂ' ਪੜ੍ਹ ਕੇ ਜਲ ਮੰਤ੍ਰਿਆ; ਤੇ ਉਸ ਦੇ ਛੱਟੇ ਰੋਗੀ ਨੂੰ ਮਾਰੇ। ਗੁਰੂ-ਗੋਬਿੰਦ ਦੀ ਮਿਹਰ ਨਾਲ ਕੁਸਟੀ ਦਾ ਦੁੱਖ-ਰੋਗ ਦੂਰ ਹੋ ਗਿਆ। ਇਸ ਪ੍ਰਤੱਖ ਕਰਾਮਾਤ ਨੇ ਸਭ ਲੋਕ ਹੈਰਾਨ ਕਰ ਦਿੱਤੇ।

ਗੁਆਂਢੀ ਪਿੰਡ 'ਸਨੇਰ' ਦਾ ਵਸਨੀਕ ਇਕ ਬ੍ਰਹਮਣ, ਬੜਾ ਸੰਤ-ਸੇਵੀ ਸੀ। ਪਰ ਉਸਦੇ ਘਰਿ ਪੁੱਤ੍ਰ ਰੂਪੀ ਚਰਾਗ ਨਹੀਂ ਸੀ ਜਗਦਾ। ਸੰਤਾਂ ਪਾਸ ਪ੍ਰਾਰਥੀ ਹੋਇਆ। ਭਾਈ ਸਾਹਿਬ ਨੇ ਸੇਵਾ ਦਾ ਮੇਵਾ 'ਪੁੱਤ੍ਰ', ਭਗਵੰਤ ਪਾਸੋਂ ਦਾਨ ਦਿਵਾਇਆ॥

੨੪—ਭਾਈ ਖੰਡਾ ਜੀ, ਬਾਬਾ ਧਰਮ ਦਾਸ ਦੇ ਪੋਤ੍ਰੇ ਚੇਲੇ ਸਨ। ਬੜੇ ਕਰਨੀ-ਕਲਾ ਦੇ ਮਾਲਿਕ। ਇਕ ਦਿਨ ਸਹਿਜ ਸੁਭਾ ਟੁਰੇ ਜਾਣ; ਰਾਹ ਵਿਚ ਇਕ ਬਲੋਚ ਆਰਤ ਹੋਇਆ ਰੋਂਦਾ ਵੇਖਿਆ। ਭਾਈ ਸਾਹਿਬ ਦੇ ਪੁੱਛਣ ਪੁਰ ਬਲੋਚ ਨੇ ਅਰਜ਼ ਕੀਤੀ:—

"ਸਾਈਂ! ਮੇਰੀ ਡਾਚੀ ਪਰਦੇਸ ਵਿਚ ਮਰ ਗਈ ਹੈ।
ਵਖਤਾਂ ਦਾ ਮਾਰਿਆ ਰੋਂਦਾ ਹਾਂ, ਕਿ ਕਿਵੇਂ ਵਤਨ ਪਹੁੰਚਾਂਗਾ!
ਖੱਟੀ ਤਾਂ ਪਈ ਖੂਹ 'ਚਿ ਅਪਣਾ ਲਾਜ਼ਮੀ ਲਟਾ-ਪਟਾ ਕਿਵੇਂ
ਟਿਕਾਣੇ ਪਹੁੰਚ ਸਕੇਗਾ!"

ਸੰਤ ਜੀ ਨੂੰ ਉਸਦੇ ਹਾਲ ਪੁਰ ਰਹਿਮ ਆ ਗਿਆ। ਗੁਰੂ ਬਾਬੇ ਦਾ ਧਿਆਨ ਧਰਿ ਤੇ 'ਵਾਹ ਗੁਰੂ' ਮੰਤਰ ਪੜ੍ਹਕੇ ਮੋਈ ਡਾਚੀ ਪੁਰ ਜਲ ਛਿੜਕਿਆ; ਤਾਂ ਉਹ ਭਗਵੰਤ ਦੀ ਕ੍ਰਿਪਾ ਨਾਲ ਜੀਉ ਪਈ। ਬਲੋਚ ਭਾਈ ਸਾਹਿਬ ਦੇ ਕਦਮਾਂ ਵਿਚ ਲੇਟ ਕੇ ਕ੍ਰਿਤੱਗਜਤਾ ਪ੍ਰਗਟ ਕਰਨ ਲੱਗਾ। ਜਥਾ-ਸ਼ਕਤਿ ਨਿਆਜ਼ ਭੀ ਪੇਸ਼ ਕੀਤੀ; ਪਰ ਸੰਤ ਜੀ ਨੇ ਕੁਝ ਭੀ ਅੰਗੀਕਾਰ ਨ ਕੀਤਾ॥

੨੫–ਭਾਈ ਸਤੀ ਦਾਸ ਜੀ–ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜਿਸ ਸਮੇਂ ਲਾਹੌਰ ਵਿਰਾਜ ਰਹੇ ਸਨ; ਸਰਧਾਵਾਨ ਲੋਕ ਸੇਵਾ ਕਰ ਕੇ ਬੜੇ ਨਿਹਾਲ ਹੁੰਦੇ। ਭਾਈ ਸਤੀ ਦਾਸ ਨਾਮੇ ਇਕ ਘਰਬਾਰੀ ਸਿੱਖ ਭੀ ਤਨ-ਮਨ ਕਰ ਕੇ ਗੁਰ-ਸੇਵਾ ਕਰ ਰਿਹਾ ਸੀ। ਇਕ ਦਿਨ ਭਾਈ ਸਾਹਿਬ ਸਤਿਗੁਰਾਂ ਨੂੰ ਚੌਰ ਕਰ ਰਹੇ ਸਨ; ਸਤਿਗੁਰਾਂ ਦਿਆਲ ਹੋ ਕੇ ਬਚਨ ਕੀਤਾ :

"ਭਾਈ! ਕੁਝ ਭਾਵਨਾ ਹਈ; ਤਾਂ ਆਖੁ! ਗੁਰੂ ਬਾਬੇ ਦਾ ਭੰਡਾਰਾ ਭਰਪੂਰ ਹੈ; ਜੋ ਚਾਹੋ ਮੰਗੋ ! ਸਤਿਗੁਰੁ ਦਾਤਾ ਅੱਜ ਦਿਆਲ ਹੈ!"

ਭਾਈ ਸਤੀ ਦਾਸ ਨੇ, ਸਾਹਿਬਾਂ ਦੇ ਤ੍ਰੈ ਵਾਰ ਬਚਨ ਕਰਨ ਪੁਰ ਭੀ ਇਹੋ ਬਿਨੈ ਕੀਤੀ, ਕਿ "ਮਹਾਰਾਜ! ਆਪ ਅੰਤ੍ਰਜਾਮੀ ਹੋ। ਘਟ ਘਟ ਦੀ ਜਾਣਦੇ, ਤੇ ਵਿਥਿਆ ਪਛਾਣਦੇ ਹੋ। ਇਹ ਕੀਟ ਕੀ ਆਖੇ!" ਸਹਿਬਾਂ ਓੜਕ ਫਰਮਾਇਆ:-

"ਤੇਰੀ ਸਿਖੀ-ਸੇਵਕੀ ਚਲੇਗੀ! ਅਰੁ ਵੰਸ ਵਧੇਗੀ!"

ਭਾਈ ਜੀ ਨੇ ਹੱਥ ਬੰਨ੍ਹ ਕੇ ਪ੍ਰਾਥਨਾ ਕੀਤੀ–"ਮਹਾਰਾਜ! ਦਾਸ ਦੇ ਘਰਿ ਤਾਂ ਸੰਤਾਨ ਹੀ ਨਹੀਂ। ਵੰਸ ਵਧਣੀ ਕਿਥੋਂ ਹੋਈ!"

ਇਕ ਗੁਰਸਿਖ ਨੇ ਅਗੇ ਅਰਦਾਸ ਕਰਾਈ ਹੋਈ ਸੀ; ਕਿ "ਮੇਰੇ ਘਰਿ ਜੇ ਸੰਤਾਨ ਹੋਊ, ਤਾਂ ਮੈਂ ਸਤਿਗੁਰਾਂ ਦੀ ਸੇਵਾ ਵਿਚ ਭੇਟ ਕਰਾਂਗਾ!" ਸੋ ਉਸ ਦੇ ਘਰਿ ਦਾਤਾਰ ਕਰਤਾਰ ਨੇ ਬਾਲਕ ਬਖਸ਼ਿਆ ਤੇ ਉਹ ਸਿੱਖ ਐਨ ਉਸੇ ਮੌਕੇ, ਜਦੋਂ ਕਿ ਸਤਿਗੁਰਾਂ ਤੇ ਭਾਈ ਸਤੀ ਦਾਸ ਦੇ ਬਚਨ-ਬਲਾਸ ਹੋ ਰਹੇ ਸਨ, ਬਾਲਕ ਭੇਟ ਚਾੜ੍ਹਨ ਵਾਸਤੇ ਆ ਹਾਜ਼ਰ ਹੋਇਆ। ਸਤਿਗੁਰਾਂ ਉਹੋ ਬੱਚਾ ਭਾਈ ਸਤੀ ਦਾਸ ਨੂੰ ਸੌਂਪ ਦਿੱਤਾ। ਅਰੁ ਫਰਮਾਇਆ:–

"ਲਉ, ਭਾਈ! ਸਾਂਭੋ ਸੰਤਾਨ ! ਇਸ ਬਾਲਕ ਦੀ ਹੀ ਵੰਸ ਵਧੇਗੀ। ਅਰੁ ਇਸ ਬਾਲਕ ਦਾ ਨਾਮ 'ਬਾਹੁੜ ਦਾਸ' ਹੋਇਆ।"

ਸੋ ਭਾਈ ਸਤੀ ਦਾਸ ਨੇ ਉਹ ਬਾਲਕ ਗੁਰੂ ਕੀ ਦਾਤ ਮੰਨ ਕੇ ਸਰਧਾ-ਸਤਿਕਾਰ ਨਾਲ ਪਾਲ੍ਹਿਆ। ਸਮਾਂ ਪਾ ਕੇ ਉਸ ਦੇ ਘਰਿ

ਦਿਆਲ ਦਾਸ ਨਾਮੇ ਪੁੱਤ੍ਰ ਜਨਮਿਆਂ। ਜਿਸ ਦੀ ਵੰਸ ਬਿਅੰਤ ਵਧੀ। ਅਰੁ ਉਨ੍ਹਾਂ ਪਾਸੋਂ ਨਾਮ-ਦਾਨ ਤੇ ਚਰਨਾਮ੍ਰਿਤ ਲੈ ਕੇ ਬਹੁਤ ਪ੍ਰਾਨੀ ਗੁਰਸਿੱਖ ਬਣੇ। ਭਾਈ ਦਿਆਲ ਦਾਸ ਜੀ ਤੇ ਉਨ੍ਹਾਂ ਦੇ ਸੇਵਕ ਬੜੇ ਪ੍ਰਤਾਪੀ ਤੇ ਭਜਨ ਦੀਆਂ ਮੂਰਤਾਂ ਹੋਏ ਹਨ। ਅਰੁ ਸਾਰੇ ਭਾਈ ਸੰਗਤ ਸਾਹਿਬ (ਫੇਰੂ ਜੀ) ਦੀ ਪੱਧਤੀ ਵਿਚੋਂ ਹੀ ਹਨ।

ਭਾਈ ਸਤੀ ਦਾਸ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੀ ਸਵੱਲੀ ਨਿਗਾਹ ਦੇ ਪ੍ਰਤਾਪ ਬੜੇ ਵੈਰਾਗਵਾਨ ਤੇ ਗਿਆਨੀ ਹੋਏ । ਜੀਵਨ ਮੁਕਤੀ ਦਾ ਪਰਮਾਨੰਦ ਭਾਈ ਜੀ ਨੇ ਮਾਣਿਆਂ।

ਇਕੇਰਾਂ ਆਪ ਆਪਣੇ ਆਸਣ ਪੁਰ ਬਿਰਾਜੇ ਹੋਏ ਸਨ;ਮੁਟਿਆਰ ਬੀਬੀਆਂ ਸੇਵਾ ਕਰ ਰਹੀਆਂ ਸਨ। ਅਨੇਕ ਪ੍ਰਕਾਰ ਦੇ ਪਦਾਰਥ ਚਰਨਾਂ ਪੁਰ ਨਿਛਾਵਰ ਹੋ ਰਹੇ ਸਨ। ਪੂਰਾ ਮਾਇਆਵੀ ਠਾਠ ਵਰਤ ਰਿਹਾ ਸੀ। ਇਸੇ ਮੌਕੇ ਇਕ ਓਪਰਾ ਜ਼ਿਮੀਦਾਰ ਦਰਸ਼ਨ ਕਰਨ ਆਇਆ । ਇਹ ਰੰਗ ਵੇਖ ਕੇ ਉਸ ਨੇ ਦਿਲ ਵਿਚ ਤਰਕ ਕੀਤੀ; ਕਿ "ਇਹ ਸਾਧੂ ਇਨ੍ਹਾਂ ਛਲਣੀਆਂ ਪਾਸੋਂ ਕਿਵੇਂ ਬਚਿਆ ਹੋਵੇਗਾ!" ਇਸ ਤਰਾਂ ਦੀ ਕਲਪਣਾ ਨੇ ਉਸਦੀ ਸਰਧਾ ਹੌਲ਼ੀ ਕਰ ਦਿੱਤੀ। ਦਰਸ਼ਨ ਕਰਕੇ ਮੁੜਨ ਲੱਗਾ; ਤਾਂ ਭਾਈ ਜੀ ਨੇ ਉਸ ਨੂੰ ਬੁਲਾ ਕੇ ਆਖਿਆ:—

> "ਭਾਈ! ਤੂੰ ਸੱਤਵੇਂ ਦਿਨ ਮਰ ਜਾਣਾ ਇਂ; ਛੇਤੀ ਆਪਣੇ ਘਰ ਪਹੁੰਚ; ਤੇ ਪੁੰਨ ਦਾਨ ਕਰ ਲੈ!"

ਇਹ ਬਚਨ ਸੁਣ ਕੇ ਉਹ ਘਬਰਾਇਆ; ਤੇ ਘਰ ਜਾਣਾ ਵਿਅਰਥ ਮਿਥ ਕੇ, ਭਾਈ ਸਾਹਿਬ ਪਾਸ ਹੀ ਰਹਿ ਪਿਆ। ਸੰਤਾਂ ਨੇ ਆਪਣੀਆਂ ਸੇਵਕ ਬੀਬੀਆਂ ਪਾਸੋਂ ਹੀ ਉਸਦੀ ਸੇਵਾ ਕਰਵਾਈ ਤੇ ਭਾਂਤ ਭਾਂਤ ਦੇ ਉੱਤਮ ਭੋਜਨ ਪਦਾਰਥ ਛਕਣ ਲਈ ਦਿੱਤੇ । ਸੱਤ ਦਿਨ ਇਸੇ ਤਰਾਂ ਬੀਤੇ, ਪਰ ਉਸ ਜ਼ਿਮੀਦਾਰ ਨੇ ਕਿਸੇ ਮੁਟਿਆਰ ਵੱਲ ਅੱਖ ਚੁੱਕ ਕੇ ਵੇਖਣ ਦਾ ਹੀਆ ਹੀ ਨਾ ਕੀਤਾ। ਅਰੁ ਨਾ ਕੁਝ ਖਾਧਾ-ਪੀਤਾ। ਆਖਰੀ ਰੋਜ਼ ਭਾਈ ਸਤੀ ਦਾਸ ਜੀ ਨੇ ਉਸ ਨੂੰ ਪੁੱਛਿਆ :—

> "ਭਾਈ! ਤੂੰ ਏਨੇ ਦਿਨ ਨਾਂ ਕੁਝ ਖਾਧਾ ਪੀਤਾ; ਤੇ ਨਾਂ ਇਨ੍ਹਾਂ ਇਸਤ੍ਰੀਆਂ ਨੂੰ ਹੀ ਬੁਲਾਇਆ! ਕੀ ਕਾਰਨ ? ਤੈਨੂੰ ਕਿਸ ਦਾ ਭੈ ਸੀ ?"

ਉਸ ਨੇ ਉੱਤਰ ਦਿਤਾ;—

"ਮਹਾਰਾਜ ! ਮੈਨੂੰ ਤਾਂ ਸਿਰਫ ਮਰਨਾ ਚੇਤੇ ਰਿਹਾ, ਹੋਰ ਸਭ ਕੁੱਝ ਭੁੱਲ ਗਿਆ ! ਇਹ ਪਦਾਰਥ ਤੇ ਨਾਰੀਆਂ ਵਿਸੁ ਦਿਖਾਈ ਦੇਂਦੀਆਂ ਹਨ !"

ਤਾਂ ਭਾਈ ਸਾਹਿਬ ਬੋਲੇ:—

"ਸੁਣ ਭਾਈ ! ਤੈਨੂੰ ਤਾਂ ਸੱਤਾਂ ਦਿਨਾਂ ਦੀ ਮੁਹਲਤ ਮਿਲੀ ਸੀ; ਪਰ ਅਸੀਂ ਜਾਣਨੇ ਆਂ; ਖਬਰੇ, ਕਾਲ ਨੇ ਕਦੋਂ ਜਿੰਦ ਨਿਮਾਣੀ ਆ ਕਬਜ਼ ਕਰਨੀ ਹੈ ! ਸੁਾਸ ੨ ਸਾਨੂੰ ਅਕਾਲ ਪੁਰਖ ਦਾ ਭੈ ਰਹਿੰਦਾ ਹੈ। ਇਸੇ ਕਰਕੇ ਅਸੀਂ ਵਿਕਾਰਾਂ ਤੋਂ ਬਚੇ ਰਹਿੰਦੇ ਹਾਂ !"

ਇਹ ਬਚਨ ਸੁਣ ਕੇ, ਤੇ ਸੰਤਾਂ ਦੀ ਅੰਤ੍ਰਜਾਮਤਾ ਸਮਝ ਕੇ ਉਹ ਜ਼ਿਮੀਦਾਰ ਚਰਨੀ ਢੱਠਾ; ਤੇ ਮਾਫੀ ਮੰਗੀ। ਸ਼ਰਧਾ-ਭਾਵਨਾ ਬਹਾਲ ਕਰਕੇ, ਘਰ ਨੂੰ ਗਿਆ।

ਭਾਈ ਸਤੀ ਦਾਸ ਜੀ ਦੀ ਸੰਪ੍ਰਦਾਇ ਵਿਰਕਤ ਸਾਧੂਆਂ ਦੀ ਨਹੀਂ; ਬਲਕਿ ਸਤਿਗੁਰ ਨਾਨਕ ਦੇ ਆਸ਼ੇ ਅਨੁਸਾਰ 'ਘਰ ਹੀ ਮਾਹਿ ਉਦਾਸਾ" ਪੁਰ ਵਰਤੋਂ ਕਰਦੇ ਰਹੇ ਹਨ। ਸੰਸਾਰਕ ਵਿਹਾਰ ਸਾਰੇ, ਗੁਰਮੁਖ ਸਿੱਖਾਂ ਵਾਂਗੂ ਕਰਦੇ ਤੇ ਕਿਰਤ-ਵਿਰਤ ਕਰਕੇ, "ਪਰਵਾਨ ਘਰਿਸਤ ਉਦਾਸ" ਦੇ ਪੂਰਨੇ ਪਾਉਂਦੇ ਆਏ ਹਨ।

**੨੫—ਭਾਈ ਸੰਗਤਿ ਹਰੀ ਜੀ** ਲਾਹੌਰ ਸ਼ਹਿਰ ਲਾਗੇ ਰਾਵੀਓਂ ਪਾਰ ਨਿਵਾਸ ਰਖਦੇ ਸਨ। ਬੜੇ ਕਲਾਵਾਨ ਤੇ ਸੰਤੋਖੀ ਪ੍ਰਸਿੱਧ ਹੋਏ ਹਨ। ਮਹਾਰਾਜਾ ਰਣਜੀਤ ਸਿੰਘ 'ਸ਼ਿਰਿ ਪੰਜਾਬ' ਆਦਿ ਸਾਰੇ ਭੂਪਤਿ ਇਨ੍ਹਾਂ ਦੀ ਸੇਵਾ ਕਰਨ ਵਿਚ ਆਪਣੇ ਸੁਭਾਗ ਸਮਝਦੇ, ਤੇ ਹੱਥੀ ਬੱਧੀਂ ਆਗਿਆ ਪਾਲਣ ਵਾਸਤੇ ਤਿਆਰ ਰਹਿੰਦੇ ਸਨ। ਪਰ ਭਾਈ ਸਾਹਿਬ ਕਿਸੇ ਪਾਸੋਂ ਕੁਝ ਵੀ ਗ੍ਰਹਿਣ ਨਹੀਂ ਸਨ ਕਰਦੇ। ਸਦਾ ਇਕਾਂਤ ਵਾਸ ਰਖਦੇ ਸਨ।

**੨੬—ਭਾਈ ਰਾਮਦਾਸ,** ਸੰਗਤਿ ਹਰੀ ਜੀ ਦੇ ਗੁਰਭਾਈ ਸਨ; ਤੇ ਸ਼ਹਿਰ ਲਾਹੌਰ ਵਿਚ ਟਿਕਦੇ ਸਨ। ਸੁਭਾਉ ਇਨ੍ਹਾਂ ਦਾ ਵੀ ਉਸੇ ਤਰਾਂ ਦਾ। ਚੱਤੇ ਪਹਿਰ ਕਥਾ-ਕੀਰਤਨ ਵਿੱਚ ਮਨ ਮੌਜੀ ਨੂੰ ਰੁਝਾਈ

ਰਖਦੇ ਸਨ। ਇਸੇ ਰੀਤਿ ਰਹਿਣ ਵਾਲੇ ਇਨ੍ਹਾਂ ਦੇ ਗੁਰਭਾਈ ਪ੍ਰੇਮ ਦਾਸ, ਅਮਰ ਦਾਸ ਤੇ ਬਿਸ਼ਨ ਦਾਸ ਹੋਏ ਹਨ। ਸੱਭੇ ਸੱਭੇ ਬੜੇ ਤਪੱਸੀ ਤੇ ਪ੍ਰਤਾਪੀ, ਜਾਣੋ, ਪਰਮ ਜੋਗੇਸ਼ਰ।

੨੭–ਭਾਈ ਮਨੋਹਰ ਦਾਸ, ਉੱਤੇ ਦੱਸੇ ਸਾਧੂਆਂ 'ਚੋਂ ਭਾਈ ਰਾਮਦਾਸ ਜੀ ਦੇ ਚੇਲੇ ਸਨ। ਸਾਧੂਆਂ ਵਾਲੇ ਹਰ ਗੁਣ ਵਿਚ ਪੂਰੇ ਅਰੁ ਵਿਰਕਤ ਸੰਤ ਹੋਏ ਹਨ। ਸੰਸਾਰਕ ਪਦਾਰਥਾਂ ਵਿਚ ਐਉਂ ਵਰਤਦੇ ਸਨ, ਜਿਵੇਂ ਜਲ ਵਿਚ ਕੌਂਵਲ। ਇਸਤ੍ਰੀ ਦਾ ਦਰਸ਼ਨ ਤਕ ਨਹੀਂ ਸਨ ਕਰਦੇ। ਅਤਿਥੀਆਂ, ਸਾਧੂਆਂ ਨੂੰ ਭੋਜਨ ਛਕਾ ਕੇ ਖ਼ੁਸ਼ ਰਹਿੰਦੇ ਸਨ। ਲੋੜ ਵੰਦਾਂ ਨੂੰ ਕਠਾਦੇ, ਗੜਬੇ, ਜੋੜੇ (ਜੁੱਤੀਆਂ) ਤੇ ਪੁਸ਼ਾਕੇ ਰੁੱਤਿ ਰੁੱਤਿ ਦੇ ਦੇਂਦੇ; ਅਰੁ ਸਿਆਲ਼ੇ ਵਿਚ ਰਜਾਈਆਂ ਤੇ ਲੋਈਆਂ ਭੀ ਵਰਤਾਉਂਦੇ ਸਨ। ਰੋਗੀ ਕਿਹੋ ਜਿਹਾ ਆ ਜਾਏ, ਪ੍ਰੇਮ ਨਾਲ ਇਲਾਜ ਕਰਨਾ, ਪੁੰਨਾਰਥ ਦਾਰੂ ਦੇਣਾ ਤੇ ਪ੍ਰਸ਼ਾਦ ਭੀ ਆਪਣੇ ਪਾਸੋਂ ਹੀ ਛਕਾਉਣਾ! ਸ਼ਾਸਤ੍ਰ-ਪੁਰਾਣਾਂ ਦੇ ਏਨੇ ਗਿਆਤਾ, ਕਿ ਕੋਈ ਕਿਸੇ ਤਰਾਂ ਦਾ ਪ੍ਰਸ਼ਨ ਕਰੇ, ਤੁਰਤ ਢੁਕਵਾਂ ਜਵਾਬ ਦੇਣਾ। ਰਾਜਨੀਤੀ ਵਿਚ ਭੀ ਨਿਪੁੱਨ ਸਨ।

ਪਟਿਆਲਾ ਪਤੀ ਰਾਜਾ ਕਰਮ ਸਿੰਘ ਇਨ੍ਹਾਂ ਦਾ ਅਨੱਨ ਭਗਤ ਸੀ। ਹਰ ਗੱਲ ਭਾਈ ਸਾਹਿਬ ਦੀ ਸਲਾਹ ਨਾਲ ਕਰਦਾ ਸੀ। ਸਗੋਂ ਲੋਕੀ ਸਮਝਦੇ ਸਨ, ਕਿ ਅਸਲ 'ਚਿ ਰਾਜ ਸੰਤ ਮਨੋਹਰ ਦਾਸ ਜੀ ਹੀ ਕਰ ਰਹੇ ਹਨ; ਮਹਾਰਾਜਾ ਤਾਂ ਉਨ੍ਹਾਂ ਦੇ ਅਧੀਨ ਆਗਿਆਕਾਰੀ ਸੇਵਕ ਹੈ। ਕਹਿੰਦੇ ਨੇ ਮਹਾਰਾਜਾ ਕਰਮ ਸਿੰਘ ਨੇ ਜਿਸ ਸ਼ਰਧਾ-ਪ੍ਰੇਮ ਨਾਲ ਭਾਈ ਸਾਹਿਬ ਦੀ ਸੇਵਾ ਕੀਤੀ ਹੈ, ਹੋਰ ਕਿਨੇ ਕੀ ਕਰਨੀ ਹੈ! ਪੰਜਾਹ ਲੱਖ ਰੁਪਏ ਸਾਲਾਨਾ ਆਮਦਨ ਦੀ ਰਿਆਸਤ ਮਹਾਰਾਜਾ ਸਾਹਿਬ ਨੇ ਸੰਤਾਂ ਦੇ ਸਪੁਰਦ ਕੀਤੀ ਹੋਈ ਸੀ; ਸਿਆਹ ਕਰਨ, ਭਾਵੇਂ ਸਪੇਦ! ਆਪ ਹੱਥੀ ਬੱਧੀ ਸੇਵਕਾਂ ਹਾਰ ਬਾਵਾ ਸਾਹਿਬ ਦੇ ਅਗਾੜੀ ਖਲੋ ਰਹਿੰਦੇ ਸਨ। ਬਾਵਾ ਸਾਹਿਬ ਦੀ ਆਗਿਆ ਅਨੁਸਾਰ ਰਾਜ ਵਿਚ ਇਸ ਤਰਾਂ ਦੀ ਧਰਮ-ਮ੍ਰਿਜਾਦਾ ਕਾਇਮ ਹੋ ਗਈ ਸੀ; ਕਿ ਚਾਨਣੀ ਇਕਾਦਸ਼ੀ ਨੂੰ ਸਾਰੇ ਜ਼ਿਮੀਦਾਰ ਢੱਗੇ ਨਹੀਂ ਸੀ ਜੋਂਦੇ। ਕਿਸੇ ਤਰਾਂ ਦੀ ਜੀਵ-ਹੱਤਿਆ ਨਹੀਂ ਸੀ ਹੁੰਦੀ। ਲੋਕੀ ਇਕਾਦਸ਼ੀ ਦਾ ਵਰਤ ਰਖਦੇ

ਹੁੰਦੇ ਸਨ। ਰਾਜਧਾਨੀ ਪਟਿਆਲਾ ਵਿਚ ਵੇਸਵਾ, ਮਾਸ ਤੇ ਸ਼ਰਾਬ— ਤਿੰਨਾਂ ਵਸਤਾਂ ਦਾ ਤਿਆਗ ਹੋ ਗਿਆ ਸੀ। ਵਰਤ ਵਾਲਾ ਸਾਰਾ ਦਿਹਾੜਾ ਕਥਾ-ਕੀਰਤਨ ਤੇ ਭਗਵਤ-ਭਜਨ ਵਿੱਚ ਬਿਤੀਤ ਹੁੰਦਾ ਸੀ। ਮਹਾਰਾਜਾ ਸਾਹਿਬ ਜਦੋਂ ਸੁਰਗਵਾਸੀ ਹੋ ਗਏ; ਤਾਂ ਭਾਈ ਸਾਹਿਬ ਗੰਗਾ-ਕੰਢੇ ਜਾ ਟਿਕੇ। ਮਗਰੋਂ ਉਨ੍ਹਾਂ ਦੇ ਜਾ-ਨਸ਼ੀਨ ਮਹਾਰਾਜਾ ਨਰਿੰਦਰ ਸਿੰਘ ਜੀ ਭੀ, ਭਾਈ ਸਾਹਿਬ ਦਾ ਉਸੇ ਤਰਾਂ ਸਤਿਕਾਰ ਤੇ ਟਹਿਲ-ਸੇਵਾ ਕਰਦੇ ਰਹੇ; ਪਰ ਸੰਤਾਂ ਨੇ ਰਾਜ-ਕਾਜ ਵਿੱਚ ਕੋਈ ਦਿਲਚਸਪੀ ਨਹੀਂ ਲਈ; ਅਰੁ ਨਾ ਪਟਿਆਲੇ ਰਹੇ।

ਰਾਜਨੀਤੀ ਸੰਬੰਧੀ ਬਾਵਾ ਜੀ ਦੀ ਇੱਕ ਗੱਲ ਬੜੀ ਮਸ਼ਹੂਰ ਹੈ: ਇਕੇਰਾਂ ਲਾਟ ਸਾਹਿਬ ਨੇ ਮਹਾਰਾਜਾ ਕਰਮ ਸਿੰਘ ਪਾਸੋਂ ਪੰਜੀਹ ਲੱਖ ਰੁਪਯਾ ਮੰਗਿਆ। ਮਹਾਰਾਜਾ ਸਾਹਿਬ ਘਾਬਰੇ ਤੇ ਮਸੋਸੇ ਮਨ ਨਾਲ ਭਾਈ ਸਾਹਿਬ ਦੀ ਸੇਵਾ ਵਿੱਚ ਹਾਜ਼ਰ ਹੋਏ; ਅਰੁ ਸਾਰੀ ਵਿਥਿਆ ਅਰਜ਼ ਕੀਤੀ। ਸੰਤਾਂ ਧੀਰਜ ਦੇਂਦਿਆਂ ਫਰਮਾਇਆ:—

"ਚਿੰਤਾ ਨਾ ਕਰੋ, ਜਿਵੇਂ ਅਸੀਂ ਦੱਸਦੇ ਹਾਂ, ਓਸੇ ਤਰਾਂ ਕਾਰਜ ਸਾਰੋ!"

ਸੰਤਾਂ ਨੇ ਜਿਵੇਂ ਮੰਤ੍ਰ ਪੜਾਇਆ, ਉਸੇ ਤਰਾਂ ਮਹਾਰਾਜਾ ਸਾਹਿਬ ਨੇ ਲਾਟ ਸਾਹਿਬ ਨੂੰ ਜਾਂ ਆਖਿਆ; ਕਿ "ਸਾਹਿਬ! ਆਪ ਤਾਂ ਸਿਰਫ ਪੰਜੀਹ ਲੱਖ ਮੰਗਦੇ ਓ; ਮੇਰੇ ਪਾਸ ਇਹ ਜੋ ਪੰਜਾਹ ਲੱਖ ਦਾ ਮੁਲਕ ਹੈ; ਇਹ ਕਿਸ ਦਾ ਇ? ਇਹ ਬੀ ਤਾਂ ਹਜ਼ੂਰ ਦੀ ਹੀ ਦੌਲਤ ਹੈ, ਜਿੱਨੀ ਚਾਹੋ ਲੈ ਲਓ!" ਇਹ ਗੱਲ ਸੁਣ ਕੇ ਲਾਟ ਸਾਹਿਬ ਬੜਾ ਖੁਸ਼ ਹੋਇੰਆ ਤੇ ਆਖਣ ਲੱਗਾ:—

"ਸ਼ਾਬਾਸ਼! ਪਰ ਇਹ ਅੱਕਲ ਤੁਹਾਡੀ ਨਹੀਂ; ਜਿਸਨੇ ਤੁਹਾਨੂੰ ਇਹ ਮੱਤਿ ਦਿੱਤੀ ਹੈ; ਸਾਨੂੰ ਉਸ ਦੇ ਦਰਸ਼ਨ ਕਰਾਓ!"

ਰਾਜਾ ਸਾਹਿਬ ਨੇ ਆਖਿਆ; ਉਹ ਤਾਂ ਮੇਰੇ 'ਗੁਰੂ' ਹਨ! ਸੋ ਲਾਟ ਸਾਹਿਬ ਨੇ ਬਾਵਾ ਮਨੋਹਰ ਦਾਸ ਦੇ ਦਰਸ਼ਨ ਕੀਤੇ; ਤੇ ਬਚਨ-ਬਿਲਾਸ ਕਰਕੇ ਬੜਾ ਰਾਜੀ ਹੋਇਆ। ਅਰੁ ਬੋਲਿਆ:—

"ਜਿੱਚਿਰ ਤੁਹਾਡੇ ਰਾਜ ਵਿਚ ਇਸ ਤਰਾਂ ਦੇ ਮਹਾਤਮਾਂ ਸਾਧੂ ਵਿਰਾਜਦੇ ਹਨ, ਤਿੱਚਿਰ ਤੁਹਾਡਾ ਕੁਝ ਨੁਕਸਾਨ ਨਹੀਂ ਹੋਵੇਗਾ! ਇਹ ਪੰਜੀਹ ਲੱਖ ਭੀ ਛੱਡਿਆ।"

ਲਾਟ ਸਾਹਿਬ ਨੇ ਸੰਤ ਜੀ ਨੂੰ ਭੀ ਭੇਟਾ-ਪੂਜਾ ਅਰਪਨ ਕੀਤੀ॥

ਭਾਈ ਸਾਹਿਬ ਦਾ ਬਾਹਰੀ ਅਡੰਬਰ ਤਾਂ ਰਾਜਿਆਂ ਵਾਂਗ ਠਾਠ-ਬਾਠ ਵਾਲਾ,–ਹਾਥੀ ਦੀ ਸਵਾਰੀ ਤੇ ਅੱਗੇ ਪਿੱਛੇ ਅੜਦਲ ਵਿਚ ਫੌਜ;–ਪਰ ਵਿਰਤੀ ਸਦਾ ਅਲੇਪ । ਸਰੀਰ ਤਿਆਗਣ ਤੋਂ ਇਕ ਮਹੀਨਾ ਪਹਿਲਾਂ, ਚਲਾਣੇ ਦੀ ਸੂਚਨਾ ਅਪਣੇ ਸਾਥੀਆਂ, ਸੇਵਕਾਂ ਨੂੰ ਦੇ ਦਿੱਤੀ। ਗੰਗਾ ਦੇ ਘਾਟ ਪੁਰ ਸਤ ਦਿਨ ਇੱਕ ਆਸਣ ਬਹਿਕੇ ਭਾਗਵਤ ਦੀ ਕਥਾ ਸਰਵਣ ਕੀਤੀ; ਅਰੁ ਸਮਾਧ-ਸਥਿੱਤ ਹੋ ਕੇ, ਪ੍ਰਾਣ ਪੰਖੇਰੂ ਉਡਾ ਦਿੱਤੇ । ਪ੍ਰਲੋਕ-ਪਿਆਨੇ ਸਮੇਂ ਡੇਰੇ ਵਿਚ ਦੋ ਲੱਖ ਰੁਪਯੇ ਦਾ ਲਟਾ-ਪਟਾ ਮੌਜੂਦ ਸੀ; ਸੰਗਤਿ ਨੇ ਬਚਨ ਕੀਤਾ, ਕਿ "ਇਹ ਮਾਲ ਅਪਣਾ ਕਰਕੇ ਕਿਸੇ ਨੂੰ ਸੌਂਪ ਦਿਓ !" ਭਾਈ ਸਾਹਿਬ ਨੇ ਫਰਮਾਇਆ:–

"ਇੱਕ ਬਟੂਆ ਤੇ ਇਹ ਤੂੰਬੀ ਭਾਵੇਂ ਸਾਡੀ ਸਮਝ ਲਓ ! ਬਾਕੀ ਸਭ ਕੁਝ ਰਾਜਾ ਜੀ ਦਾ ਹੀ ਹੈ !"

ਇਸੇ ਤਰ੍ਹਾਂ ਦੀ ਅਲੇਪ-ਭਾਵਨਾ ਤੇ ਵਿਰਕਤ-ਵਿਰਤੀ, ਭਾਈ ਸਾਹਿਬ ਨੇ ਸਾਰੀ ਉਮਰ ਨਿਬਾਹੀ । ਪਰ ਰਾਜੇ ਪਾਸੋਂ ਸਾਧੂ, ਬ੍ਰਹਮਣਾਂ ਤੇ ਲੋੜਵੰਦਾਂ ਨੂੰ ਅਨੇਕਾਂ ਭੰਡਾਰੇ ਦਿਵਾਏ ਤੇ ਦਾਨ-ਧਰਮ ਕਰਵਾਏ। ਅਨੇਕ ਗਰੀਬ ਘਰਾਂ ਦੀਆਂ ਕੰਨਿਆਂਵਾਂ ਦੇ ਵਿਆਹ ਕਾਰਜ ਕਰਾਏ। ਆਪ ਦੀ ਯਾਦਗਾਰ ਵਜੋਂ, ਉਹ ਪਲੰਘ–ਜਿਸ ਪੁਰ ਬਿਰਾਜਦੇ ਹੁੰਦੇ ਸਨ-ਸੇਵਕਾਂ-ਸਰਧਾਵਾਨਾਂ ਸਤਿਕਾਰ ਨਾਲ ਸਾਂਭਿਆ ਹੋਇਆ ਹੈ। ਅਮੀਰ-ਗਰੀਬ, ਰਾਜੇ-ਮਹਾਰਾਜੇ ਸਾਰੇ ਉਸਦੀ ਪੂਜਾ ਕਰਦੇ ਹਨ॥

ਬਾਬਾ ਮਨੋਹਰ ਦਾਸ ਜੀ ਦਾ, ਸਾਰੇ ਸਿੱਖ ਸਰਦਾਰ ਤੇ ਰਾਜੇ ਆਦਰ-ਮਾਨ ਕਰਦੇ ਸਨ । ਉਦਾਸੀਆਂ ਦਾ 'ਛੋਟਾ ਅਖਾੜਾ' ਨਾਮੇ ਆਸ਼੍ਰਮ ਕਾਇਮ ਕਰਨ ਵਿੱਚ ਆਪਦੇ ਉਦਮ-ਉਪਰਾਲੇ ਦਾ ਹਿੱਸਾ ਬਹੁਤ ਜਾਦੇ ਹੈ । ਇਕੇਰਾਂ ਮਹਾਰਾਜਾ ਕਰਮ ਸਿੰਘ ਪਟਲੇਸ੍ਵਰ ਨੇ ਆਪਨੂੰ ਇਕ ਲੱਖ ਰੁਪਯਾ ਭੇਟ ਕੀਤਾ । ਇਹ ਸਾਰੀ ਮਾਇਆ, ਭਾਈ ਸਾਹਿਬ ਨੇ ਪਰ-ਉਪਕਾਰ ਹਿਤ ਖਰਚ ਕਰ ਦਿਤੀ। ਸਨੌਰ ਦੇ ਰਾਹ ਵਿਚ ਨਦੀ ਪੁਰ ਪੁਲ ਬਨੁਵਾਇਆ, ਅਰੁ 'ਛੋਟੇ ਅਖਾੜੇ' ਦੀ ਛਾਉਣੀ ਕਨਖਲਿ ਬਣਵਾ ਦਿੱਤੀ। ਆਪਨੇ ਵੈਦੰਗੀ ਦੇ ਬਹਾਨੇ ਰੋਗੀਆਂ

ਪੁਰ ਉਪਕਾਰ ਕਰਕੇ, ਅਨੇਕਾਂ ਪ੍ਰਾਣੀ ਸਤਿਗੁਰ ਨਾਨਕ ਦੇ ਸਿੱਖ ਬਣਾਏ ॥ ('ਮਹਾਨ ਕੋਸ਼'–ਪੰਨਾ ੨੮੪੯)

੨੯–ਭਾਈ ਹਰੀ ਦਾਸ, ਬਾਵਾ ਮਨੋਹਰ ਦਾਸ ਦੇ ਚੇਲੇ ਹਨ। ਬੜੇ ਤੱਤਵੇਤਾ, ਗੁਣੀ ਪੰਡਿਤ ਤੇ ਪਰਮ ਹੰਸ ਵਿਰਤੀ ਵਾਲੇ ਸਾਧੂ ਗਿਣੇ ਜਾਂਦੇ ਹਨ । ਵਰਤੋਂ-ਵਿਹਾਰ ਸਭ ਅਪਣੇ ਗੁਰੂ ਵਾਙੂ; ਸਭਸ ਨਾਲ ਮਿੱਤ੍ਰੀ ਭਾਵ। ਰਾਜਾ ਸਾਹਿਬ ਭੀ ਉਸੇ ਤਰਾਂ ਪੂਜਾ-ਸਤਿਕਾਰ ਕਰਦੇ ਸਨ। ਨੇਮ ਇਹ ਕਿ ਪਹਿਰ ਰਾਤਿ ਰਹਿੰਦੀ ਜਾਗਣਾ; ਸੌਚ-ਇਸ਼ਨਾਨ ਕਰਨਾ ਤੇ ਸਮਾਧਿ-ਸਿਥਿੱਤ ਹੋ ਕੇ ਭਗਵੰਤ ਦੇ ਭਜਨ ਵਿਚ ਲਿਵਲੀਨ ਹੋ ਜਾਣਾ । ਸੂਰਜ ਦੀ ਟਿੱਕੀ ਨਿਕਲਨ ਸਾਰ, ਗੰਗਾ ਕੰਢੇ ਬਿਰਾਜ ਕੇ ਜਲ, ਧੁੱਪ ਤੇ ਪਉਣ ਦਾ ਇਕੱਠਾ-ਸੇਵਨ ਅਰੁ ਸਤਿਨਾਮ (ਵਾਹਗੁਰੂ) ਦਾ ਸਿਮਰਨ ਪਹਿਰ ਦਿਨ ਚੜ੍ਹੇ ਤੱਕ ਕਰਨਾ। ਉਵ ਆਤਮ ਚਿੰਤਨ ਤਾਂ ਅੱਠੇ ਪਹਿਰ ਕਰਦੇ ਰਹਿੰਦੇ ਸਨ ।

੩੦–ਭਾਈ ਪਰਸ ਰਾਮ, ਬਾਵਾ ਮਨੋਹਰ ਦਾਸ ਜੀ ਦੇ ਗੁਰਭਾਈ ਸਨ। ਨਿਰੇ ਪੁਰੇ ਤਪੱਸਿਆ ਦੀ ਮੂਰਤਿ। ਸੁਭਾਉ ਪਰਮ ਹੰਸ ਸਾਧੂਆਂ ਵਾਲਾ । ਮੁਲਤਾਨ ਸ਼ਹਿਰ ਵਿਚ ਟਿਕਦੇ ਸਨ। ਓਥੋਂ ਦੇ ਸਿੱਖ-ਸੇਵਕ ਬੜੇ ਪ੍ਰੇਮ ਨਾਲ ਸੇਵਾ ਕਰਦੇ ਸਨ । ਦੀਵਾਨ ਸਾਵਣ ਮੱਲ ਸੂਬੇਦਾਰ ਮੁਲਤਾਨ ਵੀ ਭਾਈ ਸਾਹਿਬ ਦਾ ਪਰਮ ਭਗਤ ਸੀ। ਸਰਧਾਲੂਆਂ ਵਲੋਂ ਪਦਾਰਥ ਬੜੇ ਭੇਟਾ ਚੜ੍ਹਦੇ, ਪਰ ਸੰਤ ਜੀ ਅਪਣੇ ਪਾਸ ਰਖਦੇ ਕੁਝ ਨਹੀਂ ਸਨ; ਨਾਲੋ ਨਾਲ ਲੋੜਵੰਦਾਂ ਨੂੰ ਵਰਤਾ ਛੱਡਦੇ; ਖ਼ੁਦ ਸਦਾ ਨਿਰਲੇਪ ਰਹਿੰਦੇ । ਉਸਤਤਿ-ਨਿੰਦਾ ਦੋਹਾਂ ਤੋਂ ਬੇਪਰਵਾਹ !

੩੧–ਭਾਈ ਸਰਨ ਦਾਸ ਲਾਹੌਰ ਸ਼ਹਿਰ ਵਿਰਾਜਦੇ ਸਨ, ਇਨ੍ਹਾਂ ਦੇ ਹੀ ਸਾਥੀ ਭਾਈ ਅਖੰਡ ਪ੍ਰਕਾਸ਼ ਨਿੱਤ ਛੱਤੀਹ ਪਾਠ ਬਿਸ਼ਨ ਸਹੰਸਰ ਨਾਮ (ਰਾਗ ਮਾਰੂ ਸੋਲਹੇ ਮਹਲਾ ਪੰਜਵਾਂ) ਦਾ; ਤੇ ਬਾਰਾਂ ਹਜ਼ਾਰ ਪਾਠ ਪ੍ਰਨਵ (ਮੂਲ ਮੰਤ੍ਰ ?) ਦਾ ਕਰਦੇ ਸਨ। ਇਹ ਸਾਰੇ ਸੰਤ ਸੰਸਕ੍ਰਿਤ ਤੇ ਗੁਰਮੁਖੀ ਵਿੱਦਿਆ ਵਿੱਚ ਨਿਪੁੰਨ ਅਰੁ ਸੱਚੇ ਸੰਤੋਖੀ ਹੋ

ਗੁਜ਼ਰੇ ਹਨ। ਸੱਭੇ ਇੰਦ੍ਰੇ-ਜਿੱਤ ਤੇ ਸਦਾ ਸਿਮਰਨ ਵਿਚ ਮਗਨ ਰਹਿਣ ਵਾਲੇ ਸਨ।

੩੨—**ਭਾਈ ਰਾਮਦਾਸ ਜੀ,** ਸੰਤ ਰਾਮਜੀ ਦਾਸ ਦੇ ਚੇਲੇ, ਗੰਗਾ ਕਿਨਾਰੇ, ਕਾਸ਼ੀ ਵਿਰਾਜਦੇ ਸਨ। ਬ੍ਰਿਤੀ ਪਰਮ ਹੰਸ; ਬੜੇ ਬੜੇ ਕਠਨ ਵਰਤ ਚੰਦ੍ਰਾਇਣ ਆਦਿ ਤੇ ਜਪ-ਤਪ ਸਾਧਣ ਵਾਲੇ ਸਾਧੂ ਹੋਏ ਹਨ। ਸਮਾਧੀ ਅਖੰਡ, ਅੱਠਾਂ ਪਹਿਰਾਂ ਵਿੱਚ ਸਿਰਫ ਦੋ ਘੜੀ ਸਮਾਧੀਓਂ ਉਤਥਾਨ ਹੁੰਦੇ; ਤੇ ਸੰਸਾਰਕ ਵਿਹਾਰ ਕਰਦੇ; ਨਹੀਂ ਚੌਤੋ ਪਹਿਰ ਸਿਮਰਨ-ਸਾਧਨ ਵਿਚ ਲਿਵਲੀਨ ਰਹਿੰਦੇ ਸਨ । ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਨਿਸਚਾ ਅਡੋਲ; ਗੁਰਮਤਿ-ਗਿਆਨ ਵਿੱਚ ਪੂਰਨ ਤੇ ਵਿੱਦਵਾਨ ਪੰਡਿਤ ਸਨ।

੩੩—**ਭਾਈ ਮੰਗਲ ਦਾਸ ਜੀ,** ਬੜੇ ਗਿਆਨੀ ਤੇ ਵੈਰਾਗਵਾਨ ਸਾਧੂ ਹੋਏ ਹਨ। ਪ੍ਰਯਾਗ ਨੱਗਰ ਟਿਕਦੇ ਸਨ। ਤਪ-ਸਾਧਨਾ ਤੇ ਧਰਮ ਦੀ ਮੂਰਤਿ ਪ੍ਰਸਿੱਧ ਸਨ। ਇਨ੍ਹਾਂ ਦੇ ਹੀ ਸਾਥੀ

੩੪—**ਭਾਈ ਸੂਰਦਾਸ ਜੀ** ਸਨ; ਜੋ ਤ੍ਰਿਬੇਣੀ (ਗੰਗਾ, ਜਮਨਾ, ਸਰੁਸਤੀ) ਦੇ ਐਨ ਸੰਗਮ ਪੁਰ ਇਕ ਸਿਲਾ ਉਤੇ ਟਿਕਦੇ ਸਨ। ਇਸ ਸਿਲਾ ਦੇ ਦੁਤਰਫੀ ਸ਼ਾਹੀ ਸੜਕ ਲੰਘਦੀ ਹੈ । ਸੰਤ ਜੀ ਹਾੜ੍ਹ-ਸਿਆਲ ਸਦਾ ਇਸੇ ਪੱਥਰ ਪੁਰ ਬਿਰਾਜੇ ਰਹਿੰਦੇ; ਧੁੱਪ-ਛਾਂ, ਸਰਦੀ-ਗਰਮੀ ਦੀ ਕੋਈ ਪਰਵਾਹ ਨਾ ਕਰਦੇ। ਗੁਰਮਤਿ ਸੰਬੰਧੀ ਕਥਾ-ਵਾਰਤਾ ਹੁੰਦੀ ਰਹਿੰਦੀ; ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ ਅਠਾਰੁਠ ਜਾਰੀ ਰਹਿੰਦਾ ਸੀ। ਬੜੇ ੨ ਧਨੀ-ਸੇਠ ਪੂਜਾ-ਸੇਵਾ ਕਰਦੇ; ਪਰ ਮਹਾਤਮਾਂ ਜੀ ਕੋਈ ਪਦਾਰਥ ਆਪਣੇ ਪਾਸ ਨਾ ਰਖਦੇ; ਉਸੇ ਵੇਲੇ ਲੋੜਵੰਦਾਂ ਨੂੰ ਵਰਤਾ ਦੇਂਦੇ ਸਨ।

ਇਹ ਸਿਲਾ ਚੂੰਕਿ ਸੜਕ ਦੇ ਵਿਚਕਾਰ ਅੜਿੱਕਾ ਸੀ; ਸਰਕਾਰੀ ਅਫਸਰਾਂ ਸੰਤਾਂ ਨੂੰ ਏਥੋਂ ਉਠਾਣ ਦਾ ਬੜਾ ਜਤਨ ਕੀਤਾ; ਪਰ ਸੰਤ ਜੀ ਨਾ ਉੱਠੇ, ਓੜਕ ਭਾਈ ਸਾਹਿਬ ਨੂੰ ਜਬਰੀ ਚੁੱਕ ਕੇ ਚਾਰ ਕੋਹ ਦੁਰੇਡੇ ਬਿਠਾ ਆਏ। ਪਰ ਮੁੜ ਕੇ ਵੇਖਣ; ਤਾਂ ਉਸੇ ਸਿਲਾ ਪੁਰ ਉਸੇ ਥਾਂ

ਵਿਰਾਜੇ ਹੋਏ ਸਨ। ਇਸੇ ਤਰਾਂ ਉਨ੍ਹਾਂ ਨੂੰ ਚਾਰ ਵਾਰੀ ਉਥੋਂ ਜੋਰੀ ਉਠਾ ਕੇ ਦੁਰਾਡੇ ਪੁਚਾਇਆ ਗਿਆ; ਪਰ ਵਿਅਰਥ! ਉਹ ਹਰ ਵਾਰੀ ਉਸੇ ਤਰਾਂ ਆਪਣੇ ਟਿਕਾਣੇ ਆ ਜਾਂਦੇ ਰਹੇ। ਹਾਰ ਕੇ ਅੰਗਰੇਜ਼ ਅਫਸਰਾਂ, ਭਾਈ ਸਾਹਿਬ ਨੂੰ ਸਲਾਮ ਕੀਤਾ ਤੇ ਗੁਨਾਹ ਬਖ਼ਸ਼ਾਇਆ।

ਹਰ ਕੁੰਭ ਤੇ ਅਧ-ਕੁੰਭੀ ਦੇ ਮੌਕੇ ਤ੍ਰਿਬੇਣੀ ਪੁਰ ਭਾਰੇ ਮੇਲੇ ਲਗਦੇ ਹੀ ਹਨ। ਭਾਈ ਸੂਰਦਾਸ ਜੀ ਦੇ ਇਰਦ-ਗਿਰਦ ਇਨ੍ਹਾਂ ਦਿਨਾਂ ਵਿੱਚ ਖਾਸ ਰੌਣਕਾਂ ਹੁੰਦੀਆਂ ਤੇ ਬੇਅੰਤਿ ਸਤਿ-ਸੰਗਤਿ ਜੁੜਦੀ; ਤੇ ਗਿਆਨ-ਗੋਸਟਿ ਦਾ ਅਨੰਦ ਮਾਣਦੀ ਸੀ। ਏਥੇ ਇਕੱਠੇ ਹੋਏ ਸਾਧੂਆਂ ਨੂੰ ਲੰਗਰ (ਭੰਡਾਰਾ) ਬੀ ਭਾਈ ਸਾਹਿਬ ਦੇਂਦੇ ਹੁੰਦੇ ਸਨ। ਲੇਕਿਨ ਖ਼ੁਦ ਅਠੀਂ ਪਹਿਰੀਂ ਸਿਰਫ ਫਲੇਹਾਰ ਹੀ ਗ੍ਰਹਿਣ ਕਰਦੇ ਸਨ।

ਇਹ ਦੋਵੇਂ ਸਾਧੂ ਮਾਨੋਂ ਰਿਸ਼ੀ ਭਾਰਦ੍ਵਾਜ ਤੇ ਭਗਤ ਸੂਰਦਾਸ ਦੇ ਹੀ ਦੂਜੇ ਸਰੂਪ ਸਨ।

੩੫–ਭਾਈ ਬਿਸ਼ਨਦਾਸ ਜੀ, ਮਾਲਵੇ ਦੇਸਿ, 'ਆਕੜ' ਨਾਵੇਂ ਨੱਗਰ ਵਿਚ ਰਹਿੰਦੇ ਸਨ। ਬੜੇ ਸਤਿਵਾਦੀ; ਸੰਤੋਖੀ, ਸਰਬ ਗੁਣ ਸੰਪੰਨ, ਇੰਦਰੇ-ਜਿਤ ਪਰਮ ਪ੍ਰਤਾਪੀ ਸਾਧੂ ਹੋਏ ਹਨ। ਰਾਜ-ਪਟਿਆਲਾ ਦੇ ਮੋਢੀ ਬਾਬਾ ਆਲਾ ਸਿੰਘ ਜੀ, ਇਨ੍ਹਾਂ ਦੇ ਬੜੇ ਸੇਵਕ-ਸ਼ਰਧਾਲੂ ਸਨ। ਉਨ੍ਹਾਂ ਨੇ ਇਕੇਰਾਂ ਸੰਤਾਂ ਨੂੰ ਪ੍ਰਸੰਨਤਾ ਦੇ ਘਰਿ ਜਾਂਚ ਕੇ ਪ੍ਰਾਰਥਨਾ ਕੀਤੀ:–

"ਮਹਾਰਾਜ! ਆਪ ਦੀ ਦਾਸ ਪੁਰ ਬੜੀ ਖ਼ੁਸ਼ੀ ਹੈ; ਪਰ, ਮਾਇਆ ਬੜੀ ਚੰਚਲ ਹੈ, ਸਦਾ ਥਿਰ ਨਹੀਂ ਰਹਿੰਦੀ। ਮੈਂ ਤਾਂ ਆਪ ਦੀ ਕਿਰਪਾ ਨਾਲ ਰਾਜ-ਭਾਗ ਭੋਗ ਰਿਹਾ ਹਾਂ; ਮੈਥੋਂ ਮਗਰੋਂ ਪਤਾ ਨਹੀਂ ਕੀ ਹੋਵੇ!"

ਭਾਈ ਸਾਹਿਬ ਨੇ ਬਚਨ ਕੀਤਾ:–

"ਰਾਜਾ ਜੀ! ਚਿੰਤਾ ਨਾ ਕਰੋ; ਤੁਹਾਡੀ ਵੰਸ ਵਿਚ ਸੱਤਾਂ ਪੀੜ੍ਹੀਆਂ ਤੱਕ ਰਾਜ-ਭਾਗ ਬਹਾਲ ਰਹੇਗਾ! ਅਰੁ ਦਿਨੋ ਦਿਨ ਤੇਜ-ਪ੍ਰਤਾਪ ਵਧੇਗਾ। ਰਾਜੇ ਨਿਰਛਲ, ਧਰਮੀ ਤੇ ਸਾਧ-ਸੇਵੀ ਹੋਣਗੇ!"

ਰਾਜਾ ਸਾਹਿਬ ਇਹ ਵਰ-ਬਚਨ ਸੁਣ ਕੇ ਬੜੇ ਖੁਸ਼ ਹੋਏ।

ਸੰਤਾਂ ਦੇ ਵਚਨਾਂ ਪੁਰ ਮਹਾਰਾਜੇ ਨੂੰ ਪਹਿਲੋਂ ਹੀ ਬੜਾ ਨਿਸਚਾ ਸੀ; ਹੁਣ ਹੋਰ ਪਰ-ਪੱਕ ਹੋ ਗਿਆ। ਭਾਈ ਸਾਹਿਬ ਦਾ ਇਹ ਵਾਕੁ ਭੀ ਸੋਲ੍ਹਾਂ ਆਨੇ ਸੱਚ ਸਾਬਿਤ ਹੋਇਆ। ਮਹਾਰਾਜਾ ਆਲਾ ਸਿੰਘ ਤੋਂ ਬੱਦ ਸੱਤਾਂ ਪੀੜ੍ਹੀਆਂ—(੧) ਮਹਾਰਾਜਾ ਅਮਰ ਸਿੰਘ, (੨) ਸਾਹਿਬ ਸਿੰਘ, (੩) ਕਰਮ ਸਿੰਘ, (੪) ਨਰਿੰਦਰ ਸਿੰਘ, (੫) ਮਹਿੰਦਰ ਸਿੰਘ, (੬) ਰਾਜਿੰਦਰ ਸਿੰਘ, (੭) ਭੂਪਿੰਦਰ ਸਿੰਘ—ਤੱਕ ਰਾਜ-ਭਾਗ ਠੀਕ ਬਹਾਲ ਰਿਹਾ ਤੇ ਵਧਦਾ ਫੁੱਲਦਾ ਬੀ ਰਿਹਾ। ਲੇਕਿਨ ਭਾਈ ਸਾਹਿਬ ਦੇ ਬਚਨਾਂ ਮੂਜਬ, ਬਾਬਾ ਜੀ ਸਮੇਤ ਸੱਤਵੀਂ ਪੀੜ੍ਹੀ-ਮਹਾਰਾਜਾ ਰਾਜਿੰਦਰ ਸਿੰਘ ਤੱਕ ਸਾਰੇ ਰਾਜੇ ਲੱਗ-ਪੱਗ ਧਰਮੀ ਤੇ ਸੰਤ-ਸੇਵੀ ਰਹੇ ਹਨ। ਪਰ ਮਹਾਰਾਜਾ ਭੂਪਿੰਦਰ ਸਿੰਘ ਇਨ੍ਹਾਂ ਤੋਂ ਐਨ ਉਲਟ। ਸ਼ਾਇਦ, ਇਸੇ ਕਰਕੇ ਇਸ ਅੱਠਵੀਂ ਪੀੜ੍ਹੀ ਵਿੱਚ ਤੇਜ-ਪ੍ਰਤਾਪ ਤੇ ਰਾਜ-ਭਾਗ ਵਿੱਚ ਘਾਟ ਪੈਣੀ ਸ਼ੁਰੂ ਹੋ ਗਈ। ਆਖਰੁ ਨੌਵੀਂ ਪੀੜ੍ਹੀ ਮਹਾਰਾਜਾ ਯਾਦ-ਵੇਂਦਰ ਸਿੰਘ—ਹੱਥੋਂ ਸਾਰਾ ਕੁਝ ਖੁੱਸ ਗਿਆ।

੩੬—ਭਾਈ ਰੂਪਾ ਜੀ, ਲਾਹੌਰ ਸ਼ਹਿਰ ਲਾਗੇ, ਰਾਵੀਓਂ ਪਾਰ ਨਿਵਾਸ ਰਖਦੇ ਸਨ। ਆਪ ਸੁਭਾਵਕ ਹੀ ਸੰਤੋਖੀ, ਘੱਟ ਬੋਲਣ ਵਾਲੇ ਲੱਛਮੀ ਨੂੰ ਕਾਗ-ਵਿਸਟਾ ਸਮਾਨ ਜਾਨਣਹਾਰ ਤੇ ਗਿਆਨਵਾਨ ਸਨ। ਮਹਾਰਾਜਾ ਰਣਜੀਤ ਸਿੰਘ ਸਾਹਿਬ, ਭਾਈ ਸਾਹਿਬ ਦੇ ਦਰਸ਼ਨ ਕੀਤੇ ਬਿਨਾਂ ਅੰਨ-ਜਲ ਤੱਕ ਅੰਗੀਕਾਰ ਨਹੀਂ ਸਨ ਕਰਦੇ। ਅਰੁ ਉਨ੍ਹਾਂ ਦੇ ਬਚਨਾਂ ਪੁਰ ਬੜਾ ਨਿਸਚਾ ਰਖਦੇ ਸਨ।

੩੭—੪੩. ਭਾਈ ਅਮਰ ਦਾਸ 'ਪਰਮ ਹੰਸ' ਤੇ ਬਿਸ਼ਨਦਾਸ 'ਪਰਮ ਹੰਸ'; ਅਗਾੜੀ ਇਨ੍ਹਾਂ ਦੇ ਚੇਲੇ ਭਾਈ ਰਾਮਸ਼ਰਨ ਤੇ ਰਾਮਜੀ ਦਾਸ ਪਰਮ ਹੰਸ; ਅਗਾਹਾਂ ਭਾਈ ਰਾਮਜੀ ਦਾਸ ਦੇ ਸੇਵਕ ਭਾਈ ਅਦਭੁਤ ਜੀ, ਆਤਮਾ ਰਾਮ ਜੀ 'ਵਿਰਕਤ', ਤੇ ਨਰਸਿੰਘ ਦਾਸ। ਇਹ ਸੱਭੇ ਸਾਧੂ ਤੱਤ-ਵੇਤਾ, ਇੰਦ੍ਰੇ-ਜਿੱਤ, ਵਿਰਕਤ, ਤਪੱਸਵੀ, ਸੁਹਿਰਦ, ਪਰ-ਉਪਕਾਰੀ, ਭਗਤੀ ਪਰਾਇਣ, ਸਮ-ਦ੍ਰਿਸਟੇ, ਮਿਲਣਸਾਰ, ਨਿਰਚਾਹ ਤੇ ਪਰਮ ਵਿਦਿਆਵਾਨ ਹੋਏ ਹਨ। ਲੇਕਿਨ ਪਹਿਰਾਵਾ ਤੇ ਵਰਤਣ ਬਿਲ-ਕੁਲ ਸਾਦ-ਮੁਰਾਦੇ। ਸਾਰੇ ਗੰਗਾ ਕਿਨਾਰੇ ਟਿਕਦੇ ਤੇ ਸਾਧੂ ਬ੍ਰਹਮਣਾਂ ਨੂੰ ਗੁਰਮੁਖੀ ਅਰੁ ਸ਼ਾਸਤ੍ਰੀ ਵਿੱਦਿਆ ਪੜ੍ਹਾਉਂਦੇ ਹੁੰਦੇ ਸਨ।

## ਧਰਮਸਾਲ ਮਾਣਕ ਦੇ ਬਾਨੀ

# ਭਾਈ ਪ੍ਰਿਥੀ ਜੀ

'ਵਿਰਕਾਂ' ਦੇ ਪਿੰਡ 'ਕਾਲ੍ਹੇ ਕੇ' ਦਾ ਵਸਨੀਕ ਇਕ ਪ੍ਰਭਾਕਰ ਗੋਤੀ ਬ੍ਰਾਹਮਣ 'ਪ੍ਰਿਥੀ' ਨਾਮੇ ਸੰਸਾਰ ਵੱਲੋਂ ਉਦਾਸ ਧਾਰ ਕੇ ਤੀਰਥ-ਯਾਤ੍ਰਾ ਕਰਨ ਘਰੋਂ ਨਿਕਲ ਪਿਆ। ਟੁਰਦਾ ਫਿਰਦਾ, 'ਪੁਹਕਰ' ਤੀਰਥ (ਰਾਜਸਥਾਨ ਵਿਚ ਅਜਮੇਰ ਲਾਗੇ) ਪੁਰ ਬਹਿ ਕੇ ਤਪ ਕਰਨ ਡਹਿ ਪਿਆ। ਪਰ ਮਨ-ਮੌਜੀ ਵਸ ਵਿਚ ਨਾ ਆਇਆ ਤੇ ਸ਼ਾਂਤਿ ਪ੍ਰਾਪਤਿ ਨ ਹੋਈ।

ਸੰਮਤ ਸਤਾਰਾਂ ਸੈ ਤ੍ਰੇਹਠ ਬਿੱਕ੍ਰਮੀ ਵਿਚ ਦਸਵੇਂ ਪਾਤਿਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ, ਜਦੋਂ ਕੁਝ ਸਮਾਂ ਸਾਬੋ ਕੀ ਤਲਵੰਡੀ—ਦਮਦਮਾ ਸਾਹਿਬ ਵਿਰਾਜੇ; ਤਾਂ ਪ੍ਰਿਥੀ ਬ੍ਰਹਮਣ ਭੀ ਦਰਸ਼ਨ ਲੱਗਾ। ਦਰਸ਼ਨ ਕਰਦਿਆਂ ਸਾਰ ਮਨ ਠੰਢਾ ਠਾਰ ਹੋ ਗਿਆ। ਮਸਤਕ ਚਰਨ ਕਮਲਾਂ ਨਾਲ ਛੁਹਣ ਦੀ ਦੇਰ ਸੀ, ਕਰਮ-ਰੇਖਾ ਉਲਟ ਗਈ; ਤੇ ਭਾਗ ਜਾਗ ਪਏ। ਬ੍ਰਹਮਣ ਪੁਣੇ ਦਾ ਮਾਣ ਸਾਰਾ ਉਡ ਗਿਆ। ਆਪਣੇ ਆਸਣ ਪੁਰ ਸੱਤਗੁਰਾਂ ਨੂੰ ਬਿਰਾਜਮਾਨ ਕਰਕੇ ਫੁੱਲ-ਪੱਤ੍ਰ ਭੇਟ ਕੀਤੇ। ਅਰੁ ਨਿਮ੍ਰਤਾ ਸਹਿਤ ਪ੍ਰਾਰਥਨਾ ਕਰਕੇ ਗੁਰਮਤਿ-ਦਾਨ ਮੰਗਿਆ ਸਤਿਗੁਰਾਂ ਨੇ ਨਾਮ-ਠਾਮ ਪੁੱਛਿਆ; ਤਾਂ ਪ੍ਰਿਥੀਏ ਨੇ ਊੜੇ ਤੋਂ ੜਾੜੇ ਤੱਕ ਆਪਣੀ ਸਾਰੀ ਵਿਥਿਆ ਸੁਣਾ ਦਿਤੀ। ਸਾਹਿਬਾਂ ਸੁਣ ਕੇ, ਦਿਲਾਸਾ ਦਿੱਤਾ। ਏਨੇ ਨੂੰ ਸਤਿਗੁਰਾਂ ਦਾ ਵਹੀਰ ਤੇ ਡੇਰਾ ਭੀ ਪਹੁੰਚ ਪਿਆ। ਦੋ ਦਿਨ ਸੱਚੇ ਪਾਤਿਸ਼ਾਹ ਨੇ ਇਸ ਟਿਕਾਣੇ ਬਿਸਰਾਮ ਕੀਤਾ। ਪ੍ਰਿਥੀਏ ਦੀ ਸੇਵਾ-ਸਰਧਾ ਪੁਰ ਤ੍ਰੁੱਠ ਕੇ, ਇਕਾਂਤ ਵਿਚ ਉਸ ਨੂੰ ਗੁਰਮਤਿ ਦੀ ਸੀਖਜਾ-ਦੀਖਜਾ ਦੇ ਕੇ, ਗੁਰ-ਸਿੱਖ ਬਣਾਇਆ। ਜਪ-ਤਪ ਸਾਧਨ ਤਾਂ ਉਹ ਪਹਿਲਾਂ ਹੀ ਕਰ ਰਿਹਾ ਸੀ; ਸਤਿਗੁਰਾਂ ਦੀ ਦਇਆ-ਦ੍ਰਿਸਟੀ ਨਾਲ ਉਸ ਦਾ ਮਨ ਵੱਸ ਹੋ ਗਿਆ ਤੇ ਗਿਆਨ ਦਾ ਚਾਨਣ ਹੋ ਆਇਆ। ਸ੍ਰੀ ਗੁਰੂ ਜੀ ਨੇ ਓਥੋਂ ਡੇਰਾ ਕੂਚ ਕਰਨ ਤੋਂ ਪਹਿਲਾਂ ਭਾਈ ਪ੍ਰਿਥੀ ਜੀ ਨੂੰ ਆਗਿਆ ਕੀਤੀ:—

"ਹੁਣ ਤੁਹਾਨੂੰ ਹਠ-ਜੋਗ ਕਮਾਵਣ ਦੀ ਲੋੜ ਨਹੀਂ; ਸੇਵਾ ਦੀ ਵੇਲਾ ਹੈ! ਪੰਜਾਬ ਜਾਓ; ਤੇ ਮਾਝੇ ਦੇ ਇਲਾਕੇ ਨਿਵਾਸ ਕਰਕੇ 'ਗੁਰੂ ਕਾ ਲੰਗਰ' ਚਲਾਓ!"

ਭਾਈ ਸਾਹਿਬ ਪ੍ਰਾਰਥਨਾ ਕੀਤੀ—"ਮਹਾਰਾਜ! ਮੇਰੇ ਵਿਚ ਲੰਗਰ ਦਾ ਖਰਚ ਝੱਲਣ ਦੀ ਤਾਂ ਸਕਤਿ ਨਹੀਂ!"

ਸਤਿਗੁਰਾਂ ਫਰਮਾਇਆ:—

"ਸਾਡੇ ਬਚਨਾਂ ਪੁਰ ਨਿਹਚਉਂ ਰੱਖੋ! ਗੁਰੂ ਬਾਬਾ ਆਪਣੇ ਕਾਰਜ ਆਪ ਨਿਬਾਹੇਗਾ!"

ਐਉਂ ਭਾਈ ਜੀ ਦੀ ਨਿਸ਼ਾ ਕਰਕੇ, ਮਹਾਰਾਜ ਨੇ ਆਪਣੇ ਸੀਸ ਦੀ ਸ਼ਾਲ (ਦੁਪੱਟਾ), ਸੁੱਚੇ ਕਪੂਰਿਆਂ ਦਾ ਸਿਮਰਨਾ ਤੇ ਆਪਣੇ ਹੱਥ ਦਾ ਆਸਾ (ਸੋਟਾ) ਬਖ਼ਸ਼ਿਆ। ਨਾਲ ਹੀ ਬਚਨ ਕੀਤਾ—

"ਤੁਸਾਂ ਕਿਸੇ ਗੱਲ ਦੀ ਚਿੰਤਾ ਨਹੀਂ ਕਰਨੀ। ਸਾਡਾ ਸਰੂਪ ਭਾਈ ਸੰਗਤਿ ਸਾਹਿਬ (ਫੇਰੂ ਜੀ) ਸੱਚੀ ਦਾੜ੍ਹੀ ਤੁਹਾਡੇ ਗੁਆਂਢ ਵਿਰਾਜਮਾਨ ਹੈ। ਤੁਹਾਡੀ ਹਰ ਬਾਬ ਸਹਾਇਤਾ ਹੋਵੇਗੀ!"

ਇਸ ਤਰਾਂ ਭਾਈ ਜੀ ਦੀ ਹਰ ਤਰਾਂ ਤਸੱਲੀ ਕਰਕੇ, ਪੰਜਾਬ ਵਲਿ ਵਿਦਾ ਕੀਤਾ।

ਭਾਈ ਪ੍ਰਿਥੀ ਜੀ ਸਿੱਧੇ ਅੰਮ੍ਰਿਤਸਰ ਵਲਿ ਆਏ। ਲੋਕਾਂ ਨੇ ਭਾਈ ਸਾਹਿਬ ਦੇ ਮਸਤਕ ਪੁਰ ਗੁਰਮਤਿ-ਗਿਆਨ ਦਾ ਪ੍ਰਕਾਸ਼ ਤੇ ਸਿਮਰਨ-ਭਜਨ ਦੀ ਬਰਕਤਿ ਵੇਖ-ਜਾਚ ਕੇ, ਰਾਹ ਵਿਚ ਭੀ ਬੜੀ ਸੇਵਾ-ਭੇਟਾ ਕੀਤੀ। ਸੰਤ-ਸੰਗ ਭੀ ਚੋਖਾ ਨਾਲ ਜੁੜ ਗਿਆ। ਗੁਰੂ ਕੇ ਲੰਗਰ ਤੇ ਧਰਮਸਾਲ ਦੀ ਸਥਾਪਨਾ ਵਾਸਤੇ ਮਾਇਆ ਤੇ ਸਮੱਗਰੀ ਬੀ ਚੋਖੀ ਇਕੱਠੀ ਹੋ ਗਈ। ਗੁਰੂ ਕੀ ਨਗਰੀ ਪਹੁੰਚ ਕੇ ਗੁਰੂ-ਦਰਬਾਰ ਦੇ ਦਰਸ਼ਨ, ਤੇ ਗੁਰ-ਤੀਰਥ ਵਿਚ ਇਸ਼ਨਾਨ ਕੀਤੇ। ਸਤਿਗੁਰਾਂ ਦੇ ਵਰੁ-ਪ੍ਰਤਾਪ ਨਾਲ ਏਥੇ ਭੀ ਸਿੱਖਾਂ ਚੰਗੀ ਮਾਨ-ਪ੍ਰਤਿਸ਼ਟਾ ਭਾਈ ਸਾਹਿਬ ਦੀ ਕੀਤੀ। ਏਥੋਂ ਚਾਲੇ ਪਾਕੇ ਲੋਪੋ ਕੀ ਨਾਮੇ ਨੱਗਰ (ਜਿੱਥੇ ਹੁਣ 'ਪ੍ਰੀਤ ਨਗਰ' ਬਣਿਆ ਹੈ) ਪਿੰਡੋਂ ਦੂਰ ਬਾਹਰਿ, 'ਭਾਰਾ ਨਾਮੇ ਜ਼ਿਮੀਂਦਾਰ ਦੇ ਖੂਹ 'ਤੇ ਆ ਕੇ ਉਤਾਰਾ ਕੀਤਾ। ਭਾਈ ਭਾਰੇ ਨੇ ਨਿੰਮ੍ਰਤਾ ਨਾਲ ਬਿਨੈ ਕੀਤੀ:—"ਗੁਰਮੁਖੋ! ਆਪਨੇ ਬੜੀ ਕ੍ਰਿਪਾ ਕੀਤੀ;

ਜੋ ਇਸ ਭੂਮੀ ਉੱਤੇ ਚਰਨ ਪਾਏ ਹਨ । ਪਰ ਇਸ ਖੂਹ ਦਾ ਪਾਣੀ ਤਾਂ ਏਨਾ ਖਾਰਾ ਹੈ; ਜਾਣੋਂ, ਸੁਧਾ ਲੂਣ ! ਇਸ ਨੇ ਮੇਰੀ ਸਾਰੀ ਜ਼ਮੀਨ ਦਾ ਸੱਤਿਆਨਾਸ ਕਰ ਦਿੱਤਾ ਹੈ । ਪਿੰਡੋਂ ਬੀ ਚੋਖਾ ਦੂਰ ਹੋਇਆ।"

ਭਾਈ ਜੀ ਨੇ ਬਚਨ ਕੀਤਾ:–

'ਨਹੀਂ, ਭਾਈ ! ਇਸਦਾ ਪਾਣੀ ਤਾਂ ਮਿੱਠਾ ਹੈ !"

ਭਾਰੇ ਆਖਿਆ : "ਨਹੀਂ, ਮਹਾਰਾਜ ! ਖਾਰਾ ਹੈ !"

ਸੰਤ ਜੀ ਨੇ ਅਪਣੇ ਸੰਗੀਆਂ ਨੂੰ ਆਗਿਆ ਕੀਤੀ; ਕਿ "ਪਾਣੀ ਕੱਢਕੇ ਚੌਧਰੀ ਨੂੰ ਪਿਆਓ" ਜਲ ਕੱਢ ਕੇ ਪਿਆਇਆ; ਤਾਂ ਉਹ ਸੱਚਮੁੱਚ ਮਿੱਠਾ ਸੀ। ਭਾਰਾ ਇਹ ਕਰਾਮਤ ਵੇਖ ਕੇ ਬੜਾ ਪ੍ਰਸੰਨ ਤੇ ਕ੍ਰਿਤੱਗਜ ਹੋਇਆ; ਅਰੁ ਨੱਸਾ ਪਿੰਡ ਵੱਲਿ । ਸਾਰੇ ਨੱਗਰ ਵਿਚ ਹੋਕਾ ਫੇਰ ਦਿੱਤਾ, ਸੰਤਾਂ ਦੀ ਮਹਿਮਾਂ ਦਾ ! ਲੋਕੀ ਅਚੰਭਾ ਮੰਨ ਕੇ ਸੰਤਾਂ ਦੇ ਦਰਸ਼ਨ ਕਰਨ ਤੇ ਮਿੱਠਾ ਜਲ ਚੱਖਣ ਵਾਸਤੇ ਆਏ। ਸਭ ਨੇ ਭਾਈ ਸਾਹਿਬ ਨੂੰ ਮੱਥਾ ਟੇਕਿਆ, ਤੇ ਚਮਤਕਾਰ ਵੇਖ ਕੇ ਸਭਨਾ ਗੁਰਮਤਿ ਦਾ ਉਪਦੇਸ਼ ਲੈਕੇ, ਗੁਰ ਸਿੱਖੀ ਧਾਰਨ ਕੀਤੀ। ਭਾਈ ਸਾਹਿਬ ਦੇ ਉੱਦਮ ਨਾਲ ਸਾਰੇ ਹੀ ਨੱਗਰ ਨਿਵਾਸੀ 'ਸਿੱਖ' ਬਣ ਗਏ। ਭਾਈ ਭਾਰੇ ਨੇ ਖ਼ੁਦ ਸੰਤਾਂ ਦੀ ਬੜੀ ਸੇਵਾ ਕੀਤੀ; ਨਾਲੇ ਨੱਗਰ ਨਿਵਾਸੀਆਂ ਪਾਸੋਂ ਕਰਵਾਈ। ਉਸ ਸਮੇਂ ਤੋਂ ਲਾਕੇ ਇਸ ਨੱਗਰ ਦੇ ਸਿਖ ਵਰ੍ਹੇ ਦੇ ਵਰ੍ਹੇ ਭਾਈ ਪ੍ਰਿਥੀ ਜੀ ਦੇ ਅਸਥਾਨ ਪੁਰ ਦਰਸ਼ਨ ਕਰਨ ਜਾਂਦੇ ਤੇ ਸੇਵਾ-ਭੇਟਾ ਕਰਦੇ ਰਹੇ ਹਨ ॥

ਲੋਪੋ ਕੇ ਤੋਂ ਚਾਲੇ ਪਾ ਕੇ, ਭਾਈ ਸਾਹਿਬ ਲਾਹੌਰ ਪਹੁੰਚੇ। ਸਤਿਗੁਰਾਂ ਦੇ ਵਰ-ਪ੍ਰਤਾਪ ਕਰਕੇ, ਸ਼ਹਿਰ ਵਾਸੀਆਂ ਬੜੇ ਪ੍ਰੇਮ ਤੇ ਚਾਉ ਨਾਲ ਸੇਵਾ-ਪੂਜਾ (ਭੇਟਾ) ਕੀਤੀ । ਲਾਹੌਰ ਵਿਚ ਭਾਗਮੱਲ ਨਾਮੇ ਇਕ ਗਰੀਬ 'ਕਸੇਰਾ' (ਧਾਤ ਦੇ ਭਾਂਡੇ ਬਨਾਉਣ ਤੇ ਵੇਚਣ ਵਾਲੀ ਜਾਤਿ) ਰਹਿੰਦਾ ਸੀ। ਉਹ ਭੀ ਸੰਤ ਜੀ ਦੇ ਦਰਸ਼ਨ ਕਰਨ ਆਇਆ। ਨਮਸਕਾਰ ਕਰਕੇ ਬੈਠਾ; ਤਾਂ ਭਾਈ ਪ੍ਰਿਥੀ ਜੀ ਨੇ ਨਾਮ-ਥਾਮ ਪੁੱਛਿਆ । ਭਾਗ ਮੱਲ ਨੇ ਅਧੀਨਗੀ ਨਾਲ ਅਰਜ਼ ਕੀਤੀ–

"ਮਹਾਰਾਜ ! 'ਮੈਂ ਜਾਤਿ ਦਾ ਕਸੇਰਾ ਹਾਂ; ਪਰ ਬਹੁਤ ਗਰੀਬ ! ਨਾਮ ਮੇਰਾ ਭਾਗ ਮੱਲ ਹੈ !"

ਭਾਈ ਸਾਹਿਬ ਨੇ ਬਚਨ ਕੀਤਾ:—

"ਭਾਈ! ਤੂੰ 'ਕਸੇਰਾ' (ਕੱਸਾ, ਘਟੀਆ) ਨਹੀਂ; ਪੂਰਾ ਹੋ ਜਾਵੇਂਗਾ!"

ਸਾਧੂ-ਬਚਨ ਦੇ ਸਦਕੇ, ਭਾਗ ਮੱਲ ਥੋੜੇ ਸਮੇਂ ਅੰਦਰਿ ਧਨ-ਐਸ਼੍ਵਰਜ ਨਾਲ ਭੀ ਸਾਵਾ-ਸਰਵਾ ਹੋ ਗਿਆ; ਅਤੇ ਸੰਤਾਨ ਬੀ ਸਮਾ ਪਾ ਕੇ ਚੰਗੀ ਫਲੀ-ਫੁੱਲੀ। ਭਾਗ ਮੱਲ ਦਾ ਪ੍ਰਵਾਰ, ਉਸੇ ਦਿਨ ਤੋਂ ਭਾਈ ਸਾਹਿਬ ਦੇ ਡੇਰੇ (ਗੁਰਦੁਆਰੇ) ਦੀ ਸਿਦਕ-ਸਨੇਹ ਨਾਲ ਸੇਵਾ ਕਰਦਾ ਰਿਹਾ ਹੈ।

ਲਾਹੌਰ ਵਿਚ ਹੀ ਦੋ ਖੱਤ੍ਰੀ-ਪੁਤ ਲੱਖੂ ਤੇ ਜੱਸੂ ਰਹਿੰਦੇ ਸਨ; ਜੋ ਦੀਵਾਨ ਲਖਪਤਿ ਤੇ ਜਸਪਤਿ ਕਰਕੇ ਇਤਿਹਾਸ ਵਿਚ (ਸਿੰਘਾਂ ਦੇ ਦੁਸ਼ਮਨ) ਪ੍ਰਸਿੱਧ ਹਨ। ਇਨ੍ਹਾਂ ਦਾ ਪ੍ਰਸੰਗ ਪਿੱਛੇ ਭੀ ਆ ਚੁੱਕਾ ਹੈ। ਪਹਿਲ-ਪ੍ਰਿਥਮੇ ਇਹ ਦੋਵੇਂ ਭਰਾ, ਖਾਸੇ ਸੰਤ-ਸੇਵਕ ਹੁੰਦੇ ਸਨ। ਭਾਈ ਪ੍ਰਿਥੀ ਜੀ ਦੀ ਭੀ ਸਵੱਲੀ ਨਜ਼ਰ ਇਨ੍ਹਾਂ ਉਤੇ ਹੋਈ ਹੈ। ਗਭਰੀਟ ਉਮਰ ਵਿਚ ਇਹ ਦੋਵੇਂ; ਇਕ ਦਿਨ ਘੁੰਘਣੀਆਂ ਦੀਆਂ ਛਾਬੜੀਆਂ ਸਿਰੀਂ ਤੇ ਚਾਈ; ਸ਼ਹਿਰੋਂ ਬਾਹਰਿ, ਭਾਈ ਸਾਹਿਬ ਦੇ ਟਿਕਾਣੇ ਵਲ ਆ ਨਿਕਲੇ। ਭਾਈ ਸਾਹਿਬ ਨੇ ਪੁੱਛਿਆ—

"ਕੀ ਹੈ, ਬਾਲਿਓ ! ਤੁਹਾਡੇ ਪਾਸ ? ਅਸਾਨੂੰ ਬੀ ਦਿਓ!"

ਦੋਹਾਂ ਭਰਾਵਾਂ ਛਾਬੜੀਆਂ ਸੰਤਾਂ ਦੇ ਅਗਾੜੀ ਰੱਖ ਦਿੱਤੀਆਂ, ਤੇ ਆਖਿਆ:—

"ਬਾਬਾ ਜੀ! ਘੁੰਘਣੀਆਂ ਹਨ!"

ਭਾਈ ਸਾਹਿਬ ਫਰਮਾਇਆ:—

"ਹੱਛਾ ਫੇਰ, ਸਾਰੇ ਸੰਤਾਂ ਨੂੰ ਵਰਤਾ ਦਿਓ!"

ਉਨ੍ਹਾਂ ਬਿਨਾਂ ਹੀਲ-ਹੁੱਜਤ, ਖਿੜੇ-ਮੱਥੇ ਸਾਰੀਆਂ ਸਾਧੂਆਂ ਨੂੰ ਵਰਤਾਂ ਦਿੱਤੀਆਂ! ਭਾਈ ਸਾਹਿਬ ਬੜੇ ਖ਼ੁਸ਼ ਹੋਏ; ਤੇ ਬਚਨ ਕੀਤਾ: "ਤੁਸੀਂ ਦੋਵੇਂ ਬੜੇ ਬੀਬੇ ਰਾਣੇ ਓਂ! ਕਿਸੇ ਦਿਨ ਸਰਕਾਰ ਦੇ 'ਦੀਵਾਨ' ਬਣੋਂਗੇ!" ਉਹ ਸੰਤਾਂ ਦੀ ਅਸੀਸ ਤੇ ਆਗਿਆ ਪ੍ਰਾਪਤ ਕਰਕੇ ਘਰਾਂ ਨੂੰ ਗਏ। ਸਮਾਂ ਪਾ ਕੇ ਕਿਸਮਤ ਨੇ ਜੋ ਪਲਟਾ ਖਾਧਾ; ਦੋਵੇਂ ਭਰਾ, ਨਵਾਬ ਜ਼ਕਰੀਆ ਖਾਨ 'ਖਾਨ ਬਹਾਦੁਰ' ਸੂਬੇਦਾਰ ਲਾਹੌਰ ਦੀ ਸਰਕਾਰ

ਵਿਚ ਨੌਕਰ ਹੋ ਗਏ। ਅਰੁ ਸਹਿਜੇ ੨ ਤਰੱਕੀ ਪਾ ਕੇ 'ਦੀਵਾਨਗੀ' ਦੀ ਪਦਵੀ ਤੱਕ ਪਹੁੰਚੇ।

ਭਾਈ ਪ੍ਰਿਥੀ ਜੀ, ਕੁਝ ਦਿਨ ਲਾਹੌਰ ਵਿਰਾਜ ਕੇ, ਸ਼ਹਿਰੋਂ ਦੱਖਣ ਦਿਸ਼ਾ ਵਲਿ ਤੁਰ ਪਏ। ਬਾਰਾਂ ਕੋਹਾਂ ਪੁਰ ਇੱਕ ਨੱਗਰ ਆਇਆ, 'ਮਾਣਕ' ਨਾਮ। ਓਥੋਂ ਦਾ ਆਲ੍ਹਾ-ਦੁਆਲ੍ਹਾ ਸੁਥਰਾ-ਸੁਹਾਵਣਾ ਵੇਖ ਕੇ ਬਹਿ ਗਏ। ਭਾਈ ਸਾਹਿਬ ਦਾ ਤੇਜ-ਪ੍ਰਤਾਪ ਵੇਖ ਕੇ ਤੇ ਗੁਰਮਤਿ-ਉਪਦੇਸ਼ ਸੁਣਕੇ, ਲੋਕੀਂ ਗੁਰ-ਸਿੱਖ ਬਣਨ ਤੇ ਸੇਵਾ-ਪੂਜਾ ਕਰਨ ਲੱਗ ਪਏ। ਸਹਿਜੇ ੨ ਆਲ੍ਹੇ-ਦੁਆਲ੍ਹੇ ਬਹੁਤ ਸਾਰੇ ਸਿੱਖ ਬਣ ਗਏ। ਸੰਤਾਂ ਦਾ ਜਾਰੀ ਕੀਤਾ 'ਗੁਰੂ ਕਾ ਲੰਗਰ' ਭੀ ਬੜਾ ਚੰਗੀ ਤਰ੍ਹਾਂ ਚੱਲਣ ਲੱਗ ਪਿਆ। ਤੇ ਧਰਮਸਾਲ ਬਣ ਗਈ। ਸੌ ਸੌ ਸੰਤ, ਸਦਾ ਉਸ ਧਰਮਸਾਲ ਵਿੱਚ ਬਿਸਰਾਮ ਤੇ ਭੋਜਨ ਪਾਵਣ ਲੱਗੇ। ਹੋਰ ਭੀ ਬੇਅੰਤ ਆਏ ਗਏ ਅਤਿਥਾਂ-ਮੁਸਾਫਿਰਾਂ ਦੀ ਚੰਗੀ ਸੁਰਤਿ-ਸੰਭਾਲ ਤੇ ਸੇਵਾ-ਅਸਰਾਮ ਦਾ ਧਿਆਨ ਰੱਖਿਆ ਜਾਣ ਲੱਗਾ। ਜੋ ਮ੍ਰਿਜਾਦਾ ਭਾਈ ਸਾਹਿਬ ਨੇ ਇਸ ਧਰਮਸਾਲ ਵਿਚਿ ਕਾਇਮ ਕੀਤੀ; ਉਹ ਸਦਾ ਜਾਰੀ ਰਹੀ।

ਮਾਘੀ ਦੇ ਮੌਕੇ ਬੇਅੰਤ ਸਾਧੂਆਂ ਅਤੇ ਨਾਮ-ਦਾਨ ਤੇ ਸੰਤ-ਦਰਸਨ ਦੇ ਅਭਿਲਾਖੀਆਂ ਇਕੱਠੇ ਹੋਣਾ; ਸੱਤ ਦਿਨ ਤੱਕ ਇਹ ਸੰਤ-ਸਮਾਗਮ ਬਣਿਆ ਰਹਿਣਾ। ਅਨੇਕ ਅਸਵਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼ ਕਰਕੇ, ਪਾਠ ਜਾਰੀ ਕੀਤੇ ਜਾਣੇ; ਦਿਨ ਰਾਤਿ ਅਖੰਡ ਕੀਰਤਨ ਹੁੰਦਾ ਰਹਿਣਾ। ਚਾਰ ਵਾਰੀ ਕੜਾਹ ਪ੍ਰਸ਼ਾਦ ਦੀ ਦੇਗ ਆਮ ਜੁੜੀ ਸੰਗਤਿ ਵਿਚ ਵਰਤਣੀ। ਦੂਰੋਂ ਦੂਰੋਂ ਸਿੱਖ ਸੰਗਤਾਂ ਦਰਸ਼ਨ ਵਾਸਤੇ ਹਾਜ਼ਰ ਹੁੰਦੀਆਂ ਸਨ। ਏਨਾਂ ਕੁਝ ਅਡੰਬਰ ਰਚਣ ਤੇ ਸਦਾ ਜਾਰੀ ਰੱਖਣ ਦੇ ਬਾਵਜੂਦ- ਭਾਈ ਸਾਹਿਬ ਸਦਾ ਸਾਧਾਰਨ ਵੇਸ ਤੇ ਵਿਰਤੀ ਰਖਦੇ ਰਹੇ। ਇੱਕੋ ਕੰਬਲੀ ਕਾਲੇ ਰੰਗ ਦੀ ਦਰ-ਹਮੇਸ਼ ਧਾਰਨ ਰਖਦੇ ਸਨ। ਆਏ ਆਸਾਵੰਦ ਨੂੰ ਕਦੀ ਨਿਰਾਸ ਨਹੀਂ ਸਨ ਮੋੜਦੇ। ਹਰ ਕਿਸੇ ਪੁਰ ਦਇਆ ਕਰਦੇ; ਸਰਧਾਲੂ ਸੇਵਕਾਂ ਦੀਆਂ ਧਨ, ਪੁੱਤ੍ਰ ਆਦਿ ਸਦ-ਭਾਵਨੀਆਂ ਭੀ ਪੂਰੀਆਂ ਕਰਦੇ ਰਹਿੰਦੇ ਸਨ। ਇਸ ਤਰ੍ਹਾਂ ਅਨੇਕਾਂ ਲੋੜਵੰਦ ਆਪ ਪਾਸੋਂ ਵਿਰੋਸਾਏ।

ਇਕੇਰਾਂ ਆਪ, ਮਾਣਕ ਨੱਗਰ ਤੋਂ ਚਾਰ ਕੋਹ ਦੁਰੇਡੇ

'ਕਮਾਸ' ਪਿੰਡ ਗਏ। ਓਥੋਂ ਦੇ ਵਸਨੀਕਾਂ ਬੜੀ ਲਗਨ ਨਾਲ ਸੇਵਾ ਕੀਤੀ। ਮੁੜਨ ਲੱਗੇ ਤਾਂ ਲੋਕਾਂ ਪ੍ਰਾਰਥਨਾ ਕੀਤੀ:-

"ਜੀ ! ਇਸ ਧਰਤੀ ਦੇ ਖੂਹਾਂ ਦਾ ਜਲ ਬੜਾ ਖਾਰਾ ਹੈ !"

ਸੰਤਾਂ ਫਰਮਾਇਆ :

"ਤੁਸੀਂ ਭਾਈਓ ! ਪ੍ਰਿਥੀ ਦੇ ਗੁਰ-ਭਾਈ ਤੇ ਸੇਵਕ ਹੈਗੇ ਓ; ਤੁਹਾਡੇ ਖੂਹਾਂ ਦਾ ਜਲ ਪਿਰਥੀ (ਧਰਤੀ) ਨੂੰ ਬਹੁਤ ਪਿਆਰਾ (ਸੁਖਾਵਾਂ) ਹੋਵੇਗਾ !"

ਇਸ ਸਾਧੂ-ਬਚਨ ਦਾ ਸਦਕਾ, ਇਸ ਪਿੰਡ ਦਾ ਪਾਣੀ ਭਾਵੇਂ ਸਲੂਣਾ ਹੀ ਹੈ; ਪਰ ਕਣਕ ਤੇ ਜਉਂ ਦੀ ਫਸਲ ਵਾਸਤੇ ਬੜਾ ਲਾਭਕਾਰੀ ਹੈ। ਅੰਨ ਬੜਾ ਪੈਦਾ ਹੁੰਦਾ ਹੈ॥

ਭਾਈ ਪ੍ਰਿਥੀ ਜੀ ਦੇ ਪ੍ਰੇਮ-ਸੰਦੇਸੇ ਮਿਲਣ ਪੁਰ, ਇਕੇਰਾਂ ਭਾਈ ਫੇਰੂ 'ਸੰਗਤਿ ਸਾਹਿਬ' ਜੀ ਮਾਣਕ ਪਿੰਡ ਆਏ*। ਭਾਈ ਜੀ ਨੇ ਉਠ ਕੇ ਸੁਆਗਤਿ ਤੇ ਸਤਿਕਾਰ ਕੀਤਾ। ਅਰੁ ਬੜੀ ਸ਼ਰਧਾ-ਭਾਵਨੀ ਨਾਲ ਸੇਵਾ ਕੀਤੀ। ਉਨ੍ਹਾਂ ਦਿਨਾਂ ਵਿਚ, ਭਾਈ ਪ੍ਰਿਥੀ ਜੀ ਦਾ ਭਤੀਜਾ ਜਗਤਾ ਨਾਮੇ, ਗੁਰਦੁਆਰੇ ਵਿਚ ਬੜੀ ਅਣਥੱਕ ਸੇਵਾ ਕਰ ਰਿਹਾ ਸੀ। 'ਸੰਗਤਿ ਸਾਹਿਬ' ਨੇ ਬਚਨ ਕੀਤਾ:-

"ਭਾਈ ਜੀ ! ਤੁਸੀਂ ਜਗਤੇ ਨੂੰ ਸੇਵਾ ਦੀ ਏਨੀ ਖੇਚਲ ਨਾਂ ਦਿਤਾ ਕਰੋ ! ਇਹ ਤਾਂ ਗੁਰੂ-ਪਰਮੇਸ਼ਰ ਦਾ ਭਗਤ ਹੈ !"

ਭਾਈ ਜੀ ਨੇ ਬਿਨੈ ਕੀਤੀ:-

"ਮਹਾਰਾਜ ! ਤਾਂ ਫਿਰ ਆਪ ਇਸ ਨੂੰ ਸੀਖਜਾ-ਦੀਖਜਾ ਤੇ ਚਰਨਾਮ੍ਰਿਤ ਦੇ ਕੇ ਗੁਰ-ਸਿੱਖ ਸਜਾਓ ! ਅਰੁ ਇਸ ਧਰਮ ਸਾਲ ਦਾ ਮਹੰਤ ਸਥਾਪਨ ਕਰੋ !"

'ਸੰਗਤਿ ਸਾਸਿਬ' ਨੇ ਬੇਨਤੀ ਪ੍ਰਵਾਨ ਕੀਤੀ, ਤੇ ਭਾਈ ਜਗਤੇ ਨੂੰ ਗੁਰ-ਸਿੱਖ ਬਣਾ ਕੇ, ਨਾਮ 'ਜਗਤ-ਭਗਤ' ਰੱਖਿਆ। ਜੋ ਸਚਮੁੱਚ ਦੀਨਾਂ

---

*ਇਹ ਵਾਕਿਆ ਸੰਮਤ ੧੭੬੩ ਬਿ:, ਚੜ੍ਹਦੇ ਚੇਤ੍ਰ ਯਾਨੀ, ਭਾਈ ਪ੍ਰਿਥੀ ਜੀ ਦੇ ਮਾਣਕ ਪਿੰਡ ਪਹੁੰਚਦਿਆਂ ਸਾਰ—ਹੀ ਹੋ ਸਕਦਾ ਇ। ਕਿਉਂਜੋ ਇਸੇ ਚੇਤ੍ਰ ਦੀ ੨੦ ਤਾਰੀਖ ਭਾਈ ਸੰਗਤਿ ਸਾਹਿਬ ਪ੍ਰਲੋਕ ਪਧਾਰ ਜਾਂਦੇ ਹਨ। (ਸੰਪਾਦਕ)

ਉੱਤੇ ਦਇਆ ਕਰਨ ਵਾਲਾ, ਪਰਮ ਪਰਤਾਪੀ ਗੁਰੂ-ਭਗਤ ਹੋਇਆ ਹੈ। ਭਾਈ ਪ੍ਰਿਥੀ ਜੀ ਸੰਮਤ ੧੭੯੯ ਬਿ: ਵਿੱਚ, ਭਾਈ ਜਗਤ-ਭਗਤ ਨੂੰ ਮਹੰਤ ਥਾਪ ਕੇ, ਆਪ ਪਰਲੋਕ ਪਧਾਰ ਗਏ। ਕਹਿੰਦੇ ਨਿ : ਅਪਣੇ ਲਾਹੌਰੀ ਅਹਿਲਕਾਰਾਂ ਪਾਸੋਂ, ਭਾਈ ਜਗਤ-ਭਗਤ ਦੀ ਸਿਫਤ ਸੁਣਕੇ ਇਕੇਰਾਂ ਬਾਦਸ਼ਾਹ ਭੀ ਦਰਸ਼ਨ ਕਰਨ ਆਇਆ ਸੀ। ਉਸੇ ਮੌਕੇ ਬਾਦ-ਸ਼ਾਹ ਇਸ ਧਰਮਸਾਲ ਦੇ ਨਾਮ ਪੰਜ ਪਿੰਡ (ਮਾਣਕ, ਜੀਆ ਬੱਗਾ, ਭਾਈ ਕੋਟ, ਕਿੰਗਰਾ-ਕਿੰਡਿਆਲਾ ਤੇ ਕੋਠਾ) ਧਰਮ-ਅਰਥ ਲਾ ਗਿਆ ਸੀ। ਸੰਮਤ ਅਠਾਰਾਂ ਸੈ ਦੋ ਬਿਕ੍ਰਮੀ ਵਿੱਚ ਜਦੋਂ ਦੀਵਾਨ ਲਖਪਤਿ ਰਾਇ ਦਾ ਭਾਈ ਜਸਪਤਿ ਰਾਇ, ਸਿੰਘਾਂ ਦੇ ਇਕ ਜੱਥੇ ਨਾਲ ਲੜਦਾ ਮਾਰਿਆ ਗਿਆ; ਤਾਂ ਲਖਪਤਿ, ਸਿੰਘਾਂ ਦੇ ਵੈਰ ਪੈ ਗਿਆ । ਉਸਨੇ ਮਾਣਕ ਆਦਿ ਨੱਗਰਾਂ ਦੇ ਵਸਨੀਕ ਸਿੱਖਾਂ ਨੂੰ ਭੀ ਬੜੇ ਦੁੱਖ-ਤਸੀਹੇ ਦਿੱਤੇ; ਅਰੁ ਬਹੁਤਿਆਂ ਨੂੰ ਬੰਨ੍ਹ ਕੇ ਲੈ ਗਿਆ। ਜਦ ਉਨ੍ਹਾਂ ਦੇ ਵਾਰਿਸ, ਭਾਈ ਜਗਤ-ਭਗਤ ਜੀ ਪਾਸ ਰੋਏ-ਕੁਰਲਾਏ; ਤਾਂ ਭਾਈ ਸਾਹਿਬ ਉਨ੍ਹਾਂ ਦੀ ਸਫਾਰਸ਼ ਕਰਨ ਲਾਹੌਰ ਗਏ । ਲੇਕਿਨ ਦੀਵਾਨ ਲਖਪਤਿ ਰਾਇ ਨੇ ਭਾਈ ਸਾਹਿਬ ਦੀ ਭੀ ਨਿਰਾਦਰੀ ਕੀਤੀ। ਸਾਥੀਆਂ ਭਾਈ ਸਾਹਿਬ ਨੂੰ ਆਖਿਆ : "ਵੇਖੋ ਜੀ ! ਇਹ ਖੱਤ੍ਰੀ ਕਿਤਨਾ ਹੰਕਾਰਿਆ ਇ; ਆਪ ਦਾ ਭੀ ਅਦਬ-ਸਤਿਕਾਰ ਨਹੀਂ ਕਰ ਸਕਿਆ !" ਭਾਈ ਸਾਹਿਬ ਬੋਲੇ—

"ਵਾਹਗੁਰੂ ਗਰਬ ਪਰਹਾਰੀ ਹੈ; ਇਸ ਦਾ ਹੰਕਾਰ ਭੀ ਜ਼ਰੂਰ ਤੋੜੇਗਾ !"

ਸੋ, ਥੋੜੇ ਹੀ ਸਮੇਂ ਬੱਾਦ ਦੀਵਾਨ ਸਾਹਿਬ ਭੀ ਬੜੇ ਦੁੱਖ ਭੋਗ ਕੇ ਮੋਇਆ। ਇਹ ਪ੍ਰਸੰਗ ਇਤਿਹਾਸ ਪ੍ਰਸਿੱਧ ਹੈ।

ਸਰਦਾਰ ਲਹਿਣਾ ਸਿੰਘ, ਗੁੱਜਰ ਸਿੰਘ ਤੇ ਸੋਭਾ ਸਿੰਘ—ਤਿੰਨੇ—ਭਾਈ ਸਾਹਿਬ ਦੀ ਸੇਵਾ ਬੜੀ ਸ਼ਰਧਾ ਨਾ'ਲ ਕਰਦੇ ਸਨ। ਇਨ੍ਹਾਂ ਨੇ ਭੀ ਚੋਖੀ ਜ਼ਿਮੀਨ ਮਾਣਕ ਵਾਲੀ ਧਰਮਸਾਲ ਦੇ ਨਾਮ ਧਰਮ-ਅਰਥ ਲਾਈ ਹੈ ।

ਭਾਈ ਜਗਤ-ਭਗਤ ਜੀ ਨੇ 'ਗੁਰੂ ਕਾ ਲੰਗਰ' ਬੜੀ ਰੀਝ ਤੇ ਸਿਆਣਪ ਨਾਲ ਚਲਾਇਆ । ਸੰਮਤ ਅਠਾਰਾਂ ਸੈ ਦਸ ਬਿ: ਵਿਚ ਭਾਈ ਸਾਹਿਬ ਨੇ ਆਪਣੇ ਸਕੇ ਤੇ ਗੁਰਭਾਈ ਭਾਈ ਰਾਮਦਾਸ ਨੂੰ ਆਪਣੀ ਥਾਂ

ਥਾਪ ਕੇ ਪ੍ਰਭ-ਲੋਕ ਨੂੰ ਚਾਲੇ ਪਾ ਦਿੱਤੇ। ਬੱਦਾਂ ਸੰਮਤ ਅਠਾਰਾਂ ਸੈ ਸਤਾਰਾਂ ਵਿਚ ਮਹੰਤ ਰਾਮਦਾਸ ਜੀ ਬੀ ਚਲ ਬਸੇ; ਅਰੁ ਉਨ੍ਹਾਂ ਦੇ ਸਕੇ ਵੀਰ (ਤੇ ਗੁਰਭਾਈ) ਨੈਣ ਸੁਖ ਜੀ ਮਹੰਤ ਬਣੇ। ਜੋ ਬਾਈਹ ਵਰ੍ਹੇ ਅਭਿਲਾਖੀਆਂ ਨੂੰ ਗੁਰਮਤਿ ਉਪਦੇਸ਼ ਦੇਂਦੇ ਤੇ ਗੁਰੂ ਕਾ ਲੰਗਰ ਚਲਾਉਂਦੇ ਰਹੇ। ਆਖਰ ਆਪਣੇ ਸੇਵਕ ਭਾਈ ਸੰਗਤਿ ਜੀ ਨੂੰ ਜ਼ਿਮੇਵਾਰੀ ਸੌਂਪ ਕੇ ਖ਼ੁਦ ਭੀ ਸੰਮਤ ੧੮੩੯ ਵਿਖੇ ਗੁਰ-ਚਰਨਾਂ ਵਿੱਚ ਜਾ ਵਿਰਾਜੇ। ਸੰਮਤ ਅਠਾਰਾਂ ਸੈ ਤ੍ਰਿਵੰਜਾਹ ਬਿ: ਤੱਕ ਭਾਈ ਸੰਗਤ ਜੀ ਨਾਮਦਾਨ ਦੇਂਦੇ, ਚਰਨਾਮ੍ਰਿਤ ਪ੍ਰਦਾਨ ਕਰਦੇ ਅਰੁ ਲੰਗਰ ਚਲਾਉਂਦੇ ਰਹੇ। ਓੜਕ ਅਪਣੇ ਸਕੇ ਭਰਾ ਭਾਈ ਲਾਲ ਚੰਦ ਨੂੰ—ਜੋ ਭਾਈ ਜਗਤ ਭਗਤ ਦੇ ਚੇਲੇ ਭਾਈ ਬਾਘੇ ਪਾਸੋਂ ਚਰਨਾਮ੍ਰਿਤ ਲੇ ਕੇ ਸਿੱਖ ਸਜਿਆ ਸੀ—ਮਹੰਤ ਨੀਯਤ ਕਰਕੇ, ਗੁਰਪੁਰੀ ਸਿਧਾਰ ਗਏ।

ਇਹ ਤਿੰਨੇ ਮਹੰਤ ਭੀ ਜਪ, ਤਪ ਤੇ ਭਜਨ ਦੀਆਂ ਮੂਰਤਾਂ, ਸ਼ਾਂਤਾਤਮਾਂ, ਨਿਰਵੈਰ, ਪਰੋਪਕਾਰੀ, ਦੀਨ-ਦੁਖੀਆਂ ਪੁਰ ਦਇਆ ਕਰਨ ਵਾਲੇ ਰਾਜ-ਰਿਖੀ ਹੋਏ ਹਨ। ਇਨ੍ਹਾਂ ਤੋਂ ਇਲਾਵਾ ਭਾਈ ਜਗਤ ਭਗਤ ਜੀ ਦੇ ਹੋਰ ਚੇਲੇ ਭਾਈ ਸਦਾ ਨੰਦ ਤੇ ਬਾਘਾ ਜੀ ਸਨ। ਅਗਾਹਾਂ ਭਾਈ ਬਾਘਾ ਜੀ ਪਾਸੋਂ ਗੁਰਮਤਿ ਗ੍ਰਹਣ ਕਰ ਕੇ, ਭਾਈ ਬੁੱਧਾ, ਲਾਲ ਚੰਦ, ਰਾਮਦਾਸ, ਗੁਰਦਿਆਲ, ਟਹਿਲਦਾਸ, ਆਤਮਾ, ਨਿੱਕਾ, ਰਾਉ, ਸਾਵਣ, ਉੱਤਮ, ਪ੍ਰੇਮਾ, ਧਿਙਾਣਾ, ਭਗਵਾਨਦਾਸ, ਦਇਆਰਾਮ ਤੇ ਉੱਤਮ ਜੀ ਗੁਰ-ਸਿੱਖ ਤੇ ਉਦਾਸੀ ਸਾਧੂ ਬਣੇ। ਪਦਵੀ ਸਭਨਾਂ ਨੂੰ 'ਭਾਈ' ਪ੍ਰਾਪਤਿ ਸੀ। ਅਰੁ ਸਾਰੇ ਆਤਮ-ਦਰਸੀ ਮਹਾਤਮਾਂ ਸਨ। ਸੁਭਾਵਕ ਹੀ ਧਰਮਾਚਾਰੀ, ਸੰਤੋਖੀ ਤੇ ਸੰਤ-ਸੇਵੀ ਸਨ। ਸਭਨਾਂ ਗੁਰਦੁਆਰੇ ਦੀ ਬੜੀ ਲਗਨ ਨਾਲ ਸੇਵਾ ਕੀਤੀ।

ਭਾਈ ਲਾਲ ਚੰਦ ਜੀ ਤੋਂ ਬੱਦ ਇਸ ਗੁਰਦੁਆਰੇ ਦੇ ਪ੍ਰਬੰਧਕ ਤੇ ਲੰਗਰ-ਸੰਚਾਲਕ ਹੇਠ ਲਿਖੇ ਸਜਨ ਵਾਰੀ ਸੁਧੇ ਬਣਦੇ ਆਏ—

ਭਾਈ ਉੱਤਮਦਾਸ, ਸੰਮਤ ੧੮੮੮ ਬਿ: ਤੋਂ,
ਭਾਈ ਮ੍ਰਿਹਰਦਾਸ, ,, ੧੮੯੯ ਬਿ: ਤੋਂ
ਭਾਈ ਸੋਭਾ ਰਾਮ, ,, ੧੯੩੭ ਬਿੱ: ਤੋਂ
ਭਾਈ ਗੰਗਾ ਰਾਮ ,, ੧੯੬੨ ਬਿੱ: ਤੋਂ

ਔਪਰ ਬਾਵਾ ਬਸੰਤ ਦਾਸ ਸੰਮਤ ੧੯੬੪ ਬਿੱ: ਤੋਂ ਅਪਣੀ ਚਾਲਾਕੀ ਤੇ ਰਸੂਖ ਦੇ ਸਦਕੇ, ਅਪਣੇ ਸਕੇ ਤੇ ਗੁਰਭਾਈ ਮਹੰਤ ਗੰਗਾ ਰਾਮ ਦੀ ਥਾਂ ਖ਼ੁਦ ਮਹੰਤ ਬਣ ਗਿਆ। ਅਰੁ ਮੁਫਤ ਏਡੀ ਵੱਡੀ ਜਾਇਦਾਦ ਪ੍ਰਾਪਤਿ ਹੋ ਜਾਣ ਪੁਰ, ਰੰਗ-ਰਲੀਆਂ ਮਾਨਣ ਡਹਿ ਪਿਆ। ਅਰ ਬਦਚਲਨੀ ਦੀ ਖੇਡ ਵਿੱਚ ਨਨਕਾਣੇ ਵਾਲੇ ਮਹੰਤ ਨਰਾਇਣ ਦਾਸ ਦੇ ਜੋੜ ਦਾ ਖਿਡਾਰੀ ਹੋਣ ਦੇ ਦੱਾਵੇ ਬੰਨ੍ਹਣ ਲੱਗਾ ਸੀ; ਕਿ ਕੁਝ ਅਣਖੀਲੇ ਸਿੰਘਾਂ ਦੇ ਇਕ ਜੱਥੇ ਨੇ, ੬ ਮਾਰਚ ੧੯੨੧ (ਫੱਗੁਣ ਸੰਮਤ ੧੯੭੭ ਬਿੱ:) ਨੂੰ, ਗੁਰਦੁਆਰੇ ਅਰੁ ਲੰਗਰ ਦੀ ਸੇਵਾ ਖ਼ੁਦ ਸਾਂਭ ਲਈ; ਤੇ ਬਾਵਾ ਬਸੰਤ ਦਾਸ ਨੂੰ ਹਟਾ ਦਿੱਤਾ।

ਬਦੇਸ਼ੀ ਸਰਕਾਰ, ਜੂੰਕਿ ਉਸ ਮੌਕੇ ਅਪਣੇ ਖ਼ੁਸ਼ਾਮਦੀ ਤੇ ਝੋਲੀ ਚੁੱਕ ਮਾਇਆਧਾਰੀ ਮਹੰਤਾਂ ਦੇ ਧੜੇ ਪੁਰ ਖੜੀ ਹੋ ਗਈ ਸੀ; ਇਸ ਲਈ ਇਸ ਜੱਥੇ ਦੇ ਪੰਜੀਹਾਂ ਸਿੰਘਾਂ—ਭਾਈ ਬੁੱਢਾ ਸਿੰਘ ਤੇ ਭਾਈ ਲਾਲ ਸਿੰਘ ਆਦਿ—ਵਿਰੁੱਧ ੧ ਸਿਤੰਬਰ ੧੯੨੧ (ਭਾਦਰੋਂ ੧੯੭੭) ਨੂੰ, ਹਿੰਦ ਡੰਡਾਵਲੀ ਦੀ ਦਫਾ ੩੯੪ ਤੇ ੪੫੨ ਦਾ ਦੋਸ਼ ਲਾਕੇ, ਮੁਕੱਦਮਾ ਚਲਾ ਦਿੱਤਾ ਗਿਆ। ਸਿੰਘ ਨੌਕਰ ਸ਼ਾਹੀ ਅਦਾਲਤਾਂ ਤੋਂ ਕਿਸੇ ਤਰਾਂ ਦੀ ਭਲਾਈ ਯਾ ਨਿਆਂ ਦੀ ਆਸ ਨਹੀਂ ਸਨ ਰਖਦੇ; ਇਸ ਲਈ ਸਫਾਈ ਪੇਸ਼ ਕਰਨ ਤੋਂ ਬਿਨਾਂ ਹੀ ਬੰਦੀਖਾਨੇ ਜਾ ਵਿਰਾਜੇ॥

ਇਸ ਤੋਂ ਬੱਾਦ ਭਾਈ ਹੇਮ ਸਿੰਘ, ਭਾਈ ਕਾਹਨ ਸਿੰਘ, ਭਾਈ ਪੂਰਣ ਸਿੰਘ ਤੇ ਭਾਈ ਲਾਲ ਸਿੰਘ ਆਦਿ ਅੱਠਾਂ ਸੱਜਨਾਂ ਨੇ ਇਸ ਭਾਵ ਦਾ ਦੱਾਵਾ ਦਾਇਰ ਕੀਤਾ; ਕਿ

> ਮੁਦੱਾਇਲਹ (ਬਾਵਾ ਬਸੰਤ ਦਾਸ) ਨੇ ਸੰਮਤ ੧੯੬੪ ਬਿ: (ਮਈ ੧੯੦੭) ਵਿੱਚ ਮਹੰਤ ਨੀਤੇ ਜਾਣ ਤੋਂ ਪਹਿਲਾਂ ਪ੍ਰਣ-ਪੱਤ੍ਰ ਲਿਖ ਕੇ ਦਿੱਤਾ ਸੀ; ਕਿ "ਉਹ ਅਪਣੀ ਤੀਵੀਂ ਤੇ ਬੱਚੇ ਛੱਡ ਦੇਵੇਗਾ; ਅਰੁ ਅਤੀਤ-ਜੀਵਨ ਬਿਤੀਤ ਕਰੇਗਾ!" ਪਰ ਉਸਨੇ ਪ੍ਰਤੱਗਜਾ ਭੰਗ ਕਰਕੇ, ਤੀਵੀਂ ਪਾਸ ਰੱਖੀ ਹੋਈ ਹੈ; ਬੱਚੇ ਪੈਦਾ ਕਰਦਾ ਹੈ। ਲੇਕਿਨ ਗੁਰਧਾਮ ਦੀ ਮ੍ਰਿਜਾਦਾ ਅਨੁਸਾਰ ਮਹੰਤ ਦਾ ਵਿਰਕਤ ਰਹਿਣਾ ਜ਼ਰੂਰੀ ਹੈ। ਇਸ ਤੋਂ ਬਿਨਾਂ ਬਾਵਾ, ਧਰਮ-ਅਰਥ (ਵਕਫ) ਅਰਪਨ ਹੋਈ ਜਾਇਦਾਦ ਦੀ ਵਰਤੋਂ, ਐਉਂ ਕਰਦਾ ਏ ਜਿਵੇਂ ਉਸ ਦੀ ਨਿਜ ਕੀ ਹੁੰਦੀ

ਐ। ਅਤੇ ਇਹ ਜਾਇਦਾਦ ਉਸਨੇ ਅਪਣੇ ਇਆਣੇ ਪੁੱਤ੍ਰ 'ਪ੍ਰਸਾਦ' ਦੇ ਨਾਮ ਲਵਾ ਦਿੱਤੀ ਹੈ। ਉਹ ਗੁਰਦੁਆਰੇ ਦਾ ਧਨ ਖੁਰਦ-ਬੁਰਦ ਕਰਦਾ ਹੈ। ਅਰੁ ਅਜੇਹੇ ਜ਼ਰੂਰੀ ਕੰਮਾਂ ਉੱਤੇ ਨਹੀਂ ਖਰਚਦਾ ਜੋ ਧਰਮ-ਅਰਥ ਵਾਸਤੇ ਲਾਜ਼ਮੀ ਹਨ। ਜਿਹਾ ਕਿ ਲੰਗਰ ਜਾਰੀ ਰੱਖਣਾ; ਆਏ ਗਏ ਸਾਧੂ-ਮੁਸਾਫਰਾਂ ਨੂੰ ਪ੍ਰਸਾਦ ਛਕਾਉਣਾ ਤੇ ਬਿਸਰਾਮ ਦੇਣਾ। ਨਾਲੇ ਬਾਵਾ ਬਦਚਲਨ ਹੈ ਤੇ ਸ਼ਰਾਬ ਬੀ ਪੀਂਦਾ ਹੈ॥

ਮਹੰਤ ਨੇ ਇਨ੍ਹਾਂ ਸਾਰੇ ਦੋਸ਼ਾਂ ਤੋਂ ਆਪਨੂੰ ਨਿਰਲੇਪ ਦਸਦਿਆਂ ਜਵਾਬ-ਦੱਵੇ ਵਿਚ ਆਖਿਆ:–

"ਮੇਰੇ ਮਹੰਤ ਨੀਯਤ ਹੋਣ ਮਗਰੋਂ 'ਉਦਾਸੀਨ ਭੇਖ'– ਜਿਸਨੇ ਮੈਨੂੰ ਮਹੰਤ ਨੀਯਤ ਕੀਤਾ ਸੀ–ਨੇ ਬਾਲ-ਬੱਚੇ ਨਾਲ ਰੱਖਣ ਦੀ ਆਗਿਆ ਦੇ ਦਿਤੀ ਸੀ। ਅਤੇ ਕਿਸੇ ਉਦਾਸੀ ਮਹੰਤ ਵਾਸਤੇ ਵਿਆਹ ਕਰਾਉਣਾ ਮਨੱਾਂ ਨਹੀਂ। 'ਭੇਖ' ਦੀ ਰਜ਼ਾਮੰਦੀ ਨਾਲ ਹੀ ਮੈਂ ਅਪਣੇ ਪੁੱਤ੍ਰ ਨੂੰ ਜਾ-ਨਸ਼ੀਨ ਮੁਕੱਰਰ ਕੀਤਾ ਹੈ। ਨਾਲੇ ਇਹ ਜਾਇਦਾਦ ਧਰਮ-ਅਰਥ ਨਹੀਂ ਹੈ। **'ਭਾਈ ਪ੍ਰਿਥੀ ਸਾਹਿਬ ਦਾ ਅਸਥਾਨ ਇਕ ਉਦਾਸੀ ਡੇਰਾ ਹੈ; 'ਸਿੱਖ-ਗੁਰਦੁਆਰਾ' ਨਹੀਂ'।** ਮੁਦੱਈ ਸਿੰਘ ਹਨ, ਉਨ੍ਹਾਂ ਨੂੰ ਇਸ ਡੇਰੇ ਯਾ ਇਸ ਦੇ ਪ੍ਰਬੰਧ ਵਿੱਚ ਦਖਲ ਦੇਣ ਦਾ ਕੋਈ ਹੱਕ ਨਹੀਂ।"

ਦੋਹਾਂ ਧਿਰਾਂ ਦੀਆਂ ਦਲੀਲਾਂ ਸੁਣਕੇ ਅਦਾਲਤ (ਲਾਲਾ ਰੰਗੀ ਰਾਮ ਸੀਨੀਅਰ ਸਬਾਰਡੀਨੇਟ ਜੱਜ–ਲਾਹੌਰ) ਨੇ ਫੈਸਲਾ ਸੁਣਾ ਦਿੱਤਾ; ਕਿ

"ਮੁਦੱਈਆਂ (ਸਿੱਖਾਂ) ਨੂੰ ਇਸ ਅਸਥਾਨ ਵਿੱਚ ਸੇਵਾ-ਪੂਜਾ ਕਰਨ ਦਾ ਹੱਕ ਹੈ। ਅਤੇ ਜ਼ਾਬਤਾ ਦੀਵਾਨੀ ਦੀ ਦਫਾ ੯੨ ਦੇ ਆਸ਼ੇ ਅਨੁਸਾਰ ਇਨ੍ਹਾਂ ਨੂੰ ਇਸ ਵਿਚ ਦਿਲਚਸਪੀ ਹੈ; ਪਰ ਇਹ ਇਕ 'ਉਦਾਸੀ-ਅਸਥਾਨ' ਹੈ; ਇਸ ਦਾ ਪ੍ਰਬੰਧ ਸਿੱਖਾਂ ਦੀ ਕਮੇਟੀ ਦੇ ਸਪੁਰਦ ਨਹੀਂ ਕੀਤਾ ਜਾ ਸਕਦਾ। ਲੇਕਿਨ ਮੁੱਦਾਇਲਾ (ਬਾਵਾ ਬਸੰਤ ਦਾਸ ਮਹੰਤ) ਅਪਣਾ ਫਰਜ਼ ਚੰਗੀ

ਤਰਾਂ ਨਹੀਂ ਨਿਬਾਹੁੰਦਾ; ਇਸ ਲਈ ਇਸ ਪਦਵੀ (ਮਹੰਤੀ) ਦੇ ਲਾਇਕ ਨਹੀਂ !"

ਇਸ ਵਿਚਾਰ ਅਨੁਸਾਰ ਅਦਾਲਤ ਨੇ ਕੁੱਝ ਉਦਾਸੀ ਮਹੰਤਾਂ ਨਾਲ ਗੱਲ-ਬਾਤ ਕਰਕੇ, ਭਾਈ ਦਿਆਲ ਦਾਸ ਨੂੰ ਮਹੰਤ ਨੀਯਤ ਕਰ ਦਿੱਤਾ। ਅਤੇ ਬਾਵਾ ਬਸੰਤ ਦਾਸ ਨੂੰ ਮਹੰਤੀ ਤੋਂ ਹਟਾ ਦਿੱਤਾ।

ਬਾਵਾ ਬਸੰਤ ਦਾਸ ਨੇ ਮਾਇਆਧਾਰੀ ਮਹੰਤਾਂ ਤੇ ਸਰਕਾਰੀ ਅਫਸਰਾਂ ਦੀ ਸ਼ਹਿ ਪੁਰ, ਅਦਾਲਤ ਦੇ ਇਸ ਫੈਸਲੇ ਵਿਰੁੱਧ ਹਾਈ ਕੋਰਟ ਵਿਚ ਅਪੀਲ ਕੀਤੀ। ਜੋ ਜਸਟਸ ਹੈਰੀਸਨ, ਤੇ ਜਸਟਸ ਜ਼ਫਰ ਅਲੀ ਦੇ ਬੈਂਚ ਅਗਾੜੀ ਪੇਸ਼ ਹੋਈ। ਅਰੁ ਇਨ੍ਹਾਂ ਈਰਖਾਲੂ ਜੱਜਾਂ ਨੇ, ਮਾਇਆ-ਧਾਰੀ ਮਹੰਤਾਂ ਵੱਲੋਂ ਪੇਸ਼ ਕੀਤੇ ਗਏ ਗ਼ਲਤ ਇਤਿਹਾਸ ਦੇ ਅਧਾਰ ਪੁਰ, ਉਦਾਸੀਆਂ ਨੂੰ ਬਾਬਾ ਸ੍ਰੀ ਚੰਦ ਜੀ ਦੇ ਅਨੁਯਾਈ 'ਹਿੰਦੂ' ਮੰਨ ਕੇ, ਪਰਵਾਨ ਕਰ ਲਈ। ਹਾਲਾਂਕਿ ਇਹ 'ਧਰਮਸਾਲ' ਤੇ 'ਲੰਗਰ' ਸਣੇ ਸੰਬੰਧਤ ਜਾਇਦਾਦ, ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਮਹਾਰਾਜ ਦੀ ਅਪਾਰ ਕਿਰਪਾ ਤੇ ਬਖਸ਼ਿਸ਼ ਦਾ ਪਰਗਟ ਪਹਾਰਾ ਹੈ, ਜਿਸ ਨਾਲ ਭਾਈ ਸੰਗਤ ਸਾਹਿਬ ਦੇ ਅਸ਼ੀਰਬਾਦ ਦਾ ਭੀ ਕੁਝ ਕੁ ਸਹਾਰਾ ਹੈ। ਇਸ ਲਿਹਾਜ਼ ਨਾਲ ਇਹ ਸਹੀ ਤੌਰ ਪੁਰ 'ਸਿੱਖ-ਗੁਰਦੁਆਰਾ' ਹੈ। ਬਾਬਾ ਸ੍ਰੀ ਚੰਦ ਜੀ ਨਾਲ ਇਸ ਗੁਰਧਾਮ ਦਾ, ਦੂਰੋਂ-ਪਾਰੋਂ ਬੀ ਕੋਈ ਸੰਬੰਧ ਨਹੀਂ।

ਫਿਰ ਭੀ ਇਹ ਮੁਕੱਦਮਾ, ਬਾਵਾ ਬਸੰਤ ਦਾਸ ਦੇ ਮਰਨ ਤੋਂ ਬੱਧ ਲੜਿਆ ਗਿਆ; ਤੇ ਪ੍ਰੀਵੀ ਕੌਂਸਲ (ਵਲਾਇਤ ਦੀ ਵੱਡੀ ਅਦਾਲਤ) ਤੱਕ ਅੱਪੜਿਆ। ਲੇਕਿਨ ਹਾਈ ਕੋਰਟ ਦੇ ਕੂੜ ਦੀ ਨੀਂਹ ਪੁਰ ਘੜੇ ਖਿਆਲਾਂ ਦਾ ਹੀ ਅਮੰਨਾਂ ਕੀਤਾ ਗਿਆ। ਇਉਂ ਸੱਚ-ਚੰਦ੍ਰਮਾਂ ਕੂੜ ਦੀ ਅਮਾਵਸ ਅੰਦਰ ਲੁਕਿਆ ਹੀ ਰਹਿ ਗਿਆ।

# ਧਰਮਸਾਲ—ਮੱਲ ਵਾਲੇ ਸਾਧੂ

ਭਾਈ ਸੰਗਤ ਸਾਹਿਬ ਦੇ ਚੇਲੇ ਭਾਈ ਨਰਾਇਣ ਦਾਸ ਦੀ ਸਰੇਣੀ ਵਿੱਚੋਂ ਹੀ ਇਕ ਮਹਾਂਪੁਰਖੁ ਭਾਈ ਜੋਗ ਧਿਆਨ ਜੀ ਹੋਏ ਹਨ, ਜੋ ਭਾਈ ਹਜ਼ੂਰੀ ਜੀ ਦੇ ਚੇਲੇ ਭਾਈ ਸੁਖਾ ਨੰਦ ਜੀ ਪਾਸੋਂ ਸੀਖਿਆ-ਦੀਖਿਆ ਲੈਕੇ ਉਦਾਸੀ ਸਾਧੂ ਬਣੇ। ਭਾਈ ਹਜ਼ੂਰੀ ਜੀ ਤੇ ਸੁਖਾ ਨੰਦ ਜੀ ਘਰ ਬਾਰ ਤਿਆਗ ਕੇ ਬਾਨ-ਪ੍ਰਸਤ ਆਸ੍ਰਮ ਵਿੱਚ ਦਾਖਲ ਹੋਏ। ਪੂਰਨ ਵਿਰਕਤ ਬ੍ਰਿਤੀ ਧਾਰਨ ਕੀਤੀ ਤੇ ਗੁਰ ਤੀਰਥਾਂ ਦੇ ਦਰਸ਼ਨ-ਦੀਦਾਰ ਕਰਦੇ ਫਿਰਦੇ ਰਹੇ। ਵੇਸ ਦਿਗੰਬਰ (ਨਾਂਗਾ) ਰੱਖਿਆ। ਦੋਵੇਂ ਸਤੋ ਗੁਣੀ ਤੇ ਕੋਮਲ-ਮਨ ਇਨਸਾਨ ਸਨ। ਸਦਾ ਇਕਾਂਤ ਵਾਸ ਵਿਚ ਸਿਮਰਨ-ਮਗਨ ਰਹਿਣਾਂ ਪਸੰਦ-ਕਰਦੇ ਸਨ, ਸਾਰੀ ਉਮਰ ਦੋਹਾਂ ਇਸੇ ਹਾਲ ਬਿਤੀਤ ਕੀਤੀ।

ਭਾਈ ਜੋਗ ਧਿਆਨ ਜੀ, ਵਿਚਰਦੇ ੨ ਇਕੇਰਾਂ ਭੰਬੋ ਪਿੰਡ ਦੀ ਜੂਹੇ ਜੰਗਲ ਵਿਚ ਜਾ ਬੈਠੇ। ਇਸ ਉਜਾੜ ਵਿਚ ਕਦੀ 'ਮੱਲ' ਪਿੰਡ ਵਸਦਾ ਸੀ; ਪਰ ਗਿਲਜਿਆਂ ਦੇ ਹਮਲਿਆਂ ਸਮੇਂ ਲਤਾੜਿਆ-ਉਜਾੜਿਆ ਗਿਆ ਸੀ। ਓਥੋਂ ਦੇ ਵਸਨੀਕ ਖਾਨਾ-ਬਦੋਸ਼ਾਂ ਵਾਂਗ ਝੁੱਗੀਆਂ ਵਿੱਚ ਦਿਨ ਗੁਜ਼ਾਰ ਰਹੇ ਸਨ।

ਭਾਈ ਜੋਗ ਧਿਆਨ ਜੀ ਦੇ ਮੁਖੜੇ ਪੁਰ ਗੁਰਮਤਿ-ਗਿਆਨ ਦੀ ਜੋਤਿ ਦਾ ਪ੍ਰਗਾਸ ਵੇਖ ਕੇ, 'ਭੰਬੋ' ਪਿੰਡ ਦੇ ਲੋਕ ਦਰਸ਼ਨ ਹਿਤ ਆਵਣ ਤੇ ਨਿਵਣ ਲੱਗੇ। ਭਾਈ ਸਾਹਿਬ ਉਨ੍ਹਾਂ ਦਾ ਪ੍ਰੇਮ ਤੇ ਸ਼ਰਧਾ-ਭਾਵ ਵੇਖ ਕੇ ਓਥੇ ਹੀ ਟਿਕ ਰਹੇ। ਸੰਗਤਾਂ ਤੇ ਸਾਧੂ-ਸੰਤ ਸੁਣ ੨ ਕੇ ਆਵਣ ਲੱਗ ਪਏ। ਸੁਣਤੇ ਸੁਣਤੀ ਮੱਲ ਪਿੰਡ ਦੇ ਖ਼ਾਨਾ-ਬਦੋਸ਼ ਜ਼ਿਮੀਂਦਾਰਾਂ ਤੱਕ ਭੀ ਸੰਤ ਜੀ ਦੀ ਮਹਿਮਾਂ ਅੱਪੜ ਗਈ। ਸਾਰੇ ਇਕੱਠੇ ਹੋ ਕੇ ਦਰਸ਼ਨ ਕਰਨ ਆਏ। ਵਿਤੁ ਅਨੁਸਾਰ ਭੇਟਾ ਪੂਜਾ ਰੱਖ ਕੇ ਮੱਥਾ ਟੇਕਿਆ ਅਰੁ ਪ੍ਰਾਰਥਨਾ ਕੀਤੀ:—

"ਮਹਾਰਾਜ ! ਅਸੀਂ ਉੱਜੜੇ-ਪੁੱਜੜੇ ਫਿਰਦੇ ਹਾਂ !
ਸਾਡੀਆਂ ਝੁੱਗੀਆਂ ਨੂੰ ਵੀ ਚਰਨ ਪਾ ਕੇ ਭਾਗ ਲਾਓ !
ਪੱਕੀ ਤਰ੍ਹਾਂ ਕਿਤੇ ਟਿਕਨ ਦਾ ਬਾਨ੍ਹਣੂ ਨਹੀਂ ਬਝਦਾ । ਆਪ
ਕੋਈ ਟਿਕਾਣਾਂ ਦੱਸੋ; ਜਿੱਥੇ ਪਿੰਡ ਬੰਨ੍ਹ ਕੇ ਬੈਠ ਜਾਈਏ !"

ਭਾਈ ਸਾਹਿਬ ਕਰੁਣਾ ਕਰਕੇ ਉਨ੍ਹਾਂ ਨਾਲ ਉੱਠ ਤੁਰੇ। ਮੁਨਾਸਬ ਥਾਂ ਜਾਚ ਕੇ, ਅਪਣੇ ਹੱਥੀਂ ਟੱਪ (ਨਿਸ਼ਾਨ) ਲਾਇਆ; ਤੇ ਖੂਹ ਪੁੱਟਣ ਦੀ ਆਗਿਆ ਕੀਤੀ । ਫਿਰ ਉਸ ਥਾਂ ਦੇ ਦੁਆਲ੍ਹੇ ਲੀਕ ਕੱਢੀ ਅਰੁ ਕੋਟ ਉਸਾਰਨ ਦਾ ਹੁਕਮ ਕੀਤਾ । ਹੁਕਮ ਅੰਦਰ ਕਾਰ ਹੁੰਦੀ ਗਈ। ਫਿਰ ਕੋਟ (ਵਲਗਣ) ਵਿਚਕਾਹੇ ਸਾਧੂ-ਅਤਿਥਿੱਆਂ ਵਾਸਤੇ ਮਕਾਨ (ਧਰਮਸਾਲ) ਤਿਆਰ ਕਰਵਾਇਆ ਅਰੁ ਗਿਰਦੇ ਲੋਕਾਂ ਨੂੰ ਆਪੋ ਅਪਣੇ ਮਕਾਨ ਬਣਾਕੇ ਟਿਕ ਜਾਣ ਦੀ ਸਲਾਹ ਦਿੱਤੀ। ਐਉਂ ਮੱਲ ਪਿੰਡ ਵਸ ਗਿਆ। ਪੱਤੀਮਾਨਾਂ ਦੇ ਸਿੱਧੂ ਜੱਟਾਂ ਨੇ ਅਪਣੇ ਹਿੱਸੇ 'ਚੋਂ ਚੋਖੀ ਸਾਰੀ ਜ਼ਮੀਨ, ਸੰਤਾਂ ਦੀ ਬਣਵਾਈ ਧਰਮਸਾਲ ਨਾਲ ਲੰਗਰ ਜਾਰੀ ਕਰਨ ਹਿਤ ਧਰਮ-ਅਰਥ ਲਾਈ। ਭਾਈ ਸਾਹਿਬ ਨੇ ਧਰਮਸਾਲ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਕੇ, ਨਾਮ-ਬਾਣੀ ਤੇ ਅੰਨ ਦਾ ਸਦਾ-ਬ੍ਰਤ ਜਾਰੀ ਕਰ ਦਿੱਤਾ। ਮਹਿਮਾਂ ਸੁਣਕੇ ਬਿਹੰਗਮ ਸਿੱਖ-ਸਾਧੂ ਭੀ ਆਉਣ ਤੇ ਭੋਜਨ-ਬਿਸਰਾਮ ਪਾਉਣ ਲੱਗੇ। ਚੰਗੀਆਂ ਰੌਣਕਾਂ ਬਣ ਗਈਆਂ। ਅਕਾਲੀ ਬਾਣੀ ਦੇ ਪਾਠ, ਕਥਾ-ਕੀਰਤਨ ਤੇ ਸੱਤਿ ਉਪਦੇਸ਼ ਦਾ ਮਾਨੋ ਮਹਾਂਜੱਗ ਲੱਗ ਗਿਆ । ਇਹ ਗੱਲ ਸੰਮਤ ਅਠਾਰਾਂ ਸੈ ਚੁਤਾਲੀਹੇ ਦੀ ਹੈ ।

ਨੱਗਰ ਨਵਾਂ ਜਦੋਂ ਵਸ ਰਿਹਾ ਸੀ; ਤਾਂ ਧਾੜਵੀ ਲੋਕ, ਨੱਗਰ ਵਾਸੀਆਂ ਦਾ ਮਾਲ (ਮੱਝਾਂ, ਗਾਵਾਂ) ਜ਼ੋਰੀ ਹਿੱਕ ਲੈ ਜਾਇਆ ਕਰਨ। ਪਰ ਭਾਈ ਜੋਗ ਧਿਆਨ ਜੀ ਖੁਦ ਜਾਕੇ ਧਾੜਵੀਆਂ ਪਾਸੋਂ ਮਾਲ ਮੁੜਵਾ ਲਿਆਇਆ ਕਰਨ। ਇਕੇਰਾਂ 'ਤੂਤਾ ਗਿੱਲਾਂ' ਦੇ ਧਾੜਵੀ ਮੱਲ ਪਿੰਡ ਦੀਆਂ ਗਊਆ ਮੱਝਾਂ ਹਿੱਕ ਲੈ ਗਏ । ਸੁਭਾਉ ਅਨੁਸਾਰ ਭਾਈ ਸਾਹਿਬ ਮਾਲ ਮੁੜੌਣ ਵਾਸਤੇ ਗਏ; ਉਨ੍ਹਾਂ ਸੰਤ ਜੀ ਦੀ ਕੋਈ ਆਮਨਾਂ ਨ ਮੰਨੀ; ਨਾਂ ਕੁਝ ਆਦਰ-ਸਤਿਕਾਰ ਹੀ ਕੀਤਾ। ਧਾੜਵੀਆਂ ਦਾ ਮੁਹਰੀ ਸਗੋਂ ਬੜੇ ਅਭਿਮਾਨ ਨਾਲ ਬੋਲਿਆ:–

"ਵੇਖੋ ਲੋਕੋ ! ਸਾਧੜਾ ਉੱਠ ਕੇ ਮਾਲ ਮੁੜਾਉਣ ਆ ਗਿਆ ਹੈ ! ਅਸੀਂ ਨਹੀਂ ਸਮਝਦੇ ਕਿਸੇ ਸਾਧ-ਸੂਧ ਨੂੰ ! ਇਹੋ ਜਿਹੇ ਨੌਤੀ ਸੌ ਨਾਂਗੇ ਪਏ ਫਿਰਦੇ ਨਿ !"

ਮਹੰਤ ਜੀ ਨੇ ਕਿਸੇ ਪਾਸੋਂ ਉਸ ਦਾ ਨਾਮ ਪੁੱਛਿਆ। ਉਸ ਦੱਸਿਆ ਜੋਧ ਸਿੰਘ 'ਛੁਰਾ'। ਭਾਈ ਸਾਹਿਬ ਦੇ ਮੂਹੋਂ ਬਚਨ ਨਿਕਲਿਆ:—

"'ਛੁਰਾ !' ਤੇਰਾ ਖੋਜ ਨਾ ਖੁਰਾ !!"

ਏਨੀ ਗੱਲ ਆਖ ਕੇ ਸੰਤ ਜੀ ਅਪਣੇ ਡੇਰੇ ਮੁੜਿ ਆਏ। ਥੋੜੇ ਦਿਨਾਂ ਬੱਦ ਉਹ ਧਾੜਵੀ ਕਿਸੇ ਥਾਂ ਧਾੜਾ ਮਾਰਨ ਗਏ। ਅਗੋਂ ਮਾਈਆਂ ਦੇ ਲਾਲਾਂ ਐਹੋ ਜੇਹੇ ਬੁਥਾੜ ਭੰਨੇ, ਕਿ ਮਾਰੀਦੇ ਭੱਜ ਆਏ। ਲੇਕਿਨ ਜੋਧ ਸਿੰਘ 'ਛੁਰੇ' ਦਾ ਘੋੜਾ ਸੱਖਣਾ ਹੀ ਆਇਆ। ਬਥੇਰਾ ਢੂੰਡ-ਭਾਲ ਕੀਤੀ, ਪਰ ਇਕ ਬਾਂਹ ਤੋਂ ਬਿਨ੍ਹਾਂ, ਸਰੀਰ ਦਾ ਕੁਝ ਪਤਾ-ਸੁਰ ਨਾਂ ਮਿਲਿਆ। ਲੋਕਾਂ ਬਾਬਾ ਜੀ ਨੂੰ ਦੱਸਿਆ ਕਿ "ਮਹਾਰਾਜ ! ਆਪ ਦਾ ਵਾਕ ਸੱਤਿ ਹੋ ਗਿਆ ਹੈ ! 'ਛੁਰੇ' ਅਭਿਮਾਨੀ ਦੀ ਸਿਰਫ ਇਕ ਬਾਂਹ ਮਿਲੀ ਹੈ।" ਭਾਈ ਜੀ ਬੋਲੇ:—

"ਉਸਦਾ ਅੰਗ ਜਿੱਥੇ ਜਾਇਗਾ; ਨੁਕਸਾਨ ਹੋਵੇਗਾ !"

ਸੰਤਾਂ ਦਾ ਇਹ ਬਚਨ ਵੀ ਅਹਿਲ੍ਹਾ ਨਾਂ ਗਿਆ। ਪਿੰਡ ਦੇ ਜਿਸ ਬੰਨੇ ਉਸ ਦੀ ਬਾਂਹ ਸਸਕਾਰਨ ਵਾਸਤੇ ਲਿਜਾਣ; ਲੋਕੀਂ ਅੱਗੋਂ ਹੋੜਨ। ਓੜਕ ਜਿਸ ਪਾਸੇ ਬਾਂਹ ਦਾ ਸਸਕਾਰ ਕੀਤਾ; ਉਸੇ ਪਾਸੇ ਪਿੰਡ ਨੂੰ ਅੱਗ ਲੱਗ ਗਈ। ਬਸੰਤਰ ਦੇਵਤਾ ਦੇ ਭੈ ਨਾਲ ਹਾਹਾਕਾਰ ਮਚ ਗਈ। ਆਖਰ; ਸੰਤਾਂ ਦੇ ਮਨ ਮਿਹਰ ਪਈ। ਆਪ ਖ਼ੁਦ ਉਸ ਥਾਂ ਪਹੁੰਚੇ। ਪਵਿੱਤਰ ਹੱਥਾਂ ਨਾਲ ਜਲ ਛਿੜਕ ਕੇ ਅਗਨਿ ਸ਼ਾਂਤ ਕੀਤੀ। 'ਛੁਰੇ' ਦੇ ਭਾਈ-ਭਤੀਜੇ ਚੋਰੀ ਦਾ ਸਗਵਾਂ ਮਾਲ ਲੇ ਕੇ ਹਾਜ਼ਰ ਹੋਏ। ਸੰਤਾਂ ਦੇ ਚਰਨ ਫੜੇ ਤੇ ਤਰਲੇ ਕੱਢੇ। ਤਦ ਭਾਈ ਸਾਹਿਬ ਨੇ ਖਿਮਾ ਬਖ਼ਸ਼ੀ। ਅਰੁ ਸਭਨਾਂ ਨੂੰ ਸੱਤਿ ਉਪਦੇਸ਼ ਦੇ ਕੇ ਗੁਰ-ਸਿੱਖ ਸਜਾਇਆ।

੨—**ਭਾਈ ਲੱਧਾ ਜੀ,** ਬਾਬਾ ਜੋਗਧਿਆਨ ਜੀ ਦੇ ਚੇਲੇ ਸਨ। ਗੁਰੂ ਤੋਂ ਬੱਦ ਧਰਮਸਾਲ-ਮੱਲ ਦੇ ਮਹੰਤ ਬਣੇ। ਇਹ ਸਾਧੂ ਭੀ ਬੜੇ ਜਤ-ਸਤ ਵਾਲੇ ਪ੍ਰਤਾਪੀ ਮਹਾਤਮਾ ਹੋਏ ਹਨ। ਆਯੂ ਦੇ ਅੰਤਲੇ ਦਿਨਾਂ ਵਿੱਚ ਭਾਈ ਜੀ ਦਾ ਚੀਤਾ ਬੰਦ ਹੋ ਗਿਆ। ਸਰੀਰ ਨੂੰ ਭਾਰਾ ਖੇਦ

ਹੋਇਆ; ਪਰ ਦਾਰੂ-ਦਰਮਲ ਕੁਝ ਨਾਂ ਕੀਤਾ। ਲੋਕਾਂ ਤੇ ਸਰਧਾਲੂ-ਸੇਵਕਾਂ ਦੇ ਆਗ੍ਰਹਿ ਕਰਨ ਪੁਰ, ਭਾਈ ਵਸਤੀ ਰਾਮ ਪਾਸੋਂ ਇਲਾਜ ਦੀ ਕੁਝ ਸੇਵਾ ਲਈ; ਪਰ ਲਾਭ ਕੁੱਝ ਨਾ ਹੋਇਆ। ਆਖਰ ਕੁਝ ਹਕੀਮਾਂ ਮਿਲਕੇ ਭਾਈ ਸਾਹਿਬ ਨੂੰ ਸਲਾਹ ਦਿੱਤੀ, ਕਿ "ਇਸਤ੍ਰੀ-ਸੰਗ ਕਰੋ; ਤਾਂ ਰੋਗ ਮਿਟ ਸਕਦਾ ਇ !" ਭਾਈ ਸਾਹਿਬ ਨੇ ਵਿਸ਼ਾ ਭੋਗਣਾਂ ਗਵਾਰਾ ਨਾਂ ਕੀਤਾ; ਸਰੀਰ ਤਿਆਗਣਾ ਪ੍ਰਵਾਨ ਕਰ ਲਿਆ।

ਭਾਈ ਸਾਹਿਬ ਬੜੇ ਸੱਤਿਵਾਦੀ, ਦਇਆ-ਵਾਨ ਤੇ ਗਰੀਬ-ਪਰਵਰ ਪ੍ਰਸਿੱਧ ਸਨ। ਆਪ ਤੋਂ ਬੱਦ ਇਸ ਧਰਮਸਾਲ ਦੇ ਪ੍ਰਬੰਧਕ-ਸੇਵਕ, ਵਾਰੀ ਸੁਧੇ—ਭਾਈ ਭਾਗਾ ਜੀ, ਨਾਥਾ ਜੀ ਤੇ ਗੁਲਾਬ ਦਾਸ ਜੀ ਬਣੇ। ਸਾਰੇ ਹੀ ਚੰਗੇ ਪ੍ਰਤਾਪੀ ਤੇ ਸਾਂਤ-ਆਤਮਾਂ ਸਾਧੂ ਹੋ ਗੁਜ਼ਰੇ ਹਨ।

(੫) **ਭਾਈ ਗੁਲਾਬ ਦਾਸ ਜੀ,** ਸਰੀਰ ਕਰਕੇ ਪਿੰਗਲੇ ਸਨ। ਪਰ ਬੜੇ ਪਰ-ਉਪਕਾਰੀ ਤੇ ਦੀਨਾਂ ਦੇ ਦਰਦੀ। ਇਕੇਰਾਂ ਬੜਾ ਭਿਆਨਕ ਕਾਲ੍ ਪੈ ਗਿਆ। ਬਹੁਤ ਚਿਰ ਤਕ ਭੁੱਖ-ਤ੍ਰੇਹ ਸਹਾਰੀ; ਪਰ ਕਿਸੇ ਅਗਾੜੀ ਹੱਥ ਨਹੀਂ ਅੱਡਿਆ। ਲੰਗਰ ਬ-ਦਸਤੂਰ ਜਾਰੀ ਰੱਖਿਆ ਜੋ ਭੁਖਾ ਨੰਗਾ ਧਰਮਸਾਲੇ ਆਇਆ, ਨਿਰਾਸਾ ਨਹੀਂ ਮੋੜਿਆ। ਹਰ ਕਿਸੇ ਨੂੰ ਅੰਨ-ਬਸਤਰ ਦੇ ਕੇ ਪ੍ਰਸੰਨ ਕੀਤਾ।

(੬) **ਭਾਈ ਜਮੁਨਾ ਦਾਸ** ਨੈਣਾਂ ਕਰਕੇ ਸੂਰਮੇ, ਪਰ ਬੜੇ ਗਿਆਨਵਾਨ ਸੰਤ ਹੋਏ ਹਨ। ਗਿਆਨ-ਚਰਚਾ ਵਿੱਚ ਬੜੇ ੨ ਪੰਡਿਤਾਂ ਤੇ ਔਲਮਾਂ-ਫਾਜ਼ਿਲਾਂ ਨੂੰ ਮਾਤ ਪਾ ਦੇਂਦੇ ਸਨ। ਆਪਣੇ ਅਨਭਵ ਅਰੁ ਸ਼ਾਸਤ੍ਰ-ਗਿਆਨ ਵਿਚ ਭੀ ਪੂਰੇ ਸਨ। ਜਦੋਂ ਗੱਦੀ ਬੈਠੇ; ਅੰਗਰੇਜ਼ੀ ਸਰਕਾਰ ਨੇ ਧਰਮ-ਅਰਥ ਜਾਇਦਾਦ ਜ਼ਬਤ ਕਰ ਲਈ। ਆਪ ਨੇ ਮਹਿਕਮਾ ਮਾਲ ਦੇ ਅਫਸਰਾਂ ਤੇ ਬਾਬੂਆਂ (ਕਲਰਕਾਂ) ਨਾਲ ਚਰਚਾ ਕਰਕੇ, ਜ਼ਬਤ ਹੋਈ ਮੌਫੀ ਵਾ-ਗੁਜ਼ਾਰ ਕਰਵਾਈ। ਗੱਲ ਕਾਹਦੀ, ਆਪ ਨੇਤਰ-ਹੀਣ ਹੁੰਦੇ ਹੋਏ ਬੀ ਗਿਆਨ ਦੇ ਚਿਰਾਗਾਂ ਨਾਲ ਜਗਮਗ ਜੋਤੀ ਸਨ; ਤੇ ਕਰਨੀ-ਕਰਤੂਤ ਦੇ ਪੂਰੇ ਸੂਰੇ। ਭਾਈ ਸਾਹਿਬ ਪਾਸੋਂ ਗਿਆਨ

ਉਪਦੇਸ਼ ਦਾ ਚਾਨਣ ਪਾ ਕੇ ਅਨੇਕਾਂ ਪਰਾਣੀਆਂ ਗਿਆਨ-ਨੇਤਰ ਪ੍ਰਾਪਤ ਕੀਤੇ; ਤੇ ਪ੍ਰਸਿੱਧ ਜਪੀ-ਤਪੀ ਸਿਖ-ਸਾਧੂ ਸਿੱਧ ਹੋਏ। ਭਾਈ ਜੋਗ ਧਿਆਨ ਜੀ ਦੇ ਸਮੇਂ ਤੋਂ ਧਰਮਸਾਲ ਦੇ ਨਾਲ ਲੱਗੀ ਜਾਇਦਾਦ ਤੇ ਮ੍ਰਿਯਾਦਾ ਆਪ ਨੇ ਅਮੀ-ਜਮੀ ਬਹਾਲ ਰਖੀ।

ਇਸ ਸਰੇਣੀ ਵਿਚੋਂ ਭਾਈ ਭ ਗਾ, ਭਾਈ ਮਹਿਲਾ ਤੇ ਭਾਈ ਹਰੀਦਾਸ ਭਜਨੀਕ ਤੇ ਵਿਚਾਰਵਾਨ ਸਾਧੂ ਹੋਏ ਹਨ। ਇਨ੍ਹਾਂ ਇਸ ਧਰਮਸਾਲ ਦੀ ਸਾਰੀ ਉਮਰ ਅਣਥੱਕ ਸੇਵਾ-ਸੰਭਾਲ ਕੀਤੀ ਹੈ। ਲੋਭ, ਤੇ ਕਾਮ, ਕ੍ਰੋਧ ਦੇ ਤਿਆਗੀ ਰਹੇ ਹਨ।

ਪੋਥੀ ਲਿਖਣ ਵਾਲੇ ਸੰਤ ਜੀ ਦੇ ਸਮੇਂ (ਸੰਮਤ ੧੮੫੩ ਬਿੱ: ਤੋਂ ਬੱਾਦ) ਤੱਕ ਇਸ ਧਰਮਸਾਲ ਦਾ ਉਹੋ ਹਾਲ ਬਹਾਲ ਸੀ; ਜੋ ਬਾਬਾ ਜੋਗ ਧਿਆਨ ਜੀ ਦੇ ਵੇਲੇ ਸੀ। ਲੰਗਰ ਅਤੁੱਟ ਵਰਤਦਾ ਸੀ। ਕਿਸੇ ਆਏ ਅਰਥੀ ਨੂੰ ਵਿਅਰਥ ਨਹੀਂ ਸੀ ਜਾਣ ਦਿੱਤਾ ਜਾਂਦਾ। ਸਾਲ ੧੯੨੩-੪ ਈ: (ਸੰਮਤ ੧੯੮੦-੧ ਬਿੱ:) ਦੀ ਜਮ੍ਹਾਂ-ਬੰਦੀ ਅਨੁਸਾਰ ਇਸ ਧਰਮਸਾਲ ਦੇ ਨਾਮ ਲੱਗੀ ਜ਼ਮੀਨ ਇਕਾਸੀਹ ਸੌ ਤੇਰਾਂ ਕਨਾਲ ਗਿਆਰਾਂ ਮਰਲੇ ਸੀ। ਜਿਸ ਪੁਰ ਬਾਵਾ ਪੂਰਨਦਾਸ ਦਾ ਚੇਲਾ ਹੀਰਾ ਦਾਸ ਕਾਬਿਜ਼ ਸੀ; ਅਰੁ ਉਹੋ ਧਰਮਸਾਲ ਦਾ ਮਹੰਤ ਸੀ।

੭. **ਭਾਈ ਪ੍ਰੇਮ ਦਾਸ ਜੀ** ਬੀ ਇਸੇ ਲੜੀ ਦੇ ਮਾਣਕ-ਰਤਨ ਹਨ। ਇਨ੍ਹਾਂ ਵਿਰਕਤ ਵਿਰਤੀ ਤੇ ਗੁਰਧਾਮਾਂ ਦੇ ਦਰਸ਼ਨਾਂ ਦੀ ਸੱਧਰ ਸਾਰੀ ਉਮਰ ਬਣਾਈ ਰੱਖੀ। ਇਕੇਰਾਂ ਸਿੰਧ ਦੇਸ ਵਿੱਚ,ਸਤਿਗੁਰ ਨਾਨਕ ਦੇ ਪਾਵਨ ਚਰਨ ਕਮਲਾਂ ਦੀ ਛੁਹ-ਪ੍ਰਾਪਤਿ ਧਰਤਿ-ਥਲਾਂ ਦੇ ਦਰਸ਼ਨ-ਪਰਸਨ ਕਰਦੇ ਹੋਏ, ਮਕਰਾਨ ਦੇ ਇਲਾਕੇ 'ਹਿੰਗੁਲਾਜ' ਦੇਵਾਲੇ ਤੱਕ ਪਹੁੰਚੇ। ਓਥੋਂ ਭਉਂ ਕੇ ਸਾਗਰ ਦੇ ਕੰਢੇ ੨, ਗੁਜਰਾਤ-ਕਾਠੀਆਵਾੜ ਵੱਲਿ, ਦੁਆਰਕਾ ਤੱਕ ਪੁੱਜਣ ਦਾ ਦਾਈਆ ਬੰਨ ਕੇ ਟੁਰ ਪਏ। ਜਦੋਂ ਰਾਧਨਪੁਰ ਨੱਗਰ ਪਹੁੰਚੇ; ਤਾਂ ਕੀ ਵੇਖਣ : ਓਥੇ ਸ਼ਿਵਾਲੇ, ਠਾਕੁਰ-ਦੁਆਰੇ ਤੇ ਹਨੂੰਮਾਨ ਦੇ ਮੰਦਿਰ ਬਥੇਰੇ; ਅਰੁ ਬਾਕੀ ਦੇਸ ਵਿਚ ਭੀ ਇਨ੍ਹਾਂ ਦੇਵਾਂ ਦੀ ਹੀ ਪੂਜਾ ਮਾਨਤਾ ਹੋਵੇ। ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਕੋਈ ਨ ਜਾਣੇ-ਮੰਨੇ। ਇਹ, ਹਾਲ ਵੇਖ ਕੇ ਸੰਤ ਪ੍ਰੇਮ ਦਾਸ ਜੀ ਓਥੇ ਹੀ ਬਹਿ ਗਏ। ਕੁਝ ਕੁ ਸਮਾ, ਜਾਂ ਬਿਰਾਜਿਆਂ ਬੀਤਿਆ; ਤਾਂ ਲੋਕੀ

ਸਾਧੂ-ਫਕੀਰ ਜਾਚ ਕੇ ਝੁਕਣ ਤੇ ਸੇਵਾ ਕਰਨ ਲੱਗ ਪਏ। ਉਸ ਦੇਸ ਦਾ ਹਾਕਮ ਮੁਸਲਮਾਨ ਸੀਗਾ। ਉਸ ਦਾ ਘਰਿ ਚੰਨ-ਚਰਾਗ (ਪੁੱਤ੍ਰ) ਦੀ ਅਣਹੋਂਦ ਕਰਕੇ, ਸੁੰਞਾ-ਸੱਖਣਾ ਤੇ ਅੰਨ੍ਹੇਰਾ ਸੀ। ਬੜੇ ਜਤਨ ਕੀਤੇ, ਪੀਰਾਂ-ਔਲਿਆਵਾਂ ਦੀ ਮਾਨਤਾ ਕੀਤੀ। ਟੂਣੇ-ਟਾਮਣ ਤੇ ਮੰਤ੍ਰ-ਜੰਤ੍ਰ ਕਰ-ਕਰਾ ਥੱਕਿਆ, ਪਰ ਪੁੱਤ੍ਰ ਦੀ ਦਾਤ ਪੱਲੇ ਨਾਂ ਪਈ। ਭਾਈ ਪ੍ਰੇਮਦਾਸ ਜੀ ਦੀ ਮਹਿਮਾਂ ਸੁਣ ਕੇ, ਤੇ ਇਨ੍ਹਾਂ ਨੂੰ ਨਾਨਕ-ਸ਼ਾਹੀ-ਫਕੀਰ ਖਿਆਲ ਕਰਕੇ, ਮਨੋਰਥ ਸਿੱਧੀ ਦੀ ਆਸਾ ਧਾਰਿ, ਕਦਮ-ਬੋਸੀ ਵਾਸਤੇ ਹਾਜ਼ਰ ਹੋਇਆ। ਨਵਾਬ ਨੇ ਨੀਵਾਂ ਮਨ ਕਰਕੇ ਭਾਈ ਸਾਹਿਬ ਦੇ ਚਰਨ ਚੁੰਮੇ। ਸੰਤਾਂ ਪੁੱਛਿਆ:–

"ਆਓ, ਖਾਨ ਜੀ! ਰਾਜ਼ੀ ਤਾਂ ਹਉ?" ਨਵਾਬ ਬੋਲਿਆ:– "ਫਕੀਰ ਸਾਈਂ! ਰਾਜ਼ੀ ਹਾਂ ਬੀ, ਤੇ ਨਹੀਂ ਬੀ! ਘਰ ਵਿਚ ਹੋਰ ਸਾਰੇ ਪਦਾਰਥ ਅੱਲਹ ਨੇ ਦਿੱਤੇ ਹਨ; ਪਰ ਨੂਰਿ-ਚਸ਼ਮ (ਪੁੱਤ੍ਰ) ਤੋਂ ਬਿਨਾਂ ਮੇਰੇ ਭਾ ਦੀ ਸਾਰੀ ਦੁਨਿਆਂ ਅਨ੍ਹੇਰੀ ਤੇ ਸੱਖਣੀ ਹੈ। ਤੁਸੀਂ ਹਜ਼ਰਤ ਨਾਨਕ ਦੇ ਫਕੀਰ ਓ; ਮੈਂ ਬਾਬੇ ਦਾ ਘਰ ਸਾਰੀਆਂ ਬਰਕਤਾਂ ਦਾ ਦਾਤਾ ਮੰਨ ਕੇ ਆਪ ਦੀ ਸ਼ਰਨ ਆਇਆ ਹਾਂ! ਮਾਰੋ ਰੇਖ ਵਿਚ ਮੇਖ! ਭਰ ਦਿਓ ਮੈਂ ਨਿਰਾਸੇ ਨਾ-ਮੁਰਾਦ ਦੀ ਝੋਲੀ ਮੁਰਾਦਾਂ ਨਾਲ! ਕਰ ਦਿਓ ਸੁੱਕੇ ਬੂਟ ਹਰੇ!"

ਸੰਤ ਮਿਹਰਾਂ ਦੇ ਘਰਿ ਆਏ; ਤੇ ਗੁਰੂ ਬਾਬੇ ਦਾ ਧਿਆਨ ਧਰਕੇ ਅਸੀਸ ਦਿੱਤੀ:–

"ਸਤਿਗੁਰ ਨਾਨਕ ਪੁਰ ਨਿਸਚਾ ਕਰੋ! ਤੁਹਾਡੇ ਘਰਿ ਪੁੱਤ੍ਰ ਹੋਵੇਗਾ, ਅਰੁ ਬੜੇ ਪਰਤਾਪ ਵਾਲਾ!"

ਨਾ ਮੁਰਾਦ ਮਲਿਕ, ਫਕੀਰ ਦੇ ਬਚਨ ਅਟੱਲ ਮੰਨ ਕੇ, ਗੁਰੂ ਬਾਬੇ ਦਾ ਸਾਦਿਕ ਬਣਿਆ ਤੇ ਭਾਈ ਸਾਹਿਬ ਦਾ ਸੇਵਕ। ਗੱਦ ਗੱਦ ਮਨ ਘਰਿ ਮੁੜਿਆ। ਸਦਾ ਦਰਸ਼ਨ ਕਰਨ ਆਉਂਦਾ; ਨਿਆਜ਼ ਚੜ੍ਹਾਉਂਦਾ ਤੇ ਸੇਵਾ ਕਰਦਾ। ਨੌਂ ਦਸ ਮਹੀਨੇ ਬੀਤੇ; ਤਾਂ ਨਵਾਬ ਦਾ ਘਰ, ਚੰਨ-ਚਰਾਗ ਨਾਲ ਜਗਮਗਾ ਉਠਿਆ। ਅਰੁ ਮਾਪਿਆਂ ਦੇ ਮਨ ਚੰਦਰਮਾ ਸਮਾਨ ਸੀਤਲ ਹੋ ਗਏ। ਉਨ੍ਹਾਂ ਦਾ ਗੁਰੂ-ਘਰ ਪੁਰ ਨਿਸਚਾ ਪਰਪੱਕ ਹੋ ਗਿਆ। ਨਵਾਬ ਸਾਹਿਬ ਨੇ ਆਪਣੇ ਪੱਲਿਓਂ ਖਰਚ ਕਰਕੇ, ਧਰਮਸਾਲ ਬਣਵਾਈ। ਭਾਈ ਸਾਹਿਬ ਨੇ ਉਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ

ਜੀ ਦਾ ਪ੍ਰਕਾਸ਼ ਕੀਤਾ। ਸਦਾ ਗੁਰਬਾਣੀ ਦੇ ਰੰਗ ਬੱਝਣ ਲੱਗੇ। ਸੁਣ ਸੁਣ ਕੇ ਹੋਰ ਸੰਤ-ਮਹਾਤਮਾਂ ਬੀ ਓਥੇ ਦਰਸ਼ਨ ਦੇਣ ਲੱਗ ਪਏ। ਗੁਰੂ ਕਾ ਲੰਗਰ ਜਾਰੀ ਹੋ ਗਿਆ। ਸਾਰੇ ਅਤਿਥੀ ਤੇ ਰਾਹੀ-ਮੁਸਾਫਰ ਪ੍ਰਸਾਦ ਤੇ ਬਿਸਰਾਮ ਪ੍ਰਾਤਤ ਕਰਨ ਲੱਗੇ। ਗੁਰੂ ਗ੍ਰੰਥ ਜੀ ਉਤੇ ਲੋਕਾਂ ਨੂੰ ਸਰਧਾ-ਭਾਵਨਾ ਹੋ ਆਈ। ਭਾਈ ਸੰਗਤਿ ਸਾਹਿਬ ਦੀ ਬੀ ਬੜੀ ਮਹਿਮਾ ਤੇ ਮਾਨਤਾ ਹੋਣ ਲਗ ਪਈ। ਸਭ ਲੋਕ 'ਗੁਰੂ ! ਗੁਰੂ !!" ਜਪਣ ਤੇ ਭਾਈ ਸੰਗਤ ਸਾਹਿਬ ਦਾ ਜਸ ਗਾਉਣ ਲਗ ਪਏ। ਇਹ ਸਭ ਕੁਝ ਭਾਈ ਪ੍ਰੇਮਦਾਸ ਦੇ ਉਦਮ-ਉਪਰਾਲੇ ਤੇ ਸਿਮਰਨ-ਭਗਤੀ ਦੇ ਸਦਕੇ ਹੋਇਆ। ਜੋ ਕਥਾ-ਕੀਰਤਨ ਵਿਚ ਬੜਾ ਸਨੇਹ ਰਖਦੇ ਸਨ; ਤੇ ਰਾਗ-ਦ੍ਵੈਖ ਤੋਂ ਉਚੇਰੇ ਸਨ। ਕਿਸੇ ਭੇਖ ਦਾ ਸਾਧੂ-ਫਕੀਰ ਆਵੇ; ਸਭ ਦੀ ਇਕ-ਸਾਰ ਸੇਵਾ ਕਰਨੀ। ਕੋਈ ਕੈਸੇ ਬੀ ਕਠੋਰ ਮਨ ਵਾਲਾ ਬੰਦਾ ਹੋਵੇ; ਭਾਈ ਸਾਹਿਬ ਦੇ ਪ੍ਰੇਮ-ਭਰੇ ਕੋਮਲ ਬਚਨ ਸੁਣ ਕੇ ਤੇ ਦੀਦਾਰ ਕਰਕੇ, ਸ਼ਾਂਤ ਹੋ ਜਾਂਦਾ। ਗੱਲ ਕਾਹਦੀ, ਉਸ ਮਲੇਛ-ਭੂਮੀ ਵਿਚ, ਭਾਈ ਪ੍ਰੇਮਦਾਸ–

"ਘਰ ਹਰਨਾਕਸ ਦੈਤ ਦੇ ਕੱਲਰ-ਕੰਵਲ ਭਗਤ ਪ੍ਰਹਲਾਦ !–"

ਸਿੱਧ ਹੋਏ। ਹੁਣ ਬੀ ਉਸ ਅਸਥਾਨ ਵਿਚ ਬਹੁਤ ਸਿੱਖ-ਸਾਧੂ ਨਿਵਾਸ ਕਰਦੇ ਹਨ। ਅਰੁ ਸੱਚ-ਧਰਮ ਦਾ ਪਰਚਾਰ ਜਾਰੀ ਹੈ। ਉਸੇ ਤਰ੍ਹਾ ਆਏ ਗਏ ਦੀ ਸੇਵਾ ਹੁੰਦੀ, ਤੇ ਪ੍ਰਸ਼ਾਦ-ਵਿਸਰਾਮ ਮਿਲਦਾ ਹੈ॥

੩੫੬.

# ਗੜ੍ਹ ਦੀਵਾਲੇ ਵਾਲੇ ਸਾਧੂ

ਬਾਬਾ ਸੰਗਤ ਸਾਹਿਬ ਦੇ ਚੇਲੇ ਭਾਈ ਨਰਾਇਣਦਾਸ ਦੀ ਸੇਵਾ ਕਰਕੇ, ਭਾਈ ਗੁਰਦਿੱਤਾ ਜੀ ਨੇ ਨਾਮ-ਦਾਨ ਤੇ ਚਰਨਾਮ੍ਰਿਤ ਪ੍ਰਾਪਤਿ ਕੀਤਾ; ਅਰੁ ਉਦਾਸ-ਬ੍ਰਿਤੀ ਧਾਰਨ ਕਰਕੇ ਗੁਰਧਾਮਾਂ ਦੀ ਯਾਤ੍ਰਾ ਕਰਨ ਚੜ੍ਹ ਪਏ। ਵਿਚਰਦੇ ੨ 'ਗੜ੍ਹ ਦਮਾਲੇ' (ਜ਼ਿਲਾ ਹੁਸ਼ਿਆਰਪੁਰ) ਆ ਟਿਕੇ। ਨਾਲ ਹੋਰ ਭੀ ਕਈ ਸਾਧੂ ਸਨ। ਚੁਮਾਸਾ ਇਸੇ ਥਾਂ ਗੁਜ਼ਾਰਿਆ। ਟੁਰਨ ਲੱਗੇ ਤਾਂ ਲੋਕੀਂ ਖਹਿੜੇ ਪੈ ਗਏ; ਅਰੁ ਭਾਈ ਸਾਹਿਬ ਉਨ੍ਹਾਂ ਦੀ ਮਰਜ਼ੀ ਜਾਚ ਕੇ ਏਥੇ ਹੀ ਟਿਕ ਗਏ। ਗੁਰੂ ਕਾ ਲੰਗਰ ਜਾਰੀ ਕਰ ਦਿੱਤਾ। ਗੜ੍ਹ ਦਮਾਲੇ (ਗੜ੍ਹ ਦੀਵਾਲਾ) ਦੇ ਸਰਦਾਰ ਬੜੀ ਸੇਵਾ ਕਰਨ। ਗੁਰਬਾਣੀ ਦਾ ਪਾਠ ਤੇ ਕਥਾ-ਕੀਰਤਨ,ਭਜਨ-ਬੰਦਗੀ ਖ਼ੂਬ ਹੋਵੇ। ਸਤਿਸੰਗ ਦਾ ਚੰਗਾ ਰੰਗ ਲੱਗਾ ਰਹੇ।

ਮਨਸਾ ਸਿੰਘ ਨਾਮੇ ਜ਼ਿਮੀਂਦਾਰ ਸੀ; ਜੋ ਹੈ ਤਾਂ ਸੀ ਖਾਨਦਾਨੀ ਰਈਸ, ਪਰ ਕਿਸਮਤ ਦਾ ਗੇੜ ਐਸਾ ਪਿਆ, ਕਿ ਗਰੀਬੀ ਵਰਤ ਗਈ। ਬਹੁਤ ਔਖਾ ਹੋ ਗਿਆ; ਤਾਂ ਭਾਈ ਗੁਰਦਿੱਤਾ ਜੀ ਦੀ ਸ਼ਰਨਿ ਆਇਆ। ਬੜੀ ਦੀਨਤਾ ਪਰਗਟ ਕਰਕੇ ਚਰਨ ਫੜੇ। ਸੰਤ ਜੀ ਨੇ ਬਚਨ ਕੀਤਾ:—

> "ਗੁਰੂ ਕੇ ਲੰਗਰ ਦੀ ਸੇਵਾ ਤੇ ਸਤਿਸੰਗ ਕਰੋ! ਗੁਰੂ ਤੁਹਾਨੂੰ ਸ਼ਰੀਕਾਂ ਨਾਲੋਂ ਵੱਧ ਪ੍ਰਤਾਪ ਬਖ਼ਸ਼ੇਗਾ!"

ਸ: ਮਨਸਾ ਸਿੰਘ 'ਸਤਿ ਬਚਨ' ਆਖ ਕੇ ਆਗਿਆ ਪਾਲਣ ਲੱਗਾ। ਥੋੜਾ ਚਿਰ ਬੌਦ ਹੀ ਮਹਾਰਾਜਾ ਰਣਜੀਤ ਸਿੰਘ ਦੀ ਸਵੱਲੀ ਨਜ਼ਰ ਸ: ਮਨਸਾ ਸਿੰਘ ਪੁਰ ਹੋ ਗਈ। 'ਸਰਕਾਰ' ਨੇ ਖ਼ੁਸ਼ੀ ਹੋ ਕੇ ਲੱਖ ਰੁਪਯੇ ਦੀ ਜਾਗੀਰ ਬਖ਼ਸ਼ ਦਿੱਤੀ। ਤਦ ਸਰਦਾਰ ਨੇ ਭਾਈ ਗੁਰਦਿਤਾ ਜੀ ਦੀ ਸੇਵਾ, ਬੜੇ ਸਤਿਕਾਰ ਅਰੁ ਸਰਧਾ-ਭਾਵ ਨਾਲ ਕੀਤੀ। ਗੁਰੂ ਕੇ ਲੰਗਰ ਵਾਸਤੇ ਪੰਜ ਪਿੰਡ ਅਰਦਾਸ ਕਰਾਏ। ਇਲਾਕੇ ਦੇ ਹੋਰ ਸਿੱਖ ਭੀ ਬੜੀ ਸੇਵਾ ਇਸ ਧਰਮਸਾਲ ਦੀ ਕਰਦੇ ਰਹੇ। ਇਸ ਤਰ੍ਹਾਂ ਭਾਈ ਸਾਹਿਬ ਦਾ ਬੜਾ ਪ੍ਰਤਾਪ ਵਧਿਆ ਤੇ ਮਹਿਮਾ ਫੈਲੀ। ਸੰਤ ਜੀ ਪਾਸੋਂ ਗੁਰ-ਦੀਖਿਆ

ਲੈ ਕੇ, ਗੁਰ-ਸਿੱਖ ਤਾਂ ਅਨੇਕਾਂ ਬਣੇ; ਪਰ ਉਦਾਸ-ਬਿਰਤੀ ਦਸਾਂ ਧਾਰਨ ਕੀਤੀ। ਪੰਜ ਤੀਰਥ-ਰਟਨ ਟੁਰ ਗਏ; ਪੰਜ ਧਰਮਸਾਲ ਵਿਚ ਰਹਿਕੇ ਸੇਵਾ ਕਰਦੇ ਰਹੇ। ਤਿਨ੍ਹਾਂ ਦੇ ਨਾਮ: ਭਾਈ ਸੰਤ ਦਾਸ, ਰਾਮ ਦਾਸ, ਮਨਸਾ ਰਾਮ, ਕਲਿਆਣ ਦਾਸ, ਚੂਹੜ ਜੀ, ਪ੍ਰੇਮ ਦਾਸ ਤੇ ਧਰਮ ਦਾਸ ਆਦਿ। ਇਹ ਸਾਰੇ ਬੜੇ ਸ਼ਾਂਤ ਆਤਮਾ ਤੇ ਭਜਨ-ਬੰਦਗੀ ਕਰਕੇ, ਪ੍ਰਤਾਪ ਵਾਲੇ ਹੋਏ। ਭਾਈ ਰਾਮਦਾਸ ਜੀ, ਅਪਣੇ ਦੀਖਿਆ-ਦਾਤਾ ਦੀ ਥਾਂ ਧਰਮਸਾਲ ਗੜ੍ਹਦੀਵਾਲਾ ਦੇ ਮਹੰਤ ਬਣੇ। ਭਾਈ ਸਾਹਿਬ ਗੁਣਾਂ ਦੇ ਗੁਥਲੇ ਤੇ ਬੜੇ ਉਦਾਰ ਆਤਮਾਂ ਸਨ। ਭਾਈ ਗੁਰਦਿਤਾ ਜੀ ਨੇ ਜੋ ਮ੍ਰਿਯਾਦਾ ਧਰਮਸਾਲਾ ਤੇ ਗੁਰੂ ਕੇ ਲੰਗਰ ਦੀ ਬੱਧੀ; ਭਾਈ ਰਾਮਦਾਸ ਨੇ ਐਨ-ਬੈਨ ਬਹਾਲ ਰੱਖੀ

## ਛੋਟੇ ਡੇਰੇ (ਖਾਨ ਕੀ) ਵਿੱਚ ਰਹਿਣ ਵਾਲੇ ਸੰਤ

੧. ਭਾਈ ਰਾਮ ਦਿਆਲ; ਜਿਨ੍ਹਾਂ ਪੁਰ ਸੱਚ ਮੁੱਚ ਹੀ ਰਾਮ ਦਿਆਲ ਹੋਇਆਵਿਆ ਸੀ। ਬੜੇ ਸੰਤੋਖੀ ਸ਼ਾਂਤ-ਸੁਭਾਉ ਤੇ ਨਿਰਛਲ ਸਾਧੂ ਸਨ। ਆਪਣੀ ਕੁਟੀਆ ਵਿਚ ਸਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਰੱਖਣਾ। ਦਿਨ ਰਾਤਿ ਸੌ ਸੌ ਬੱਚੇ ਪੜ੍ਹਦੇ ਰਹਿੰਦੇ। ਭਾਈ ਸਾਹਿਬ ਨੂੰ ਭੀ ਵਿਦਿਆ ਪੜ੍ਹਾਉਣ ਦਾ ਅਥਾਹ ਚਾਉ। ਗੁਰ-ਸ਼ਬਦ ਦੀ ਕਥਾ ਹਮੇਸ਼ ਹੁੰਦੀ ਰਹਿੰਦੀ। ਆਪ ਨੇ ਬੜੀ ਲੰਮੀ ਉਮਰ ਲਿਖਾਈ ਸੀ; ਸਾਰੀ ਉਮਰ ਗੁਰਬਾਣੀ ਦੀ ਵਿਚਾਰ ਤੇ ਵਿਦਿਆ-ਦਾਨ ਦੇਣ ਵਿਚ ਬਿਤੀਤ ਕੀਤੀ।

ਆਪ ਦੀ ਕੁਟੀਆ ਨੱਗਰ ਦੇ ਬਾਹਰਵਾਰ ਸੀ; ਤੇ ਪਿੱਠ ਪੈਲ੍ਹੀਆਂ ਨਾਲ ਲਗਦੀ ਸੀ। ਆਪ ਨੇਮ ਨਾਲ ਪਹਿਰ ਰਾਤਿ ਰਹਿੰਦੀ ਉਠਦੇ ਤੇ ਕੁਟੀਆ ਦੇ ਪਿਛਵਾੜੇ ਬਾਰੀ ਵਿਚ ਦੀ ਕਮੰਦ ਨਾਲ ਉਤਰ ਜਾਂਦੇ; ਤੇ ਸੌਚ-ਸਨਾਨ ਕਰਕੇ ਭਜਨ-ਸਿਮਰਨ ਵਿਚ ਮਗਨ ਹੋ ਜਾਂਦੇ। ਇਕ ਦਿਨ ਇਸੇ ਤਰਾਂ ਆਪਣੇ ਨੇਮ ਅਨੁਸਾਰ ਜੰਗਲ-ਪਾਣੀ ਜੁ ਗਏ; ਮਗਰੋਂ ਕੁਟੀਆ ਵਿੱਚ ਚੋਰੀ ਕਰਨ, ਚੋਰ ਆ ਪਏ। ਲਟੇ-ਪਟੇ ਦੀ ਪੰਡ ਬੰਨ੍ਹ ਕੇ ਚੁਕਣ ਲਗੇ; ਤਾਂ ਚੁੱਕੀ ਨਾਂ ਜਾਏ। ਚੋਰ ਪੰਡ ਨਾਲ ਘੁਲ੍ਹ ਹੀ ਰਹੇ ਸਨ; ਕਿ ਭਾਈ ਸਾਹਿਬ ਬਾਹਰੋਂ ਮੁੜਿ ਆਏ। ਅੱਗੋ ਇਕ ਚੋਰ ਦੂਜੇ ਨੂੰ ਆਖ ਰਿਹਾ ਸੀ:–

"ਛੇਤੀ ਕਰੋ! ਭਾਈ ਸੁਚੇਤੇ ਗਿਆ ਹੈ; ਮਤਾਂ ਉਸ ਨੂੰ ਪਤਾ ਲਗ ਜਾਂਦਾ ਹੋਵੇ!"

ਭਾਈ ਸਾਹਿਬ; ਚੋਰਾਂ ਦੀ ਗੱਲ ਸੁਣ ਕੇ, ਦੂਰੋਂ ਵਲ੍ਹਾਵਾਂ ਪਾ ਕੇ ਲੰਘੇ। ਤਾਂ ਜੋ ਚੋਰ ਵੇਖ ਕੇ ਡਰ ਨਾ ਜਾਣ; ਤੇ ਉਨ੍ਹਾਂ ਦੇ ਮਨੋਰਥ ਵਿਚ ਭੰਗ ਪੈਂਦੀ ਹੋਵੇ! ਚੋਰ ਮਾਲ ਲੈ ਕੇ ਟੁਰ ਗਏ; ਤਾਂ ਕੁਟੀਆ ਵਿਚ ਆਏ। ਲੋਕਾਂ ਨੂੰ ਇਸ ਚੋਰੀ ਦੀ ਖਬਰ ਮਿਲੀ; ਤਾਂ ਬਾਬਾ ਜੀ ਨੂੰ ਆਖਣ ਲੱਗੇ:-

"ਬਾਬਾ ਜੀ! ਚੋਰ ਤੁਹਾਡਾ ਸਭ ਕੁਝ ਲੁਟਿ ਲੈ ਗਏ ਨਿ! ਭਾਲ ਕਰੋ, ਜੇ ਚੋਰੀ ਦਾ ਸੁਰਾਗ ਮਿਲ ਜਾਏ!"

ਬਾਬਾ ਜੀ ਬੋਲੇ:-"ਮਾਲ ਆਪੇ ਮੁੜ ਆਵੇਗਾ; ਤੁਸੀਂ ਚਿੰਤਾ ਨਾਂ ਕਰੋ!" ਲੋਕੀ ਤਾਂ ਚੁਪ ਕਰ ਗਏ। ਪਰ ਚੋਰ ਰਾਹ ਜਾਂਦੇ ਦਿਨ ਚੜ੍ਹਨ ਤੋਂ ਪਹਿਲਾਂ ਹੀ ਅੰਨ੍ਹੇ ਹੋ ਗਏ। ਬੜੇ ਸ਼ਰਮਿੰਦੇ ਹੋਏ। ਅਗਲੇ ਦਿਨ ਸਾਰਾ ਮਾਲ, ਖ਼ੁਦ ਆ ਕੇ ਬਾਬਾ ਜੀ ਨੂੰ ਦੇ ਗਏ। ਲੋਕ ਇਹ ਗੱਲ ਵੇਖ-ਸੁਣ ਕੇ ਅਚਰਜ ਮੰਨ ਗਏ।

੨. ਭਾਈ ਟਹਿਲ ਦਾਸ ਬੜੇ ਸ਼ਾਂਤਿ ਮੂਰਤੀ ਮਹਾਤਮਾਂ ਸਨ। ਨੱਵੇ ਵਰ੍ਹੇ ਦੀ ਉਮਰ ਹੋ ਗਈ; ਪਰ ਸੇਵਾ ਗੁਰਦੁਆਰੇ ਦੀ ਕਰਨ ਤੋਂ ਰਤਾ ਆਹਲਕ ਨਹੀਂ ਕੀਤਾ। ਸਵੇਰੇ ਪਹਿਰ ਦਿਨ ਚੜ੍ਹਦੇ ਤਕ ਤੇ ਸ਼ਾਮੀ ਪਹਿਰ ਦਿਨ ਰਹਿੰਦੇ ਤੋਂ, ਦੋ ਪਹਿਰ ਦਿਨ 'ਚਿ ਖੂਹ ਤੇ ਬੈਠਿਆਂ, ਆਉਂਦੇ ਜਾਂਦੇ ਹਰ ਕਿਸੇ ਨੂੰ ਜਲ ਛਕਾਉਂਦੇ ਰਹਿੰਦੇ। ਅਰੁ ਸਾਰਾ ਦਿਨ ਗੁਰਬਾਣੀ ਦਾ ਪਾਠ ਕਰਦਿਆਂ ਬਿਤੀਤ ਕਰਦੇ।

ਇਕੇਰਾਂ ਸਾਧੂ, ਚੰਡਾਲਾਂ (ਚੂਹੜਿਆਂ) ਨੂੰ ਖੂਹ ਤੋਂ ਪਾਣੀ ਨਾ ਭਰਨ ਦੇਣ। ਬਾਬਾ ਟਹਿਲਦਾਸ ਨੇ ਉਨ੍ਹਾਂ ਨੂੰ ਆਖਿਆ:-

"ਇਨ੍ਹਾਂ ਨੂੰ ਕਿਉਂ ਨਹੀਂ ਭਰਨ ਦੇਂਦੇ?"

ਇਕ ਸਾਧ ਗੁਸੇ ਨਾਲ ਬੋਲਿਆ:-

"ਏਡਾ ਤੂੰ ਧਰਮਾਤਮਾਂ ਏਂ; ਤਾਂ ਆਪ ਭਰ ਕੇ ਦੇ ਦੇਹਿ ਖਾਂ!"

ਬਾਬਾ ਜੀ 'ਸੱਤਿ ਬਚਨ' ਆਖ ਕੇ, ਉਸੇ ਦਿਨ ਤੋਂ ਇਸ ਸੇਵਾ ਪੁਰ ਜੁਟ ਪਏ। ਦੋਵੇਂ ਵੇਲੇ ਗੜਵੇ ਨਾਲ ਚੂਹੜਿਆਂ ਦੇ ਭਾਂਡਿਆਂ ਵਿਚ ਜਲ ਭਰਦੇ ਰਹਿਣਾ; ਅਰੁ ਮਗਰੋਂ ਇਸ਼ਨਾਨ ਕਰ ਲੈਣਾ। ਇਹ ਸੇਵਾ

ਆਪਣੇ ਸਰੀਰ ਦੀ ਅਉਧਿ ਬਿਤਾਵਣ ਤੱਕ ਇਸੇ ਤਰ੍ਹਾਂ ਨਿਬਾਹੀ। ਸਰੀਰ ਦੇ ਸਸਕਾਰ ਦੀ ਸਾਰੀ ਸਮੱਗਰੀ ਭੀ ਅਪਣੇ ਹੱਥੀਂ ਜੋੜ ਕੇ ਰੱਖ ਦਿੱਤੀ; ਤਦ ਸਰੀਰ ਤਿਆਗਿਆ । ਬਾਬਾ ਜੀ ਦੀ ਬਿਰਤੀ ਬੜੀ ਸਾਦੀ ਤੇ ਨਿਰਵਿਕਾਰ। ਸਾਰੀ ਆਯੂ ਇਸੇ ਰੌਂਸ ਬੀਤੀ।

੩. **ਭਾਈ ਘਮੰਡਾ ਦਾਸ,** ਬਾਬਾ ਗੁਰਬਖਸ਼ ਜੀ ਦੀ ਸ਼ਾਖ਼ ਵਿਚੋਂ ਬਾਬਾ ਗੁਰੀਆ ਜੀ ਦੇ ਸੇਵਕ ਤੇ ਚੇਲੇ ਸਨ । ਇਨ੍ਹਾਂ ਨੇ ਅੰਮ੍ਰਿਤਸਰ ਵਿੱਚ, ਮੇਲਿਆਂ ਦੇ ਮੌਕੇ, ਸਾਧੂ ਤੇ ਯਾਤਰੂਆਂ ਨੂੰ ਬਿਸਰਾਮ ਦੇਣ ਦੇ ਖਿਆਲ ਨਾਲ ਧਰਮਸਾਲ ਬੱਧੀ; ਜੋ ਅੱਜ ਕਲ 'ਅਖਾੜਾ ਬਾਵਾ ਘਮੰਡਾ ਦਾਸ' ਕਰਕੇ ਪ੍ਰਸਿੱਧ ਹੈ। ਭਾਈ ਸਾਹਿਬ ਨਿਤ ਪਹਿਰ ਰਾਤਿ ਰਹਿੰਦੀ ਅੰਮ੍ਰਿਤ ਸਰੋਵਰ ਵਿਚ ਇਸ਼ਨਾਨ ਕਰਦੇ, ਤੇ ਫਿਰ ਆਸਣ'ਤੇ ਬਿਰਾਜ ਕੇ ਗੁਰੂ-ਗੋਪਾਲ ਦਾ ਧਿਆਨ ਧਰਕੇ ਸਿਮਰਨ ਵਿਚ ਨਿਮਗਨ ਹੋ ਜਾਂਦੇ। ਪੰਜ ਘੜੀ ਤੱਕ ਸਮਾਧਿ-ਸਿਥਿਤ ਰਹਿੰਦੇ । ਉਪ੍ਰੰਤ ਸ੍ਰੀ ਦਰਬਾਰ ਸਾਹਿਬ ਵਿਚ ਜਾਂਦੇ; ਤੇ ਬ੍ਰਿਤੀ ਟਿਕਾ ਕੇ ਕੀਰਤਨ ਸੁਣਦੇ। ਦਿਨ ਚੜ੍ਹੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਦਰਸ਼ਨ-ਪਾਠ ਕਰਕੇ, ਦਿਹਾੜੀ ਦੀ ਹੋਰ ਨਿੱਤ ਕਿਰਿਆ ਵਿਚ ਲਗਦੇ ਹੁੰਦੇ ਸਨ । ਲੰਗਰ ਤਿਆਰ ਹੋਣਾ ਤਾਂ ਸਾਰੇ ਹਾਜ਼ਰ ਸੰਤਾਂ ਦੀ ਪੰਗਤ ਵਿਚ ਬਹਿ ਕੇ ਪ੍ਰਸ਼ਾਦ ਛਕਣਾ ! ਆਏ ਅਰਥੀ ਸਾਰੇ ਇਨ੍ਹਾਂ ਪਾਸੋਂ ਵਿਰੋਸਾ ਕੇ ਜਾਂਦੇ ਸਨ। ਬੜੇ ਸ਼ਾਂਤ-ਆਤਮਾ ਤੇ ਬੋਲ-ਬਾਣੀ ਦੀ ਸ਼ਕਤਿ ਵਾਲੇ ਸਾਧੂ ਸਨ। ਬੋਲਿਆ ਬਚਨ ਕਦੀ ਅਜਾਈਂ ਨਹੀਂ ਸੀ ਜਾਂਦਾ।

ਇਕੇਰਾਂ ਸੰਤ ਜੀ 'ਦੇਆ' ਨਾਮੇ ਨੱਗਰ ਗਏ। ਓਥੋਂ ਦੇ ਲੋਕਾਂ ਜਥਾ-ਸਕਤਿ ਸੇਵਾ ਕੀਤੀ। ਜੋ ਜ਼ਿਮੀਦਾਰ ਬੜੇ ਗਰੀਬ ਸਨ; ਪਰ ਸੇਵਾ ਦਾ ਚਾਉ ਉਨ੍ਹਾਂ ਦੇ ਮਨ ਵਿਚ ਹੋਰਨਾਂ ਨਾਲੋਂ ਜ਼ਾਦੇ ਸੀ। ਭਾਈ ਸਾਹਿਬ ਦੇ ਚਰਨਾਂ ਵਿਚ ਹਾਜ਼ਰ ਹੋ ਕੇ, ਉਨ੍ਹਾਂ ਆਪਣੀ ਇੱਛਾ ਤੇ ਮਜਬੂਰੀ ਪ੍ਰਗਟ ਕੀਤੀ। ਭਾਈ ਜੀ ਬੋਲੇ:—"ਨੀਤ ਸਾਫ਼ ਰੱਖਣੀ। ਤੁਸੀਂ ਸਭਨਾ ਨਾਲੋਂ ਚੰਗੇ ਹੋ ਜਾਓਗੇ!" ਸੋ ਥੋੜੇ ਸਮੇਂ ਵਿਚ ਹੀ ਉਹ ਭਾਗਵਾਨ ਹੋ ਗਏ; ਅਰੁ ਜੀਉਂਦੇ ਜੀ ਸ਼ਰਧਾ-ਪ੍ਰੇਮ ਨਾਲ ਭਾਈ ਸਾਹਿਬ ਦੇ ਅਸਥਾਨ ਦੀ ਸੇਵਾ ਕਰਦੇ ਰਹੇ।

ਇਸੇ ਨੱਗਰ ਵਿੱਚ, ਹੋਰ ਜ਼ਿਮੀਂਦਾਰ ਆਪੋ ਵਿਚ ਲੜ ਪਏ। ਭਾਈ ਘਮੰਡਾ ਦਾਸ ਦਾ ਪੋਤ੍ਰਾ ਸ਼ਰਨ ਦਾਸ ਮੌਕੇ ਤੇ ਹਾਜ਼ਰ ਸੀ; ਉਸਨੇ ਉਨ੍ਹਾਂ ਦੀ ਰਾੜ ਮਿਟਾਣ ਵਾਸਤੇ ਹੀਲਾ ਕੀਤਾ; ਤਾਂ ਇਕ ਜਣੇ ਨੇ ਉਸ ਨੂੰ ਭੀ ਸੇਲਾ (ਬਰਛਾ) ਮਾਰ ਦਿੱਤਾ। ਸ਼ਰਨ ਦਾਸ ਘਾਇਲ ਹੋ ਕੇ ਡਿਗ ਪਿਆ, ਪਰ ਮੋਇਆ ਨਾ! ਘਮੰਡਾ ਦਾਸ ਜੀ ਨੇ ਜਦੋਂ ਇਹ ਗੱਲ ਸੁਣੀ; ਤਾਂ ਧਰਤੀ ਪੁਰ ਦੁਹੱਥੜ ਮਾਰ ਕੇ ਆਖਿਆ:—

"ਤੁਹਾਡਾ ਬੁਰਾ ਹੋਵੇ, ਨਿਰਦੋਸ਼ ਬਾਲਕ ਨੂੰ ਮਾਰਿਆ ਈ!

ਸੰਤ ਜੀ ਦਾ ਇਹ ਬਚਨ ਤੁਰਤ ਕਾਟ ਕਰ ਗਿਆ। ਥੋੜ੍ਹੇ ਦਿਨਾਂ ਅੰਦਰ ਹੀ ਉਸ ਧੜੇ ਦਾ ਸਰਬ-ਨਾਸ ਹੋ ਗਿਆ।

ਫਿਰ ਇਕੇਰਾ 'ਸੁਹਲ' ਪਿੰਡ ਗਏ। ਉਥੋਂ ਦੇ ਪ੍ਰੇਮੀਆਂ, ਇਨ੍ਹਾਂ ਦੀ ਧਰਮਸ਼ਾਲ ਦੇ ਨਾਮ ਕੁਝ ਭੁਇੰ ਲਾਈ ਹੋਈ ਸੀ। ਗੰਡਾ ਸਿੰਘ ਜੱਟ ਨੇ ਉਹ ਆਪਣੇ ਕਬਜ਼ੇ ਕਰ ਲਈ ਹੋਈ ਸੀ। ਭਾਈ ਸਾਹਿਬ ਨੇ ਉਸ ਨੂੰ ਗੱਲ ਕਰਨ ਵਾਸਤੇ ਸੱਦਿਆ। ਉਹ ਨਾ ਆਇਆ। ਬੁਲਾਉਣ ਗਏ ਸਾਧੂ ਨੇ ਆ ਕੇ ਦੱਸਿਆ:—"ਮਹਾਰਾਜ! ਉਹ ਬੜਾ ਹੰਕਾਰੀ ਹੈ,ਨਹੀਂ ਆਉਂਦਾ।" ਭਾਈ ਸਾਹਿਬ,—"ਆਪੇ ਆਵੇਗਾ!" ਆਖ ਕੇ ਟੁਰ ਆਏ। ਅੱਠਾਂ ਦਿਨਾਂ ਮਗਰੋਂ ਗੰਡਾ ਸਿੰਘ ਦਾ ਪੁਤ੍ਰ ਮਰ ਗਿਆ। ਲੋਕਾਂ ਉਸ ਦੇ ਕਰਮਾਂ ਪੁਰ ਧਿਰਕਾਰ ਪਾਈ, ਤਦ ਉਸ ਦੀਆਂ ਅੱਖਾਂ ਖੁੱਲ੍ਹੀਆਂ। ਪਛੋਤਾਵਾ ਕਰਨ ਵਾਸਤੇ ਸੰਤਾਂ ਦੀ ਸੇਵਾ ਵਿਚ ਹਾਜ਼ਰ ਹੋਇਆ! ਚਰਨ ਫੜ ਕੇ ਮਾਫੀ ਮੰਗੀ। ਜ਼ਮੀਨ ਦਾ ਕਬਜ਼ਾ ਲਿਲ੍ਹਕੜੀਆਂ ਕੱਢ ਕੇ ਛੱਡਿਆ। ਭਾਈ ਸਾਹਿਬ ਮਿਹਰਾਂ ਦੇ ਘਰਿ ਆਕੇ ਬੋਲੇ—"ਜੋ ਹੋ ਗਈ, ਸੋ ਬੀਤ ਗਈ। ਅੱਗੋਂ ਗੁਰੂ ਜੀ ਸੁੱਖ ਵਰਤਾਉਣਗੇ!"

'ਸਰਾਂ' ਨਾਮੇ ਪਿੰਡ ਵਿਚ ਇਕ ਸਾਹੂਕਾਰ ਰਹਿੰਦਾ ਸੀ। ਉਸਨੇ ਆਪਣੀ ਇਕ ਅਸਾਮੀ (ਬਣੌਤੇ) ਨੂੰ ਬੜਾ ਦੁਖਾਇਆ। ਉਹ ਵਿਚਾਰਾ ਤੰਗ ਹੋ ਕੇ ਸੰਤ ਜੀ ਦੀ ਸ਼ਰਨਿ ਆਇਆ। ਬੇਨਤੀ ਕੀਤੀਉਸ:—

"ਜੀ! ਤੁਸੀਂ ਸ਼ਾਹ ਨੂੰ ਆਖੋ: 'ਥੋੜੇ ੨ ਕਰਕੇ ਰੁਪਏ ਲੈ ਲਵੇ!' ਇਕੱਠੇ ਮੈਥੋਂ ਨਹੀਂ ਦਿੱਤੇ ਜਾਣੇ!"

ਉਸ ਵਿਚਾਰੇ ਦੇ ਹਾਲ ਪੁਰ ਤਰਸ ਖਾਕੇ ਭਾਈ ਸਾਹਿਬ 'ਸਰਾਂਵੀਂ' ਗਏ। ਨਾਲ ਉਨ੍ਹਾ ਦੇ 'ਆਪ ਬ੍ਰਹਮ ਜੀ (ਅਖਾੜਾ ਬ੍ਰਹਮ

ਬੂਟਾ ਦੇ ਮਹੰਤ) ਭੀ ਪਧਾਰੇ। ਸ਼ਾਹ ਨੇ ਸੰਤ ਆਏ ਸੁਣੇ, ਤਾਂ ਨੱਸ ਗਿਆ। ਸੰਤਾਂ ਬੁਲਾਉਣ ਵਾਸਤੇ ਬੜੇ ਬੰਦੇ ਭੇਜੇ; ਨਾ ਆਇਆ। ਸਗੋਂ ਆਖਣ ਲਗਾ: "ਜੇ ਨ ਜਾਵਾਂਗਾ, ਤਾਂ ਕੀ ਸਾਧੜੇ ਮੇਰਾ ਸਰੀਰ ਪਾੜ ਦੇਣਗੇ?"

ਬੁਲਾਵੇ ਸਾਧੂਆਂ ਉਸ ਦੇ ਕਬੋਲ ਜਿਉਂ ਕੇ ਤਿਉਂ ਆ ਦੱਸੇ। ਭਾਈ ਸਾਹਿਬ ਬਚਨ ਕੀਤਾ:–"ਜਿਵੇਂ ਉਹ ਕਹਿੰਦਾ ਇ, ਤਿਵੇਂ ਹੀ ਹੋ ਜਾਉ!" ਸੋ ਗੱਲ ਸੱਚ ਹੋ ਗਈ। ਅੱਠਾਂ ਦਿਨਾਂ ਅੰਦਰ ਉਸ ਫਿਟੇ ਹੋਏ ਸ਼ਾਹ ਦੀ ਦੇਹ ਪਾਟ ਗਈ, ਅਰੁ ਉਹ ਮਾਇਆ ਦਾ ਕੀੜਾ ਨਰਕ-ਗਾਮੀ ਹੋ ਗਿਆ। ਦਰਦਵੰਦ ਗਰੀਬ ਦਾ ਖਹਿੜਾ ਰਿਣ ਵਲੋਂ ਐਵੇਂ ਹੀ ਛੁੱਟ ਗਿਆ।

'ਖਾਨੇਵਾਲ' ਨਗਰ ਵਿਚ 'ਸੁਲਤਾਨ ਪੀਰ' ਦਾ ਅਸਥਾਨ ਬਣਿਆ ਹੋਇਆ ਸੀ। ਉਸ ਅੰਦਰ ਇਕ ਬੇਰੀ ਸੁੱਕੀ ਖੜ੍ਹੀ ਸੀ। ਸੰਤ ਘੁਮੰਡਾ ਦਾਸ ਨੇ, ਉਹ ਗੁਰੂ ਕੇ ਲੰਗਰ ਵਾਸਤੇ ਪੁਟਵਾ ਲਈ। ਗੱਡੇ ਪੁਰ ਲੱਦ ਕੇ ਤੁਰੇ, ਤਾਂ ਗੱਡ ਹਿੱਕਣ ਵਾਲਾ ਸਾਧੂ ਗੱਡੇ ਮੂਹਰੇ ਡਿਗ ਪਿਆ ਤੇ ਪਹੀਆ ਲੱਤ ਉਤੋਂ ਲੰਘ ਕੇ ਚਿਕਨਾਚੂਰ ਕਰ ਗਿਆ। ਇਹ ਹਾਲ ਵੇਖ ਕੇ ਲੋਕੀਂ ਹੱਸ ਪਏ; ਤੇ ਬੋਲੇ:–

"ਸੁਲਤਾਨ ਪੀਰ ਦੀ ਬੇਰੀ ਵੱਢੀ; ਤਾਹੀਓਂ ਲੱਤ ਭੱਜੀ!"

ਭਾਈ ਘੁਮੰਡਾ ਦਾਸ ਨੇ ਲੱਤ ਉੱਤੇ ਹੱਥ ਫੇਰ ਕੇ ਬਚਨ ਕੀਤਾ:–"ਇਹ ਤਾਂ ਰਾਜ਼ੀ ਹੈ!" ਕਹਿਣ ਦੀ ਦੇਰ ਸੀ; ਉਹ ਸਾਧੂ ਐਉਂ ਉਠ ਕੇ ਟੁਰ ਪਿਆ; ਜਿਉਂ ਕੰਡਾ ਵੀ ਨਹੀਂ ਲੱਗਾ ਹੁੰਦਾ। ਹੱਸਣ ਵਾਲੇ ਪੰਜ-ਪੀਰੀਏ ਇਹ ਅਚਰਜ ਵੇਖਕੇ ਨਾਦਮ ਹੋਏ ਤੇ ਅਚੰਭਾ ਮੰਨ ਗਏ ॥

ਸੰਤ ਘਮੰਡਾ ਦਾਸ ਜੀ ਦੇ ਸੇਵਕ-ਸਿੱਖਾਂ ਵਿਚੋਂ ਭਾਈ ਚਰਨ ਦਾਸ, ਭਾਈ ਬਹਾਦੁਰ ਜੀ, ਭਾਈ ਗਿਆਨ ਦਾਸ, ਤੇ ਭਾਈ ਪੂਰਨਦਾਸ ਚਾਰ ਸਜਣ ਉਦਾਸੀ-ਬ੍ਰਿਤਿ ਦੇ ਧਾਰਨੀ ਹੋਏ ਹਨ । ਇਨ੍ਹਾਂ ਵਿਚੋਂ ਭਾਈ ਚਰਨ ਦਾਸ ਜੀ ਤਾਂ ਸੰਤ ਜੀ ਦੇ ਗੁਰਪੁਰੀ ਸਿਧਾਰ ਜਾਣ ਤੋਂ ਬੱਦ ਅੰਮ੍ਰਿਤਸਰ ਵਾਲੀ ਧਰਮਸਾਲ ਦੇ ਮਹੰਤ ਬਣੇ । ਤੇ ਬਾਕੀਆਂ ਹੋਰਸ ਥਾਵੀਂ ਧਰਮਸਾਲਾਂ ਕਾਇਮ ਕਰਕੇ, ਸਤਿਗੁਰ ਨਾਨਕ ਦੀ ਆਗਿਆ ਪਾਲਣ ਕੀਤੀ।

੪. ਭਾਈ ਚਰਨ ਦਾਸ ਜੀ ਭੀ ਪਰਮ ਪ੍ਰਤਾਪੀ ਤੇ ਵੰਡ ਕੇ ਛਕਣ ਵਾਲੇ ਸੰਤੋਖੀ ਸਾਧੂ ਹੋਏ ਹਨ । ਸੁਭਾਉ ਬੜਾ ਤੇਜ, ਪਰ ਜਥਾਰਥ-ਵਾਚੀ ਤੇ ਸਾਧਾਰਨ ਵਿਰਤੀ ਰੱਖਣ ਵਾਲੇ ਸਨ। ਕੱਦ ਮਧਰਾ, ਰੰਗ ਪੱਕਾ (ਸਾਂਉਲ੍ਹਾ)। ਬਚਨ ਵਿਚ ਸੱਤਿਆ । 'ਜਾਂਗਲ੍ਹੇ' ਨੱਗਰ ਦਾ ਇਕ ਜ਼ਿਮੀਦਾਰ ਸੰਤਾਨ-ਹੀਨ ਸੀ । ਉਸ ਨੇ ਦੋ ਵਿਆਹ ਕਰਾਏ ਪਰ ਕੁੱਖ ਹਰੀ ਦੋਹਾਂ ਵਿਚੋਂ ਕਿਸੇ ਦੀ ਨਾਂ ਹੋਈ। ਨਿਰਾਸ ਹੋ ਕੇ ਭਾਈ ਚਰਨ ਦਾਸ ਪਾਸ ਆਇਆ । ਨਿਮਾਣਿਆਂ ਨਿਤਾਣਿਆਂ ਵਾਂਗੂ ਪ੍ਰਾਰਥਨਾ ਕੀਤੀ:–

"ਸੰਤੋ ! ਮੇਰੇ ਘਰਿ ਸੰਤਾਨ ਰੂਪੀ ਦੀਪਕ ਨਹੀਂ ਜਗਦਾ। ਸਾਧੂ, ਸਤਿਗੁਰੂ ਦੇ ਨੇੜੇ ਹੁੰਦੇ ਨਿ; ਮੈਨੂੰ ਇਕ ਪੁੱਤ੍ਰ ਦੀ ਦਾਤ ਦਿਵਾਓ ! ਯਾ ਮੈਨੂੰ ਭੀ ਸਾਧ ਬਣਾ ਲਓ !"

ਭਾਈ ਸਾਹਿਬ ਬੋਲੇ:–

"ਭਾਈ ! ਤੂੰ ਓਦਰ ਨਾਂ ! ਇੱਕ ਮੰਗਦਾ ਇਂ; ਗੁਰੂ ਜੀ ਤੈਨੂੰ ਦੋ ਪੁੱਤ੍ਰ ਪ੍ਰਦਾਨ ਕਰਨਗੇ । ਨਿਹਚਉ ਰੱਖ, ਗੁਰੂ ਬਾਬੇ ਉਤੇ !"

ਸੋ, ਮਹਾਤਮਾਂ ਜੀ ਦਾ ਬਚਨ ਸੱਤ ਹੋਇਆ। ਉਸ ਜ਼ਿਮੀਦਾਰ ਦੇ ਘਰ ਦੋ ਹੀ ਪੁੱਤ੍ਰ ਜਨਮੇ। ਉਹ ਸਾਰੀ ਉਮਰ ਗੁਰੂ ਕਾ ਸਿਦਕੀ ਸਿਖ ਤੇ ਸੰਤਾਂ ਦਾ ਸੇਵਕ ਰਿਹਾ। ਉਸ ਦੇ ਦੋਵੇਂ ਪੁੱਤ੍ਰ ਭੀ ਗੁਰਸਿੱਖ ਬਣੇ; ਤੇ ਸੰਤਾਂ ਦੀ ਸੇਵਾ ਕਰਦੇ ਰਹੇ।

'ਤਾਰਾ ਗੜ੍ਹ' ਦਾ ਵਾਸੀ ਭਾਈ ਬੁੱਢਾ ਸਿੰਘ ਸੰਤਾਨ ਵਲੋਂ ਸੱਖਣਾ; ਭਾਈ ਚਰਨ ਦਾਸ ਜੀ ਪਾਸ ਆ ਕੇ ਸਵਾਲੀ ਹੋਇਆ:–

"ਮਹਾਰਾਜ ! ਗੁਰੂ ਦਾ ਦਿੱਤਾ ਘਰ ਵਿਚ ਸਭ ਕੁਝ ਹੈ; ਪਰ ਸੰਤਾਨ ਬਿਨਾਂ ਘਰ ਸੁੰਞਾ ਜਾਪਦਾ ਇ। ਇਸੇ ਘਾਟ ਦਾ ਝੋਰਾ ਦਿਨ ਰਾਤ ਲੱਗਾ ਰਹਿੰਦਾ ਇ !"

ਮਹੰਤ ਜੀ ਬੋਲੇ:–

"ਸਤਿਗੁਰੂ ਦੇ ਚਰਨਾਂ ਪੁਰ ਭਰੋਸਾ ਰਖੋ । ਅਹਿ ਲਓ ਪ੍ਰਸ਼ਾਦ; ਅਪਣੀ ਘਰ ਵਾਲ਼ੀ ਨੂੰ ਖੁਆ ਦੇਣਾ; ਜ਼ਰੂਰ ਔਲਾਦ ਹੋਵੇਗੀ !"

ਇਹ ਕਹਿੰਦਿਆਂ ਪਤਾਸ਼ੇ ਪ੍ਰਸ਼ਾਦ ਵਜੋਂ ਦਿੱਤੇ; ਜੋ ਸਬੱਬ ਨਾਲ ਹੱਥ 'ਚਿ ਪੰਜ ਆਏ ਸਨ। ਬੁੱਢਾ ਸਿੰਘ ਦੇ ਨਿਸਚੇ ਨੂੰ ਫਲ ਲੱਗਾ; ਉਸਦੇ ਘਰਿ ਸਮਾਂ ਪਾ ਕੇ ਪੰਜ ਹੀ ਪੁੱਤ੍ਰ ਜਨਮੇ। ਅਰੁ ਪੰਜੇ ਵੱਡੇ ਹੋ ਕੇ ਗੁਰੂ ਕੇ ਸਿਖ ਤੇ ਸਾਧੂਆਂ ਦੇ ਸੇਵਕ ਬਣੇ।

ਇਕੇਰਾਂ ਭਾਈ ਸਾਹਿਬ ਭਾਗੋਵਾਲ ਪਿੰਡ ਗਏ। ਓਥੇ ਇਕ ਬਾਲਕ ਸੰਨਪਾਤ (ਨਮੂਨੀਏ) ਨਾਲ ਸਖਤ ਬੀਮਾਰ ਪਿਆ ਸੀ। ਮਾਪਿਆਂ ਸੰਤ ਆਏ ਸੁਣੇ; ਤਾਂ ਓਹਨਾਂ ਬੱਚੇ ਨੂੰ ਲਿਆ ਕੇ ਭਾਈ ਸਾਹਿਬ ਦੇ ਚਰਨਾਂ ਵਿਚ ਲਿਟਾ ਦਿੱਤਾ; ਤੇ ਅਰਦਾਸ ਕੀਤੀ:—"ਸੰਤ ਜੀ! ਇਹ ਬਾਲਕ ਆਪ ਜੀ ਨੂੰ ਅਰਪਨ ਕਰਦੇ ਹਾਂ। ਬਚਾ ਲਓ, ਤਾਂ ਸਾਡੀ ਜੜ ਹਰੀ ਰਹਿ ਜਾਇਗੀ!" ਓਦੋਂ ਬਾਲਕ ਆਖਰੀ ਸਵਾਸਾਂ ਪੁਰ ਸੀ। ਰੁਕ ਰੁਕ ਕੇ ਸਾਹ ਆ ਰਿਹਾ ਸੀ। ਭਾਈ ਸਾਹਿਬ ਨੇ 'ਚਰਨਾਮ੍ਰਿਤ' ਤਿਆਰ ਕਰਕੇ ਬਾਲ ਦੇ ਮੂੰਹ ਵਿਚ ਚੋਇਆ, ਤਾਂ ਉਸ ਨੇ ਅੱਖਾਂ ਉਘਾੜ ਲਈਆਂ ਤੇ ਸਾਸ ਸਾਫ ਚੱਲਣ ਡਹਿ ਪਿਆ। ਕੁਝ ਦਿਨਾਂ ਬੱਦ ਨੌਂ ਬਰ ਨੌਂ ਹੋ ਗਿਆ।ਆਪਣੇ ਕੀਤੇ ਇਕਰਾਰ ਮੂਜਬ ਮਾਪੇ ਬਾਲਕ ਸੰਤਾਂ ਦੀ ਭੇਟ ਕਰਨ ਆਏ; ਤਾਂ ਭਾਈ ਜੀ ਨੇ ਫਰਮਾਇਆ: ਇਸ ਨੂੰ ਸਾਧ ਨਹੀਂ ਬਨਾਉਣਾ, ਗੁਰਸਿੱਖ ਬਣੇਗਾ।" ਇਹ ਬਚਨ ਕਰ ਕੇ ਬਾਲਕ ਮਾਪਿਆ ਨੂੰ ਹੀ ਮੋੜਿ ਦਿਤਾ।

ਭਾਈ ਚਰਨਦਾਸ ਦਾ ਇਕ ਚੇਲਾ ਸੀ 'ਗੁਰਪ੍ਰਸਾਦ' ਨਾਮ। ਮੰਦੇ ਭਾਗਾਂ ਨੂੰ ਉਹ ਵਿਸ਼ੇ-ਵਿਕਾਰਾਂ ਵਿਚ ਪੈ ਗਿਆ। ਮਹੰਤ ਜੀ ਨੇ ਕੋਲ ਬਹਾ ਕੇ, ਬੜਾ ਸਮਝਾਇਆ, ਤੇ ਸੁਮੱਤੇ ਲਾਇਆ। ਉਸ ਨੇ ਸੰਤਾਂ ਦੇ ਚਰਨਾਂ ਦੀ ਸਹੁੰ ਖਾ ਕੇ ਕੁਕਰਮ ਛਡ ਦੇਣ ਦਾ ਪ੍ਰਣ ਕੀਤਾ। ਐਪਰ ਬਰਸ ਕੁ ਬੱਦ ਫਿਰ ਉਸੇ ਗੰਦੇ ਚਲ੍ਹੇ ਵਿਚ ਜਾ ਪਿਆ। ਇਕ ਦਿਨ ਤੁਰਿਆ ਆਉਂਦਾ, ਭਾਈ ਸਾਹਿਬ ਦੇ ਮੱਥੇ ਲੱਗ ਗਿਆ। ਕਹਿਣ ਲਗੇ:—"ਤੂੰ ਸਾਡੇ ਚਰਨਾਂ ਦੀ ਸੁਗੰਦ ਕੀਤੀ ਸੀ, ਉਸ ਪੁਰ ਕਾਇਮ ਨਹੀਂ ਰਿਹਾ। ਜਾਹ! ਹੁਣ ਵਿਸਟਾ ਖਾ ਕੇ ਮਰੇਂਗਾ!" ਜਿਵੇਂ ਬਚਨ ਹੋਏ, ਤਿਵੇਂ ਥੋੜੇ ਸਮੇਂ ਬੱਦ ਗੂੰਹ ਖਾ ਕੇ, ਨਰਕ ਸਿਧਾਰਿਆ।

ਅੰਬਰਸਰ ਦਾ ਇਕ ਬਾਣੀਆਂ ਭਾਗਾਂ ਦੀ ਫੇਟ ਖਾ ਕੇ; ਕੰਗਾਲ ਹੋ ਗਿਆ। ਲਚਾਰ ਹੋ ਕੇ ਭਾਈ ਚਰਨ ਦਾਸ ਜੀ ਦੀ ਸ਼ਰਨਿ ਆਇਆ। ਭਾਈ ਸਾਹਿਬ ਨੇ ਦਇਆ ਕਰ ਕੇ ਆਪਣੀ ਧਰਮਸਾਲ ਨਾਲ ਬਣੀਆਂ

ਹੱਟੀਆਂ ਵਿਚੋਂ ਇੱਕ ਉਸ ਨੂੰ ਦਿੱਤੀ। ਅਰੁ ਬਚਨ ਕੀਤਾ:—

"ਸੰਸਾ ਨਾ ਕਰੁ, ਸੰਤੋਖ ਕਰ ਕੇ ਬੈਠ। ਤੂੰ ਵਡਾ ਸ਼ਾਹ ਬਣ ਜਾਇੰਗਾ!"

ਉਹ ਸੱਚ-ਮੁੱਚ, ਥੋੜੇ ਦਿਨਾਂ ਵਿਚ ਹੀ ਸੱਠ-ਸੱਤ੍ਰ ਹਜ਼ਾਰ ਦੀ ਅਸਾਮੀ ਹੋ ਗਿਆ। ਲੇਕਿਨ ਮਾਇਆ ਦੇ ਮਤਵਾਲੇ ਨੂੰ ਇਹ ਵੱਡਪੁਣਾ ਮੁਆਫਿਕ ਨਾ ਬੈਠਾ। ਹੰਕਾਰ ਨਾਲ ਛੇਤੀ ਹੀ ਫਿੱਟ ਗਿਆ। ਅਰੁ ਮਹੰਤ ਜੀ ਦਾ ਸਗੋਂ ਵਿਰੋਧੀ ਹੋ ਕੇ, ਹੱਟੀ ਦਾ ਮਾਲਕ ਹੀ ਬਣ ਬੈਠਾ। ਮਹੰਤਾਂ ਨੇ ਹਾਰ ਕੇ, ਸਰਕਾਰੇ ਨਾਲਿਸ਼ ਕੀਤੀ, ਜਿਸ ਵਿਚ ਉਹ ਝੂਠਾ ਸਿੱਧ ਹੋਇਆ। ਭਾਈ ਸਾਹਿਬ ਨੇ ਅਦਾਲਤ ਵਿਚ ਹੀ ਆਖ ਦਿੱਤਾ— "ਜਿਹੋ ਜਿਹਾ ਤੂੰ ਸੈਂ, ਉਹੋ ਜਿਹਾ ਤੂੰ ਹੋ ਜਾਇੰਗਾ। ਤੇਰੀ ਨੀਤ ਨੂੰ ਇਹ ਫਲ ਫਬੇਗਾ!" ਸੋ, ਗੱਲ ਸੱਚ ਹੋਈ। ਮੁੜਿ ਉਸੇ ਤਰ੍ਹਾਂ ਕੰਗਾਲੀ ਵਰਤ ਗਈ; ਤੇ ਅਪਨਾ ਹੀ ਮਲ-ਮੂਤ ਖਾ ਪੀ ਕੇ ਮੋਇਆ।

ਬੱਸ, ਇਸੇ ਤਰਾਂ ਦੀ ਬਿਰਤੀ ਸਾਰੀ ਉਮਰ ਮਹੰਤ ਸਾਹਿਬ ਦੀ ਬਹਾਲ ਰਹੀ। ਕੋਈ ਅਰਥੀ ਆਵੇ, ਕਦੀ ਖਾਲੀ ਤੇ ਨਿਰਾਸ ਨਹੀਂ ਮੁੜਨ ਦਿੱਤਾ। ਆਪਦੇ ਪ੍ਰਭਪੁਰਿ ਪਿਆਨੇ ਕਰ ਜਾਣ ਪੁਰ, ਵੱਡੇ ਦੇਲੇ ਭਾਈ ਸਰਨ ਦਾਸ ਜੀ ਮਹੰਤ ਥਾਪੇ ਗਏ। ਇਨ੍ਹਾਂ ਦਾ ਲੰਮਾਂ ਸਡੌਲ ਤੇ ਸੁੰਦਰ ਸਰੀਰ, ਦਾੜ੍ਹਾ ਭੀ ਬੜਾ ਸਜੀਲਾ ਤੇ ਲੰਬੇਰਾ। ਰਾਗ-ਦ੍ਵੈਖ ਤੋਂ ਨਿਰਲੇਪ ਤੇ ਸ਼ਾਂਤਿ ਸੁਭਾਉ। ਸਦਾ ਨਿੰਮ੍ਰਤਾ ਤੇ ਮੈਤ੍ਰੀ ਦਾ ਵਾਸਾ ਮਨ ਤੇ ਮੁਖੜੇ ਪੁਰ। ਬੜੇ ਮਿਠ-ਬੋਲੜੇ ਮਹਾਤਮਾਂ ਹੋ ਗੁਜ਼ਰੇ ਹਨ। ਵਰ-ਸਰਾਪ ਕਦੀ ਮੂੰਹੋਂ ਕਿਸੇ ਪ੍ਰਥਾਇ ਨਹੀਂ ਨਿਕਲਿਆ। ਸਾਰੀ ਉਮਰ ਨਿਰਵਿਕਾਰ ਤੇ ਜਿਤੇਂਦਰ ਰਹੇ। ਮਹਾਂ ਗੰਭੀਰ ਮਨ ਤੇ ਆਸਣ ਦ੍ਰਿੜ। ਧਰਮਸਾਲ ਦੀ ਜੋ ਮ੍ਰਿਯਾਦਾ ਆਦਿ ਤੋਂ ਚਲੀ ਆ ਰਹੀ ਸੀ; ਅੰਤ ਪ੍ਰਯੰਤ ਬਹਾਲ ਰੱਖੀ। ਡੇਰੇ ਵਿਚ ਬਹੁਤ ਸੰਤਾਂ ਆਕੇ ਰਹਿਣਾ; ਤੇ ਭੋਜਨ-ਬਿਸਰਾਮ ਪਾਉਣਾ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਨਿਤ-ਨੇਮ ਨਾਲ ਕਰਨਾ, ਸਾਰੇ ਸੰਤਾਂ ਭਜਨ-ਸਿਮਰਨ, ਤੇ ਗੁਰਬਾਣੀ ਦੇ ਪਾਠ ਕੀਰਤਨ ਵਿਚ ਲਿਵਲੀਨ ਵਿਰਾਜਣਾ! ਜੋ ਕੋਈ ਆਵੇ ਸਭ ਨੂੰ ਇਕ ਪੰਗਤ ਵਿਚ ਬੈਠਾ ਕੇ ਸੁਅੱਛ ਭੋਜਨ ਛਕਾਉਣਾ। ਆਦਰ ਸਤਿਕਾਰ ਸਭਸ ਦਾ ਕਰਨਾ।

ਭਾਈ ਸਰਨਦਾਸ ਜੀ ਤੋਂ ਬੱਦ ਇਸ ਧਰਮ-ਸਥਾਨ ਦੇ ਮਹੰਤ

ਭਾਈ ਸੇਵਾਦਾਸ ਜੀ ਨੀਯਤ ਹੋਏ; ਜੋ ਉਨ੍ਹਾਂ ਦੇ ਸੁਯੋਗ ਚੇਲੇ ਸਨ। ਫਿਰ ਵਾਰੀ ਭਾਈ ਪ੍ਰੇਮਦਾਸ ਦੀ ਆਈ। ਜੋ ਸੰਮਤ ੧੯੮੦ ਬਿੱ: (ਸਾਲ ੧੯੨੩ ਈ:) ਵਿਚ ਮੌਜੂਦ ਸਨ। ਅਰੁ ਉਨ੍ਹਾਂ ਦੇ ਕਈ ਸੇਵਕ, ਦੇਸ ਰਟਨ ਕਰਕੇ ਸਿਖ ਧਰਮ ਦਾ ਪ੍ਰਚਾਰ ਕਰ ਰਹੇ ਸਨ। ਐਪਰ ਜਿਨ੍ਹਾਂ ਦੇ ਸਿਰ ਵਿਚ ਮਹੰਤੀ ਦਾ ਮਾਣ ਸਮਾ ਗਿਆ, ਉਹ ਗੁਰੂ ਬਾਬੇ ਦਾ ਲੜ ਛੱਡ ਕੇ ਮੁੜ ਹਿੰਦੂਆਨਾ ਕਰਮ-ਕਾਂਡ ਦੀ ਦਲਦਲ ਵਿਚ ਜਾ ਧਸੇ ਹਨ।

੪. ਭਾਈ ਬਹਾਦੁਰ ਜੀ ਆਪਣੇ ਦੀਖਜਾਦਾਤੇ ਦੀ ਆਗਿਆ ਪਾ ਕੇ, 'ਮੁੰਡੇ' ਪਿੰਡ ਧਰਮਸਾਲ ਬਣਵਾਕੇ ਟਿਕ ਗਏ। ਇਹ ਸੱਜਣ ਬੜੇ ਜਿਤੇਂਦਰੇ ਤੇ ਪਰਮ ਸ਼ਾਂਤ-ਆਤਮਾ ਸਾਧੂ ਸਨ। ਜਿਸ ਕਿਸੇ ਨਾਰੀ ਨੂੰ ਪ੍ਰਸੂਤ ਸਮੇਂ ਅਟਕ ਪੈ ਜਾਵੇ ਯਾ ਤਕਲੀਫ ਹੋਵੇ; ਤਾਂ ਸੰਤ ਜੀ ਦੀ ਲਿੰਗੋਟੀ ਧੋ ਕੇ ਪਿਆਉਣ ਨਾਲ ਸੌਖਾ-ਪ੍ਰਸਵ ਤੇ ਸਰਬ-ਸੁਖ ਹੋ ਜਾਂਦਾ ਸੀ। ਭਾਈ ਸਾਹਿਬ ਨਿੱਤ ਗਜਾ ਕਰ ਕੇ ਪ੍ਰਸ਼ਾਦ ਛਕਦੇ ਤੇ ਆਏ ਗਏ ਸਾਧੂ ਮੁਸਾਫਰ ਨੂੰ ਛਕਾਉਂਦੇ ਸਨ। ਮਾਇਆ ਦੇ ਵਲ੍ਹੇਵੇਂ ਉਦਾਲੇ ਨਹੀਂ ਵਲੀਣ ਦਿਤੇ; ਸਦਾ ਸੰਤੋਖ ਦਾ ਨੇਮ ਪਾਲਣ ਕੀਤਾ। ਸੱਤਵਾਦੀ ਐਸੇ, ਕਿ ਜੋ ਬਚਨ ਮੂੰਹੋਂ ਨਿਕਲਣਾ, ਸੱਤ ਹੋ ਜਾਣਾ। ਇਕ ਦਿਨ ਪ੍ਰਸਾਦਾ ਮੰਗਣ ਗਏ, ਤਾਂ ਬਦਾਮਾ (ਛੋਲਿਆਂ) ਦੀ ਮਧੁਕਰੀ ਮਿਲੀ। ਬ੍ਰਿਧ ਸਰੀਰ ਹੋਣ ਕਰਕੇ ਛਕੀ ਨਾ ਜਾ ਸਕੀ। ਸੁਭਾਵਕ ਹੀ ਬਚਨ ਨਿਕਲ ਗਿਆ:—

"ਛੋਲਿਓ! ਤੁਸੀਂ ਹੁਣ ਮਾਲਵੇ ਦੇਸ ਚਲੇ ਜਾਓ

ਸਾਧ-ਬਚਨ ਦੇ ਸਦਕੇ, ਉਸ ਤੋਂ ਬੱਦ, ਇਲਾਕੇ ਵਿੱਚ ਛੋਲਿਆਂ ਦਾ ਹੋਈਆ ਹੀ ਬੰਦ ਹੋ ਗਿਆ। ਸਾਰੇ ਲੋਕ ਹੈਰਾਨ; ਬਈ ਇਹ ਗਲ ਕੀ ਬਣੀ! ਓੜਕ ਪਤਾ ਲੱਗਾ, ਕਿ ਅਸਲ 'ਚਿ ਇਹ ਘਾਟ ਸੰਤਾਂ ਦੀ ਅਪ੍ਰਸੰਨਤਾਂ ਦੇ ਕਾਰਨ ਵਾਪਰੀ ਹੈ! ਤਦ ਸਾਰੇ ਸੰਤਾਂ ਦੇ ਪੈਰੀਂ ਪਏ। ਹਥ ਜੋੜਕੇ ਬਚਨ ਮੋੜਨ ਵਾਸਤੇ ਪ੍ਰਾਰਥਨਾ ਕੀਤੀ। ਸੰਤਾਂ ਫਰਮਾਇਆ—

"ਚੰਗਾ, ਹੋ ਜਾਇਆ ਕਰਨਗੇ ਥੋੜੇ-ਘਣੇ!"

ਸੋ, ਓਦੋਂ ਤੋਂ ਛੋਲਿਆਂ ਦੀ ਪੈਦਾਵਾਰ ਦਾ ਉਹੋ ਹਾਲ ਹੈ।

ਫਿਰ ਕੁਦਰਤ ਦਾ ਗੇੜ ਕੁਝ ਇਜੇਹਾ ਵੱਜਾ, ਕਿ ਹਰ ਸਾਲ ਗੜੇ ਪੈ ਕੇ ਫਸਲ ਮਾਰੀ ਜਾਇਆ ਕਰੇ। ਲੋਕਾਂ ਅੱਕ ਕੇ, ਭਾਈ ਸਾਹਿਬ

ਪਾਸ ਰੇਖ ਵਿਚ ਮੇਖ ਮਾਰਨ ਹਿਤ ਪ੍ਰਾਰਥਨਾ ਕੀਤੀ। ਤਾਂ ਆਪ ਨੇ ਬਚਨ ਕੀਤਾ:–

"ਹੋਰ ਜਾਗਹ ਥੋੜੀਆਂ ਨਿ; ਗੜੇ ਪੈਣ ਲਈ! ਏਥੇ ਨਹੀਂ ਪੈਣਗੇ!"

ਓਦੋਂ ਤੋਂ ਗੜੇਮਾਰ ਵਲੋਂ ਜ਼ਿਮੀਂਦਾਰਾਂ ਦਾ ਬਚਾਉ ਹੋਇਆ।

ਇਕ ਹੋਰ ਅਚਰਜ ਖੇਡ ਇਉਂ ਵਰਤੀ, ਕਿ ਇਕ ਇਸਤ੍ਰੀ ਨੇ ਸੰਤਾਨ ਵਾਸਤੇ ਧਾਗਾ-ਤ੍ਰਤਾ ਕਰਾਇਆ; ਤੇ ਉਹ ਇਕ ਵੱਡੇ ਸੁਖਾਵੇਂ ਛਾਇਆ ਦਾਰ ਪਿੱਪਲ ਹੇਠ ਰਾਤੀ ਨ੍ਹਾਤੀ। ਉਸ ਦੇ ਕੀਤੇ ਟੂਣੇ ਕਰਕੇ, ਪਿੱਪਲ ਸੁੱਕ ਗਿਆ। ਲੋਕਾਂ ਇਸ ਗੱਲ ਦਾ ਗਿਲਾ ਸੰਤਾਂ ਪਾਸ ਕੀਤਾ। ਸੰਤ ਜੀ ਨੇ ਖੁਦ ਜਾ ਕੇ ਉਸ ਪਿੱਪਲ ਪੁਰ ਸੁਭ ਭਾਵਨਾ ਨਾਲ ਨਿਗਾਹ ਮਾਰੀ, ਤੇ 'ਵਾਹਗੁਰੂ' ਆਖਕੇ ਪਾਣੀ ਤ੍ਰਮਕਿਆ। ਨਾਲ ਹੀ ਬਚਨ ਕੀਤਾ:–

"ਤੈਨੂੰ ਸੁਕਾਉਣ ਵਾਲੀ ਸੁੱਕੇ! ਤੂੰ ਕਿਉਂ ਸੁੱਕੇਂ!!"

ਸੋਈ ਗੱਲ ਹੋਈ। ਪਿੱਪਲ ਤਾਂ ਝਬਦੇ ਹੀ ਮੁੜ ਸਾਵਾ-ਸਰਵਾ ਹੋ ਆਇਆ, ਪਰ ਟੂਣੇ-ਹਾਰੀ ਨਾਰੀ ਥੋੜੇ ਦਿਨਾਂ ਅੰਦਰ ਹੀ ਸੁੱਕ ਕੇ ਮੌਤ ਦੇ ਘਾਟ ਪਾਰ ਹੋ ਗਈ।

ਭਾਈ ਸਾਹਿਬ ਦਾ ਇਕ ਸੇਵਕ ਸਿਖ ਨਿੱਤ ਦੁੱਧ ਦਾ ਗਜਾ ਕਰਕੇ ਧਰਮਸਾਲ ਵਿਚ ਲਿਆਵੇ; ਤੇ ਸੰਤ ਆਏ ਗਏ ਸਾਧੂ-ਜਨਾਂ ਨੂੰ ਪਿਆ ਛੱਡਿਆ ਕਰਨ। ਥੋੜ੍ਹਾਂ ਉਸ ਸੇਵਕ ਦਾ ਮਨ ਬੇਈਮਾਨ ਹੋ ਗਿਆ; ਦੁੱਧ ਵਿੱਚੋਂ ਕੱਢ ਕੇ, ਆਪ ਪੀ ਆਇਆ ਕਰੇ; ਤੇ ਉਤਨਾ ਪਾਣੀ ਮਿਲਾ ਦਿੱਤਾ ਕਰੇ। ਭਾਈ ਜੀ ਉਸਦੀ ਕਰਤੂਤ ਜਾਣ ਗਏ। ਉਸ ਨੂੰ ਸਿੱਧਾ ਤਾਂ ਨਾਂ ਜਣਾਇਆ, ਵਲ਼ ਪਾ ਕੇ ਆਖਿਆ : "ਭਾਈ! ਤੂੰ ਹੁਣ ਦੁੱਧ ਦੇ ਗਜੇ ਚੜ੍ਹਨ ਦੀ ਖੇਚਲ ਨਾਂ ਕੀਤਾ ਕਰ, ਆਪੇ ਕੋਈ ਹੋਰ ਸਾਧੂ ਲੈ ਆਇਆ ਕਰੇਗਾ!" ਪਰ ਉਹ ਇਸ ਵਿਅੰਗ-ਬਚਨ ਤੋਂ ਸੁਚੇਤ ਨਾਂ ਹੋਇਆ। ਹਾਰ ਕੇ, ਭਾਈ ਸਾਹਿਬ ਬਚਨ ਕੀਤਾ:-

"ਤੇਰੀ ਭੁੱਖ ਕਦੀ ਬੀ ਨਹੀਂ ਮਿਟਣੀ!"

ਭਾਈ ਸਾਹਿਬ ਦਾ ਬਚਨ ਠੀਕ ਹੀ ਨਿਕਲਿਆ। ਉਹ ਬੇਸੰਤੋਖਾ, ਸਾਰੀ ਉਮਰ ਰੱਜਣ ਵਿੱਚ ਨਾਂ ਆਇਆ।

੫. ਭਾਈ ਗਿਆਨ ਦਾਸ ਜੀ, ਬਾਬਾ ਘਮੰਡਾ ਦਾਸ ਜੀ ਦੀ ਇੱਛਾ ਅਨੁਸਾਰ 'ਧਰਮ ਕੋਟ ਬੱਘਿਆਂ ਦੇ' ਟਿਕੇ ਹੋਏ ਸਨ। ਓਥੋਂ ਦਾ ਵਸਨੀਕ ਸਰਦਾਰ ਅਮਰ ਸਿੰਘ ਗੁਰਪੁਰੀ ਸਿਧਾਰ ਗਿਆ। ਭਾਈ ਸਾਹਿਬ ਉਸਦੇ 'ਮਰਨੇ' ਪੁਰ ਹੋਏ ਇਕੱਠ ਵਿਚ ਹਾਜ਼ਰ ਹੋਏ। ਭਾਈ ਚਾਰੇ ਨੇ ਸੰਤ ਜੀ ਦੇ ਪਹੁੰਚਣ ਤੋਂ ਪਹਿਲਾਂ ਹੀ ਸਰਦਾਰ ਦੇ ਵੱਡੇ ਪੁੱਤ੍ਰ ਭਾਗ ਸਿੰਘ ਨੂੰ ਪੱਗ ਬੰਨ੍ਹਾ ਦਿੱਤੀ। ਭਾਈ ਸਾਹਿਬ ਪਹੁੰਚੇ, ਤਾਂ ਭਾਗ ਸਿੰਘ ਸਭਾ ਵਿਚ ਮੌਜੂਦ ਨਹੀਂ ਸੀ। ਇਸ ਲਈ ਉਨ੍ਹਾਂ ਨੇ ਪੱਗ ਛੋਟੇ ਪੁੱਤ੍ਰ ਬੁੱਧ ਸਿੰਘ ਨੂੰ ਦੇ ਦਿੱਤੀ; ਤੇ ਡੇਰੇ ਮੁੜਿ ਆਏ। ਮਗਰੋਂ ਭਾਗ ਸਿੰਘ ਆਇਆ; ਤੇ ਛੋਟੇ ਭਾਈ ਨੂੰ ਪੱਗ ਸੰਤਾਂ ਵਲੋਂ ਮਿਲਣ ਦਾ ਹਾਲ ਸੁਣਿਆ; ਤਾਂ ਮੰਦਾ ਬੋਲਣ ਲੱਗਾ। ਨਾਲੇ ਆਖਿਓਸੁ:–

"ਇਨ੍ਹਾਂ ਦਾ ਨਗਾਰਾ ਨਾ ਵੱਜਣ ਦਿਓ! ਸਗੋਂ ਸਾਧੂ ਨੂੰ ਏਥੋਂ ਕੱਢ ਹੀ ਛੱਡੋ!!"

ਜਦੋਂ ਭਾਗ ਸਿੰਘ ਦਾ ਇਕ ਬੰਦਾ ਹੁਕਮ ਦੀ ਪਾਲਣਾ ਹਿਤ, ਸੰਤਾਂ ਦੇ ਡੇਰੇ ਵਲ ਟੁਰਿਆ; ਤਾਂ ਡਿਗ ਪਿਆ। ਦੂਜਾ ਚੱਲਿਆ; ਤਾਂ ਉਸ ਦੀ ਲੱਤ ਨੂੰ ਲੰਙਾਉ ਪੈ ਗਿਆ। ਤੀਜੇ ਨੂੰ ਘਲਿਓ ਸੁ; ਉਹ ਤਿਲਕ ਕੇ ਡਿੱਗਾ; ਤੇ ਲੱਤ ਭੱਜ ਗਈ। ਤਦ ਲੋਕਾਂ ਭਾਗ ਸਿੰਘ ਨੂੰ ਸ਼ਰਮਾਂ ਦਿਤੀਆਂ; ਕਿ ਤੈਨੂੰ ਅਜੇ ਭੀ ਸਮਝ ਨਹੀਂ ਪਈ; ਸੰਤਾਂ ਨਾਲ ਵੈਰ ਕਮਾ ਰਿਹਾ ਹੈਂ?" ਇਸ ਪਰ ਉਹ ਬੋਲਿਆ:–"ਸਾਧੜੇ ਨੇ ਉਸਨੂੰ ਪੱਗ ਦਿੱਤੀ ਹੈ; ਕੀ ਉਹ ਇਸ ਤਰਾਂ ਸਰਦਾਰ ਬਣ ਜਾਊ?" ਕਿਸੇ ਨੇ ਇਹ ਗਲ ਸੰਤ ਜੀ ਦੇ ਕੰਨਾਂ ਤਕ ਪੁਚਾ ਦਿਤੀ। ਭਾਈ ਸਾਹਿਬ ਨੇ ਫਰਮਾਇਆ:–

"ਬੁੱਧ ਸਿੰਘ ਹੀ ਸਰਦਾਰ ਰਹੇਗਾ; ਭਾਗ ਸਿੰਘ ਆਪੇ ਦੂਰ ਹੋ ਜਾਊ!"

ਸੋ, ਇਸੇ ਤਰਾਂ ਭਾਣਾ ਵਰਤਿਆ। ਭਾਗ ਸਿੰਘ ਅੱਠਵੇਂ ਦਿਨ ਮਰ ਗਿਆ; ਤੇ ਬੁੱਧ ਸਿੰਘ ਨੇ ਚੋਖਾ ਚਿਰ ਸਰਦਾਰੀ ਦਾ ਸੁਖ ਮਾਣਿਆ।

੩੬੯.

# ਵੱਡੇ ਡੇਰੇ (ਮੀਏਂ ਕੇ ਮੌੜ) ਦੇ ਮਹੰਤ

ਭਾਈ ਫੇਰੂ 'ਸੰਗਤ ਸਾਹਿਬ' ਦਾ ਕਾਇਮ ਕੀਤਾ 'ਗੁਰੂ ਕਾ ਲੰਗਰ' ਤੇ 'ਧਰਮਸਾਲ' ਪਿੰਡ 'ਮੀਏਂ ਕੇ ਮੌੜ' ਵਿੱਚ ਸੀ। ਉਨ੍ਹਾਂ ਦੇ ਸੇਵਕ ਭਾਈ ਨਰਾਇਣ ਦਾਸ ਨੇ, ਅਪਣੇ ਸਮੇਂ ਲੋੜ ਪ੍ਰਤੀਤ ਕਰਕੇ, ਪਿੰਡ 'ਖਾਨ ਕੇ ਮੌੜ' ਵਿਚ ਭੀ ਧਰਮਸਾਲ ਕਾਇਮ ਕਰਕੇ, 'ਗੁਰੂ ਕਾ ਲੰਗਰ' ਜਾਰੀ ਕਰ ਦਿਤਾ ਸੀ। ਜਿਸ ਦੇ ਦੂਜੇ ਮਹੰਤ ਸੰਤ ਹੀਰਾ ਲਾਲ ਜੀ ਬਣੇ ਸਨ। ਉਨ੍ਹਾਂ ਦੀ ਸਰੇਣੀ ਦੇ ਸੰਤਾਂ-ਮਹੰਤਾਂ ਦੀ ਸੰਖੇਪ ਵਿਥਿਆ, ਪਿੱਛੇ ਵਰਣਨ ਕਰ ਆਏ ਹਾਂ। ਹੁਣ ਵੱਡੇ ਡੇਰੇ (ਮੀਏਂ ਕੇ ਮੌੜ) ਦੇ ਮਹੰਤਾਂ ਦੇ ਸਮਾਚਾਰ ਸੰਕੋਚ ਨਾਲ ਸੁਣਾਉਂਦੇ ਹਾਂ; ਸੁਣੋ!

ਬਾਬਾ ਨਰਾਇਣ ਦਾਸ ਜੀ ਤੋਂ ਬੌਦ ਇਸ ਧਰਮਸਾਲ ਦੇ ਚਾਰ ਮਹੰਤ—ਭਾਈ ਚਰਨਦਾਸ, ਭਾਈ ਲਾਲ ਚੰਦ, ਭਾਈ ਜਗਤ ਭਗਤ, ਤੇ ਭਾਈ ਬ੍ਰਿੰਦਾਬਨ—ਭਾਈ ਫੇਰੂ ਜੀ ਦੇ ਚੇਲੇ, ਗੁਰਭਾਈ ਹੀ ਸਨ। ਸੱਭੇ ਦ੍ਵੈਤ ਰਹਿਤ ਨਿਰਮਾਣ ਮਹਾਤਮਾ ਹੋ ਗੁਜ਼ਰੇ ਹਨ। ਜਦੋਂ ਮਹੰਤ ਪੂਰਾ ਹੋਵੇ; ਚੇਲਾ ਨਾਂ ਮਨਜ਼ੂਰ ਕਰੇ, ਗੁਰ-ਭਾਈ ਨੂੰ ਹੀ ਵੱਡਾ ਜਾਣ ਕੇ ਮੱਥਾ ਟੇਕ ਦੇਵੇ। ਇਸ ਕਰਕੇ ਚਾਰੇ ਗੁਰਭਾਈ ਹੀ ਵਾਰੋ ਵਾਰੀ ਮਹੰਤ ਨੀਤੇ ਗਏ। ਚਾਰੇ ਜਾਣੋ ਇਕੋ ਰੂਪ ਸਨ। ਸਤੋਗੁਣੀ, ਸਾਧਾਰਨ ਵੇਸ ਤੇ ਵਿਰਤੀ ਵਾਲੇ ਸੰਤ ਹੋ ਬੀਤੇ ਹਨ। ਵੰਡ ਛਕਣਾ, ਤੇ ਸਹਿਨ ਸ਼ੀਲਤਾ ਆਦਿ ਗੁਣ, ਇਨ੍ਹਾਂ ਦੇ ਸੁਭਾਉ ਵਿਚ ਮਾਨੋ ਗੁੱਥੇ ਹੋਏ ਸਨ। ਬੋਲ-ਬਾਣੀ ਵਿਚ ਭੀ ਬੜੀ ਸੱਤਿਆ। ਸ੍ਰੀ ਗੁਰੂ ਅੰਗਦ ਜੀ ਵਾਂਗੂ ਸਿਮਰਨ-ਭਜਨ ਵਿੱਚ ਦਿਨ-ਰਾਤਿ ਲੱਗੇ ਰਹਿਣਾ; ਗੁਰੂ-ਗੋਬਿੰਦ ਪੁਰ ਭਰੋਸਾ ਰੱਖਣਾ; ਤੇ ਵਰ-ਸਰਾਪ ਕਿਸੇ ਨੂੰ ਨਾਂ ਦੇਣਾ। ਇਨ੍ਹਾਂ ਵਿਚੋਂ—

੪. ਭਾਈ ਬ੍ਰਿੰਦਾਬਨ ਜੀ ਨਿਹਾਇਤ ਨਰਮ-ਦਿਲ ਵਾਕਿਆ ਹੋਏ ਹਨ। ਡੇਰੇ ਵਿਚ ਗਊਆਂ ਬਹੁਤ ਸਨ; ਤੇ ਨਿੱਤ ਬੀੜ ਵਿਚ ਚਰਨ ਜਾਂਦੀਆਂ ਸਨ। ਡੇਰੇ ਤੋਂ ਤਿੰਨਾਂ ਕੋਹਾਂ 'ਤੇ ਇਕ ਪਿੰਡ 'ਭੁਨੇ ਕੇ' ਨਾਮ; ਓਥੋਂ ਦੇ ਜ਼ਿਮੀਦਾਰ ਗਊਆਂ ਬਾਹਰੋਂ ਹੀ ਜੋਰੀ ਹਿਕ

ਲੈ ਗਏ। ਵਾਗੀ ਸਾਧੂਆਂ ਨੇ ਆਕੇ ਮਹੰਤ ਬ੍ਰਿੰਦਾਬਨ ਜੀ ਨੂੰ ਦੱਸਿਆ। ਆਖਣ ਲੱਗੇ: "ਉਹ ਜਾਣੇ। ਲੈ ਗਏ ਤਾਂ ਕੀ ਹੋਇਆ!" ਰਾਤਿ ਪਈ ਤਾਂ ਵੱਛਰੂ ਭੁਖੇ ਲੱਗੇ "ਭਿਆਂ! ਭਿਆਂ!!" ਕਰਨ। ਸਾਧੂਆਂ ਫਿਰ ਬਿਨੇ ਕੀਤੀ:—"ਮਹਾਰਾਜ! ਵੱਛਰੂ ਭੁੱਖੇ ਸਰਾਪ ਦੇ ਰਹੇ ਹਨ। ਆਪ ਇਕੇਰਾਂ ਧਾੜਵੀਆਂ ਪਾਸ ਚਲੋ; ਤੇ ਗਊਆਂ ਮੋੜਿ ਲਿਔਣ ਦਾ ਚਾਰਾ ਕਰੋ! ਇਨ੍ਹਾਂ ਬੇ-ਜ਼ਬਾਨਾਂ ਦੀ ਪੁਕਾਰ ਸੁਣੋ!" ਇਹ ਤਰਲਾ ਸੁਣਕੇ ਮਹੰਤ ਜੀ ਨੂੰ ਬੀ ਤਰਸ ਆ ਗਿਆ। ਅਗਲੇ ਭਲਕ 'ਭੁਨੀਕੇ' ਨੂੰ ਤੁਰ ਪਏ। ਓਥੇ ਪਹੁੰਚੇ ਤਾਂ ਸਾਧੂਆਂ, ਧਾੜਵੀਆਂ ਨੂੰ ਜਾ ਕੇ ਆਖਿਆ:—

"ਮਹੰਤ ਬ੍ਰਿਦਾਬਨ ਜੀ ਆਏ ਹਨ। ਉਹ ਕਹਿੰਦੇ ਨਿ: 'ਅਸੀਂ ਸਾਧੂ ਤੁਹਾਡੇ ਪਾਸ ਚੱਲ ਕੇ ਆਏ ਹਾਂ। ਵੱਛਰੂ ਭੁੱਖੇ ਲੁੱਛ ਰਹੇ ਹਨ; ਏਧਰ ਗਊਆਂ ਬੀ ਬੱਚਿਆ ਖੁਣੋ ਵਿਆਕੁਲ ਹੋਣਗੀਆਂ। ਸੋ, ਸਾਨੂੰ ਦੇ ਦੇਵੋ!!'"

ਜ਼ਿਮੀਦਾਰ ਗੁੱਸੇ ਨਾਲ ਬੋਲੇ:—

"ਦੇਖੋ ਜੀ! ਨਿੱਤ ਨਵੇਂ ਸੂਰਜ ਇਹ 'ਬਣ' ਸਾਡੇ ਬੂਹਾਂ ਵਿਚ ਆਣਿ ਖਲੋਂਦਾ ਹੈ! ਉਸ ਨੂੰ ਖਬਰੇ ਹੋਰ ਕੋਈ ਪਿੰਡ ਵਸਦਾ ਨਜ਼ਰ ਹੀ ਨਹੀਂ ਆਉਂਦਾ! ਗਾਈਂ ਭਾਵੇਂ ਕਿਸੇ ਹੋਰਸ ਨੇ ਚੁਰਾ ਖੜੀਆਂ ਹੋਣ; ਧਰਨਾ ਸਾਡੇ ਬੂਹੇ ਤੇ ਆ ਮਾਰਿਆ ਨੇ!!"

ਸਾਧਾਂ ਆਖਿਆ:—"ਇਹ ਬ੍ਰਿੰਦਾਬਣ ਮਹੰਤ ਹੈ; ਇਸ ਨੂੰ ਤੁਸੀਂ ਖਾਲੀ ਨਾਂ ਮੋੜੋ!" ਉਹ ਆਖਣ ਲਗੇ:—

"ਉਹ ਕੋਈ ਦਰਿਆਉ ਹੈ; ਜੋ ਬੰਨ੍ਹ ਟੱਪ ਕੇ ਸਾਡੇ ਪਿੰਡ ਨੂੰ ਥੇਹ ਬਣਾ ਜਾਊ? ਜਾਓ, ਪਿੱਠ ਵਿਖਾਓ! ਸਾਡੇ ਪਾਸ ਕੋਈ ਗਾਈਆਂ ਸ਼ਾਈਆਂ ਨਹੀਂ ਹਨ!!"

ਸਾਧੂਆਂ ਸਾਰਾ ਮਾਜਰਾ, ਮਹੰਤ ਸਾਹਿਬ ਨੂੰ ਆ ਕੇ ਸੁਣਾਇਆ। ਸੰਤ ਜੀ ਹੈਗੇ ਤਾਂ ਸਨ ਬੜੇ ਸ਼ਾਂਤ-ਸੁਭਾਉ; ਪਰ ਗਊਆਂ ਵੱਛਰੂਆਂ ਦਾ ਹਾਹ-ਕਰਲਾਪ ਉਹ ਜਰ ਨਾ ਸਕੇ; ਤੱਤ ਵਿਚ ਆ ਗਏ। ਬਚਨ ਕੀਤਾ:—"ਇਹ ਬਣਾਇਆ ਤਾਂ ਸੀ 'ਬ੍ਰਿੰਦਾਬਣ'; ਪਰ ਹੁਣ ਥੇਹ ਹੀ ਹੋ ਜਾਊ! ਅੱਗੋਂ ਕੋਈ ਸੰਤ—ਮਹੰਤ ਏਥੇ ਨਹੀਂ ਆਵੇਗਾ! ਅਰੁ ਗਊਆਂ ਆਪੇ ਆਪਣੇ ਵੱਛਰੂਆ ਪਾਸ ਪਹੁੰਚ ਜਾਣਗੀਆਂ।"

ਇਕ ਸਾਧੂ ਬੋਲਿਆ:—"ਜੀ! ਇਹ ਜਰਵਾਣੇ ਫੇਰ ਹਿਕ ਲੇ

ਆਉਣਗੇ !" ਮਹੰਤ ਜੀ ਨੇ ਫਰਮਾਇਆ:-"ਏਥੋਂ ਦੇ ਲੋਕ ਸਭ ਅੱਡੋ-ਪਾਟੀ ਹੋ ਜਾਣਗੇ ! ਇੱਕ ਨਾਲ ਇੱਕ ਨਾਂ ਰਹੇਗਾ !" ਏਨਾ ਬਚਨ ਕਰਕੇ ਮਹੰਤ ਜੀ ਆਪਣੇ ਡੇਰੇ ਮੁੜਿ ਆਏ। ਉਸੇ ਵੇਲੇ ਗਾਈਆਂ ਜਿਉਂ ਟੋਰ ਚੁਕ ਕੇ ਭੱਜੀਆਂ, ਸੰਤਾਂ ਦੇ ਨਾਲ ਹੀ ਅਪਣੇ ਵੱਛਰੂਆਂ ਪਾਸ ਪੁੱਜ ਗਈਆਂ। ਓਧਰ ਪਿੰਡ ਉਤੇ ਗਿਲਜਿਆਂ ਦੀ ਫੌਜ ਆ ਪਈ। ਸਾਰਾ ਪਿੰਡ ਲੁੱਟ ਪੁੱਟ ਕੇ ਥੇਹ ਬਣਾ ਦਿਤਾ। ਇਸ ਅਚਿੰਤੇ ਪਈ ਬਿੱਜ ਤੋਂ ਜੋ ਕੋਈ ਬਚਿਆ; ਉਸ ਨੂੰ ਜਿੱਥੇ ਕਿਤੇ ਸਿਰ ਲੁਕਾਉਣ ਜੋਗਾ ਥਾਂ ਲੱਭਾ, ਨੱਸ ਗਿਆ। ਅੱਜ ਤਕ ਉਹ ਕਿਤੇ ਕਦੇ ਇਕੱਠੇ ਨਹੀਂ ਹੋਏ। ਅਰੁ ਪਿੰਡ ਉਸੇ ਤਰਾਂ ਥੇਹ ਬਣਿਆ ਪਿਆ ਹੈ।

੫. ਭਾਈ ਮਾਲੀ ਜੀ—ਜਦੋਂ ਭਾਈ ਬ੍ਰਿੰਦਾਬਨ ਜੀ ਮਹੰਤ ਦੇਵਲੋਕ ਸਿਧਾਰੇ; ਤਦ ਬੀ ਗੱਦੀ ਪੁਰ ਕੋਈ ਚੇਲਾ ਨਾ ਬੈਠੇ। ਸੰਗਤ ਸਾਹਿਬ ਦੇ ਚੇਲੇ ਭਾਈ ਖਾਨਸ਼ਾਹਿ ਜੀ ਬਹੁਤ ਬ੍ਰਿਧ ਸਰੀਰ ਸਨ, ਸੰਗਤਿ ਨੇ ਉਨ੍ਹਾਂ ਨੂੰ ਮਹੰਤੀ ਦੀ ਗੱਦੀ ਪੁਰ ਸਜਣ ਵਾਸਤੇ ਬਹੁਤ ਜ਼ੋਰ ਲਾਇਆ, ਪਰ ਨਹੀਂ ਮੰਨੇ। ਬਚਨ ਕੀਤਾ:-"ਮੈਂ ਬੁੱਢਾ ਹਾਂ ! ਭਾਈ ਮਾਲੀ 'ਬਕਰੇ' ਨੂੰ ਗੱਦੀ ਬੈਠਾਓ !" ਸੋ, ਉਨ੍ਹਾਂ ਦਾ ਬਚਨ ਪ੍ਰਵਾਨ ਕਰਕੇ, ਸੰਗਤਿ ਨੇ ਭਾਈ ਮਾਲੀ ਜੀ ਨੂੰ ਹੀ 'ਮਹੰਤ' ਪਦ ਪਰਦਾਨ ਕੀਤਾ।

ਭਾਈ ਸਾਹਿਬ ਪਰਮ ਪਰਤਾਪੀ ਤੇ ਸੱਤਿਵਾਦੀ ਸਾਧੂ ਸਨ। ਵਾਕ ਅਮੋਘ ਬਾਣ ਸਮਾਨ ਸਨ। ਇਸ ਪੁਰ ਲੋਕਾਂ ਵਿਚ ਇਹ ਅਖਾਣ ਆਮ ਪ੍ਰਸਿਧ ਹ ਗਿਆ ਕਿ—

"ਭਾਈ ਮਾਲੀ ! ਤੇਰਾ ਬਚਨ ਨ ਜਾਵੇ ਖਾਲੀ !!"

ਇਕ ਸਾਲ ਵਰਖਾ ਸਮੇਂ ਸਿਰ ਨਾ ਹੋਈ। ਬੀੜ ਵਿਚ ਗਊਆਂ ਚਰਦੀਆਂ ਰਹਿੰਦੀਆਂ ਸਨ, ਉਨ੍ਹਾਂ ਵਾਸਤੇ ਪਾਣੀ ਦੀ ਥੁੜ ਵਿਆਪ ਗਈ। ਭਾਈ ਸਾਹਿਬ ਨੇ ਗਊਆਂ ਦਾ ਦੁੱਖ ਮਹਿਸੂਸ ਕਰਕੇ, ਜੰਗਲ ਵਿਚ ਇਕ ਛੋਟੀ ਛੱਪੜੀ ਪੱਟੀ। ਨਾਲੇ ਬਚਨ ਕੀਤਾ:-

"ਜੋ ਕੋਈ ਇਸ ਛੱਪੜੀ 'ਚੋਂ ਸਰਧਾ-ਪ੍ਰੇਮ ਨਾਲ ਮਿੱਟੀ ਪੁੱਟ-ਕੱਢੇਗਾ, ਉਸਦੇ ਚਿਤਵੇ ਸਾਰੇ ਮਨੋਰਥ ਪੂਰੇ ਹੋਣਗੇ।"

ਇਸ ਗੱਲ ਤੇ ਭਰੋਸਾ ਕਰਕੇ, ਸਰਧਾਵਾਨਾਂ ਮਿੱਟੀ ਪੁੱਟ ੨ ਕੇ, ਉਸ ਛੱਪੜੀ ਨੂੰ ਛੇਤੀ ਹੀ ਚੰਗਾ ਚੋਖਾ ਚੌੜਾ ਟੋਭਾ ਬਣਾ ਦਿੱਤਾ। ਅਰੁ ਹੁਣ ਤੱਕ ਉਸੇ ਸਰਧਾ ਨਾਲ ਓਥੋਂ ਮਿੱਟੀ ਕੱਢੀ ਜਾ ਰਹੇ ਹਨ।

ਇਕੇਰਾਂ ਧਰਮਸਾਲ ਦੇ ਪਸੂਆਂ ਵਾਸਤੇ ਨੀਰੇ-ਪੱਠੇ ਦੀ ਲੋੜ ਪੈ ਗਈ। ਭਾਈ ਮਾਲੀ ਜੀ 'ਟਰੜੇ' ਗਿਰਾਉਂ ਤੋਂ ਚਾਰ ਗੱਡੇ ਨੀਰੇ ਦੇ ਭਰ ਕੇ ਲਿਆ ਰਹੇ ਹਨ; ਸਾਉਣ ਦਾ ਮਹੀਨਾ ਸੀ। 'ਰਾਵੀ' ਕੰਢੇ ਆਏ, ਤਾਂ ਪੂਰੇ ਜੋਬਨ ਵਿਚ ਠਾਠਾ ਪਈ ਮਾਰੇ । ਬੇੜੀ ਵਾਲੇ ਨੂੰ ਸੰਤ ਜੀ ਨੇ ਗੱਡੇ ਪਾਰ ਲੰਘਾਉਣ ਵਾਸਤੇ ਆਖਿਆ। ਮਲਾਹ ਨੇ ਬਿਨੇ ਕੀਤੀ:—"ਜੀ ਦਰਿਆ ਜੋਰਾਂ ਵਿਚ ਵਗ ਰਿਹਾ ਹੈ; ਬੇੜੀ ਨਹੀਂ ਜਾ ਸਕਦੀ!"

ਭਾਈ ਸਾਹਿਬ ਬਚਨ ਕੀਤਾ—

"ਗੁਰੂ-ਘਰ ਦੇ ਬਲਦ ਭੁੱਖੇ ਮਰਦੇ ਹਨ। ਜ਼ਰੂਰ ਛੇਤੀ ਪਾਰ ਲੰਘਣਾ ਹੈ।"

ਮਲਾਹ ਨੇ ਫਿਰ ਉਜ਼ਰ ਕੀਤਾ:—

"ਜੀ! ਮੈਥੋਂ ਬੇੜੀ ਖੇਵੀਂ ਨਹੀਂ ਜਾ ਸਕਦੀ। ਜਦੋਂ ਦਰਿਆਉ ਉਤਰੇਗਾ, ਪਾਣੀ ਟਿਕਾਣੇ ਆਵੇਗਾ, ਤਦ ਪਾਰ ਕਰਾਂਗਾ!

ਤਦ ਭਾਈ ਮਾਲੀ ਜੀ ਗੁਰੂ-ਵਾਹਗੁਰੂ ਦਾ ਨਾਮ ਲੈ ਕੇ, ਰਾਵੀ ਵਿਚ ਵੜ ਗਏ। ਪਾਣੀ ਤੁਰਤ ਲਹਿ ਕੇ ਗੋਡੇ ਗੋਡੇ ਸਾਨ ਹੋ ਗਿਆ। ਮਾਨੋ ਭਾਈ ਸਾਹਿਬ ਨੇ ਗੁਰੂ ਬਾਬੇ ਦਾ ਮਹਾਂਵਾਕ—

'ਸੁਣਿਐ ਹਾਥ ਹੋਵੈ ਅਸਗਾਹੁ" (ਜਪੁ)

ਅੱਖਰ ਅੱਖਰ ਸੱਚ ਕਰਿ ਵਿਖਾਇਆ। ਅਰੁ ਗਡਵਾਨਾਂ ਨੂੰ ਗੱਡੇ ਛੇੜ ਕੇ ਪਾਰ ਲੈ ਜਾਣ ਦੀ ਆਗਿਆ ਕੀਤੀ । ਗੱਡੇ ਚਾਰੇ ਪਾਰ ਲੰਘ ਗਏ; ਪਰ ਇਕ ਗਡਵਾਨ ਦੀ ਪਰੈਣੀ ਪਾਰਲੇ ਪੱਤਣ ਰਹਿ ਗਈ। ਉਹ ਬਿਨਾਂ ਦੱਸੇ-ਪੁੱਛੇ ਪਰੈਣੀ ਲੈਣ ਵਾਸਤੇ ਮੁੜਿ ਗਿਆ। ਅਰੁ ਭਾਈ ਸਾਹਿਬ ਦਰਿਆਓਂ ਬਾਹਰ ਨਿਕਲ ਗਏ। ਉਹਨਾਂ ਦੇ ਬਾਹਰ ਚਰਨ ਪਾਉਣ ਦੀ ਢਿੱਲ ਸੀ; ਕਿ ਰਾਵੀ ਫਿਰ ਪਹਿਲੇ ਹੀ ਚੜ੍ਹਾਵਾਂ ਤੇ ਚੜ੍ਹ ਮੱਚੀ। ਗਡਵਾਨ ਪੈਰੋਂ ਕਢਕੇ ਰੋਹੜ ਖੜਿਆ। ਉਹ ਚਹੁੰ ਕੋਹਾਂ ਤੇ ਜਾ ਕੇ ਕਿਤੇ ਕਿਨਾਰੇ ਲੱਗ ਸਕਿਆ। ਪੱਤਣ ਤੇ ਖਲੋਤੇ ਸਭ ਲੋਕ ਇਹ ਕਉਤੁਕ ਵੇਖ ਕੇ

ਅਚੰਭਾ ਮੰਨ ਗਏ। ਇਹ ਵਾਰਤਾ ਏਸ ਦੇਸਿ ਆਮ ਪ੍ਰਸਿੱਧ ਹੈ।

ਫਿਰਿ ਇਕੇਰਾਂ 'ਗਿਲਜੇ' ਪੰਜਾਬ 'ਤੇ ਚੜ੍ਹ ਆਏ। ਰਾਹ ਵਿਚ ਸਾਰੇ ਨੱਗਰਾਂ ਗਿਰਾਵਾਂ ਨੂੰ ਲੁਟਦੇ, ਬਰਬਾਦ ਕਰਦੇ, 'ਮੀਏਂ ਕੇ ਮੌੜ' ਪਹੁੰਚ ਗਏ। ਧਰਮਸਾਲ ਵਿਚ ਟਿਕੇ ਹੋਏ ਸਾਰੇ ਬੰਦੇ ਡਰਦੇ ਨੱਸ ਗਏ। ਇਕੱਲੇ ਭਾਈ ਮਾਲੀ ਜੀ ਰਹਿ ਗਏ; ਯਾ ਇਕ ਉਨ੍ਹਾਂ ਦਾ ਸੇਵਕ ਸਿੱਖ। ਤੁਰਕ ਡੇਰੇ ਆਏ, ਵੱਡਾ ਸ਼ਾਨਦਾਰ ਮਕਾਨ ਧਰਮਸਾਲ ਦਾ, ਤੇ ਬੜੇ ਬੜੇ ਚੁਲ੍ਹੇ ਬਣੇ ਵੇਖੇ; ਤਾਂ ਕਿਸੇ ਬੜੇ ਅਮੀਰ ਦਾ ਮਹੱਲ ਖਿਆਲ ਕਰਕੇ, ਨਜ਼ਰਾਨਾ (ਪੇਸ਼ਕਸ਼) ਮੰਗਣ ਲੱਗੇ। ਮਹੰਤ ਜੀ ਨੇ ਲੰਗਰ ਦੇ ਚੁੱਲ੍ਹਿਆਂ ਵਲ ਸੈਨਤ ਕਰ ਕੇ, ਆਖਿਆ—

"ਸਾਡੇ ਪਾਸ ਜੋ ਕਰਾਮਾਤ ਯਾ ਦੌਲਤ ਹੈ, ਸੋ ਸਭ ਇਹੋ ਹੈ!"

ਤੁਰਕਾਂ ਤਿੰਨ ਚਾਰ ਵਾਰ ਪੁੱਛਿਆ; ਭਾਈ ਸਾਹਿਬ ਇਹੋ ਬਚਨ ਕੀਤਾ। ਤਾਂ ਓਹਨਾਂ ਮੂਰਖ ਜਰਵਾਣਿਆਂ ਬਚਨ ਦੀ ਹਕੀਕਤ ਨਾਂ ਜਾਣਦਿਆਂ, ਕ੍ਰੋਧ ਨਾਲ, ਤਲਵਾਰ ਮਾਰ ਕੇ ਭਾਈ ਸਾਹਿਬ ਦਾ ਸੀਸ ਲਾਹ ਸੁਟਿਆ। ਮਹੰਤ ਜੀ ਦੇ ਕੱਟੇ ਸੀਸ ਵਿਚੋਂ ਅਵਾਜ਼ ਆਈ: "ਮੁੜ ਨਾ ਆਓਗੇ!" ਸੋ, ਓਦੋਂ ਆਏ, ਸੁ ਆਏ; ਗਿਲਜੇ ਮੁੜਿ ਪੰਜਾਬ ਨਹੀਂ ਵੜੇ। ਭਾਈ ਸਾਹਿਬ ਜਰਵਾਣਿਆਂ ਦਾ ਨਾਸ ਤੇ ਆਪਣਾ ਬਚਾਉ ਕਰਨ ਲਈ ਸਮਰੱਥ ਸਨ; ਲੇਕਿਨ ਅਪਣੇ ਬ੍ਰਿਧ ਗੁਰਭਾਈ ਖਾਨਸ਼ਾਹਿ ਦੇ ਮੁਖਾਰਬਿੰਦ ਤੋਂ ਗੱਦੀ ਬਹਾਲਣ ਸਮੇਂ ਹੋਏ ਬਚਨ—'ਬੱਕਰੇ'—ਨੂੰ ਸੱਤ ਕਰਨ ਲਈ, ਭਾਣਾ ਨਹੀਂ ਮੋੜਿਆ।

ਇਹ ਵਾਰਤਾ, ਸੰਮਤ ੧੮੨੩ ਬਿ: (੧੭੬੭ ਈ: ਦੀ ਪਹਿਲੀ ਤ੍ਰਿਮਾਹੀ)* ਅੰਤਲੇ ਚੁਖੰਨੇ ਦੀ ਹੋ ਸਕਦੀ ਹੈ; ਜਦੋਂ ਕਿ ਅਹਿਮਦ ਸ਼ਾਹ ਦੁਰਾਨੀ ਨੇ ਆਖਰੀ (ਅੱਠਵਾਂ) ਹਮਲਾ ਹਿੰਦੁਸਤਾਨ ਪੁਰ ਕੀਤਾ ਸੀ।

੬—ਭਾਈ ਖੇਮ ਜੀ, ਮਾਲਵੇ ਦੇਸ, ਚੁੱਘੇ ਪਿੰਡ (ਜ਼ਿਲਾ ਫ਼ੀਰੋਜ਼ਪੁਰ) ਧਰਮਸਾਲ ਬਣਵਾ ਕੇ ਟਿਕੇ ਹੋਏ ਸਨ। ਜ਼ਿਲਾਕੇ ਵਿਚ

---

*ਸੱਯਦ ਮੁਹੰਮਦ ਲਤੀਫ—ਹਿਸਟਰੀ ਔਫ ਦੀ ਪੰਜਾਬ (ਅੰਗ੍ਰੇਜ਼ੀ)—ਪੰਨਾ ੨੮੭, ਸਤਰ ੩੩—੬।

ਬੜੀ ਮਾਨ-ਪ੍ਰਤਿਸ਼ਟਾ ਸੀ; ਮਾਲਵੇ ਦੇ ਸਾਰੇ ਸਰਦਾਰ ਆਪ ਦੀ ਆਮਨਾ ਮੰਨਦੇ ਤੇ ਸੇਵਾ ਕਰਦੇ ਸਨ। ਭਾਈ ਸਾਹਿਬ ਨੇ ਸਚ-ਧਰਮ ਦਾ ਉਪਦੇਸ਼ ਕਰਕੇ ਬੇ-ਸ਼ੁਮਾਰ ਸਿੱਖ ਸਜਾਏ ਸਨ। ਧਰਮਸਾਲ ਨਾਲ 'ਗੁਰੂ ਕਾ ਲੰਗਰ' ਬੜੇ ਸੁਚੱਜੇ ਢੰਗ ਨਾਲ ਚਲਾ ਰਹੇ ਸਨ। ਇਕ ਸਾਲ (ਸੰਮਤ ੧੮੨੩ ਬਿੱ:) ਪੰਜਾਬ ਵਿਚ ਬੜਾ ਕਾਲ਼ ਪੈ ਗਿਆ। ਇਸੇ ਵਰ੍ਹੇ ਦੇ ਅੰਤ ਵਿਚ ਅਹਮਦ ਸ਼ਾਹ 'ਅਬਦਾਲੀ' ਨੇ ਅੱਠਵਾਂ ਤੇ ਅੰਤਲਾ ਹਮਲਾ ਹਿੰਦੁਸਤਾਨ ਪੁਰ ਕੀਤਾ। ਜਿਸ ਵਿਚ ਭਾਈ ਸੰਗਤ ਸਾਹਿਬ ਵਾਲੀ ਧਰਮਸਾਲ ਦੇ ਮਹੰਤ ਭਾਈ ਮਾਲੀ ਜੀ ਸ਼ਹੀਦ ਕਰ ਦਿਤੇ; ਅਰੁ ਡੇਰੇ ਦੀ ਸਾਰੀ ਸਾਮੱਗਰੀ ਤੇ ਲਟਾ-ਪਟਾ ਲੁੱਟ ਖੜਿਆ। ਧਰਮ ਸਾਲੇ ਰਹਿਣ ਵਾਲੇ ਸਾਰੇ ਸਾਧੂ ਉਦਾਸ ਹੋ ਕੇ ਖਿੰਡ-ਪੁੰਡ ਗਏ। ਬਹੁਤੇ, ਚੁੱਘੇ ਭਾਈ ਖੇਮ ਜੀ ਪਾਸ ਅੱਪੜੇ। ਧਰਮਸਾਲ ਪੁਰ ਵਰਤਿਆ ਵਰਤਾਰਾ ਸੁਣਾਇਆ, ਤੇ ਭਾਈ ਸਾਹਿਬ ਨੂੰ ਉਸ ਧਰਮ-ਧਾਮ ਦਾ ਪ੍ਰਬੰਧ ਸੰਭਾਲਣ ਵਾਸਤੇ ਪ੍ਰੇਰਨਾ-ਪ੍ਰਾਰਥਨਾ ਕੀਤੀ। ਭਾਈ ਸਾਹਿਬ ਨੇ ਗੁਰ-ਦੁਆਰੇ ਦਾ ਸਤਿਕਾਰ ਬਹਾਲ ਕਰਨ ਦੇ ਖਿਆਲ ਨਾਲ, ਗੱਲ ਮੰਨ ਲਈ। ਧਰਮ-ਸਾਲ ਚੁੱਘਾ ਦੀ ਸੇਵਾ, ਆਪਣੇ ਇਕ ਸੇਵਕ (ਚੇਲੇ) ਨੂੰ ਸੰਭਾਲ ਕੇ, ਖੁਦ ਭਾਈ ਸੰਗਤਿ ਸਾਹਿਬ ਦੇ ਗੁਰਦੁਆਰੇ ਆਏ। ਸੰਗਤਿ ਨੇ ਆਪ ਨੂੰ ਮਹੰਤੀ ਦੀ ਦਸਤਾਰ ਬਨ੍ਹਵਾ ਦਿਤੀ। ਆਪ ਨੇ ਚੁੱਘੇ ਤੋਂ ਲੰਗਰ ਦਾ ਸਾਮਾਨ, ਅੰਨ, ਮੱਝਾਂ ਗਾਈਆਂ ਤੇ ਘੋੜੀਆਂ ਆਦਿ ਲਿਆ ਕੇ, ਅਪਣੇ ਗੁਰੂ ਦੇ ਗੁਰਦੁਆਰੇ ਨੂੰ ਮੁੜਿ ਆਬਾਦ ਕੀਤਾ; ਅਤੇ ਗੁਰੂ ਕੇ ਲੰਗਰ ਦੀ ਪੁਰਾਣੀ ਮਹਾਨਤਾਂ ਬਹਾਲ ਕੀਤੀ। ਪਏ ਕਾਲ਼ ਦੀ ਘਾਟ ਤੇ ਬਰਬਾਦੀ ਦਾ ਮੁਕਾਬਲਾ ਖੂਬ ਦ੍ਰਿੜ੍ਹਤਾ ਨਾਲ ਲੱਕ ਬੰਨ੍ਹ ਕੇ ਕੀਤਾ। ਵਰਖਾ ਭੀ ਹੋ ਗਈ; ਤੇ ਕਾਲ਼ ਦੂਰ ਹੋ ਗਿਆ। ਇਸ ਔਖੇ ਸਮੇਂ ਵਿਚ ਭਾਈ ਸਾਹਿਬ ਦੇ ਉੱਦਮ-ਉਪਰਾਲੇ ਦੇ ਕਾਰਨ, ਬੜਾ ਜਸ ਫੈਲਿਆ।

ਸਿਮਰਨ-ਸਿਦਕ ਦੇ ਸਦਕੇ ਭਾਈ ਜੀ ਰਿੱਧੀਆਂ ਸਿੱਧੀਆਂ ਵਿਚ ਸਮਰੱਥ ਬੀ ਹੋਸਨ। ਅਗਾਹਾਂ ਉਨ੍ਹਾ ਦੇ ਸੇਵਕ ਚੇਲੇ ਬੀ ਬੜੇ ਭਜਨੀਕ ਤੇ ਪ੍ਰਤਾਪੀ ਹੋਏ ਹਨ। ਜਿਨ੍ਹਾਂ ਦਾ ਪ੍ਰਤਾਪ ਪੁਸਤਕ ਦੇ ਵਧ ਜਾਣ ਕਰਕੇ ਵਰਣਨ ਕਰਨ ਦੀ ਗੁੰਜਾਇਸ਼ ਨਹੀਂ।

੭–ਭਾਈ ਜੈ ਸਿੰਘ ਜੀ, ਦਾ ਸੁਭਾਉ ਰਾਜ-ਰਿਖੀਆਂ ਵਾਲਾ ਸੀ। ਇਸੇ ਕਰਕੇ 'ਜੈ ਰਾਮ' ਦੀ ਥਾਂ 'ਜੈ ਸਿੰਘ' ਕਰਕੇ ਪ੍ਰਸਿੱਧ ਹੋਏ। ਭਾਈ ਖੇਮ ਜੀ ਤੋਂ ਬੱਾਦ, ਧਰਮਸਾਲ ਦੀ ਸੇਵਾ-ਸੰਭਾਲ ਆਪਦੇ ਜ਼ਿਮੇ ਲੱਗੀ। ਗੱਦੀ ਬੈਠੇ, ਤਾਂ ਇਕ ਸਾਧੂ ਨੇ ਤਰਕ ਮਾਰ ਦਿੱਤੀ। ਉਸੇ ਵੇਲੇ ਗੱਦੀ ਛੱਡ ਕੇ 'ਛੀਂਬੇ ਦੀ ਸਰਾਂ' ਨਾਮੇ ਪਿੰਡ ਜਾ ਬੈਠੇ। ਲੋਕੀਂ ਆਪਨੂੰ ਮਨੌਣ ਵਾਸਤੇ ਪਹੁੰਚੇ; ਪਰ ਨਾਂ ਮੰਨੇ। ਨਿਰਬਾਣ ਸੰਤੋਖ ਦਾਸ ਪੰਜ ਸੌ ਨਾਂਗੇ ਸਾਧੂਆਂ ਦੀ ਜਮਾਤ ਲੈ ਕੇ ਗਏ; ਤਾਂ ਓਥੋਂ ਦੇ ਵਸਨੀਕਾਂ 'ਸਰਾਂ' ਦਾ ਦਰ ਬੰਦ ਕਰ ਲਿਆ। 'ਨਿਰਬਾਣ ਜੀ' ਨੇ ਅਪਣੀ ਸ਼ਕਤੀ ਨਾਲ ਖੂਹਾਂ ਦਾ ਜਲ ਸੁਕਾ ਦਿੱਤਾ। ਜਲ ਬਿਨਾਂ ਅੱਠਾਂ ਪਹਿਰਾਂ ਅੰਦਰ ਹੀ ਕੁਰਲਾਟ ਮਚ ਗਿਆ। ਨੱਗਰ-ਵਾਸੀਆਂ ਭਾਈ ਜੈ ਸਿੰਘ ਜੀ ਪਾਸ ਫਰਿਯਾਦ ਕੀਤੀ। ਆਪਨੇ ਅਗਾਸ ਵਲਿ ਧਿਆਨ ਕਰਕੇ, ਸੱਚੇ ਸਾਹਿਬ ਦੀ ਦਰਗਾਹੇ ਦੁਖੀਆਂ ਦੀ ਅਰਦਾਸ ਪ੍ਰਵਾਨ ਕੀਤੇ ਜਾਣ ਵਾਸਤੇ ਜੋਦੜੀ ਕੀਤੀ। ਜੋ ਕਬੂਲ ਪਈ; ਤੇ ਏਨੀ ਵਰਖਾ ਵਸੀ, ਕਿ ਟੋਏ ਟਿੱਬੇ ਸਭ ਇਕ ਕਰ ਦਿੱਤੇ। ਫਿਰ ਨਿਰਬਾਣ ਜੀ ਨੇ ਸਭਨਾਂ ਦੀ ਵਾਉ ਸਰਨੋਂ ਰੋਕ ਦਿੱਤੀ। ਸਰਾਂ ਵਾਸੀ ਬੜੇ ਦੁਖੀ ਹੋਏ। ਭਾਈ ਜੀ ਨੇ ਦੋਵੇਂ ਹੱਥ ਪੋਲੇ ਵਾਂਸ (ਫੁਕਨੇ) ਸਮਾਨ ਮੂੰਹ ਨਾਲ ਲਾਕੇ ਫੂਕਾਂ ਮਾਰਨੀਆਂ ਸ਼ੁਰੂ ਕਰ ਦਿੱਤੀਆਂ। ਐਉਂ ਸਭਨਾਂ ਦੀ ਪਉਣ ਚਲ ਪਈ। ਇਹ ਕਉਤਕ ਵੇਖ ਕੇ, ਲੋਕ ਤੇ 'ਨਿਰਬਾਣ' ਜੀ ਹੈਰਾਨ ਰਹਿ ਗਏ। ਓੜਕ ਭਾਈ ਸੰਤੋਖ ਦਾਸ 'ਨਿਰਬਾਣ' ਨੇ ਸੌਂਹ ਪਾਕੇ ਲੋਕਾਂ ਨੂੰ ਆਖਿਆ: "ਅਸੀਂ ਤੁਹਾਨੂੰ ਕੁਝ ਨਹੀਂ ਕਹਿੰਦੇ; ਦਰਵਾਜਾ ਖੋਲ੍ਹੋ!" ਤਦ ਬੂਹਾ ਲੱਥਾ ਤੇ ਨਿਰਬਾਣ ਸਾਹਿਬ ਭਾਈ ਜੈ ਸਿੰਘ ਤਕ ਪੁੱਜ ਸਕੇ। ਇਨਾ ਨਮਸਕਾਰ ਕਰਕੇ ਆਵਣ ਦਾ ਮਨੋਰਥ ਦੱਸਿਆ। ਭਾਈ ਸਾਹਿਬ ਗੱਦੀ ਬਹਿਣਾ ਤਾਂ ਨਾਂ ਮੰਨੇ; ਪਰ ਡੇਰੇ ਵਿਚ ਮੁੜਿ ਆਏ। ਮਹੰਤ ਭਾਈ ਟਹਿਲ ਦਾਸ ਮੁਕੱਰਰ ਕੀਤੇ ਗਏ॥

੮. ਭਾਈ ਟਹਿਲ ਦਾਸ ਜੀ ਨੇ ਆਪਣੇ ਪ੍ਰਬੰਧ ਸਮੇਂ ਹੋਰ ਕਈ ਨਵੇਂ ਮਕਾਨ ਬਣਾਏ। ਲੰਗਰ ਦਾ ਪ੍ਰਬੰਧ ਭੀ ਸੁਚੱਜਾ ਤੇ ਵਧੇਰੇ ਵਿਸ਼ਾਲ ਕੀਤਾ। ਰਾਜਾ-ਪਰਜਾ ਸਾਰੇ ਸੇਵਾ ਕਰਨ ਲਗੇ। ਗੁਰਦੁਆਰੇ ਦੀ ਜ਼ਮੀਨ ਵਿੱਚੋਂ ਲੰਗਰ ਵਾਸਤੇ ਅੰਨ ਪੈਦਾ ਕਰਨ ਲਈ, ਖੂਬ

ਚੌਕਸੀ ਨਾਲ ਵਾਹੀ ਦਾ ਸਿਲਸਿਲਾ ਚਲਾਇਆ।

ਆਪ ਦੇ ਸਮੇਂ ਇਕੇਰਾਂ ਕਾਲ ਪੈ ਗਿਆ। ਵਿਚਲੇ ਮੇਲ ਦੇ ਕਿਰਤੀ ਕਿਰਸਾਣ ਲੱਗੇ ਭੁਖ ਦੇ ਦੁਖ ਨਾਲ ਪਿੜੀਣ! ਮਹੰਤ ਜੀ ਨੇ ਲੋਕਾਂ ਨੂੰ ਰੋਜ਼ੀ ਪੁਚਾਣ ਦਾ ਪੱਜ ਇਹ ਬਣਾਇਆ; ਕਿ ਇਕ ਖੂਹ ਦਾ ਪਾੜ ਪੁਟਾਣਾ ਸ਼ੁਰੂ ਕਰ ਦਿਤਾ। ਜੋ ਕੋਈ ਇਕ ਟੋਕਰੀ ਮਿਟੀ ਦੀ ਪੁਟਿ ਕੱਢੇ, ਉਸ ਨੂੰ ਪੰਜ ਪ੍ਰਸ਼ਾਦੇ ਤੇ ਬੁੱਕ ਸ਼ੱਕਰ ਦਾ ਦੇ ਦੇਣਾ। ਇਸ ਤਰਾਂ ਲੋਕਾਂ ਦਾ ਔਖਾ ਸਮਾ ਬੀ ਬੀਤ ਗਿਆ; ਨਾਲੇ ਵੱਡੇ ਚੌੜੇ ਖੂਹ ਦਾ ਪਾੜ ਪੁੱਟਿਆ ਗਿਆ। ਇਸ ਕਾਰਜ ਦੇ ਪੱਜ ਗੁਰਦੁਆਰੇ ਬੜਾ ਮੇਲਾ ਲਗਾ ਰਹੇ। ਪਾੜ ਪੁਟਦਿਆਂ ਥੱਲੇ, ਬੜਾ ਸਖਤ ਕੜਾ ਰੋੜਾਂ ਦਾ ਆ ਗਿਆ। ਬੜੇ ਜਤਨ ਕੀਤੇ; ਨਾਂ ਕੜਾ ਟੁਟੇ, ਤੇ ਨਾਂ ਪਾਣੀ ਨਿਕਲੇ। ਹਾਰ ਕੇ ਭਾਈ ਟਹਿਲਦਾਸ ਜੀ ਨੇ 'ਭਰੇਹਲ' (ਛੋਟੀ ਸੋਟੀ, ਜਿਸ ਨਾਲ ਕੁਮ੍ਹਾਰ ਚੱਕ ਨੂੰ ਚੱਕਰ ਦੇਂਦਾ ਹੈ) ਹੱਥ'ਚਿ ਲੈ ਕੇ, ਉੱਹੋ ਥਾਂ ਤੋਂ ਥਲੇ ਖੂਹ ਵਿਚ 'ਸਤਿਨਾਮ-ਵਾਹਗੁਰੂ' ਆਖਦਿਆਂ ਸੁੱਟੀ; ਅਰੁ ਮੂੰਹੋਂ ਬਚਨ ਕੀਤਾ:-

> "ਜੇ ਪਾਣੀ ਧਰਤੀ'ਚੋਂ ਨਹੀਂ ਨਿਕਲਦਾ; ਤਾ ਗੁਰ-ਪਰਮੇਸਰ ਐਰਾਵਤੀ (ਰਾਵੀ) ਦਾ ਜਲ ਏਧਰ ਭੇਜੇਗਾ!"

ਏਨੀ ਗੱਲ ਕਰਨ ਦੀ ਦੇਰ ਸੀ; ਕਿ ਖੂਹ ਵਿੱਚ ਬੇਅੰਤ ਪਾਣੀ ਹੋ ਆਇਆ! ਟੋਭੇ (ਡੁਬੋਲੀਏ) ਬਥੇਰਾ ਟੁੱਭੀਆਂ ਮਾਰ ਥੱਕੇ, ਪਾਣੀ ਦੀ ਹਾਥ ਨਾਂ ਲੈ ਸਕੇ। ਮਹੰਤ ਜੀ ਨੇ ਬਚਨ ਕੀਤਾ:-

> "ਹੁਣ ਰਾਵੀ 'ਤੇ ਜਾ ਕੇ ਇਸ਼ਨਾਨ ਕਰਨ ਦੀ ਲੋੜ ਨਹੀਂ; ਗੁਰੂ ਕੀ ਇਸੇ ਰਾਵੀ ਵਿਚ ਕਰ ਲਿਆ ਕਰੋ। ਕੋਈ ਫਰਕ ਨਹੀਂ।"

ਓਦੋਂ ਤੋਂ ਲੋਕੀ ਉਸੇ ਹੌਦ ਸਮਾਨ ਬਣੇ ਚੌੜੇ ਖੂਹ ਵਿਚ ਹੀ ਨ੍ਹਾਉਂਦੇ ਹਨ।

੯. ਭਾਈ ਗੁਰਮੁਖ ਜੀ ਦਾ ਜਨਮ ਬ੍ਰਾਹਮਣਾਂ ਦੇ ਘਰ ਦਾ ਸੀ; ਤੇ ਇਕ ਹੱਥੋਂ ਹੀਣੇ ਸਨ। ਵੈਸ਼ਨੋ ਵਿਰਤੀ ਵਿਚ ਵਰਤਦੇ ਤੇ ਬਸਤਰ ਬਹੁਤ ਉੱਜਲ ਰਖਦੇ ਸਨ। ਸੋਧੀ ਐਨੇ ਕਿ ਮਿਸਰੀ ਬੀ ਧੋ ਕੇ

ਪੀਤਾ ਕੰਰਨ। ਅਸਵਾਰੀ ਅਕਸਰ ਪਾਲਕੀ ਦੀ ਕਰਦੇ ਸਨ। ਚਤੁਰ ਬੁਧੀਵਾਨ ਪਰ ਸ਼ਾਂਤਿ ਸੁਭਾ! ਬਚਨ ਅਮੋਘ। ਭਾਈ ਟਹਿਲ ਦਾਸ ਤੋਂ ਬੱਾਦ ਭਾਈ ਫੇਰੂ 'ਸੰਗਤਿ ਸਾਹਿਬ' ਦੀ ਗੱਦੀ ਪੁਰ ਵਿਰਾਜੇ। ਇਕੇਰਾਂ, ਡੇਰੇ ਵਿਚ ਟਿਕੇ ਹੋਏ ਸਾਧੂ ਆਪੋ ਵਿਚ ਲੜ-ਝਗੜ ਪਏ। ਮਹੰਤ ਜੀ ਨੇ ਨਰਮਾਈ ਨਾਲ ਸਮਝਾਉਣ ਦਾ ਬੜਾ ਯਤਨ ਕੀਤਾ, ਪਰ ਵਿਅਰਥ। ਸਗੋਂ ਇਕ ਤਾਸਮੀ ਸਾਧੂ ਮਹੰਤਾਂ ਨੂੰ ਭੀ ਮੰਦਾ-ਫਿੱਕਾ ਬੋਲਣ ਡਹਿ ਪਿਆ। ਪਹਿਲਾਂ ਤਾਂ ਝੁਲਦੇ ਗਏ, ਆਖਰ ਲਾਚਾਰ ਹੋ ਕੇ ਏਲੇ—"ਕਿਉਂ ਮੱਛੀ ਵਾਂਗੂ ਤੜਫਦਾ ਏਂ?" ਬਚਨ ਮੂੰਹੋਂ ਨਿਕਲਦਿਆਂ ਸਾਰ, ਅੜਬੰਗ ਸਾਧੂ ਸੱਚਮੁੱਚ ਪੀੜਾ ਨਾਲ ਤੜਫੜਾ ਉਠਿਆ। ਨਾਲ ਹੀ ਸਾਧਾਂ ਦੀ ਦੁਫੇੜ ਮੁੱਕ ਗਈ। ਉਸ ਸਾਧੜੇ ਦਾ ਬੁਰਾ ਹਾਲ ਦੇਖ ਕੇ ਹੋਰਨਾਂ ਸਾਧਾਂ ਮਹੰਤ ਜੀ ਦੇ ਚਰਨ ਫੜੇ; ਤੇ ਅਵੱਗਿਆ ਮਾਫ ਕਰਨ ਵਾਸਤੇ ਪ੍ਰਾਰਥਨਾ ਕੀਤੀ। ਭਾਈ ਸਾਹਿਬ ਨੇ ਗਰਮਾਈ ਨੂੰ ਨਰਮਾਈ ਵਿਚ ਬਦਲਦਿਆਂ ਫਰਮਾਇਆ :

"ਗੁਰੂ-ਸੰਗਤ ਦੇ ਦਰਬਾਰ ਦੀ ਚਰਨ-ਧੂੜ ਪੀੜਾ ਵਾਲੀ ਥਾਂ ਲਾਓ! ਗੁਰੂ ਮਿਹਰ ਕਰੇਗਾ।"

ਧੂੜੀ ਲਾਉਂਦਿਆਂ ਸਾਰ ਪੀੜਾ ਸ਼ਾਂਤਿ ਹੋ ਗਈ; ਦੁਖੀਆ ਨੌਂ ਬਰ ਨੌਂ ਹੋ ਗਿਆ ਤੇ ਚਰਨੀ ਲੱਗਾ। ਲੋਕੀ ਬਚਨ-ਸਕਤਿ ਵੇਖ ਕੇ ਅਚੰਭਾ ਮੰਨ ਗਏ। ਭਾਈ ਸਾਹਿਬ ਦੇ ਤਪ-ਤੇਜ ਤੋਂ ਮਹਾਰਾਜਾ ਰਣਜੀਤ ਸਿੰਘ ਭੀ ਭੈ ਖਾਂਦਾ ਸੀ।

੧੦. ਭਾਈ ਰਾਮ ਦਾਸ ਜੀ ਭਾਈ ਟਹਿਲ ਦਾਸ ਤੋਂ ਬੱਾਦ ਧਰਮਸਾਲ ਦੇ ਮਹੰਤ ਬਣੇ। ਇਨ੍ਹਾਂ ਦਾ ਸਰੀਰ ਬੜਾ ਭਾਰੀ ਪਰ ਪਰਮ ਤੇਜਵਾਨ। ਵਾਕ ਸ਼ਕਤਿ-ਭਰਪੂਰ; ਜੋ ਬੋਲ ਮੂੰਹੋਂ ਨਿਕਲੇ, ਸਤਿ ਹੋ ਜਾਵੇ। ਬੜੇ ਬੜੇ ਹਾਕਮਾਂ-ਠਾਕੁਰਾਂ ਦੇ ਪਾਪ ਉਹਨਾਂ ਦਾ ਨਾਮ ਸੁਣਕੇ ਕੰਬਦੇ ਸਨ। ਰਾਜਿਆਂ-ਜ਼ਿਮੀਦਾਰਾਂ ਧਿਰੋਂ ਕਿਸੇ ਗਰੀਬ ਲੋੜਵੰਦ ਦਾ ਕੰਮ ਅਟਕਿਆ ਹੋਵੇ; ਮਹੰਤ ਸਾਹਿਬ ਦਾ ਨਾਮ ਸੁਣਦੇ ਹੀ ਰਾਸ ਹੋ ਜਾਂਦਾ ਸੀ। ਨਾਗਣੀ (ਛੱਤਰਧਾਰਾ) ਦੇ ਅਮਲੀ ਸਨ; ਮਾਵਾ ਛਕ ਕੇ ਸਿਮਰਨ-ਧਿਆਨ ਵਿਚ ਲਗੇ ਰਹਿੰਦੇ। ਜਿਸ ਕਿਸੇ ਪੁਰ ਖਫਾ ਹੁੰਦੇ; ਬਖ਼ਸ਼ ਭੀ ਉਸੇ ਨੂੰ ਬਹੁਤੀ ਕਰਦੇ ਸਨ।

ਭਾਰਾ ਸਰੀਰ ਹੋਣ ਕਰ ਕੇ ਸਿਰਫ ਰਥ ਦੀ ਸਵਾਰੀ ਹੀ ਕਰਦੇ ਸਨ; ਨਹੀਂ ਤਾਂ ਆਸਣ ਤੇ ਡਟੇ ਰਹਿੰਦੇ। ਇਕ ਦਿਨ ਰਥ ਤੇ ਚੜ੍ਹੇ ਕਿਸੇ ਅਰਥੀ ਦਾ ਕੰਮ ਸਵਾਰਨ ਜਾ ਰਹੇ ਸਨ। ਰਾਹ ਵਿਚ ਰਥਵਾਨ ਦੀ ਗਲਤੀ ਨਾਲ ਪਹੀਆ ਉੱਚੇ-ਨੀਵੇਂ ਥਾਂ ਹੋ ਕੇ, ਰਥ ਉਲੇਰ ਹੋ ਗਿਆ। ਮਹੰਤ ਜੀ ਦੇ ਮੂੰਹੋਂ ਸੁਭੇਕੀ ਨਿਕਲਿਆ:—

"ਰਿਜ਼ਕ ਦਿਆ ਮਾਰਿਆ! ਸਾਨੂੰ ਕਿਉਂ ਦੁਖੀ ਕੀਤਾ?"

ਉਹ ਰਥਵਾਨ ਸੱਚਮੁਚ ਹੀ ਰਿਜਕ ਦੇ ਢੋਖੇ ਪਰਮ ਦੁਖੀ ਹੋ ਕੇ ਮੋਇਆ!

੧੧—ਭਾਈ ਨਾਥਾ ਜੀ ਅਤਿਅੰਤ ਸ਼ਾਂਤਿ ਮੂਰਤੀ ਅਰੁ ਹੋਰ ਸਦਗੁਣਾਂ ਦੇ ਗੁਥਲੇ ਸਨ। ਥੋੜੇ-ਖੜੇ ਕਿਸੇ ਦੇ ਸਿਰ ਨਾ ਔਣਾਂ। 'ਗੁਰੂ ਕਾ ਲੰਗਰ' ਬੜੇ ਉਦਮ ਨਾਲ ਚਲੌਣਾਂ। ਐਪਰ ਜੇ ਕਦੀ ਸਾਧਾਂ ਨੂੰ ਰਸਦ-ਪਾਣੀ ਨਾਂ ਮਿਲੇ; ਤਾਂ ਆਪ ਬੀ ਅੰਗੀਕਾਰ ਨਾਂ ਕਰਨਾਂ। ਸਦਾ ਹਾਜ਼ਰ ਸਾਧਾਂ; ਸੰਗਤਾਂ ਨੂੰ ਛਕਾ ਕੇ, ਮਗਰੋਂ ਆਪ ਛਕਣਾਂ!

ਇਕ ਦਿਨ ਇਕ ਹੋਛੇ ਸਾਧੜੇ ਨੇ ਗੁੱਸੇ-ਗਿੱਲੇ ਹੋ ਕੇ ਪੈਰ ਦਾ ਜੋੜਾ ਵਗਾਹ ਮਾਰਿਆ; ਜੋ ਪ੍ਰਸ਼ਾਦ ਛਕ ਰਹੇ ਮਹੰਤ ਜੀ ਪਾਸ ਜਾ ਪਿਆ। ਦੂਜੇ ਸਾਧੂ ਉਸ ਨੂੰ ਫੜ ਕੇ ਸੋਧਣ ਲੱਗੇ; ਤਾਂ ਆਪਨੇ ਉਠ ਕੇ ਵਰਜ ਦਿੱਤੇ; ਅਪਣੇ ਮਨਿ ਮਾਸਾ ਰੋਸ ਨਾ ਕੀਤਾ।

ਇਕੇਰਾਂ ਇਕ ਧੂਤੇ ਸਾਧ ਨੇ ਸ਼ਰਾਬ ਪੀ ਕੇ ਅਬਾ-ਤਬਾ ਬੋਲਣਾ ਸ਼ੁਰੂ ਕਰ ਦਿੱਤਾ। ਭਾਈ ਸਾਹਿਬ ਨੂੰ ਗਾਲ੍ਹਾਂ ਕੱਢੀਆਂ। ਭਾਈ ਜੀ ਨੇ ਰੰਚਕ ਰੋਸ ਨਾ ਹੰਢਾਇਆ। ਲੇਕਿਨ ਜਦੋਂ ਬਾਬਾ ਸੰਗਤ ਸਾਹਿਬ ਦੀ ਸਮਾਧਿ ਪੁਰ ਪਰਘ (ਲੋਹੇ ਦੀ ਮੂੰਗਲੀ) ਲੈਕੇ ਬੇਅਦਬੀ ਕਰਨ ਉਠ ਪਿਆ; ਤਾਂ ਮਹੰਤ ਜੀ ਨੇ ਸਿਰਫ ਏਨਾਂ ਬਚਨ ਕੀਤਾ:—"ਮੂਰਖਾ! ਤੂੰ ਗੁਰਾਂ ਦਾ ਅਦਬ ਨਹੀਂ ਕੀਤਾ। ਜਾਹ, ਤੂੰ ਖੁਦ ਹੀ ਪਰਘ ਮਾਰ ਕੇ ਮਰੇਂਗਾ!" ਉਹ ਮਤਵਾਲਾ ਜਦੋਂ ਮੁੜਿ ਕੇ ਅਪਣੀ ਕੁਟੀਆ ਵਿਚਿ ਗਿਆ; ਆਪ ਹੀ ਉਹ ਮੂੰਗਲੀ ਅਪਣੇ ਮਾਰਕੇ ਮਰ ਗਿਆ।

ਇਕ ਹੋਰ ਬੰਬਲ ਨਾਮੇਂ ਸਾਧੂ ਨੇ ਬੀ ਮੂਰਖਤਾ ਵੱਸ ਗੱਦੀ ਦੀ ਬੇਅਦਬੀ ਕੀਤੀ। ਉਸ ਪ੍ਰਥਾਇ ਬਚਨ ਹੋਇਆ:—

੩੭੮.

"ਝੱਲਿਆ ! ਤੂੰ ਗੁਰੂ ਦਾ ਸਤਿਕਾਰ ਨਹੀਂ ਕਰਦਾ; ਖਪ ਖੱਪ ਮਰੇਂਗਾ !"

ਉਹ ਵੀ ਇਸੇ ਹਾਲ ਮੌਤ ਦੇ ਮੂੰਹ ਜਾ ਪਿਆ। ਬੱਸ, ਇਸ ਤਰਾਂ ਇਕ ਦੋ ਵਾਰੀ ਅਸ਼ਾਂਤਿ-ਬਚਨ, ਭਾਈ ਸਾਹਿਬ ਤੋਂ ਸੁਭੇਕੀ ਨਿਕਲ ਗਏ; ਨਹੀਂ ਤਾਂ ਕਿਤਨਾ ਬੀ ਕੋਈ ਤੱਤਾ ਹੋਵੇ, ਆਪ ਚੁਪ ਸਾਧ ਰਖਦੇ ਸਨ। ਸਰੀਰ ਦੀ ਅਵਧੀ ਪੁੱਗਣ ਦੇ ਨੇੜੇ, ਕੁਝ ਹੋਛੇ ਸਾਧੂਆਂ ਨੇ ਭਾਈ ਸਾਹਿਬ ਨੂੰ ਬੜਾ ਸੰਤਾਇਆ। ਉਨ੍ਹਾਂ ਪਰਥਾਇ ਕੇਵਲ ਇਹੋ ਕੁਝ ਆਖ ਸਕੇ:-

"ਸਾਡੇ ਮਗਰੋਂ ਐਸਾ ਸਾਧੂ ਗੱਦੀ ਬੈਠੇਗਾ; ਜੋ ਤੁਹਾਨੂੰ ਐਉਂ ਸਿੱਧਾ ਕਰੂ। ਜਿਵੇਂ, ਬਾਰੇ ਵਿਚੋਂ ਤਾਰ ਨਿਕਲਦੀ ਹੈ !"

ਸੋਈ ਗੱਲ ਹੋਈ; ਆਪ ਤੋਂ ਬੱਾਦ ਸੰਤ ਧਿਆਨ ਦਾਸ ਜੀ ਗੱਦੀ ਬਿਰਾਜੇ; ਜਿਨ੍ਹਾਂ ਵਿਗੜੇ-ਤਿਗੜੇ ਮੁਸਟੰਡੇ,ਸਿੱਧੇ ਗਜ ਬਣਾ ਦਿਤੇ।

੧੨. ਭਾਈ ਧਿਆਨ ਦਾਸ ਜੀ—ਭਾਈ ਨਾਥਾ ਜੀ ਦੇ ਅੰਤਮ ਬਚਨਾਂ ਅਨੁਸਾਰ, ਧਰਮਸਾਲ ਭਾਈ ਫੇਰੂ ਜੀ ਦੀ ਗੱਦੀ ਭਾਈ ਧਿਆਨ ਦਾਸ ਜੀ ਨੂੰ ਮਿਲੀ। ਆਪ ਦੇਗ ਤੇਗ ਦੇ ਧਨੀ ਰਾਜ-ਰਿਖੀ ਸਨ। ਸਿੱਖਾਂ ਤੋਂ ਬਿਨਾ, ਹੋਰਨਾਂ ਮਤਾਂ ਦੇ ਹਾਕਮ, ਰਾਜੇ ਨਵਾਬ ਤੇ ਜ਼ਿਮੀਦਾਰ ਭੀ ਭਾਈ ਸਾਹਿਬ ਦਾ ਰੋੱਬ ਮੰਨਦੇ ਤੇ ਮਾਨ-ਪ੍ਰਤਿਸਟਾ ਕਰਦੇ ਸਨ। ਬਾਰਾਂ ਮਹੀਨੇ ਪ੍ਰਚਾਰ-ਦੌਰੇ ਪੁਰ ਹੀ ਚੜ੍ਹੇ ਰਹਿੰਦੇ ਸਨ। ਸੇਵਕ-ਸਰਧਾਲੂਆਂ ਬੜੀ ਸੇਵਾ ਕਰਨੀ। ਜੋ ਧਨੁ ਮਾਲ ਚੜ੍ਹਤ ਚੜ੍ਹੇ, ਸਭ ਗੁਰੂ ਕੇ ਲੰਗਰ ਯਾ ਲੋੜਵੰਦਾਂ ਦੀਆਂ ਲੋੜਾਂ ਪੂਰੀਆਂ ਕਰਨ ਵਿਚ ਨਾਲੋ ਨਾਲ ਖਰਚ ਕਰਦੇ ਰਹਿੰਦੇ ਸਨ। ਹਾਥੀ ਘੋੜੇ, ਪੀਨਸ ਆਦਿ ਸਾਰੇ ਰਾਜਸੀ ਸਾਮਾਨ ਬੀ ਰਖਦੇ, ਅਤੇ ਰਬਾਬੀ, ਕਥਾਵਾਚਕ ਪੰਡਿਤ ਤੇ ਗੁਣੀ-ਗਿਆਨੀ ਪਰਚਾਰਕ ਆਦਿ ਧਰਮਾਊ-ਸੌਜ ਭੀ। ਦੋ ਦੋ ਸੌ ਤਕ ਸਾਧੂਆਂ ਦੀ ਜਮਾਤ ਹਮੇਸ਼ ਨਾਲ ਰਖਦੇ। ਗੁਰਬਾਣੀ ਦਾ ਕਥਾ ਕੀਰਤਨ ਦੋਵੇਂ ਵੇਲੇ ਮਿਰਯਾਦਾ ਪੂਰਬਕ ਹੁੰਦਾ ਰਹਿੰਦਾ ਸੀ। ਭਾਈ ਸਾਹਿਬ ਦੇ ਬਚਨ ਵਿੱਚ ਭੀ ਬੜੀ ਸੱਤਿਆ ਸੀ। ਬੋਲਿਆ ਬੋਲ ਕਦੀ ਅਹਿਲ੍ਯਾ ਨਹੀਂ ਸੀ ਜਾਂਦਾ। ਅਨੇਕਾਂ ਨਿਰਾਸੇ-ਉਦਾਸੇ ਅਭਿਲਾਖੀਆਂ ਨੂੰ ਪੁੱਤਰ ਤਕ ਦੀਆਂ ਦਾਤਾਂ ਸੱਚੀ ਦਰਗਾਹ ਤੋਂ ਦਿਵਾਕੇ ਨਿਹਾਲ ਕੀਤਾ। ਐਸ ਤਰ੍ਹਾਂ ਲੋਕਾਂ ਦੇ, ਗੁਰੂ-ਪਰਮਾਤਮਾਂ ਪੁਰ ਸਿਦਕ ਭਰੋਸੇ ਕਾਇਮ ਕਰਕੇ

ਬੇਸ਼ੁਮਾਰ ਪਰਾਣੀ; ਗੁਰੂ ਬਾਬੇ ਦੀ ਚਰਨੀ ਲਾਏ ਤੇ ਗੁਰਸਿੱਖ ਸਜਾਏ ।

ਪੋਥੀ ਦਾ ਲਿਖਾਰੀ ਸੱਜਨ ਇਨ੍ਹਾਂ ਦੇ ਕਈ ਅੱਖੀਂ ਡਿੱਠੇ ਤੇ ਕੰਨੀ ਸੁਣੇ ਵਰਿਤਾਂਤ ਲਿਖਦਾ ਹੈ:—

ਰਾਵੀ ਨਦੀਉਂ ਪਾਰਲੇ ਬੰਨੇ ਇਕ ਪਿੰਡ ਹੈ 'ਜਾਤਰੀ'। ਉਸ ਪਿੰਡ ਦੇ ਵਡਿੱਕਿਆਂ ਨੇ ਕੁਝ ਜ਼ਮੀਨ ਧਰਮਸਾਲ ਭਾਈ ਫੇਰੂ ਜੀ ਦੇ ਨਾਲ ਧਰਮ-ਅਰਥ ਲਾਈ ਹੋਈ ਸੀ। ਮਗਰੋਂ ਉਨ੍ਹਾਂ ਦੇ ਵੰਸਜਾਂ ਵਿੱਚ ਸਰਧਾ-ਸਿਦਕ ਦੀ ਚਾਸਣੀ ਕੁਝ ਘਟ ਗਈ। ਮਹੰਤ ਧਿਆਨ ਦਾਸ ਦੇ ਸਮੇਂ ਜਾਤ੍ਰੀ ਪਿੰਡ ਦਾ ਜੋ ਚੌਧਰੀ ਸੀ। ਪਿੰਡ ਦੇ ਹਲ ਇਕੱਠੇ ਕਰ ਕੇ, ਸਰਕਾਰੀ ਸਿਪਾਹੀ ਨਾਲ ਲੈ ਕੇ, ਗੁਰਦੁਆਰੇ ਦੀ ਜ਼ਮੀਨ ਵਹਾਉਣ-ਵਿਜਾਉਣ ਲਗ ਪਿਆ। ਭਾਈ ਸਾਹਿਬ ਨੂੰ ਸੂਚਨਾ ਮਿਲੀ, ਤਾਂ ਪੰਜ ਸਾਧੂ ਨਾਲ ਲੈ ਕੇ, ਮੌਕੇ 'ਤੇ ਪਹੁੰਚੇ। ਅੱਗੋਂ ਉਹ ਸਿਪਾਹੀ ਘੁਰਕਣ-ਹੁਰਕਣ ਲੱਗੇ। ਮਹੰਤ ਜੀ ਨੇ ਓਥੋਂ ਹੀ ਕਿਸੇ ਦਾ ਹੁੱਕਾ ਚੁੱਕ ਕੇ ਇਕ ਸਿਪਾਹੀ ਨੂੰ ਦੇ ਮਾਰਿਆ, ਅਰੁ ਦੂਜੇ ਨੂੰ ਚਿਲਮ ਵਗਾਹ ਮਾਰੀ। ਦੋਵੇਂ ਡਿੱਗ ਪਏ; ਤੇ ਮਾਂਗਵੀਂ ਧਾੜ ਭੀ ਹਲ਼ ਛੱਡ ਕੇ, ਤਿੱਤਰ ਹੋਈ। ਏਨੇ ਨੂੰ ਵੱਡੇ ਛੋਟੇ ਡੇਰੇ ਤੋਂ ਹੋਰ ਸਾਧੂ ਭੀ ਪਹੁੰਚ ਪਏ। ਮਹੰਤ ਸਾਹਿਬ ਨੇ ਰਾਜਸੀ ਦਾਉ ਖੇਡਣ ਵਾਸਤੇ ਆਪਣੇ ਚਿਹਰੇ ਪੁਰ ਆਪ ਹੀ ਤਲਵਾਰ ਨਾਲ ਘਾਉ ਕਰ ਲਿਆ। ਸਾਰੇ ਸਾਧੂ ਇਕੱਠੇ ਹੋ ਕੇ, ਜਾਤਰੀਏ ਜੱਟਾਂ ਦੇ ਬੂਹੇ ਅਗਾੜੀ ਧਰਨਾ ਮਾਰਕੇ ਬਹਿ ਗਏ। ਅੱਠ ਪਹਿਰ ਭੁੱਖਣ-ਭਾਣੇ ਬੈਠਿਆਂ ਬੀਤੇ, ਤਾਂ ਪਿੰਡ ਦੇ ਸਾਰੇ ਬ੍ਰਿਧ, ਜਵਾਨ, ਇਸਤ੍ਰੀ, ਮਰਦ ਬੱਚੇ, ਬੱਚੀਆਂ ਨੂੰ ਨਾਲ ਲੈ ਕੇ, ਸੰਤਾਂ ਦੇ ਪੈਰੀਂ ਆ ਕੇ ਪਏ; ਭੁਇੰ ਛੱਡੀ, ਗੁਨਾਹ ਮਾਫ ਕਰਾਇਆ! ਧਰਨਾ ਮਾਰੀ ਬੈਠੇ ਤਿੰਨ ਸੈ ਸਾਧੂਆਂ ਵਾਸਤੇ ਪ੍ਰਸ਼ਾਦ ਤਿਆਰ ਕੀਤਾ। ਪ੍ਰਸ਼ਾਦ ਛਕਣ ਗਏ; ਤਾਂ ਚੌਧਰੀ ਨੇ ਮਹੰਤ ਜੀ ਨੂੰ ਪ੍ਰਸੰਨਤਾ ਦੇ ਮਹਿਲ ਵੇਖ ਕੇ ਬਿਨੈ ਕੀਤੀ—

"ਮਹਾਰਾਜ! ਮੈਂ ਦੋ ਵਿਆਹ ਕਰਾ ਚੁੱਕਾ ਹਾਂ; ਸੰਤਾਨ ਕਿਸੇ 'ਚੋਂ ਨਹੀਂ ਹੋਈ। ਚੰਨ-ਚਰਾਗ ਬਿਨਾਂ ਘਰਿ ਅਨ੍ਹੇਰਾ ਹੈ। ਤੁਠੇ ਓ, ਤਾਂ ਮਿੱਠਾ ਫਲ ਗੁਰੂ ਕੇ ਦੁਆਰਿਓਂ ਲੈ ਦੇਵੋ!"

ਭਾਈ ਸਾਹਿਬ ਨੇ ਬਚਨ ਕੀਤਾ:—

"ਪਹਿਲੀ 'ਚੋਂ ਵਰ੍ਹੇ ਦੇ ਅੰਦਰ ਅੰਦਰ ਪੁੱਤਰ, ਪਰ ਦੂਜੀ ਦਾ ਚਲਾਣਾ ਹੋਵੇਗਾ।"

ਸਮਾਂ ਪਾ ਕੇ ਸੋਈ ਗੱਲ ਹੋਈ।

ਇਸੇ ਤਰ੍ਹਾਂ 'ਜੌਲ੍ਹੇ, ਕੇ' ਨਗਰ ਇਕ ਸ਼ਖ਼ਸ ਦੇ ਘਰਿ ਸੰਤ ਜੀ ਦੇ ਅਰਦਾਸ ਕਰਨ ਪੁਰਿ ਪੁੱਤ੍ਰ ਜਨਮਿਆ। ਉਸਨੇ ਧਰਮਸਾਲ ਵਾਸਤੇ ਇਕ ਬਲਦ ਦੇਣ ਦੀ ਸੁੱਖ ਮੰਨੀ ਸੀ। ਪਰ ਲੜਕਾ ਤਿੰਨਾਂ ਵਰ੍ਹਿਆਂ ਦਾ ਹੋਗਿਆ; ਉਸ ਮੰਨਤ ਪੂਰੀ ਨਾਂ ਕੀਤੀ। ਤਦ ਮਹੰਤ ਜੀ ਨੇ ਉਸ ਨੂੰ ਮਨੌਤ ਚੇਤੇ ਕਰਾਈ। ਉਹ ਹੰਕਾਰ ਭਰੇ ਲਹਿਜੇ ਵਿਚ ਆਖਣ ਲੱਗਾ:—

"ਮੈ ਬਲ੍ਹਦ ਬੇਦੀਆਂ ਨੂੰ ਦਿਆਂ, ਨਿਹੰਗਾਂ ਨੂੰ ਦੇਵਾਂ; ਕਿ ਤੁਹਾਨੂੰ ਦੇ ਦਿਆਂ ?"

ਭਾਈ ਸਾਹਿਬ ਬੋਲੇ:—"ਜੇ ਸਾਡਾ ਹੋਊ, ਅੱਠਾਂ ਦਿਨਾਂ ਦੇ ਅੰਦਰ ੨ ਆ ਜਾਊ !" ਏਨਾ ਬਚਨ ਕਰਕੇ ਮੁੜੇ ਆ ਹੀ ਰਹੇ ਸਨ, ਕਿ ਉਹ ਲੜਕਾ ਮਰ ਗਿਆ। ਉਸ ਨੇ ਮਗਰੋਂ ਬੜਾ ਜਤਨ ਕੀਤਾ, ਤਰਲੇ ਕੱਢੇ, ਪਰ ਸੰਤ ਜੀ ਦੀ ਖੁਸ਼ੀ ਉਸ ਪੁਰ ਨਾਂ ਹੋਈ।

'ਮਮਢ' ਨਾਮੇ ਨੱਗਰ, ਪਠਾਣ ਜ਼ਿਮੀਂਦਾਰ ਦਾ ਸੀ। ਓਥੇ ਭਾਈ ਮੋਤੀ 'ਵਹੁਰਾ',—ਭਾਈ ਧਿਆਨ ਦਾਸ ਪਾਸੋਂ ਵਿਰੋਸਾਇਆ—ਗੁਰ ਸਿੱਖ, ਹੱਟੀ ਕਰਦਾ ਸੀ। ਨਵਾਬ ਜਰਦਾਨੇ ਨੇ ਉਸ ਦੀ ਦੁਕਾਨ 'ਚੋਂ ਚਾਰ ਹਜ਼ਾਰ ਰੁਪਯੇ ਦਾ ਮਾਲ ਲੁੱਟ ਲਿਆ। ਫਿਰ ਬੀ ਉਸਨੇ ਬੱਸ ਨਾਂ ਕੀਤੀ, ਗਰੀਬ ਸਿੱਖ ਨੂੰ ਦੁੱਖ ਦੇਂਦਾ ਰਿਹਾ। ਮਹੰਤ ਸਾਹਿਬ ਨੇ ਉਸ ਗਰੀਬ ਦੀ ਖਲਾਸੀ ਕਰਾਉਣ ਵਾਸਤੇ ਇਕ ਹਾਥੀ ਤੇ ਇਕ ਘੋੜਾ ਪਠਾਣ ਨੂੰ ਦਿੱਤਾ। ਲੇਕਿਨ ਉਹ ਹੰਕਾਰੀ ਫਿਰ ਭੀ ਅਪਣੇ ਵਹਿਸ਼ੀਪਣ ਤੋਂ ਬਾਜ਼ ਨਾ ਆਇਆ। ਤਦ ਮਹੰਤ ਜੀ ਆਪ ਉੱਥੇ ਗਏ। ਜਦੋਂ ਜਾ ਕੇ ਡੇਰਾ ਕੀਤਾ; ਤਾਂ ਪਠਾਨ ਨੇ ਹੁਕਮ ਦਿੱਤਾ, ਕਿ "ਸਾਧਾਂ ਨੂੰ ਸ਼ਹਿਰ 'ਚੋਂ ਕੋਈ ਰਸਦ-ਪੱਠਾ ਤੇ ਲੱਕੜੀ ਵਗੈਰਾ ਨਾਂ ਦੇਵੇ। ਜੋ ਦੇਵੇਗਾ, ਉਸਦਾ ਘਰ-ਬਾਰ ਸਭ ਕੁੱਝ ਲੁੱਟ ਲਿਆ ਜਾਇਗਾ !"

ਸ਼ਹਿਰੀ ਕੋਈ ਬੀ, ਡਰਦਾ, ਸੰਤਾਂ ਦੇ ਲਾਗੇ ਤੱਕ ਨਾ ਗਿਆ। ਸਾਰੇ ਸਾਧੂ ਤੇ ਘੋੜੇ ਆਦਿ ਮਸਤ-ਲੰਗਰ ਹੀ ਰਹੇ। ਅੱਧੀ ਰਾਤਿ

ਹੋਈ; ਤਾਂ ਪਠਾਣ ਦੇ ਘਰਿ ਅੱਗਿ ਲੱਗ ਗਈ; ਸੋ ਘੋੜਾ ਤੇ ਹੋਰ ਬਹੁਤ ਮਾਲ-ਮੱਤਾ ਸੜ-ਬਲ ਗਿਆ । ਮਹੰਤ ਜੀ ਰਾਤ ਨੂੰ ਹੀ ਓਥੋਂ ਉਠਿ ਆਏ; ਤੇ ਦਿਨ ਚੜ੍ਹਨ ਤੋਂ ਪਹਿਲਾਂ ਹੀ ਪੰਜਾਂ ਕੋਹਾਂ 'ਤੇ 'ਖਾਈ'* ਪਿੰਡ ਪਹੁੰਚ ਗਏ। ਦਿਨ ਚੜ੍ਹੇ ਪਠਾਣ ਦਾ ਭਾਈ ਤੇ ਨੱਗਰ ਨਿਵਾਸੀਆਂ ਦੇ ਮੁਖੀ ਲੋਕ ਸੰਤਾਂ ਨੂੰ ਮਨੌਣ ਤੇ ਮੋੜਿ ਲਿਔਣ ਵਾਸਤੇ 'ਖਾਈ' ਪਹੁੰਚੇ। ਮਹੰਤ ਜੀ ਨੇ ਬਚਨ ਕੀਤਾ : "ਵਰ੍ਹੇ ਦੇ ਅੰਦਰਿ ੨ ਪਠਾਣ ਏਥੋਂ ਨਿਕਲ ਜਾਇਗਾ। ਅਸੀਂ ਓਦੋਂ ਹੀ ਓਥੇ ਜਾਵਾਂਗੇ।"

ਠੀਕ ਇਹੋ ਗੱਲ ਹੋਈ, ਬਰਸ ਦੇ ਅੰਦਰਿ ਹੀ ਅੰਗਰੇਜ਼ਾਂ ਖਫਾ ਹੋ ਕੇ ਉਸ ਪਠਾਣ ਨੂੰ ਪਦ-ਚਯੁਤ ਕਰਕੇ, ਨੱਗਰੋਂ ਕੱਢ ਦਿੱਤਾ। ਲਾਹੌਰ ਵਿਚ ਬੁਰੇ ਹਾਲੀਂ ਮੋਇਆ।

ਨੰਦ ਲਾਲ ਡਿਪਟੀ (ਕਮਿਸ਼ਨਰ) ਨੇ ਮਹੰਤ ਜੀ ਨੂੰ ਇਕੇਰਾਂ ਕਚਹਿਰੀ ਸੱਦਿਆ, ਤੇ ਅਨਾਦਰ ਕੀਤਾ। ਭਾਈ ਸਾਹਿਬ ਏਨਾ ਬਚਨ ਕਰਕੇ ਟੁਰ ਆਏ:–

"ਹੁਣ ਅਸੀਂ ਕਚਹਿਰੀ ਓਦੋਂ ਹੀ ਆਵਾਂਗੇ; ਜਦੋਂ ਤੇਰਾ ਬੁਰਾ ਹਾਲ ਹੋਊ!"

ਇਸ ਗੱਲ ਨੂੰ ਅਜੇ ਵਰ੍ਹਾ ਨਹੀਂ ਸੀ ਹੋਇਆ, ਅੰਗ੍ਰੇਜ਼ਾਂ ਉਸ ਨੂੰ ਕਿਸੇ ਜੁਰਮ ਵਿਚ ਛੇ ਸਾਲ ਵਾਸਤੇ ਜੇਲਖਾਨੇ ਸੁੱਟ ਦੱਤਾ। ਘਰਵਾਲੀ ਮਰ ਗਈ। ਘਰ-ਬਾਰ ਸ਼ਰੀਕਾਂ ਲੁੱਟ ਲਿਆ।

ਡੇਰੇ (ਧਰਮਸਾਲ) ਦੇ ਪਟੜੀ-ਫੇਰ ਪਿੰਡਾਂ ਦੇ ਕਿਰਸਾਣਾਂ ਹਲ ਪਰਤੀ ਪਾਈ (੨੫ ਸੇਰ) ਅੰਨ ਛਿਮਾਹੀ 'ਗੁਰੂ ਕੇ ਲੰਗਰ ਵਾਸਤੇ ਦੇਣ ਦਾ ਬੰਧਾਨ ਕੀਤਾ । ਇਕ ਪਿੰਡ 'ਚਿ ਇਕ ਬੈੜਾ ਜਿਹਾ ਜੱਟ ਸੰਤ ਜੀ ਨੂੰ ਗਾਲ੍ਹ ਕੱਢ ਕੇ ਬੋਲਿਆ : "ਮੈਨੂੰ ਤੇਰਾ ਕੀਹ ਡਰ ਮਾਰਿਆ ਗਿਆ ਹੈ ?" ਭਾਈ ਸਾਹਿਬ ਨੇ ਬਚਨ ਕੀਤਾ:–

'ਚੰਗਾ, ਭਾਈ! ਫੇਰ ਤੂੰ ਆਪੇ ਹੀ ਆ ਕੇ ਏਦੂੰ ਦੂਣੀ

---

*ਇਹ ਨੱਗਰ ਰਾਵੀ ਨਦੀ ਦੇ ਸੱਜੇ ਪਾਸੇ, ਰਾਇ ਵਿੰਡ ਰੇ: ਸਟੇਸ਼ਨ ਤੋਂ ੧੬–੧੭ ਮਾਈਲ ਲਹਿੰਦੇ ਵਲ ਹੈ। 'ਮਮਢ' ਭੀ ਇਸੇ ਪਾਸੇ, ਖਾਈ ਤੋਂ ਪੰਜ ਕੋਹ ਦੀ ਵਿੱਥ 'ਤੇ ਹੋ ਸਕਦਾ ਏ।

ਰਸਦ ਦੇਵੇਂਗਾ !"

ਏਨੀ ਗੱਲ ਆਖ ਕੇ ਅਗਾਂਹ ਤੁਰ ਗਏ, ਅੱਧੀ ਰਾਤਿ ਹੋਈ, ਜੱਟ ਦੀ ਮੱਝ ਮਰ ਗਈ। ਪਹਿਰ ਰਾਤਿ ਰਹਿੰਦੀ ਨਾਲ ਪੁੱਤਰ ਪੂਰਾ ਹੋ ਗਿਆ। ਤਦ ਦੁਹੱਥੜਾਂ ਮਾਰਦਾ, ਸਿਰ ਵਿਚ ਘੱਟਾ ਪਾਉਂਦਾ, ਸੰਤਾਂ ਵਲ ਦੌੜਿਆ। ਭਾਈ ਸਾਹਿਬ ਦੇ ਚਰਨ ਜਾ ਕੇ ਫੜੇ। ਘਿਘਿਆ ਕੇ ਖਿਮਾਂ ਮੰਗੀ। ਭਾਈ ਸਾਹਿਬ ਬੋਲੇ:—ਪਿਛੇ ਹੋਈ ਸੋ ਹੋਈ; ਅਗੋਂ ਸੁੱਖ ਵਰਤ ਜਾਇਗੀ !" ਉਹ ਅੱਗੋਂ ਲਈ ਦੂਣੀ ਕਾਰ-ਭੇਟ ਦੇਣੀ ਮੰਨ ਕੇ ਘਰਿ ਗਿਆ। ਤਦ ਛਨਿੱਛਰ ਸਿਰੋਂ ਲੱਥਾ।

ਇਕੇਰਾਂ ਮਹੰਤ ਸਾਹਿਬ 'ਫਤਿਹਪੁਰ' ਸ਼ਹਿਰ ਪਧਾਰੇ। ਓਥੋਂ ਦੇ ਵਸਨੀਕ ਹੰਕਾਰੀਆਂ, ਸੰਤਾਂ ਦਾ ਨਾ ਕੋਈ ਆਦਰ-ਭਾਉ ਹੀ ਕੀਤਾ ਤੇ ਨਾ ਸੇਵਾ-ਪੂਜਾ। ਭਾਈ ਸਾਹਿਬ ਨੇ ਲੋਕਾਂ ਨੂੰ ਦਾਨ ਕਰਨ ਵਲ ਪ੍ਰੇਰਨ ਹਿਤ ਆਖਿਆ:—"ਸਾਧੂ-ਸੰਤਾਂ ਦੀ ਸੇਵਾ ਕੀਤਾ ਕਰੋ !" ਉਨ੍ਹਾਂ ਅਭਿਮਾਨ ਭਰੇ ਲਹਿਜੇ ਵਿਚ ਉੱਤਰ ਦਿਤਾ:—

"ਤੂੰ ਸਾਨੂੰ ਕੁਝ ਦੇ ਜਾਣਾਂ ਇਃ ਜੁ ਸੇਵਾ ਕਰੀਏ। ਦਰੀਆਉ ਦੇ ਪਾਣੀ ਦੇ ਪ੍ਰਤਾਪ ਅਸੀਂ ਗੁਜਾਰਾ ਕਰਦੇ ਹਾਂ, ਸੋ ਅਸੀਂ ਉਸ ਦੀ ਸੇਵਾ-ਪੂਜਾ ਕਰਦੇ ਹੀ ਰਹਿੰਦੇ ਹਾਂ!"

ਸੰਤ ਜੀ "ਦਰੀਆਉ ਨਾ ਆਵੇਗਾ" ਆਖ ਕੇ ਟੁਰ ਆਏ। ਉਹਨਾਂ ਦੇ ਹੰਕਾਰ ਤੇ ਸਾਧ-ਬਚਨ ਦੇ ਸਦਕੇ, ਸੱਤ ਵਰ੍ਹੇ ਦਰਿਆਉ ਦਾ ਪਾਣੀ ਇਸ ਸ਼ਹਿਰ ਦੀ ਜੂਹ ਨਾ ਚੜ੍ਹਿਆ। ਹੋਰ ਆਸੇ-ਪਾਸੇ ਸਾਰੇ ਪਾਣੀ ਫਿਰ ਜਾਂਦਾ ਰਿਹਾ। ਤਦ ਉਹ ਬੜੇ ਦੁਖੀ ਹੋਏ। ਹਾਰ ਕੇ ਭਾਈ ਸਾਹਿਬ ਦੇ ਪੈਰੀਂ ਆ ਕੇ ਪਏ; ਤੇ ਤਰਲੇ ਮਿੰਨਤਾਂ ਕਰ ਕੇ ਸ਼ਹਿਰ ਲੈ ਗਏ। ਓਦਿਣ ਹਾੜ ਦੀ ਪੰਦਰਵੀਂ ਸੀ। ਸੰਤਾਂ ਦੇ ਚਰਨ ਸ਼ਹਿਰ ਦੀ ਵੱਸੋਂ ਦੇ ਲਾਗੇ ਅਜੇ ਪਏ ਹੀ ਸਨ; ਕਿ ਦਰਿਆਉ ਉੱਛਲ ਆਇਆ। ਪਾਣੀ ਸ਼ਹਿਰ ਅੰਦਰ ਨਹੀਂ ਵੜਿਆ; ਹੋਰ ਸਾਰੇ ਜਲ-ਥਲ ਇਕ ਹੋ ਗਿਆ। ਲੋਕਾਂ ਸੰਤਾਂ ਨੂੰ ਚਰਨ-ਬੰਦਨਾਂ ਕਰਕੇ, ਖੂਬ ਸੇਵਾ-ਪੂਜਾ ਕੀਤੀ। ਅਤੇ ਚੰਗੂੰ ਖੁਸ਼ ਕਰਕੇ ਵਿਦੱਾ ਕੀਤਾ। ਓਦੋਂ ਤੋਂ ਲਾਕੇ ਸਦਾ ਸਭ ਥਾਈ ਪਾਣੀ ਫਿਰਦਾ ਰਿਹਾ ਹੈ।

ਭਾਈ ਧਿਆਨ ਦਾਸ ਦੇ ਵੇਲੇ, ਛੋਟੇ ਡੇਰੇ (ਧਰਮਸਾਲਾ-ਖਾਨ ਕੇ ਮੌੜ) ਦਾ ਮਹੰਤ ਭਾਈ ਹਰਿ ਧਿਆਨ ਸੀ। 'ਮਹੰਤੀ' ਬਾਰੇ ਹੀ

ਸਾਧੂਆਂ ਦਾ ਬੋਲ-ਬਰਾਲ੍ਹਾ ਹੋ ਪਿਆ। ਝਗੜੇ ਦੇ ਕਾਰਣ, ਮਹੰਤ ਦੇ ਸਿਰਿ, ਫਤਿਹ ਪੁਰੀਏ ਗੰਗਾ ਰਾਮ ਸ਼ਾਹ ਦਾ ਪੰਜ ਹਜ਼ਾਰ ਰੁਪਯਾ ਕਰਜ਼ਾ ਚੜ੍ਹਿ ਗਿਆ। ਸਾਹੂਕਾਰ ਵਸੂਲੀ ਵਾਸਤੇ ਤੰਗ ਕਰਨ ਲੱਗਾ। ਭਾਈ ਹਰਿ ਧਿਆਨ ਨੇ ਆਪਣਾ ਦੁੱਖ, ਭਾਈ ਧਿਆਨ ਦਾਸ ਮਹੰਤ ਪਾਸ ਆ ਕੇ ਰੋਇਆ। ਭਾਈ ਸਾਹਿਬ ਫਤਿਹ ਪੁਰ ਗੰਗਾਰਾਮ ਪਾਸ ਗਏ। ਆਖਿਆ:–

"ਸੁਣ, ਲਾਲਾ ਗੰਗਾ ਰਾਮ! ਤੂੰ ਅਪਣੇ ਦਾਮ ਸਹਜੇ ੨ ਤੇ ਥੋੜੇ ੨ ਕਰਕੇ ਪੂਰੇ ਕਰ ਲੈਇ; ਜਿਕੁਰ ਤੇਰਾ ਕੰਮ ਬੀ ਤੁਰਿਆ ਰਹੇ; ਤੇ ਸਾਧੂ ਬੀ ਔਖਾ ਨਾਂ ਹੋਵੇ! ਐਵੇਂ ਮਹੰਤ ਨੂੰ ਤੰਗ ਨਾ ਕਰੁ!!"

ਵਿਗੜਿਆ ਲਾਲਾ ਬੋਲਿਆਂ:–

"ਮੈਂ ਤਾਂ, ਮਹੰਤਾ! ਸਗਵੇਂ ਰੁਪੱਏ ਇਕੱਠੇ ਲੈਣੇ ਹਨ। ਅਰੁ ਹੁਣੇ ਲੈਕੇ, ਆਪਣੇ ਪੁੱਤ ਦਾ ਵਿਆਹ ਕਰਨਾ ਇਂ! ਜੇ ਇਵੇਂ ਨਾਂ ਕਰਾਂ ਤਾਂ ਮੈਨੂੰ ਪਿਉ ਦਾ ਪੁੱਤ ਨਾਂ ਆਖੀਂ!!

ਭਾਈ ਸਾਹਿਬ ਦੇ ਮੂੰਹੋਂ ਬਚਨ ਨਿਕਲਿਆ:–

"ਜੇ ਪੁਤ੍ਰ ਰਹੇਗਾ, ਤਾਹੀਓਂ ਵਿਆਹ ਕਰੇਗਾ ਨਾਂ?"

ਇਹ ਕਹਿੰਦੇ ਹੀ ਵਾਪਸ ਮੁੜਿ ਆਏ। ਮਤਾਰੋਂ ਥੋੜੇ ਦਿਨਾਂ ਅੰਦਰ ਹੀ ਉਹ ਲੜਕਾ ਮਰ ਗਿਆ। ਅਰੁ ਹੋਰ ਕਈਆਂ ਪਾਸਿਆਂ ਤੋਂ ਨੁਕਸਾਨ ਹੋਇਆ। ਸਾਲ ਦੇ ਅੰਦਰ ੨ ਹੀ ਲਾਲੇ ਦਾ ਅਸਮਾਨੇ ਚੜ੍ਹਿਆ ਦਿਮਾਗ਼ ਸੰਤਾਂ ਦੇ ਚਰਨਾਂ ਤੋਂ ਭੀ ਨੀਵਾਂ ਹੋ ਗਿਆ। ਭਾਈ ਸਾਹਿਬ ਦੀ ਸੇਵਾ ਵਿਚ ਹਾਜ਼ਰ ਹੋਇਆ; ਮੁੱਾਫੀ ਮੰਗੀ ਤੇ ਅਰਜ਼ ਕੀਤੀ:–

"ਮਹਾਰਾਜ! ਇਕ ਤਾਂ ਮੇਰਾ ਪੁੱਤ ਮਰ ਗਿਆ, ਦੂਜੇ ਕਾਰੋਬਾਰ ਵਿਚ ਬੜਾ ਘਾਟਾ ਪੈ ਗਿਆ ਹੈ। ਆਪ ਮੇਰੇ ਝੁੱਗੇ ਚਰਨ ਪਾਓ; ਤੇ ਨਿਗਾਹ ਸਵੱਲੀ ਕਰੋ! ਮੈਂ ਸਾਰਾ ਲਹਿਣਾ (ਰਿਣੁ) ਬੀ ਛੱਡਿਆ; ਤੇ ਅਗੋਂ ਲਈ ਧਰਮਸਾਲ ਦੀ ਸੇਵਾ ਭੀ ਕਰਦਾ ਰਹਾਂਗਾ!"

ਉਸਦਾ ਤਰਲਾ ਮੰਨ ਕੇ ਸੰਤਾਂ ਖੁਸ਼ੀ ਕੀਤੀ। ਅਰੁ ਉਸ ਦੇ ਘਰਿ ਚਰਨ ਪਾ ਕੇ ਨਿਹਾਲ ਕੀਤਾ।

੩੮੪.

'ਗੱਗੜ-ਸਹਾਰੀ' ਨੱਗਰ ਦੇ ਜ਼ਿਮੀਦਾਰ ਰਣਜੀਤ ਸਿੰਘ ਦੀ ਕੰਨਿਆਂ, 'ਸਹਾਰਨ ਕੇ' ਦੇ ਵਸਨੀਕ ਸਿੱਖ ਭਾਈ ਰਾਮ ਸਿੰਘ ਦੇ ਭੁਜੰਗੀ ਨਾਲ ਮੰਗੀ ਹੋਈ ਸੀ। ਭਾਣਾ ਸਿਰਜਨਹਾਰ ਦਾ, ਉਹ ਭੁਜੰਗੀ ਹੁਕਮ-ਸੱਤਿ ਹੋ ਗਿਆ। ਭਾਈ ਰਾਮ ਸਿੰਘ ਨੇ, ਉਸ ਕੰਨਿਆ ਦਾ ਵਿਆਹ ਅਪਣੇ ਵੱਡੇ ਕਾਕੇ ਨਾਲ ਕਰ ਦੇਣ ਵਾਸਤੇ ਆਖਿਆ। ਪਰ ਰਣਜੀਤ ਸਿੰਘ ਨਾ ਮੰਨਿਆ। ਤਾਂ ਭਾਈ ਰਾਮ ਸਿੰਘ ਨੇ ਮਹੰਤ ਜੀ ਪਾਸ ਬਿਨੈ ਕੀਤੀ। ਮਹੰਤ ਜੀ ਪਟੜੀ-ਫੇਰ ਦੇ ਚੰਗੇ ਚੰਗੇ ਬੰਦਿਆਂ ਦੀ ਪਰ੍ਹੇ ਜੋੜ ਕੇ ਭਾਈ ਰਾਮ ਸਿੰਘ ਨਾਲ 'ਗੱਗੜ ਸਹਾਰੀ' ਗਏ। ਉਨ੍ਹਾਂ ਸਿੱਖਾਂ ਪਰ੍ਹੇ ਦੀ ਚੰਗੀ ਆਉ-ਭਗਤ ਕੀਤੀ; ਪਰ ਜਦੋਂ ਮਨੋਰਥ ਦਾ ਪਤਾ ਲੱਗਾ, ਤਾਂ ਮੰਜੇ ਬਿਸਤਰੇ ਬੀ ਪ੍ਰਾਹੁਣਿਆਂ ਹੇਠੋਂ ਕਢਾ ਕੇ ਲੈ ਗਏ। ਭਾਈ ਧਿਆਨ ਦਾਸ ਜੀ ਨੇ ਬਚਨ ਕੀਤਾ:–

> "ਤੁਸੀਂ ਚਿੰਤਾ ਨਾਂ ਕਰੋ! ਗੁਰੂ ਬਾਬਾ ਰਾਮ ਸਿੰਘ ਦੇ ਘਰਿ ਹੋਰ ਪੁੱਤ੍ਰ ਪੇਰਦਾਨ ਕਰੇਗਾ! ਭਾਈ ਰਣਜੀਤ ਸਿੰਘਾ! ਤੂੰ ਸਾਡਾ ਬਚਨ ਮਨ!".

ਉਹ ਅਭਿਮਾਨ ਨਾਲ ਬੋਲਿਆ:–"ਜੇ ਮੈਂ ਨਾਂ ਮੰਨਾਂ; ਤਾਂ ਤੂੰ ਮੇਰਾ ਕੀ ਕਰ ਲਏਂਗਾ?" ਇਹ ਆਕੜ-ਫੂੰ ਵੇਖ ਕੇ, ਮਹੰਤ ਜੀ ਚੁਪ ਕੀਤੇ ਮੁੜਿ ਆਏ। ਪਰ੍ਹੇ ਬੀ ਪਾਣ-ਪਤਿ ਸਾਂਭ ਕੇ ਮੁੜਿ ਗਈ। ਸਮਾਂ ਪਾ ਕੇ ਭਾਈ ਰਾਮ ਸਿੰਘ ਦੇ ਘਰਿ ਹੋਰ ਪੁੱਤ੍ਰ ਜਨਮਿਆ, ਪਰ ਰਣਜੀਤ ਸਿੰਘ ਦਾ ਲੜਕਾ ਮਰ ਗਿਆ। ਹੁਣ ਉਸ ਅਭਿਮਾਨੀ ਟੱਬਰ ਦੀਆਂ ਅੱਖਾਂ ਖੁੱਲ੍ਹੀਆਂ!

ਕੁਝ ਸਮਾਂ ਬੱਾਦ, ਇਕ ਦਿਨ ਭਾਈ ਧਿਆਨ ਦਾਸ ਜੀ ਹੋਰ ਕਈ ਸਾਧੂਆਂ ਸਮੇਤ ਉਨ੍ਹਾਂ ਦੇ ਪਿੰਡ ਲਾਗਿਓਂ ਲੰਘ ਰਹੇ ਸਨ; ਪਿੰਡ ਦੇ ਲੋਕਾਂ ਰਲ ਕੇ ਮਹੰਤ ਜੀ ਦਾ ਮਿੰਨਤ-ਤਰਲਾ ਕੀਤਾ, ਤੇ ਪਿੰਡ ਲੈ ਆਏ। ਭਾਈ ਰਣਜੀਤ ਸਿੰਘ ਨੇ ਆਪਣੇ ਘਰਿ ਸੰਤਾਂ ਨੂੰ ਪ੍ਰਸ਼ਾਦ ਛਕਾਇਆ। ਅਉਗੁਣ ਬਖਸ਼ਾਏ; ਤੇ ਚੰਗੀ ਸੇਵਾ-ਭੇਟਾ ਕੀਤੀ।

ਇਸ ਤਰ੍ਹਾਂ ਜੋ ਲੋਕ, ਸਾਧੂ-ਸੰਤਾਂ ਦੀ ਸੇਵਾ-ਪੂਜਾ ਤੇ ਆਦਰ ਸਤਿਕਾਰ ਕਰਦੇ ਸਨ; ਉਨ੍ਹਾਂ ਪੁਰ ਬੜੇ ਖੁਸ਼ ਰਹਿੰਦੇ; ਤੇ ਛਰਾਂ 'ਤੇ ਆਏ, ਬੜੀਆਂ ਬੜੀਆਂ ਬਖ਼ਸ਼ਾਂ ਬੀ ਕਰ ਦੇਂਦੇ, ਪਰ ਜਿਨ੍ਹਾਂ ਪੁਰ

ਕਹਿਰਵਾਨ ਹੁੰਦੇ, ਉਨ੍ਹਾਂ ਦੀਆਂ ਜੜ੍ਹਾਂ ਪੁੱਟਿ ਵਗਾਹੁੰਦੇ ਸਨ। ਸਰੇਸ਼ਟ ਸਿੱਖਾਂ ਨੂੰ ਸਿਰੋਪਾਉ ਦੇ ਕੇ ਖੁਸ਼ ਹੋਇਆ ਕਰਦੇ ਸਨ। ਸੇਵਕ-ਸਰਧਾਲੂਆਂ ਦੇ ਦੁਖ ਸਹਾਰ ਨਹੀਂ ਸਨ ਸਕਦੇ। ਆਪ ਅਉਖੇ ਹੋ ਕੇ ਬੀ ਹੋਰਨਾਂ ਦੇ ਦੁੱਖ ਦੂਰ ਕਰਨ ਪੁਰ ਤਤਪਰ ਰਹਿੰਦੇ ਸਨ। ਇਨ੍ਹਾਂ ਗੁਣਾਂ ਕਰਕੇ, ਆਪ ਦਾ ਜਸ ਤੇ ਤੇਜ-ਪ੍ਰਤਾਪ ਬੜਾ ਵਧਿਆ। ਇਲਾਕੇ ਦੇ ਸਾਰੇ ਲੋਕ ਭਾਈ ਜੀ ਦਾ ਸਤਿਕਾਰ ਕਰਦੇ ਤੇ ਭੈ ਮੰਨਦੇ ਸਨ।

ਪੋਥੀ ਦਾ ਲਿਖਾਰੀ ਲਿਖਦਾ ਇ:—"ਇਹ ਸਭ ਬਾਤੇਂ ਆਂਖੋਂ ਮੇਂ ਦੇਖੀਆਂ ਹੈਨ; ਕੋਈ ਸੁਨੀ-ਸੁਨਾਈ ਬਾਤ ਨਹੀਂ। ਮਹੰਤ ਧਿਆਨ ਦਾਸ ਜੀ ਅਬ ਹੈ। ਜਿਨ ਕੇ ਚਰਿਤ੍ਰ ਮੈ ਕੁਛ ਕਹੇ ਹੈਂ। ਜੋ ਬਾਤ ਮੈਨੇ ਲਿਖੀ ਹੈ, ਸਭ, ਅਰੁ ਜੋ ਲਿਖਾਂਗਾ; ਸੋ 'ਸੁਮੇਰ' ਮੈ ਸੇ 'ਸੇਰ' ਸਮਝਨਾ!

"ਅਬ ਡੇਰੇ ਮੇਂ ਜੋ ਸੰਤ ਹੂਏ ਹੈਂ, ਤਿਨਕਾ ਕਾ ਕੁਝ ਕਹਿਤਾ ਹੌਂ! ਏਕ—

੧. ਭਾਈ ਦੇਸ ਰਾਜ ਨਾਮ 'ਤਪਾ', ਤਿਸਕਾ ਡੇਰੇ ਤੇ ਬਾਹਿਰ ਪੰਜ ਸੈ ਕਰਮ ਅਸਥਾਨ, ਪਰ ਬਡਾ ਊਚਾ। ਬਡੇ ਸਕਤਿਵਾਨ ਹੂਏ ਹੈਂ। ਜਬ ਕੋਈ ਜਾਵੇ, ਉਸੀ ਵਖਤ ਗਰਮ ਪ੍ਰਸਾਦ ਉਸ ਕੋ ਦੇਨਾ। ਮੰਦਿਰ ਬਡਾ ਊਚਾ ਅਰੁ ਚੌੜਾ; ਪਰ ਕਿਸੀ ਪੁਰਬ ਦਿਨੋ ਉੱਸਰਤਾ ਨਹੀਂ ਦੇਖਾ; ਰਾਤਿ ਹੀ ਰਾਤ ਮੇ ਬਨਨਾ। ਸਕਤਿ ਇਹ ਕਿ 'ਸਰਕਾਰ'— ਰਣਜੀਤ ਸਿੰਘ—ਮਰਨੇ ਲਗਾ। ਉਨ ਕੀ ਪਟਰਾਨੀ ਨੇ ਨੱਥ ਉਤਾਰ ਕਰ ਬਾਬੇ ਦੇਸ ਰਾਜ ਆਗੇ ਧਰੀ। ਤਬ ਪੰਜ ਬਰਸ ਅਪਨੀ ਅਉਧ (ਉਮਰ)* ਵਿਚੋਂ ਦੇ ਕੇ ਜੀਵਤ ਰਖਿਆ।

---

*ਲਿਖਤੀ ਪੋਥੀ 'ਅਉਧ' ਦੇ 'ਅ' ਪੁਰ ਹੀ ਮੁੱਕ ਜਾਂਦੀ ਹੈ। ਹੋ ਸਕਦਾ ਇ ਸਹੀ ਸ਼ਬਦ 'ਅਵਸਥਾ', 'ਅਵਰਦਾ' ਯਾ 'ਅਵਧੀ' ਆਦਿ ਕੁਝ ਹੋਰ ਹੋਵੇ; ਪਰ ਅਰਥ ਸਭ ਦਾ 'ਉਮਰ' ਹੀ ਹੈ। ਇਸ ਪੋਥੀ ਦੇ ਸਾਨੂੰ ਸਿਰਫ ੪ ਤੋਂ ੮ ਤਕ ਪੰਜ ਜੁਜ਼ ਹੀ ਲੱਭੇ ਹਨ; ਜੋ ਬਾਰਾਂ ਬਾਰਾਂ ਪੱਤ੍ਰਿਆਂ ਦੇ ਹਨ। ਪਹਿਲੇ ਤ੍ਰਿੰਨਾਂ (੩੬ ਪੱਤ੍ਰਿਆਂ) ਵਿਚ—ਜਾਪਦਾਇ—ਭਾਈ ਸੰਗਤਿ ਸਾਹਿਬ ਦਾ ਜੀਵਨ, ਵਿਸਥਾਰ ਨਾਲ

(ਬਾਕੀ ਦੇਖੋ ਸਫਾ—੩੯੬)

# ਅੰਮ੍ਰਿਤਸਰੀਏ ਸੰਤ-ਮਹੰਤ

ਬਾਬਾ ਸੰਗਤਿ ਸਾਹਿਬ ਜੀ ਦੇ ਗੁਰਪੁਰੀ ਸਿਧਾਰ ਜਾਣ ਤੋਂ ਬੱਾਦ, ਉਨ੍ਹਾਂ ਦੀ–'ਧਰਮਸਾਲ-ਮੀਏਂ ਕੇ ਮੌੜ' ਵਾਲੀ–ਗੱਦੀ ਪੁਰ ਭਾਈ ਨਰਾਇਣ ਦਾਸ ਜੀ ਬੈਠੇ। ਉਨ੍ਹਾਂ ਨੇ 'ਖਾਨ ਕੇ ਮੌੜ' ਪਿੰਡਿ ਇਕ ਹੋਰ ਧਰਮਸਾਲ ਕਾਇਮ ਕਰਕੇ, ਗੁਰੂ ਕਾ ਲੰਗਰ ਜਾਰੀ ਕੀਤਾ। ਇਹ ਧਰਮਸਾਲ 'ਛੋਟਾ ਡੇਰਾ' ਕਰ ਕੇ ਪ੍ਰਸਿੱਧ ਹੋਈ। ਜਿਸ ਦੇ ਪ੍ਰਬੰਧਕ ਸੰਤਾਂ-ਮਹੰਤਾਂ ਦੇ ਚਰਿਤ੍ਰ ਪਿੱਛੇ ਸੁਣਾ ਚੁੱਕੇ ਹਾਂ। ਇਸ ਧਰਮਸਾਲ ਦੇ ਮਹੰਤ, ਭਾਈ ਨਰਾਇਣ ਦਾਸ ਜੀ ਤੋਂ ਬੱਾਦ ਭਾਈ ਗੁਰਬਖ਼ਸ਼ ਜੀ ਬਣੇ ਤੇ ਫਿਰ ਭਾਈ ਗੁਰੀਆ ਜੀ।

ਭਾਈ ਗੁਰੀਆ ਜੀ ਪਾਸੋਂ ਅਨੇਕਾਂ ਪਰਾਣੀਆਂ ਨੇ ਗੁਰਮੰਤ੍ਰ ਤੇ ਚਰਨਾਮ੍ਰਿਤ ਪ੍ਰਾਪਤ ਕਰ ਕੇ, ਸਤਿਗੁਰ ਨਾਨਕ ਦੀ ਸਿੱਖੀ ਧਾਰਨ ਕੀਤੀ। ਉਨ੍ਹਾਂ ਵਿਚੋਂ ਜਿਹੜੇ ਉਦਾਸੀ ਬ੍ਰਿਤਿ ਦੇ ਧਾਰਨੀ ਹੋਏ, ਉਨ੍ਹਾਂ ਦੇ ਚਮਤਕਾਰੀ ਜੀਵਨ-ਸਮਾਚਾਰ, ਸਾਨੂੰ ਲੱਭੀ ਲਿਖਤੀ ਪੋਥੀ ਵਿਚ ਬਹੁਤ ਥੋੜੇ ਮਿਲੇ ਹਨ। ਜਿਤਨੇ ਕੁ ਹਨ, ਅੱਗੇ ਚਲਕੇ ਸੁਣਾਵਾਂਗੇ, ਪਹਿਲੋਂ ਇਨ੍ਹਾਂ ਦੀ ਪ੍ਰਸੰਗਲੀ, 'ਗੁਰੂ ਉਦਾਸੀਨ ਮਤ ਦਰਪਨ' ਵਿਚੋਂ ਮਸਾਲਾ ਲੈ ਕੇ ਜੋੜ ਲਈਏ।

੧. ਭਾਈ ਸੰਤੋਖ ਦਾਸ ਜੀ–ਦੱਸਿਆ ਗਿਆ ਹੈ; ਕਿ

---

(ਸਫਾ ੩੯੫ ਦੀ ਬਾਕੀ)

ਦਿੱਤਾ ਹੋਵੇਗਾ; ਨਾਲੇ ਇਸ ਪੱਧਤੀ ਦੇ ਅੰਮ੍ਰਿਤਸਰੀ ਡੇਰਿਆਂ, ਅਖਾੜਿਆਂ ਤੇ ਧਰਮਸਾਲਾਂ ਦੇ ਮਹੰਤਾਂ ਦੇ ਚਰਿਤ੍ਰ ਵਰਨੇ ਹੋਣਗੇ; ਜੋ ਬੜੇ ਕੀਮਤੀ ਸਨ। ਪਰ ਚੌਥੇ ਜੁਜ਼ (੩੭ ਵੇਂ ਪੱਤ੍ਰੇ) ਤੋਂ ਜਿਤਨਾ ਕੁ ਮਸਾਲਾ ਮਿਲਿਆ ਹੈ, ਉਹ ਅਸਾਂ ਸਾਰਾ ਇਨ੍ਹਾਂ ਪੱਤ੍ਰਿਆਂ ਵਿਚ ਪੇਸ਼ ਕਰ ਦਿਤਾ ਹੈ; ਅਰੁ ਅੰਮ੍ਰਿਤਸਰੀ ਸ਼ਾਖ ਦਾ ਕੁਝ ਕੁ ਅੱਗੇ ਦੇ ਰਹੇ ਹਾਂ। ਆਖਰੀ ਪੱਤ੍ਰੇ ਜਤਨ ਕਰਨ ਪੁਰ ਭੀ ਅਜੇ ਨਹੀਂ ਮਿਲ ਸਕੇ। ਇਸ ਲਈ ਬੇਵਸੀ ਬਾਰੇ ਖਿਮਾਂ ਮੰਗਦੇ ਹਾਂ।

'ਛੋਟੇ ਡੇਰੇ' ਦੇ ਤੀਜੇ ਮਹੰਤ ਭਾਈ ਗੁਰੀਆ ਸਾਹਿਬ ਦੇ ਚੇਲਿਆਂ ਵਿਚ ਭਾਈ ਸੰਤੋਖ ਦਾਸ ਜੀ ਬੜੇ ਉੱਦਮੀ ਤੇ ਰਸੂਖ ਵਾਲੇ ਸਾਧੂ ਸਨ। ਇਨ੍ਹਾਂ ਨੇ ਪਹਿਲ-ਪ੍ਰਿਥਮੇ ਆਪਣੇ ਗੁਰੂ ਜੀ ਤੋਂ ਆਗਿਆ ਲੈ ਕੇ, ਬਾਈਹ ਵਰ੍ਹੇ ਦੇਸ-ਦੇਸਾਂਤ੍ਰ ਵਿਚ ਰਟਨ ਕਰਦਿਆਂ ਗੁਰ-ਧਾਮਾਂ ਦੇ ਦਰਸ਼ਨ ਤੇ ਸੱਚ ਧਰਮ ਦਾ ਪ੍ਰਚਾਰ ਕੀਤਾ। ਇਸੇ ਯਾਤ੍ਰਾ ਵਿਚ ਭਾਈ ਸਾਹਿਬ ਸ੍ਰੀ ਅਬਚਲ ਨਗਰ-ਨਾਂਦੇੜ (ਤਖ਼ਤ ਸ੍ਰੀ ਹਜ਼ੂਰ ਸਾਹਿਬ) ਦੇ ਦਰਸ਼ਨ ਕਰਨ, ਰਾਜ ਹੈਦਰਾਬਾਦ (ਦੱਖਣ) ਵਿਚ ਭੀ ਗਏ। ਇਸ ਰਿਆਸਤ ਦੇ ਨਵਾਬ ਪਾਸ, ਦੀਵਾਨ ਅਮੀਂ ਚੰਦ ਵਜ਼ੀਰ ਸੀ। ਭਾਈ ਸਾਹਿਬ ਪਾਸੋਂ ਗੁਰਮਤਿ ਦਾ ਉਪਦੇਸ਼ ਸੁਣ ਕੇ ਦੀਵਾਨ ਸਾਹਿਬ ਗੁਰ-ਸਿੱਖ ਬਣ ਗਏ; ਅਰੁ ਭਾਈ ਸਾਹਿਬ ਦੇ ਚਰਨਾਂ ਵਿਚ ਇਕ ਹਜ਼ਾਰ ਰੁਪਯਾ ਭੇਟਾ ਵਜੋਂ ਰੱਖਿਆ। ਐਪਰ ਸੰਤ ਜੀ ਨੇ ਇਕ ਪਾਈ ਭੀ ਅੰਗੀਕਾਰ ਨਾ ਕੀਤੀ; ਦੀਵਾਨ ਸਾਹਿਬ ਦੇ ਹੱਥੀਂ ਹੀ ਗਰੀਬਾਂ-ਲੋੜਵੰਦਾਂ ਨੂੰ ਵਰਤਾ ਦਿੱਤਾ। ਦੀਵਾਨ ਜੀ ਨੇ ਭਾਈ ਸਾਹਿਬ ਨੂੰ ਸਦਾ ਅਪਣੇ ਪਾਸ ਟਿਕਾ ਰੱਖਣ ਦੀ ਨੀਤ ਨਾਲ ਮਕਾਨ ਪੇਸ਼ ਕੀਤੇ; ਸੰਤਾਂ ਉਹ ਭੀ ਪ੍ਰਵਾਨ ਨਾ ਕੀਤੇ। ਭਾਈ ਸਾਹਿਬ ਤਾਂ ਓਥੋਂ ਅਪਣੀ ਯਾਤ੍ਰਾ ਪੁਰ ਰਮਤੇ ਹੋਏ; ਦੀਵਾਨ ਸਾਹਿਬ ਅਪਣੇ ਗੁਰਮਤਿ ਵਿਚ ਪ੍ਰਵੇਸ਼ ਕਰਨ ਵਾਲੇ ਸ਼ੁਭ ਦਿਹਾੜੇ ਦੀ ਯਾਦ ਤਾਜ਼ਾ ਰੱਖਣ ਹਿਤ, ਹਰ ਸਾਲ ਯਤੀਮਾਂ, ਗਰੀਬਾਂ ਤੇ ਲੋੜਵੰਦਾਂ ਨੂੰ ਦਾਨ ਦੇਂਦੇ ਰਹੇ॥

'ਅੰਮ੍ਰਿਤਸਰ' ਤਾਲ ਵਿੱਚ, ਵਰਖਾ ਰੁੱਤਿ ਦਾ ਜਲ ਹੀ ਜਮਾਂ ਹੁੰਦਾ ਸੀ; ਜੋ ਸਿਆਲ ਵਿੱਚ ਵਰਖਾ ਘੱਟ ਹੋਣ ਸਮੇਂ ਅਮੂਮਨ ਸੁੱਕ ਜਾਇਆ ਕਰਦਾ ਸੀ। ਸੰਮਤ ਅਠਾਰਾਂ ਸੈ ਚਾਲੀਏ ਵਿਚ—ਸਿਆਲ ਵਿਚ ਛੱਡਿਆ—ਸਾਉਣ ਵਿਚ ਭੀ ਵਰਖਾ ਨਾ ਹੋਈ। ਇਸ ਕਰਕੇ ਸਰੋਵਰ ਵਿਚ, ਜਲ ਵੱਲੋਂ ਸੋਕਾ ਵਰਤ ਗਿਆ। ਉਸ ਸਮੇ ਭਾਈ ਮੀਹਾਂ ਸਾਹਿਬ ਦੀ 'ਬਖ਼ਸ਼' ਵਿਚੋਂ ਭਾਈ ਪ੍ਰੀਤਮਦਾਸ ਜੀ, ਤੇ ਭਾਈ ਸੰਗਤਿ ਸਾਹਿਬ ਦੇ ਸੇਵਕਾਂ 'ਚੋਂ ਭਾਈ ਸੰਤੋਖ ਦਾਸ ਜੀ ਸਿੱਖ ਪੰਥ ਵਿਚ ਬੜੇ ਕਰਨੀ-ਕਰਤੂਤ ਵਾਲੇ ਮੰਨੇ-ਦੰਨੇ ਸਾਧੂ ਸਨ। ਸ੍ਰੀ ਦਰਬਾਰ ਸਾਹਿਬ ਦੇ ਪੁਜਾਰੀਆਂ, ਗ੍ਰੰਥੀਆਂ ਤੇ ਪੰਥ ਦੇ ਹੋਰ ਸਿੰਘ ਪ੍ਰਤਿਨਿਧਾਂ ਮਿਲਕੇ ਇਨ੍ਹਾਂ ਦੋਹਾਂ ਮਹਾਤਮਾਵਾਂ ਪਾਸ ਪ੍ਰਾਰਥਨਾ ਕੀਤੀ, ਕਿ "ਵਰਖਾ ਦੀ ਔੜ ਦੇ ਕਾਰਣ 'ਸੁਧਾਸਰ' ਮਸਤਾਨਾ ਪਿਆ ਹੈ, ਕੋਈ ਐਸੀ

ਵਿਉਂਤ ਬਣਾਓ, ਕਿ ਰਾਵੀ ਨਦੀ ਵਿਚੋਂ ਨਹਿਰ ਲਿਆ ਕੇ ਇਸ ਥੁੜ ਦੀ ਸਦਾ ਲਈ ਸਮਾਪਤੀ ਹੋ ਸਕੇ!" ਦੋਹਾਂ ਸੰਤਾਂ ਨੇ ਇਸ ਲੋੜ ਨੂੰ ਪੂਰਿਆਂ ਕਰਨ ਹਿਤ ਲੱਕ ਬੰਨ੍ਹ ਲਿਆ, ਤੇ ਪੰਜ ਸੌ ਸਾਧੂਆਂ ਦੀ ਜਮਾਤ ਲੈ ਕੇ, ਪਠਾਨ ਕੋਟ ਦੇ ਹਾਕਮ (ਭੰਗੀ ਸਰਦਾਰ) ਪਾਸ ਪਹੁੰਚੇ। ਉਸਨੂੰ ਪ੍ਰੇਰ ਕੇ ਰਾਵੀ ਤੋਂ ਨਹਿਰ ਖਟਾਉਣੀ ਪ੍ਰਵਾਨ ਕਰਵਾਈ। ਉਸ ਭਲੇ ਲੋਕ ਨੇ ਆਪਣੇ ਖਰਚ ਨਾਲ ਨਹਿਰ (ਹੰਸਲੀ) ਆਪਣੀ ਹੱਦ ਤਕ ਪਹੁੰਚਾ ਦਿੱਤੀ। ਇਸੇ ਤਰ੍ਹਾਂ ਸੰਤਾਂ ਨੇ ਹੋਰਨਾਂ ਰਈਸਾਂ, ਸਰਦਾਰਾਂ ਨੂੰ ਉਤਸ਼ਾਹਿਤ ਕਰਕੇ, ਆਪੋ ਆਪਣੇ ਹਿੱਸੇ ਦੀ ਹੰਸਲੀ ਤਿਆਰ ਕਰਵਾਈ। ਅਰੁ 'ਗੁਰੂ-ਚੱਕ' ਦੀ ਹੱਦ ਅੰਦਰ ਇਕ ਮਾਈਲ ਤੱਕ ਲੰਮੀ ਹੰਸਲੀ ਦੀ ਸੇਵਾ, ਭਾਈ ਸੰਤੋਖ ਦਾਸ ਜੀ ਨੇ ਆਪ ਮਾਇਆ ਤੇ ਮਿਹਨਤ ਖਰਚ ਕੇ ਕੀਤੀ। ਉਤਲੇ ਦੇਸ ਵਿੱਚ, ਜਿੱਥੋਂ ਜਿੱਥੋਂ ਦੀ ਹੰਸਲੀ (ਨਹਿਰ) ਲੰਘੀ, ਹੇਠ ਲਿਖੇ ਹਾਕਮ ਰਾਜ ਕਰਦੇ ਸਨ; ਇਨ੍ਹਾਂ ਨੇ ਹੀ ਆਪੋ ਆਪਣੇ ਇਲਾਕੇ ਅੰਦਰ ਹੰਸਲੀ ਬਨਾਣ ਦੀ ਖਿਦਮਤ ਕਰਕੇ ਜਸ ਖੱਟਿਆ।

ਮਿਸਲ ਕਨ੍ਹਈਆਂ ਵਿਚੋਂ—

(੧) ਸ: ਅਮਰ ਸਿੰਘ 'ਬੱਗਾ'—ਪਰਗਣਾਂ ਸੁਜਾਨਪੁਰ, ਧਰਮਕੋਟ ਤੇ ਬ੍ਰਹਮਪੁਰ ਆਦਿ ਪੁਰ;

(੨) ਸ: ਜੈ ਸਿੰਘ ਘਨਈਆ, ਪਰਗਣਾ ਗੁਰਦਾਸਪੁਰ, ਬਟਾਲਾ ਤੇ ਫਤਿਹਗੜ੍ਹ ਆਦਿ ਉਤੇ;

(੩) ਸ: ਦੇਸਾ ਸਿੰਘ—ਪਰਗਣਾਂ ਸੁਜਾਨਪੁਰ ਦੇ ਕੁਝ ਪਿੰਡਾਂ ਪੁਰ;

(੪) ਮਿਰਚਾ ਸਿੰਘ—ਪਰਗਣਾ ਰਤਨਗੜ੍ਹ, ਰਾਮ ਪੁਰ ਤੇ ਅਜਨਾਲਾ ਆਦਿ ਵਿਚ;

ਮਿਸਲ ਰਾਮਗੜ੍ਹੀਆਂ ਵਿਚੋਂ—

(੫) ਸ: ਜੱਸਾ ਸਿੰਘ (ਮੋਢੀ ਮਿਸਲ)—ਪਰਗਣਾ ਕਾਦੀਆਂ, ਬਟਾਲਾ ਦੇ ਕੁਝ ਪਿੰਡ, ਤੇ ਕਲਾਨੌਰ 'ਚਿ;

ਮਿਸਲ ਭੰਗੀਆਂ ਵਿਚੋਂ:—

(੬) ਸ: ਦੇਸਾ ਸਿੰਘ ਵਗੈਰਾ ਸਰਦਾਰ—ਪ੍ਰਗਣਾ ਪਠਾਨਕੋਟ ਦੇ ਕੁਝ ਪਿੰਡਾਂ, ਕੋਹਾਲੀ ਤੇ ਮਜੀਠਾ ਪੁਰ।

ਇਸੇ ਸਾਲ ਇਹ ਦੋਵੇਂ ਸਾਧੂ, ਗੁਰਧਾਮਾਂ ਦੀ ਯਾਤ੍ਰਾ ਤੇ ਧਰਮ ਪ੍ਰਚਾਰ ਕਰਦੇ, ਹਰਿਦੁਆਰ ਤੇ ਦੇਹਰਾ ਦੂਨ ਤੱਕ ਪਹੁੰਚੇ। ਓਥੋਂ ਸਾਲ ਬ੍ਰਿਛ ਦਾ ਇਕ ਲੰਮਾ ਡੜ (ਵਲ੍ਹਾ) ਬੜੇ ਤਰੱਦਦ ਨਾਲ ਅੰਮ੍ਰਿਤਸਰ ਆਂਦਾ, ਤੇ ਝੰਡੇ ਬੁੰਗੇ ਵਾਲੀ ਥਾਂ, ਵਾਂਸ ਦਾ ਡੜ ਬਦਲ ਕੇ, ਸਾਲ ਦਾ ਨਿਸ਼ਾਨ ਝੁਲਾਇਆ। ਇਹ ਝੰਡਾ ਸੰਮਤ ਅਠਾਰਾਂ ਸੌ ਤਿਹੱਤ੍ਰ ਤੱਕ ਬਰਾਬਰ ਸੁਸੋਭਿਤ ਰਿਹਾ।

ਸੰਮਤ ੧੮੫੭-੯ ਦੇ ਲਾਗੋ-ਛਾਗੋ; ਭਾਈ ਪ੍ਰੀਤਮ ਦਾਸ ਤੇ ਭਾਈ ਸੰਤੋਖ ਦਾਸ ਜੀ ਨੇ, ਬਾਬਾ ਬਣਖੰਡੀ ਜੀ (ਭਾਈ ਮੀਹਾਂ ਜੀ ਦੀ ਬਖ਼ਸ਼ਸ਼ ਵਿਚੋਂ) ਨਾਲ ਵਿਚਾਰ ਕਰਕੇ, ਸਿੱਖ ਸਾਧੂਆਂ ਵਾਲਾ ਸਾਧਾਰਨ ਵੇਸ ਛੱਡ ਦਿੱਤਾ; ਤੇ ਜਟਾ-ਬਿਭੂਤ ਧਾਰੀ ਨਾਂਗੇ ਸਾਧੂ ਬਣ ਗਏ। ਹੋਰਨਾਂ ਸਾਥੀਆਂ ਨੂੰ ਭੀ ਇਸੇ ਰਾਹ ਪਾ ਦਿਤਾ। ਅਰੁ 'ਨਿਰਬਾਣ' (ਵਿਰਕਤ, ਮੁਕਤ) ਸਦਾਉਣ ਲੱਗੇ।

ਸੰਮਤ ੧੮੮੧ ਬਿ: ਵਿਚ ਭਾਈ ਸੰਤੋਖ ਦਾਸ ਜੀ ਨੇ 'ਅੰਮ੍ਰਿਤਸਰ' ਸਰੋਵਰ ਦੀ ਪੂਰਬੋਤਰੀ ਗੁੱਠੇ, ਧਰਮਸਾਲ (ਡੇਰਾ) ਬਣਾ ਕੇ 'ਗੁਰੂ ਕਾ ਲੰਗਰ' ਜਾਰੀ ਕੀਤਾ! ਅਰੁ ਆਏ ਗਏ ਸਾਧੂ ਮੁਸਾਫ਼ਰਾਂ ਦੇ ਬਿਸਰਾਮ ਲਈ ਮਕਾਨ ਬਣਾਏ। ਚੜ੍ਹਤ ਤੇ ਸਹਾਇਤਾ ਆਦਿ ਤੋਂ ਹੋਈ ਆਮਦਨ ਨਾਲੋ ਨਾਲ ਗੁਰੂ ਕੇ ਲੰਗਰ ਤੇ ਗਰੀਬ-ਗੁਰਬੇ ਦੀਆਂ ਲੋੜਾਂ ਪੂਰੀਆਂ ਕਰਨ ਪੁਰ ਖਰਚ ਕਰ ਦੇਂਦੇ ਰਹੇ। ਸੰਮਤ ੧੮੯੬ ਬਿ: ਵਿਚ ਉਦਾਸੀ ਸਾਧੂਆਂ ਦਾ 'ਨਵਾਂ ਅਖਾੜਾ' ਕਨਖਲ ਵਿਚ ਤਿਆਰ ਕਰਵਾਇਆ। ਆਪ ਨੇ ਉਣੰਜਾਹ ਵਰ੍ਹੇ ਇਸਤਰ੍ਹਾਂ ਨਿਰੰਕਾਰੀ ਧਰਮ ਦਾ ਪ੍ਰਚਾਰ ਤੇ ਸੇਵਾ-ਸਿਮਰਨ ਕਰਦਿਆਂ ਬਿਤਾਏ। ਫਿਰ ਸੱਪ ਦੀ ਕੁੰਜ ਵਾਂਗੁ ਦੇਹ ਤਿਆਗ ਕੇ ਗੁਰਪੁਰੀ ਪਧਾਰ ਗਏ।

੨. ਨਿਰਬਾਣ ਆਪ ਬ੍ਰਹਮ ਜੀ—ਭਾਈ ਸੰਤੋਖ ਦਾਸ ਤੋਂ ਬੱਾਦ, ਉਨ੍ਹਾਂ ਦੇ ਸੇਵਕ ਭਾਈ ਬ੍ਰਹਮ ਜੀ (ਜਿਨ੍ਹਾਂ ਨੂੰ ਪੁਸਤਕ ਦਾ ਲਿਖਾਰੀ ਨਿਰਬਾਣ 'ਆਪ ਬ੍ਰਹਮ' ਲਿਖਦਾ ਇ) ਇਸ ਧਰਮਸਾਲ ਦੇ ਮਹੰਤ ਬਣੇ। ਉਹ ਸਦਾ ਸਿਮਰਨ-ਭਜਨ ਵਿਚ ਨਿਮਗਨ ਰਹਿਣ ਵਾਲੇ ਕੋਮਲ-ਮਨ ਸਾਧੂ ਸਨ। ਅਰਥੀਆਂ ਦੇ ਅੜੇ ਕੰਮ ਖ਼ੁਦ ਮਹਾਰਾਜਾ

ਰਣਜੀਤ ਸਿੰਘ ਪਾਸ ਜਾ ਕੇ ਕਰਵਾ ਦੇਂਦੇ ਸਨ। ਆਪਣੇ ਲਈ ਕਦੀ ਕਿਸੇ ਤਰਾਂ ਦੀ ਯਾਚਨਾ ਨਹੀਂ ਸਨ ਕਰਦੇ। ਅਨੇਕਾਂ ਹੋਰਨਾਂ ਧਰਮਸਾਲਾਂ ਡੇਰਿਆਂ ਦੇ ਨਾਮ ਹਜ਼ਾਰਾਂ ਰੁਪਿਆਂ ਦੀਆਂ ਜਾਇਦਾਦਾਂ, ਸਰਦਾਰਾਂ ਮਹਾਰਾਜਿਆਂ ਪਾਸੋਂ ਧਰਮ-ਅਰਥ ਲਵਾਈਆਂ; ਜੋ ਅੱਜ ਤਕ ਬਹਾਲ ਹਨ। ਧਰਮਸਾਲ ਵਿਚ ਇਸ਼ਨਾਨ ਕਰਨ ਲਈ ਵੱਖੋ ਵੱਖਰੇ ਗੁਸਲਖਾਨੇ ਬਣਵਾਏ। ਊਨ੍ਹਾਲ ਦੀ ਰੁੱਤੇ ਇਹਨਾਂ ਗੁਸਲਖਾਨਿਆਂ ਵਿਚ ਬੜੀ ਗਹਿਮਾ ਗਹਿਮ ਰਹਿੰਦੀ ਹੈ।

ਮਹਾਰਾਜਾ ਰਣਜੀਤ ਸਿੰਘ ਸੰਤ ਜੀ ਦਾ ਬੜਾ ਅਦਬ ਸਤਕਾਰ ਕਰਦੇ ਸਨ। ਗਰਮੀਆਂ ਦੇ ਮੌਸਮ ਜਦੋਂ ਸਰਕਾਰ ਦੇ ਦਫਤਰ ਅੰਮ੍ਰਿਤਸਰ ਹੁੰਦੇ; ਤਾਂ ਮਹਾਰਾਜਾ ਸਾਹਿਬ ਅਕਸਰ ਪੈਦਲ ਟੁਰਕੇ, ਮਹੰਤ ਜੀ ਦੇ ਦਰਸ਼ਨ ਕਰਨ ਆਉਂਦੇ ਹੁੰਦੇ। ਰਾਜ-ਦਰਬਾਰ ਸਮੇਂ, ਮਹੰਤ ਜੀ ਨੂੰ ਬੜੇ ਅਦਬ ਸਤਿਕਾਰ ਨਾਲ ਸੱਦਿਆ ਤੇ ਲਿਜਾਇਆ, ਅਰੁ ਬੜੀ ਪੂਜਾ-ਭੇਟਾ ਅਰਪਨ ਕਰਕੇ, ਵਾਪਸ ਡੇਰੇ ਪੁਚਾਇਆ ਜਾਂਦਾ ਸੀ। ਮਹਾਰਾਜਾ ਸਾਹਿਬ ਨੇ ਲੰਗਰ ਵਾਸਤੇ ਚੋਖੀ ਜਾਗੀਰ ਲਾਈ ਸੀ; ਜੋ ਹੁਣ ਤੱਕ ਬਹਾਲ ਹੈ। ਮਹੰਤ ਜੀ ਨੇ ਧਰਮਸਾਲ ਦੀ ਆਮਦਨਿ ਵਿਚੋਂ ਸਿੱਖਾਂ-ਸਾਧੂਆਂ ਦੇ ਬਿਸਰਾਮ ਵਾਸਤੇ, ਅਨੇਕਾਂ ਮਕਾਨ ਹੋਰ ਤਿਆਰ ਕਰਵਾਏ।

ਭੰਗੀ ਮਿਸਲ ਦਾ ਸਰਦਾਰ, ਬੜਾ ਹੰਕਾਰ ਗਿਆ ਸੀ। ਉਹ ਸੰਤਾਂ ਸਾਧਾਂ ਤੇ ਮਹੰਤਾਂ ਦੀ ਸਦਾ ਨਿੰਦਾ ਕੀਤਾ ਕਰੇ। ਮਹੰਤ ਜ ਦੀ ਸੰਗਤਿ ਵਿੱਚ ਰਹਿਣ-ਬਹਿਣ ਵਾਲੇ ਲੋਕਾਂ ਇਕ ਵਾਰੀ ਗੱਲ ਹਿਲਾਈ, ਕਿ—

"ਮਹਾਰਾਜ! ਇਹ ਸਰਦਾਰ ਆਪ ਦੀ ਤੇ, ਸੰਤਾਂ ਦੀ ਬੜੀ ਨਿੰਦਾ ਕਰਦਾ ਹੈ। ਦੇਖੋ, ਆਪ ਦਾ ਪ੍ਰਤਾਪ ਬੀ ਨਹੀਂ ਸਹਾਰ ਸਕਿਆ। ਸੰਤਾਂ ਭਗਤਾਂ ਦੀ ਨਿੰਦਾ ਕਰਨ ਵਾਲੇ ਬੰਦੇ ਦਾ ਸਦਾ ਬੁਰਾ ਹੁੰਦਾ ਇ; ਪਰ ਇਹ ਸਗੋਂ ਦਿਨੋ ਦਿਨ ਵਧਦਾ ਜਾ ਰਿਹਾ ਹੈ।"

ਨਿਰਬਾਣ ਜੀ ਨੇ ਬਚਨ ਕੀਤਾ:–

"ਸੁਣੋ ਭਾਈ! ਜੋ ਬੁਰਾ ਕਰੇ, ਤੇ ਬਹੁਤਾ ਵਧੇ, ਉਹ ਬਹੁਤਾ ਚਿਰ ਨਹੀਂ ਤੱਗਦਾ। ਅਕਾਲ ਪੁਰਖ ਗਰਬ-ਪਰਹਾਰੀ ਹੈ। ਇਹੋ ਜਹੇ ਬੰਦਿਆਂ ਨੂੰ ਇਕੋ ਦਿਨ ਵਿਚ ਦੂਰ ਕਰ ਦੇਂਦਾ ਹੈ।"

ਮਹੰਤ ਜੀ ਤਾਂ ਏਨਾਂ ਬਚਨ ਕਰ ਕੇ ਅੰਮ੍ਰਿਤਸਰ ਮੁੜਿ ਆਏ; ਪਿੱਛੋਂ ਛੇਤੀ ਹੀ 'ਸਰਕਾਰ' ਤੇ ਭਗਵੰਤ ਦੀ ਐਸੀ ਕਰੋਪੀ ਹੋਈ, ਕਿ ਉਸ ਸਰਦਾਰ ਦਾ ਸਰਬੰਸ ਨਾਸ ਹੋ ਗਿਆ। ਲੋਕੀ, ਸਾਧ ਦੀ ਨਿੰਦਾ ਦਾ ਫਲ, ਤੇ ਸੰਤ-ਬਚਨ ਦੀ ਸੱਤਿਆ ਦਾ ਚਮਤਕਾਰ ਵੇਖਕੇ ਅਚਰਜ ਮੰਨ ਗਏ।

ਇਕੇਰਾਂ ਆਪ ਬ੍ਰਹਮ ਜੀ 'ਧਨੋਏ' ਨਗਰ ਗਏ। ਓਥੇ ਇਕ ਸੁੱਕੀ ਟਾਹਲੀ ਹੇਠਿ ਜਾ ਬੈਠੇ। ਇਕ ਜ਼ਿਮੀਂਦਾਰ ਨੇ ਬਿਨੈ ਕੀਤੀ: "ਸੰਤ ਜੀ! ਕਿਸੇ ਛਾਇਆ ਵਾਲੇ ਬਿਰਛ ਤਲੇ ਬਿਸਰਾਮ ਕਰੋ! ਇਹ ਟਾਹਲੀ ਤਾਂ ਸੁੱਕੀ ਖੜੀ ਹੈ। ਛਾਂ ਇਸ ਦੀ ਕਿਥੇ ਐ! ਛਾਇਆ ਬਿਨਾਂ ਗਰਮੀ ਦੀ ਰੁੱਤੇ ਔਖੇ ਹੋਵੋਗੇ!"

ਸੰਤ ਜੀ ਨੇ ਸਹਿਜ ਸੁਭਾਉ ਬਚਨ ਕੀਤਾ: "ਸਾਨੂੰ ਇਹੋ ਟਾਹਲੀ ਛਾਉਂ ਦੇਵੇਗੀ!" ਸਾਧ-ਬਚਨ ਦੇ ਸਦਕੇ ਟਾਹਲੀ ਉਸੇ ਛਿਨ ਸਾਵੀ-ਸਰਵੀ ਹੋ ਗਈ। ਅਰੁ ਦਰਸ਼ਕ ਚੱਕੇ ਧੱਕੇ ਹੋ ਕੇ, ਧੰਨ! ਧੰਨ!! ਕਹਿਣ ਲੱਗ ਪਏ। ਗੁਰੂ ਤੇ ਸੰਤਾਂ ਦੀ ਬੜੀ ਮਹਿਮਾ ਹੋਈ; ਨਿੰਦਕ ਦੁਖੀ, ਤੇ ਸੰਤ ਸਭ ਖੁਸ਼ੀ ਹੋਏ।

ਮਹੰਤ ਜੀ ਨੇ ਆਪਣੀ ਆਖਰੀ ਉਮਰ ਵਿਚ ਇਕ ਮਹਾਂਜੱਗ (ਭੰਡਾਰਾ) ਕੀਤਾ। ਸਾਰੇ ਭਾਰਤ ਵਿਚੋਂ, ਹਰ ਸੰਪਰਦਾਇ ਦੇ ਸਾਧੂ-ਸਿੱਖ ਇਕੱਠੇ ਹੋਏ। ਬਿਅੰਤ ਧਨ ਖਰਚ ਕੀਤਾ ਗਿਆ। ਪ੍ਰਬੰਧ ਤੇ ਸੰਤ-ਸੁਆਗਤ ਵਾਸਤੇ, ਮਹਾਰਾਜਾ ਰਣਜੀਤ ਸਿੰਘ ਨੇ, ਰਾਜਾ ਧਿਆਨ ਸਿੰਘ ਤੇ ਮਿਸਰ ਬੇਲੀ ਰਾਮ ਨੀਤੇ ਹੋਏ ਸਨ। ਆਪ 'ਸਰਕਾਰ' ਬੀ ਉਸ ਮੌਕੇ ਚੋਖਾ ਚਿਰ ਅੰਮ੍ਰਿਤਸਰ ਟਿਕੇ ਰਹੇ।

ਇਸੇ ਲਾਗੇ-ਸ਼ਾਗੇ ਵਿਚ, ਮਹੰਤ ਜੀ ਨੇ ਸ਼ਹਿਰੋਂ ਬਾਹਰ, ਸ਼ਾਹਰਾਹ ਆਮ ਪੁਰ ਇਕ ਵਡਾ ਖੂਹ ਲਵਾਇਆ, ਜੋ ਹੁਣ ਤਕ ਸੁਲਤਾਨ-ਵਿੰਡ ਦਰਵਾਜ਼ਿਓਂ ਬਾਹਰਵਾਰ ਮੌਜੂਦ ਹੈ, ਤੇ ਛਬੀਲ ਲੱਗੀ ਰਹਿੰਦੀ ਹੈ।

ਇਨ੍ਹਾਂ ਨੇ ਹੋਰ ਭੀ ਕਈ ਖੂਹੇ ਖਟਾਏ ਤੇ ਨੇਕ ਕੰਮ ਕੀਤੇ। ਮਹਾਰਾਜਾ ਰਣਜੀਤ ਸਿੰਘ ਤੋਂ ਬੱਾਦ ਮਹਾਰਾਜਾ ਖੜਗ ਸਿੰਘ ਰਾਜ ਸਿੰਘਾਸਨ ਪੁਰ ਬੈਠਾ। ਉਸਨੇ ਪਰਗਣਾ ਗੁਰਦਾਸਪੁਰ ਵਿਚੋਂ ਪਿੰਡ ਲੁਹਾਰਾਂ ਵਾਲੀ, ਤੇ ਪੰਜ ਸੌ ਦਮੜਾ ਨਕਦ, ਇਸ ਧਰਮਸਾਲ ਦੇ ਲੰਗਰ ਵਾਸਤੇ ਅਰਦਾਸ ਕਰਾਇਆ। ਮਹਾਰਾਜਾ ਸ਼ੇਰ ਸਿੰਘ ਨੇ ਬੱਧੀ ਮਰਯਾਦਾ ਮੂਜਬ ਮਹੰਤ ਸਾਹਿਬ ਨੂੰ ਅਰਦਾਸਿ ਭੇਜੀ।

ਆਪ ਬ੍ਰਹਮ ਜੀ ਨੇ ੪੨ ਵਰ੍ਹੇ ਮਹੰਤੀ ਕੀਤੀ। ਆਪਣੇ ਸਮੇਂ ਲੰਗਰ ਅਤੇ ਇਮਾਰਤ ਵਿਚ ਕਾਫੀ ਵਾਧਾ ਕੀਤਾ।

੩. ਨਿਰਬਾਣ ਬ੍ਰਹਮ ਹਰੀ ਜੀ ਭਾਈ 'ਆਪ ਬ੍ਰਹਮ' ਤੋਂ ਬੱਾਦ ਇਸ ਡੇਰੇ ਦੇ ਮਹੰਤ ਨੀਤੇ ਗਏ। ਇਹ ਸਾਧੂ ਬੜੇ ਦ੍ਰਿੜ੍ਹ-ਆਸਣ, ਬੜੇ ਪ੍ਰਤਾਪੀ, ਘੱਟ ਬੋਲਣ ਵਾਲੇ, ਪਰ ਹਾਜ਼ਰ ਜੁਆਬ ਸੱਜਣ ਸਨ। ਜਦੋਂ ਕੋਈ ਪ੍ਰਸ਼ਨ ਕਰੇ; ਤੁਰਤ ਉੱਤਰ ਦੇਣਾ; ਪਰ ਬੋਲਣਾ ਮੁੱਲਦਾ। ਬ੍ਰਿਤਿ ਸਾਧਾਰਨ ਤੇ ਬਿਓਹਾਰ ਰਾਜਸੀ। ਨਿਰਚਾਹ ਐਡੇ, ਕਿ ਭਾਵੇਂ ਕੋਈ ਕਿਤਨਾ ਬੜਾ ਰਾਜਾ ਮਹਾਰਾਜਾ ਆਵੇ, ਨਾ ਕਿਸੇ ਦਾ ਆਦਰ ਕਰਨਾ; ਨਾਂ ਨਿਰਾਦਰ। ਸਦਾ ਸਹਿਜ ਅਵਸਥਾ ਦੇ ਰੰਗ ਵਿਚ ਵਿਰਾਜਣਾ। ਬੋਲ-ਬਾਣੀ ਵਿਚ ਬੜੀ ਸਕਤਿ। ਮੂੰਹੋਂ ਜੋ ਬਚਨ ਨਿਕਲ ਜਾਏ, ਅਚੂਕ ਬਾਣ ਸਮਾਨ ਕਦੀ ਨਾਂ ਖੁੰਝਣਾ।

ਅਟਾਰੀ ਨਗਰ ਦੇ ਵਸਨੀਕ ਸਰਦਾਰ ਸ਼ਾਮ ਸਿੰਘ; ਬੜੇ ਜੂਝੇ, ਅਣਖ ਤੇ ਧਨ-ਪ੍ਰਤਾਪ ਵਾਲੇ ਸਰਦਾਰ ਸਨ। ਪਰ ਘਰ ਉਨ੍ਹਾਂ ਦੇ ਪੁੱਤਰ ਕੋਈ ਨਾਂ। ਏਸ ਗੱਲੋਂ ਸੱਦਾ ਕੁਝ ਨਿਰਾਸ ਤੇ ਉਦਾਸ ਰਹਿਣ। ਜਤਨ ਬੜੇ ਕੀਤੇ, ਪਰ ਪੁੱਤਰ ਦੀ ਦਾਤ ਪ੍ਰਾਪਤਿ ਨਾਂ ਹੋਈ। ਆਖਰ ਆਪਣੀ ਇਹ ਥੁੜ ਤੇ ਲੋਚਾ, ਸੰਤ ਬ੍ਰਹਮਹਰੀ ਜੀ ਪਾਸ ਪ੍ਰਗਟ ਕੀਤੀ। ਮਹੰਤ ਜੀ ਨੇ ਉਨ੍ਹਾਂ ਵਾਸਤੇ ਗੁਰੂ-ਸਿਰਜਨਹਾਰ ਦੇ ਦਰਬਾਰ ਅਰਦਾਸ ਕਰਕੇ, ਇਹ ਮਿੱਠਾ ਫਲ ਲੈ ਦਿੱਤਾ।

ਇਸੇ ਤਰ੍ਹਾਂ ਇਕ ਬਾਣੀਆਂ ਰਤਨਚੰਦ ਨਾਮ; ਇਸ ਦੇ ਘਰਿ ਬਾਲ ਤਾਂ ਹੋਣ, ਪਰ ਝਬਦੇ ਮਾਪਿਆਂ ਨੂੰ ਸਦਾਈ ਵਿਛੋੜਾ ਦੇ ਜਾਇਆ ਕਰਨ। ਇਕੇਰਾਂ ਲੜਕਾ ਜਨਮਿਆ, ਜਦੋਂ ਅਗਲਿਆਂ ਬੱਚਿਆਂ ਵਾਂਗੂ ਮਰਨ ਕੰਢੇ ਪਹੁੰਚਾ ਡਿੱਠਾ, ਤਾਂ ਉਹ ਬਾਣੀਆਂ ਬੱਚੇ

ਨੂੰ ਸੰਤ ਬ੍ਰਹਮ ਹਰੀ ਜੀ ਪਾਸ ਲੈ ਕੇ ਆਇਆ। ਇਨ੍ਹਾਂ,ਬਿਨਾਂ ਕੁਝ ਆਖੇ ਮੋੜ ਭੇਜਿਆ। ਤਿੰਨ ਵਾਰੀ ਇਸੇ ਤਰ੍ਹਾਂ ਕੀਤਾ। ਰਤਨ ਚੰਦ ਲਿਆਵੇ; ਮਹੰਤ ਸਾਹਿਬ ਮੋੜ ਘੱਲਣ । ਜਦੋਂ ਬੱਚੇ ਦੇ ਸੁਆਸ ਮੁੱਕਣ ਤੇ ਆਏ, ਤਾਂ ਉਸ ਦਾ ਪਿਤਾ, ਕਪੜੇ ਵਿਚ ਲਪੇਟ ਕੇ ਪਿਛਲੇ ਮਹੰਤਾਂ ਦੀਆਂ ਸਮਾਧਾਂ ਅੰਦਰ ਚੁਪ-ਕੀਤਾ ਰੱਖ ਆਇਆ । 'ਨਿਰਬਾਣ ਜੀ' ਜਿਸ ਵੇਲੇ ਉਸ ਪਾਸੇ ਫਿਰਨ ਤੇ ਧੂਪ-ਦੀਪ ਕਰਾਉਣ ਗਏ, ਤਾਂ ਪੋਟਲੀ ਪਈ ਵੇਖ ਕੇ, ਚੁਕਾ ਲਈ। ਫਰੋਲ ਕੇ ਵੇਖਿਆ, ਤਾਂ ਰਤਨ ਚੰਦ ਦਾ ਉਹੋ ਬਚਾ ਸੀ; ਜਿਸ ਨੂੰ ਮਹੰਤ ਜੀ ਤ੍ਰੈ ਵਾਰੀ ਮੋੜ ਚੁਕੇ ਸਨ। ਹੁਣ ਉਸ ਵਿਚ ਕੋਈ ਸਾਹ ਚਲਦਾ ਪ੍ਰਤੀਤਿ ਨਹੀਂ ਸੀ ਹੁੰਦਾ । ਮਹੰਤ ਜੀ ਨੇ ਸੱਤ ਸਰੂਪ (ਵਾਹਗੁਰੂ) ਦਾ ਧਿਆਨ ਧਰ ਕੇ, ਬੱਚੇ ਦੇ ਮੂੰਹ ਵਿਚ ਜਲ ਪਾਇਆ ਤੇ ਨੇਤ੍ਰਾਂ ਪੁਰ ਛਿੱਟਾ ਮਾਰਿਆ । ਬਾਲ ਨੇ ਨੈਣ ਖੋਲ੍ਹ ਦਿਤੇ ਤੇ ਸਾਵਧਾਨ ਹੋ ਆਇਆ । ਵੇਖਣ ਵਾਲੇ ਹਰਿਆਨ ਹੋ ਗਏ । ਰਤਨ ਚੰਦ ਨੂੰ ਖਬਰ ਮਿਲੀ, ਤਾਂ ਆਇ ਨਿਰਬਾਣ ਜੀ ਦੇ ਚਰਨੀ ਢੱਠਾ। ਆਖੇ; "ਮਹਾਰਾਜ! ਇਹ ਬਾਲ ਆਪ ਦੀ ਦਇਆ ਨਾਲ ਬਚ ਗਿਆ ਹੈ; ਮੇਰੀ ਜੜ ਹਰੀ ਰਹਿ ਗਈ ਹੈ। ਹੁਣ ਇਸ ਨੂੰ ਅਪਣਾ ਹੀ ਬਾਲਕਾ (ਚੇਲਾ) ਬਣਾ ਲਓ!" ਸੰਤ ਜੀ ਕਹਿਣ:—"ਅਸਾਂ ਨਹੀਂ ਰੱਖਣਾ! ਸਾਨੂੰ ਨਹੀਂ ਲੋੜ!" ਪਰ ਬਾਣੀਆਂ ਖਹਿੜਾ ਨਾ ਛੱਡੇ। ਬਹੁਤਾ ਹਠ ਕੀਤਾ; ਤਾਂ ਮਹੰਤ ਜੀ ਨੇ ਉਸਦਾ ਨਾਂ 'ਫਕੀਰ' ਰੱਖ ਕੇ, ਰਤਨ ਚੰਦ ਦੇ ਹਵਾਲੇ ਕਰ ਦਿੱਤਾ।

ਖੜਗ ਸਿੰਘ ਨਾਮੇ ਇਕ ਸਰਦਾਰ; ਪਰ ਸੰਤਾਨ ਵਲੋਂ ਉੱਕਾ ਸੱਖਣਾ! ਬੜੇ ਜੰਤ੍ਰ, ਮੰਤ੍ਰ, ਤੰਤ੍ਰ, ਕਰ ਥੱਕਾ; ਮੁਰਾਦ ਪੂਰੀ ਨਾ ਹੋਈ। ਆਖਰ ਕਿਸੇ ਨੇ ਉਸਦਾ ਧਿਆਨ ਗੁਰਮੁਖ ਸਾਧੂਆਂ ਦੀ ਗੱਦੀ ਵੱਲ ਦੁਆ ਕੇ, ਖੜਗ ਸਿੰਘ ਨੂੰ ਸੰਤ ਬ੍ਰਹਮ ਹਰੀ ਜੀ ਦੇ ਚਰਨ ਫੜਨ ਦੀ ਪ੍ਰੇਰਨਾ ਕੀਤੀ। ਉਹ ਆਇਆ, ਤੇ ਸੰਤਾਂ ਦਾ ਮਿੰਨਤ ਤਰਲਾ ਕਰਕੇ, ਆਪਣਾ ਮਨੋਰਥ ਅਰਜ਼ ਕੀਤਾ। ਮਹੰਤ ਜੀ ਨਾ ਮੰਨੇ । ਓੜਕ ਸਤਿਸੰਗੀ ਸਾਧੂਆਂ ਨੇ ਪ੍ਰਾਰਥਨਾ ਕੀਤੀ, ਕਿ "ਮਹੰਤ ਜੀ ! ਇਸ ਪ੍ਰਾਰਥੀ ਦੀ ਪ੍ਰਾਰਥਨਾ ਮੰਨ ਲੈਣੀ ਚਾਹੀਦੀ ਹੈ; ਨਹੀਂ ਤਾਂ ਸੰਤਾਂ ਦੀ ਪੈਜ ਪਛੌੜੀ ਹੁੰਦੀ ਹੈ!" ਇਹ ਗੱਲ ਸੁਣ ਕੇ, ਸੰਤ ਮਸਾਂ ਮਸਾਂ ਛਰਾਂ 'ਤੇ ਆਏ; ਤੇ ਖੜਗ ਸਿੰਘ ਦੀ ਮੁਰਾਦ ਪੂਰੀ ਕਰਨ ਵਾਸਤੇ ਸਿਰਜਨਹਾਰ

ਦੀ ਦਰਗਾਹ ਵਿਚ ਅਰਦਾਸ ਕੀਤੀ । ਸਮਾਂ ਪਾਕੇ ਉਸਦੇ ਘਰ ਭੀ ਲੜਕਾ ਪੈਦਾ ਹੋਇਆ ॥

'ਗੰਡੀ ਵਿੰਡ' ਦਾ ਇਕ ਪਟਵਾਰੀ ਬੜਾ ਬੜ-ਬੋਲਾ; ਨਾਲੇ ਸਾਧੂ-ਸੰਤਾਂ ਦੀ ਨਿੰਦਿਆ ਕੀਤਾ ਕਰੇ; ਨਾਲੇ ਆਖੇ:—

"ਸੰਤ ਸੁੰਤ ਦੁਨੀਆਂ ਤੇ ਕੋਈ ਨਹੀਂ; ਸਭ ਭੇਖਧਾਰੀ ਫਿਰਦੇ ਨਿ ! ਜੇ ਕੋਈ ਹੋਵੇ; ਮੈਨੂੰ ਪੁੱਤ ਦੇਵੇ; ਤਦ ਮੈ ਜਾਣਾ, ਜੁ ਸੰਤ ਹੈ ! ਮੇਰੇ ਭਾਣੇ ਤਾਂ ਸਾਰੇ ਝੂਠੇ ਨਿ !"

ਇਹ ਗੱਲ ਸੁਣ ਕੇ ਸੰਤ ਚੁੱਪ ਕਰ ਰਿਹਾ ਕਰਨ ! ਇਕੇਰਾਂ ਪਟਵਾਰੀ ਮਹੰਤ ਜੀ ਪਾਸ ਆਇਆ; ਅਰੁ ਉਹੋ ਕੱਝ ਝੱਲ ਖਿਲਾਰਿਆ । ਬ੍ਰਹਮ ਹਰੀ ਜੀ ਪਹਿਲਾਂ ਤਾਂ ਬੜੇ ਖਫਾ ਹੋਏ; ਪਰ ਮਗਰੋਂ ਉਪੇਖਿਆ-ਖਿਮਾ ਵਿਚਾਰ ਕੇ, ਬਚਨ ਕੀਤਾ:—

"ਜਾਹ, ਤੇਰੇ ਘਰ ਲੜਕਾ ਤਾਂ ਹੋ ਜਾਊ; ਪਰ ਜਿਸ ਮੂੰਹ ਨਾਲ ਸੰਤਾਂ ਦੀ ਨਿੰਦਾ ਕਰਦਾ ਇੰ; ਉਸੇ ਨਾਲ ਉਸਤਤਿ ਕਰੀਂ ! ਅਰੁ ਸਾਧੂ-ਸੇਵਾ, ਸਰਧਾ-ਪ੍ਰੇਮ ਨਾਲ ਕਰਨੀ !"

ਪਟਵਾਰੀ 'ਸਤਿ ਬਚਨ !' ਆਖ ਕੇ ਸੰਤਾਂ ਦੇ ਬਚਨਾਂ ਪੁਰ ਅਮਲ ਕਰਨ ਲੱਗ ਪਿਆ; ਅਰੁ ਵਰ੍ਹੇ ਦੇ ਅੰਦਰ ੨ ਉਸ ਦੇ ਘਰਿ ਗੁਰੂ ਦਾਤਾਰ ਨੇ ਪੁੱਤਰ ਬਖ਼ਸ਼ ਦਿੱਤਾ । ਪੋਥੀ ਦਾ ਲਿਖਾਰੀ ਦਸਦਾ ਇ, ਕਿ ਉਹ ਪਟਵਾਰੀ "ਆਜ(ਸੰਮਤ ੧੯੫੩ ਬਿ: ਤੋਂ ਬਾਦ)ਤੱਕ ਸੰਤੋਂ ਕੀ ਸੇਵਾ ਕਰਤਾ ਹੈ!"

੪. ਮਹੰਤ ਬ੍ਰਹਮ ਬੂਟਾ ਜੀ,'ਨਿਰਬਾਣ'—ਸੰਤ ਜੀ ਦੇ ਨਾਮ ਨਾਲ 'ਨਿਰਬਾਣ' ਸੰਗਿਆ, ਸਿਰਫ ਇਸ ਵਾਸਤੇ ਲੱਗੀ ਹੈ, ਕਿ ਇਹ ਨਿਰਬਾਣ ਸੰਤੋਖ ਦਾਸ ਦੀ ਬੱਧੀ ਧਰਮਸਾਲ ਦੀ ਮਹੰਤੀ ਦੀ ਗੱਦੀ ਪੁਰ ਬੈਠੇ ਸਨ । ਉਂਞ ਇਹ ਨਾਂਗੇ ਨਹੀਂ ਸਨ ਰਹਿੰਦੇ । ਸਿੱਖੀ-ਰਹਿਣੀ ਦੇ ਧਾਰਣੀ ਸਨ । ਮਹੰਤ ਜੀ ਦਾ ਤੇਜ-ਤਪ ਬੜਾ, ਪਰ ਧੀਰਜ ਬੀ ਧਰਤੀ ਸਮਾਨ, ਅਰੁ ਸੀਤਲਤਾ ਜਲ ਜੇਹੀ । ਤੁਰਦੇ ਏਨੇ ਤੇਜ਼, ਜਾਣੋ ਸੂਰਜ-ਚੰਦ ਨੂੰ ਛੁਹ ਲੈਣਗੇ । ਨਿੰਦਾ-ਉਸਤਤਿ ਤੋਂ ਸਦਾ ਉਚੇਰੇ । ਜਪੁ-ਤਪੁ ਦੇ ਧਨੀ ਅਰੁ ਸੰਤ-ਸੇਵਾ ਦੀ ਲਗਨ ਵਾਲੇ, ਅਲਪ ਅਹਾਰ ਤੇ ਸੁਲਪ ਨਿੰਦਰਾ ਦੇ ਨੇਮੀ ਸਾਧੂ ਸਨ । ਡੇਰੇ (ਧਰਮ ਸਾਲ) ਦੀ ਸੇਵਾ

ਹੱਥੀਂ ਕਰਨੀ। ਜੋ ਵਿੱਦਿਆਰਥੀ ਵਿੱਦਿਆ ਪੜ੍ਹਨ ਦੀ ਅਭਿਲਾਖਾ ਨਾਲ ਆਵੇ; ਉਸ ਨੂੰ ਵਰ੍ਹਿਆਂ-ਬੱਧੀ ਬਿਸਰਾਮ ਤੇ ਪ੍ਰਸ਼ਾਦ ਦੇਂਦੇ ਰਹਿਣਾ। ਉਸਦੀ ਸੇਵਾ ਕਰਕੇ ਖੁਸ਼ ਹੋਣਾ। ਆਪ ਦੇ ਇਸ ਸੁਭਾਉ ਤੇ ਸਦਾਚਾਰ ਦੇ ਸਦਕੇ ਬੇਅੰਤ ਅਭਿਆਗਤਿ ਸਾਧੂ ਇਸ ਡੇਰੇ ਵਿਚ ਟਿਕੇ ਰਹਿੰਦੇ; ਤੇ ਵਿੱਦਿਆ ਪੂਰੀ ਦਿਲ-ਜੱਮੀ ਨਾਲ ਪ੍ਰਾਪਤਿ ਕਰਦੇ ਸਨ। ਮਹੰਤ ਜੀ ਖ਼ੁਦ ਗੁਰਬਾਣੀ ਦੀ ਕਥਾ ਬੜੀ ਪ੍ਰੀਤ ਨਾਲ ਨਿਤਾ-ਪ੍ਰਤਿ ਸੁਣਦੇ। ਦਰਬਾਰ ਬਾਬੇ (ਸ੍ਰੀ ਗੁਰੂ ਗ੍ਰੰਥ) ਸਾਹਿਬ ਵਿਚ ਪਰਮ ਸਰਧਾ। ਸ੍ਰੀ ਦਰਬਾਰ ਸਾਹਿਬ (ਹਰਿਮੰਦਿਰ) ਵਿਚ ਵਾਕ ਸੁਣਨ ਨਿੱਤ ਨੇਮ ਨਾਲ ਜਾਂਦੇ; ਤੇ ਪਰਕ੍ਰਮਾ ਜ਼ਰੂਰ ਕਰਦੇ; ਭਾਵੇਂ ਮੀਂਹ-ਵਾਯੂ ਦੇ ਝੱਖੜ ਭੀ ਝੁਲਦੇ ਹੋਣ। ਮਾਨੋਂ ਸਤਿਗੁਰਾਂ ਦੇ ਇਸ ਮਹਾਂਵਾਕ–

"ਝਖੜੁ ਝਾਗੀ, ਮੀਹ ਵਰਸੈ; ਭੀ ਗੁਰ ਦੇਖਣ ਜਾਈ॥"–
(ਸੂਹੀ, ਅਸਟਪਦੀਆਂ–ਮ: ੪)

ਪੁਰ ਪੂਰੀ ਤਰਾਂ ਪਹਿਰਾ ਦੇਂਦੇ ਸਨ। ਸੱਚ ਪੁੱਛੋ ਤਾਂ, ਇਸ ਦਰਬਾਰ ਦੇ ਸਿਰਜਨਹਾਰ ਦੀ ਕ੍ਰਿਪਾ ਨਾਲ ਹੀ, ਇਨ੍ਹਾਂ ਨੂੰ ਏਡੀ ਵਡਿਆਈ ਮਿਲੀ ਸੀ।ਮਹੰਤ ਸਾਹਿਬ ਰਾਜ-ਜੋਗ–ਦੋਹਾਂ–ਦੀ ਕਮਾਈ ਵਿਚ ਪੂਰੇ ਸੂਰੇ ਸਨ। ਵਿਰਤ-ਵੇਸ ਸਾਧਾਰਨ ਤੇ ਬਸਤ੍ਰ ਭਗਵਾ ਰਖਦੇ, ਰਾਜ-ਰਿਖੀਆਂ ਵਾਲੀ ਵਰਤਣ; ਬਚਨ ਵਿਚ ਸੱਤਿਆ ਤੇ ਪਰ-ਸੁਆਰਥੀ ਸੁਭਾਉ ਦੇ ਮਾਲਕ ਸਨ। ਦ੍ਵੈਤ ਲੇਸ ਮਾਤ੍ਰ ਭੀ ਇਨ੍ਹਾ ਦੀ ਪ੍ਰਕ੍ਰਿਤਿ ਵਿਚ ਨਹੀਂ ਸੀ; ਹਰ ਮਤ-ਮਤਾਂਤ੍ਰ ਦੇ ਸਾਧੂ-ਫਕੀਰਾਂ ਨਾਲ ਬੜੇ ਪ੍ਰੇਮ ਨਾਲ ਹਸੂੰ ਹਸੂੰ ਕਰਦੇ ਮਿਲਦੇ। ਸਭ ਨਾਲ ਮਿੱਠਾ-ਮੇਲ ਜੋਲ ਰਖਦੇ ਸਨ। ਏਡੇ ਵੱਡੇ ਪ੍ਰਤਾਪ ਨੂੰ ਪਾਕੇ ਵੀ ਅਤਿ ਦਰਜੇ ਦੇ ਨਿਰਮਾਣ ਤੇ ਆਪਣੇ ਇਸ਼ਟ (ਗੁਰੂ ਜੀ) ਪੁਰ ਦ੍ਰਿੜ੍ਹ ਵਿਸ਼ਵਾਸ। ਬਿਰਤੀ ਅੰਤਰ-ਮੁਖ; ਪਰ ਦਿਲਾਵਰੀ ਬੜੀ। ਜੋ ਅਰਥੀ ਆਵੇ; ਤਿਸ ਦਾ ਦੁਖ ਨਾ ਸਹਾਰ ਸਕਣਾ।

ਇਕੇਰਾਂ ਆਪ ਧਨੋਏ ਨੱਗਰ ਗਏ। ਓਥੋਂ ਦੇ ਇਕ ਸਿੱਖ ਨੇ ਪ੍ਰਸ਼ਾਦਿ ਵਰਜਿਆ। ਛਕਣ ਗਏ; ਤਾਂ ਉਸਦੀ ਮਾਤਾ ਨੇ ਪ੍ਰਾਰਥਨਾ ਕੀਤੀ; ਕਿ "ਮੇਰੇ ਪੁੱਤ੍ਰ ਦੇ ਘਰਿ ਪੁੱਤ੍ਰ ਹੋਵੇ!" ਮਹੰਤ ਜੀ ਨੇ ਬਚਨ ਕੀਤਾ:–"ਚੰਗਾ ਮਾਈ! ਜਦੋਂ ਤੇਰੇ ਘਰਿ ਪੋਤ੍ਰਾ ਪੈਦਾ ਹੋਊ, ਓਦੋਂ ਹੀ ਪ੍ਰਸ਼ਾਦ ਛਕਾਂਗੇ!" ਨੌਂ ਮਹੀਨੇ ਬੱਦ ਜਦੋਂ ਉਸ ਦੇ ਘਰਿ ਬਾਲਕ

ਜਨਮਿਆਂ, ਤਦ ਹੀ ਪ੍ਰਸ਼ਾਦ ਛਕਿਆ ॥

ਮਹੰਤ ਜੀ ਵਿੱਚ ਇਕ ਅਲੋਕਾਰ ਗੱਲ ਇਹ ਸੀ, ਕਿ ਵਿਰੋਧੀਆਂ ਨਾਲ ਵੀ ਵਿਰੋਧ-ਭਾਵਨਾਂ ਨਾਲ ਨਹੀਂ ਸਨ ਵਰਤਦੇ । ਲਾਗਲੇ ਜੰਗਲ ਵਿੱਚੋਂ ਲੰਗਰ ਵਾਸਤੇ ਬਾਲਣ (ਸੁੱਕੀ ਲੱਕੜੀ) ਔਂਦਾ ਸੀ; ਉਸ ਪੁਰ ਕੁੱਝ ਜ਼ਿਮੀਂਦਾਰਾਂ ਇੱਤਰਾਜ਼ ਤੇ ਝਗੜਾ ਖੜਾ ਕਰ ਦਿੱਤਾ । ਮਾਮਲਾ ਬੜਾ ਲੰਮਾ ਵਧਿਆ; ਤੇ ਦੂਰ ਤੱਕ ਗਿਆ । ਲੇਕਿਨ ਇਨ੍ਹਾਂ ਦਿਨਾਂ ਵਿਚ ਬੀ, ਜਦੋਂ ਝਗੜੇਲ ਜ਼ਿਮੀਦਾਰ, ਕਦੀ ਡੇਰੇ ਔਣ; ਤਾਂ ਮਹੰਤ ਸਾਹਿਬ ਉਨ੍ਹਾਂ ਨੂੰ ਕੜ੍ਹਾਹ ਪ੍ਰਸ਼ਾਦ ਤੇ ਹੋਰ ਨ੍ਹਾਨ੍ਹਾਂ ਪ੍ਰਕਾਰ ਦੇ ਪਦਾਰਥ ਛਕਾਇਆ ਕਰਨ । ਜਦੋਂ ਵਰ੍ਹਾ ਇਸੇ ਹਾਲ ਬੀਤ ਗਿਆ; ਤਾਂ ਇਕ ਵਿਹਾੜੇ ਸਾਧਾਂ, ਮਹੰਤ ਜੀ ਨੂੰ ਆਖਿਆ:–

"ਮਹਾਰਾਜ ! ਇਹ ਲੋਕ ਤਾਂ ਸਾਡੇ ਨਾਲ ਬਖੇੜਾ ਕਰਦੇ ਹਨ; ਪਰ ਆਪ ਉਨ੍ਹਾਂ ਨੂੰ ਭਾਂਤਿ ਭਾਂਤਿ ਦੇ ਪ੍ਰਸ਼ਾਦ ਛਕਾਉਂਦੇ ਓ !"

ਨਿਰਬਾਨ ਜੀ ਬੋਲੇ:–

"ਭਾਈ ! ਸਭ ਆਪੋ ਆਪਣੀ ਪ੍ਰਾਲਭਦ ਖਾਂਦੇ ਹਨ !"

ਤਾਂ ਸਾਧੂ ਸਾਰੇ ਚੁੱਪ ਕਰ ਗਏ ॥

ਪੋਥੀ ਲਿਖਣਹਾਰ ਦਾ ਕਥਨ ਹੈ; ਕਿ "ਜੋ ਕੋਈ ਸੰਤੋਂ, ਬਿਰਾਹਮਨੋ, ਸੋਢੀ, ਬੇਦੀ, ਕਾ ਝਗੜਾ ਪਰੈ; ਉਸ ਮੈ ਧਰਮ-ਅਦਾਲਤ ਕਰਨੀ । ਜਿਸ ਮੈ ਦੋਨੋਂ ਬੰਨੇ ਰਾਜੀ ਹੋ ਜਾਵੈਂ । ਇਹ ਸਭ ਹਮ ਨੇ ਆਖੋਂ ਸੇ ਦੇਖੀ ਹੈ । ਪਰਵਾਰ ਤਿਨ ਕਾ ਬੜਾ, ਸੰਤੋਂ ਕਾ । ਭੰਡਾਰਾ ਆਦਿ ਸੇ ਲੇਕਰਿ ਸਭ 'ਨਿਰਬਾਣਾਂ' ਮੈ ਇਕ-ਰਸ ਚਲਾ ਆਇਆ ਹੈ। ਸਦਾ ਹੀ ਬਰਤਨਾ, ਦੋ ਵਕਤ । ਜੋ ਗੱਦੀ ਪਰ ਬੈਠਤਾ ਆਇਆ ਹੈ; ਸਭੀ ਸਕਤੀ ਸੰਪੰਨ ਹੋਤੇ ਆਏ ਹੈਂ । ਪਰ ਅਪਨਾ ਆਪ ਕਿਸੀ ਕੋ ਜਨਾਇਆ ਨਹੀਂ । ਆਗਿਆ ਪਹਿਲੇ ਹੀ ਐਸੀ ਚਲੀ ਆਈ ਹੈ; ਕਿ "ਗੁਪਤ ਰਹਿਨਾ !" ਸਕਤਿ ਪੂਰੀ; ਜੋ ਗੱਦੀ ਪੈ ਬੈਠੇ, ਸੁਤੇ ਹੀ ਵਿਚਾਰਵਾਨ ਹੋ ਜਾਣਾ ! ਸੁਭਾਵਕ ਕੋਈ ਬਾਤ ਹੋ ਜਾਵੇ; ਸੋ, ਹੋ ਜਾਵੈ। ਯਤਨ ਕਰਿ ਨਾਂ ਕਿਸੀ ਕੋ ਵਰੁ ਹੀ ਦੇਨਾ; ਨਾ ਕਿਸੀ ਕੋ ਸਰਾਪ ਹੀ ਦੇਨਾ। ਭਗਵਤ ਕੀ ਆਗਿਆ ਪ੍ਰਮਾਨ ਕਰਨੀ । ਸੇਵਾ ਡੇਰੇ ਕੀ (ਹੱਥੀਂ) ਕਰਨੀ ॥"

ਨਿਰਬਾਣ ਬ੍ਰਹਮ ਬੂਟਾ ਜੀ ਕੱਤਿਕ ਸੰਮਤ ੧੯੦੯ ਬਿ: ਵਿਚ ਮਹੰਤੀ ਦੀ ਗੱਦੀ ਪੁਰ ਵਿਰਾਜੇ। ਇਸ ਮੌਕੇ ਬੜਾ ਭਾਰਾ ਭੰਡਾਰਾ (ਜੱਗ) ਕੀਤਾ ਗਿਆ।ਮਹੰਤ ਜੀ ਨੇ ਆਪਣੇ ਸਮੇਂ ਬੜੇ ਆਲੀਸ਼ਾਨ ਪੱਕੇ ਮਕਾਨ ਸਾਧੂ-ਮੁਸਾਫਰਾਂ ਦੇ ਬਿਸਰਾਮ ਹਿਤ ਬਣਾਏ। ਚੁਮੰਜ਼ਲੀ ਡਿਊੜੀ ਤਿਆਰ ਕਰਵਾਈ। ਤਰਨਤਾਰਨ ਸਰੋਵਰ ਕੰਢੇ ਭੀ ਸੰਤ ਜੀ ਨੇ ਇਕ ਵੱਡਾ ਭਾਰਾ (ਲੰਮਾ-ਚੌੜਾ) ਬੁੰਗਾ ਯਾਤਰੂਆਂ ਦੇ ਅਰਾਮ ਵਾਸਤੇ ਬਣਵਾਇਆ। ਜੋ 'ਟੱਲੀਆਂ ਵਾਲਾ ਬੁੰਗਾ' ਵਜਦਾ ਹੈ। ਅਰੁ ਇਸ ਵਕਤ ਪੰਥਕ ਪ੍ਰਬੰਧ ਵਿਚ ਸਥਾਨਕ ਕਮੇਟੀ ਦੇ ਨਾਲ ਸੰਬੰਧਤ ਹੈ। ਲਾਹੌਰ-ਫੀਰੋਜ਼ਪੁਰ ਵਾਲੀ ਵੱਡੀ ਸੜਕ ਪੁਰ ਬਰਵਾਲ੍ਹੇ ਪਿੰਡ ਭੀ ਆਪ ਨੇ ਇਕ ਵੱਡੀ ਬਾਉਲੀ ਤਿਆਰ ਕਰਵਾਈ। ਜਿਸ ਪੁਰ ਜਲ ਛਕਾਉਣ ਦਾ ਪ੍ਰਬੰਧ ਸਦਾ ਵਾਸਤੇ ਪੱਕਾ ਕੀਤਾ ਹੋਇਆ ਹੈ। ਹੋਰਨਾਂ ਕਈਆਂ ਨੱਗਰਾਂ-ਗਿਰਾਵਾਂ ਵਿਚ—ਜਿੱਥੇ ਕਿਤੇ ਜਲ ਦੀ ਥੁੜ ਯਾ ਤੰਗੀ ਸੀ—ਅਨੇਕਾਂ ਖੂਹ ਖਟਾਏ ਤੇ ਛਬੀਲਾਂ ਲਵਾਈਆਂ।

ਮਹੰਤ ਬ੍ਰਹਮ ਬੂਟਾ ਜੀ ਤੋਂ ਬੱਾਦ ਇਸ ਅਸਥਾਨ ਦੇ ਮਹੰਤ ਵਾਰੀ ਸੁਧੇ—ਸੰਤ ਨਿਰੰਜਨ ਦਾਸ, ਪਰਾਗਦਾਸ, ਜੈਰਾਮ ਦਾਸ, ਸਾਧੂਰਾਮ ਤੇ ਲਛਮਨ ਦਾਸ ਹੋਏ। ਇਨ੍ਹਾਂ ਵਿਚੋਂ ਮਹੰਤ ਜੈਰਾਮਦਾਸ ਨੂੰ ਜੀਊਂਦੇ ਜੀ ਹੀ ਗੱਦੀ ਤੋਂ ਲਾਹ ਦਿੱਤਾ ਗਿਆ ਸੀ; ਤੇ ਹਾਲਾਂ ਤੱਕ ਚੰਗੇ ਭਲੇ ਹਨ। ਹੋਰ ਸਾਰੇ ਆਪਣੀ ਉਮਰ ਭੋਗ ਕੇ ਪ੍ਰਭਲੋਕ ਪਧਾਰੇ ਹਨ। ਮਹੰਤ ਲਛਮਨ ਦਾਸ ਦਾ ਦੇਹਾਂਤ, ਦਿਸੰਬਰ ੧੯੫੨ (ਪੋਹ ੨੦੧੦ ਬਿੱ:) ਵਿਚ ਹੋਇਆ ਹੈ; ਐਪਰ ਹਾਲਾਂ ਤੱਕ ਮਹੰਤ ਕੋਈ ਨਹੀਂ ਬਣਾਇਆ ਗਿਆ।

ਮਹੰਤ ਪਰਾਗਦਾਸ ਦੇ ਸਮੇਂ ਤੱਕ ਇਸ ਗੁਰ-ਧਾਮ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼, ਪਾਠ ਤੇ ਕਥਾ-ਵਿਚਾਰ ਆਦਿ ਬਰਾਬਰ ਹੁੰਦਾ ਸੀ। 'ਗੁਰੂ ਕਾ ਲੰਗਰ' ਬਕਾਇਦਾ ਜਾਰੀ ਸੀ। ਐਪਰ 'ਗੁਰਦੁਆਰਾ-ਸੁਧਾਰ ਲਹਿਰ'ਦੇ ਜਨਮ ਧਾਰਨ ਪੁਰ,ਡੇਰੇ ਦਾਰ ਉਦਾਸੀ ਸਾਧੂਆਂ, ਅਣਹੋਇਆ ਤੌਂਖਲਾ ਪ੍ਰਤੀਤਿ ਕਰਕੇ, ਅਪਣੇ ਆਪਨੂੰ ਸਤਿਗੁਰ ਨਾਨਕ ਤੋਂ ਤੋੜਨਾਂ, ਤੇ ਹਿੰਦੂਆਂ ਨਾਲ ਜੋੜਨਾ ਅਰੰਭ ਦਿੱਤਾ। ਨਤੀਜੇ ਦੇ ਤੌਰ ਪੁਰ ਇਸ ਅਸਥਾਨ ਵਿੱਚ ਭੀ ਸ਼ਿਵ-ਪਾਰਬਤੀ ਤੇ ਉਨ੍ਹਾਂ ਦੇ ਪੁੱਤ੍ਰ ਗਣੇਸ਼ ਦੀਆਂ ਮੂਰਤੀਆਂ ਰੱਖ ਲਈਆਂ ਗਈਆਂ।

ਨਾਲ ਹੀ ਇਨ੍ਹਾਂ ਸਿੱਖ-ਸਾਧੂਆਂ ਦੇ ਡੇਰਿਆਂ (ਧਰਮਸਾਲਾਂ) ਨੂੰ, ਹਿੰਦੂ ਸਾਧੂਆਂ ਦੀ ਰੀਸੇ 'ਅਖਾੜੇ' ਆਖਣਾ ਸ਼ੁਰੂ ਕਰ ਦਿੱਤਾ ਗਿਆ।

ਇਸ ਤਰਾਂ ਦੇ ਡੇਰੇ (ਧਰਮਸਾਲ), ਭਾਈ ਸੰਗਤਿ ਸਾਹਿਬ ਦੇ ਸਾਧੂਆਂ ਸਿੱਖ-ਰਾਜ ਤੇ ਤੇਜ-ਪ੍ਰਤਾਪ ਸਮੇਂ; ਅੰਮ੍ਰਿਤਸਰ ਸ਼ਹਿਰ ਵਿਚ ਹੋਰ ਭੀ ਕਈ ਬਣਾਏ ਹਨ। ਜਿਹਾ ਕਿ -

੧–ਭਾਈ ਬਾਲਾ ਨੰਦ ਜੀ ਨੇ ਸੰਮਤ ੧੮੪੪ ਵਿਚ ਅੰਮ੍ਰਿਤਸਰ ਆ ਕੇ, ਕਟੜਾ ਰਾਮ ਗੜ੍ਹੀਆਂ, ਬਾਜ਼ਾਰ ਮੋਚੀਆਂ ਅੰਦਰ ਧਰਮਸਾਲ ਬੱਧੀ; ਜਿਸ ਨੂੰ ਹੁਣ 'ਅਖਾੜਾ ਬਾਲਾ ਨੰਦ' ਆਖਦੇ ਨਿ। ਭਾਈ ਸਾਹਿਬ, ਭਾਈ ਫੇਰੂ 'ਸੰਗਤਿ ਸਾਹਿਬ' ਦੇ ਚੇਲੇ ਬ੍ਰਿੰਦਾਬਨ ਦੀ ਸ਼ਾਖ ਵਿੱਚੋ, ਭਾਈ ਪ੍ਰੇਮ ਦਾਸ ਪਾਸੋਂ ਵਿਰੋਸਾਏ ਸਿੱਖ-ਸਾਧੂ ਸਨ। ਇਨ੍ਹਾਂ ਦਾ ਸੰਬੰਧ ਭਾਈ ਬ੍ਰਿੰਦਾਬਨ ਨਾਲ ਇਨ੍ਹਾਂ ਕੜੀਆਂ ਦੁਆਰਾ ਜੁੜਦਾ ਹੈ:–ਸੰਤ ਬ੍ਰਿੰਦਾਬਨ ਜੀ ਦੇ ਚੇਲੇ ਭਾਈ ਬਿਧੀ ਚੰਦ, ਉਨ੍ਹਾਂ ਦੇ ਭਾਈ ਦੇਸ ਰਾਜ, ਤੇ ਤਿਨ੍ਹਾਂ ਦੇ ਸੇਵਕ ਭਾਈ ਪ੍ਰੇਮ ਦਾਸ। ਭਾਈ ਬਾਲਾ.ਨੰਦ ਤੋਂ ਬੱਾਦ ਇਸ ਧਰਮਸਾਲ ਦੀ ਸੰਭਾਲ ਨੰਬਰਵਾਰ–ਮਹੰਤ ਬਿਸ਼ਨ ਪ੍ਰਕਾਸ਼, ਅਰਜਨ ਪ੍ਰਸ਼ਾਦ, ਬਿਸੰਭਰ ਪ੍ਰਸਾਦ, ਤੇ ਹਰਿ ਪ੍ਰਸਾਦ ਤੇ ਚੰਦਰ ਪ੍ਰਸਾਦਿ ਕਰਦੇ ਆਏ ਹਨ। ਸੰਮਤ ੧੯੮੦ ਬਿ: ਵਿਚ ਭਾਈ ਹਰਿ ਪ੍ਰਸਾਦ ਮੌਜੂਦ ਸੀ।

੨–ਭਾਈ ਅਦ੍ਵੈਤ ਨਾਰਾਇਣ ਜੀ ਨੇ ਸੰਮਤ ੧੮੪੬ ਬਿ: ਵਿਚ ਕਾਂਸੀ ਮਹੱਲਾ 'ਦੁਰਗਾ ਕੁੰਡ' ਵਾਲੇ ਅਖਾੜੇ ਤੋਂ ਅੰਮ੍ਰਿਤਸਰ ਆ ਕੇ ਸੁਲਤਾਨ ਵਿੰਡ ਦਰਵਾਜ਼ੇ ਲਾਗੇ, ਡੇਰਾ ਲਾਇਆ ਤੇ ਧਰਮਸਾਲ ਬਣਵਾਈ ਜਿਸ ਨੂੰ ਅਖਾੜਾ 'ਕਾਂਸੀ ਵਾਲਾ' ਯਾ 'ਬਾਬਾ ਮੇਲਾ ਰਾਮ ਜੀ ਦਾ' ਆਂਹਦੇ ਨਿ। ਇਸ ਧਰਮਸਾਲ ਦੇ ਨਾਲ ਸਿਆਲਕੋਟ ਇਲਾਕੇ ਦੇ ਸਿੱਖ ਸਰਦਾਰਾਂ ਦੇ ਪਿੰਡ–'ਕੇਦੜਪ' ਤੇ 'ਚਕਰਾਜੀਆ'–ਗੁਰੂ ਕੇ ਲੰਗਰ ਵਾਸਤੇ ਧਰਮ-ਅਰਥ ਲਾਏ ਹੋਏ ਹਨ। ਡੇਰੇ ਦੇ ਮੋਢੀ ਸੰਤ ਜੀ, ਭਾਈ ਗੁਰਬਖ਼ਸ਼ ਜੀ ਦੀ ਸਰੇਣੀ ਵਿਚੋਂ ਸਨ। ਇਨ੍ਹਾਂ ਤੋਂ ਬੱਾਦ ਵਾਰੀ ਨਾਲ ਭਾਈ ਕ੍ਰਿਸ਼ਨਦੇਵ, ਗਣਪਤਿ ਦੇਵ, ਬਿਸੰਭਰ ਦੇਵ, ਤ੍ਰਿਣ ਦੇਵ, ਹਰਿਗਿਆਨ ਦੇਵ, ਤੇ ਹਰਿ ਸੇਵਕ ਦੇਵ ਮਹੰਤ ਬਣਦੇ ਆਏ। ਸੰਮਤ ੧੯੮੦ ਬਿ: ਵਿੱਚ ਮਹੰਤ ਹਰਿ

ਸੇਵਕ ਦੇਵ ਮੌਜੂਦ ਸਨ। ਬੱਦਾਂ ਤਿਰਲੋਕ ਦੇਵ, ਹਰਬੰਸ ਦੇਵ ਤੇ ਹੁਣ ਮਾਨ ਦੇਵ ਜੀ ਹਨ।

੩—ਡੇਰਾ ਬਾਵਾ ਘਮੰਡਾ ਦਾਸ—ਜਿਸਦਾ ਜ਼ਿਕਰ ਭਾਈ ਘਮੰਡਾ ਦਾਸ ਦੀ ਵਾਰਤਾ ਵਿੱਚ ਪਿੱਛੇ ਕਰ ਆਏ ਹਾਂ। ਇਸ ਡੇਰੇ ਦਾ ਨਾਮ 'ਬੇਰੀ ਵਾਲਾ ਅਖਾੜਾ' ਮਸ਼ਹੂਰ ਹੈ।

੪—ਭਾਈ ਟਹਿਲ ਦਾਸ ਜੀ ਨੇ ਆਪਣੇ ਸਿੱਖਿਆ-ਦਾਤੇ ਭਾਈ ਪ੍ਰੇਮ ਦਾਸ ਜੀ ਦੇ ਡੇਰੇ ਵਾਲੀ ਥਾਂ (ਮਲਵਈ ਬੁੰਗੇ ਲਾਗੇ) ਸੰਮਤ ੧੯੪੫ ਬਿ: ਵਿਚ ਧਰਮਸਾਲ ਬੱਧੀ। ਜਿਸਨੂੰ ਹੁਣ ਇਨ੍ਹਾਂ ਦੇ ਨਾਮ ਪੁਰ ਹੀ 'ਅਖਾੜਾ' ਆਖਿਆ ਜਾ ਰਿਹਾ ਹੈ। ਭਾਈ ਸਾਹਿਬ ਦਾ ਸਿਲਸਿਲਾ ਭਾਈ ਬ੍ਰਿੰਦਾਬਨ ਜੀ ਨਾਲ ਇਸ ਤਰ੍ਹਾਂ ਜੁੜਦਾ ਹੈ:—

ਭਾਈ ਬ੍ਰਿੰਦਾਬਨ ਦੇ ਚੇਲੇ ਭਾਈ ਪ੍ਰੇਮ ਦਾਸ; ਉਨ੍ਹਾਂ ਦੇ ਭਾਈ ਟਹਿਲ ਦਾਸ। ਭਾਈ ਜੀ ਤੋਂ ਮਗਰੋਂ ਇਸ ਧਰਮਸਾਲ ਦੇ ਪ੍ਰਬੰਧਕ—ਭਾਈ ਬ੍ਰਹਮ ਚੇਤਨ, ਕਾਂਸੀ ਰਾਮ, ਬ੍ਰਹਮ ਵਿਸ਼ੇਸਰ, ਧਿਆਨ ਦਾਸ, ਅਮਰ ਦਾਸ, ਗੋਪਾਲ ਦਾਸ, ਬੀਰਮ ਦਾਸ ਤੇ ਹੀਰਾ ਦਾਸ,—ਵਾਰੀ ਸੁਧੇ ਬਣਦੇ ਆਏ। ਆਖਰੀ ਮਹੰਤ ਹੁਣ ਜਿਉਂਦਾ ਹੈ, ਤੇ 'ਗੁਰਦੁਆਰਾ ਸੁਧਾਰ ਲਹਿਰ' ਸਮੇਂ ਭੀ ਮੌਜੂਦ ਸੀ। ਇਸੇ ਸ਼੍ਰੇਣੀ ਦੀ ਬੱਧੀ ਇਕ ਧਰਮਸਾਲ ਰਾਜ ਪਟਿਆਲਾ, ਪਿੰਡ 'ਘਨੌਰੀ ਵੱਡੀ' ਵਿੱਚ ਹੈ। ਇਸ ਸ਼ਾਖ਼ ਦੇ ਅਨੇਕਾਂ ਸਾਧੂ ਵਿੱਦਿਆ ਪੜ੍ਹਨ-ਪੜ੍ਹਾਣ ਤੇ ਗੁਰ-ਧਾਮਾਂ ਦੇ ਦਰਸ਼ਨ-ਦੀਦਾਰ ਕਰਨ ਵਿਚ ਲੱਗੇ ਹੋਏ ਹਨ॥

੫—ਭਾਈ ਮੇਲਾ ਰਾਮ ਜੀ ਨੇ ਸੰਮਤ ੧੯੬੦ ਬਿ: ਵਿਖੇ ਇਕ ਧਰਮਸਾਲ ਮਹਲਾ ਬੱਕਰਵਾਨਾਂ ਅੰਦਰ (ਦਰਵਾਜ਼ਾ ਮਹਾਂ ਸਿੰਘ ਤੇ ਨਵੀਂ ਬਣੀ ਚੌੜੀ ਸੜਕ—ਵਿਚਕਾਰ) ਕਾਇਮ ਕੀਤੀ; ਜੋ 'ਧਰਮਸਾਲ ਮੇਲਾ ਰਾਮ' ਕਰਕੇ ਪ੍ਰਸਿੱਧ ਹੈ। ਆਪ ਤੋਂ ਬੱਦ ਵਾਰੀ ਨਾਲ—ਭਾਈ ਰਾਮ ਰਤਨ, ਭਗਤ ਰਾਮ ਤੇ ਅਮਰ ਦਾਸ (ਜੋ ਸੰਮਤ ੧੯੯੦ ਬਿ: ਵਿਚ ਹੈ ਸੀ)—ਮਹੰਤ ਬਣਦੇ ਆਏ ਹਨ। ਫਿਰ ਭਾਈ ਚਰਨ ਦਾਸ ਜੀ ਮਹੰਤ ਬਣੇ, ਜੋ ਦੋ ਕੁ ਵਰ੍ਹੇ ਹੋਏ ਚੜ੍ਹਾਈ ਕਰ ਗਏ ਹਨ॥

**੬–ਭਾਈ ਬਗਤਾ ਸਾਹਿਬ,** ਪਟਿਆਲੇ 'ਸਮਾਧਿ ਮਹਾ-ਰਾਜਾ ਸਾਹਿਬ', ਰਹਿੰਦੇ ਸਨ । ਓਥੋਂ ਅੰਮ੍ਰਿਤਸਰ ਬਿਬੇਕਸਰ ਲਾਗੇ ਆ ਟਿਕੇ ਤੇ ਏਥੇ ਹੀ ਪ੍ਰਲੋਕ-ਗਾਮੀ ਹੋ ਗਏ । ਉਨ੍ਹਾਂ ਦੇ ਸੇਵਕਾਂ ਉਸੇ ਥਾਂ ਸਮਾਧਿ ਸਾਜਕੇ, ਬਗੀਚੀ ਬਣਾ ਦਿੱਤੀ; ਜੋ 'ਬਗੀਚੀ ਬਗਤਾ ਸਾਹਿਬ' ਕਰਕੇ ਪ੍ਰਸਿੱਧ ਹੈ । ਸੰਮਤ ੧੯੮੦ ਬਿੱ: ਵਿੱਚ (ਗੁ: ਸੁਧਾਰ ਲਹਿਰ ਸਮੇਂ) ਭਾਈ ਕ੍ਰਿਪਾ ਰਾਮ ਮੁਖਤਾਰ ਸੀ । ਉਸਨੇ ਇਹ ਬਗੀਚੀ ਪੰਥਕ-ਪ੍ਰਬੰਧ ਵਿੱਚ ਦੇ ਦਿੱਤੀ ਸੀ। ਪਰ ਮਗਰੋਂ ਪਟਿਆਲੇ ਵਾਲੇ ਮਹੰਤਾਂ ਤੱਲੁਕ ਤੁੜਾ ਦਿੱਤਾ।

**੭–ਭਾਈ ਰਤਨਹਰੀ ਜੀ** ਨੇ ਧਰਮਸਾਲ 'ਖਾਨ ਕੇ ਮੌੜ' (ਛੋਟੇ ਡੇਰੇ) ਤੋਂ ਅੰਮ੍ਰਿਤਸਰ ਆਕੇ, ਸੰਮਤ ੧੯੨੦ ਬਿੱ: ਵਿਚ, ਲਾਹੌਰੀ ਦਰਵਾਜ਼ੇ ਧਰਮਸਾਲ ਬਣਵਾਈ । ਜਿਸਦੀ ਸੇਵਾ-ਸੰਭਾਲ, ਉਨ੍ਹਾਂ ਤੋਂ ਮਗਰੋਂ, ਇਸੇ ਲੜੀ ਦੇ ਸਾਧੂ ਭਾਈ ਅਨੰਤ ਦਾਸ, ਸਾਲਗ ਰਾਮ ਤੇ ਹਰਿਨਾਮ ਦਾਸ ਵਾਰੋ-ਵਾਰੀ ਕਰਦੇ ਆਏ ਹਨ।

**੮–ਭਾਈ ਸੁਰ ਦਾਸ** ਨੇ, ਮਹਦੇਇ (ਮਧੇ) ਜ਼ਿਲਾ ਫੀਰੋਜ਼ਪੁਰ ਵਾਲੇ ਡੇਰੇ ਤੋਂ ਅੰਮ੍ਰਿਤਸਰਿ ਆ ਕੇ, 'ਕਟੜਾ ਗਰਭਾ ਸਿੰਘ' ਵਿਚ ਡੇਰਾ ਲਾਇਆ; ਤੇ ਗੁਰਦੁਆਰਾ (ਧਰਮਸਾਲ) ਬਣਵਾਇਆ । ਸੰਮਤ ੧੯੮੦ ਵਿੱਚ ਭਾਈ ਸਾਹਿਬ ਖ਼ੁਦ ਹੀਨ-ਹਿਯਾਤ ਵਿੱਚ ਸਨ ।

**੯–ਮਹੰਤ ਰਾਮਦਾਸ** ਦੇ ਦੀਖਿਆ-ਦਾਤਾ ਜੀ, ਜ਼ਿਲਾ ਝੰਗ ਦੇ ਪਿੰਡ ਰਸ਼ੀਦਪੁਰ ਤੋਂ ਸੰਮਤ ੧੯੫੦ ਬਿ: ਵਿਚ ਅੰਮ੍ਰਿਤਸਰ ਆਏ; ਤੇ ਤੇਲੀਆਂ ਵਾਲੀ ਗਲੀ ਵਿਚ ਟਿਕੇ ਰਹੇ । ਉਸੇ ਟਿਕਾਉ ਵਿਚ ਆਪ ਨੇ ਇੱਕ ਧਰਮਸਾਲ ਬੱਧੀ । ਉਨ੍ਹਾਂ ਤੋਂ ਬਾਂਦ ਭਾਈ ਰਾਮ ਦਾਸ ਮਹੰਤ ਨੀਤੇ ਗਏ; ਜੋ ਸੰਮਤ ੧੯੮੦ ਬਿ: ਵਿਚ ਮੌਜੂਦ ਸਨ। ਇਨ੍ਹਾਂ ਦੇ ਨਾਮ ਪੁਰ ਹੀ ਇਹ ਅਸਥਾਨ ਮਸ਼ਹੂਰ ਹੈ।

੧੦. ਭਾਈ ਬੁੱਧ ਦਾਸ ਜੀ ਪਿੰਡ ਚਾਂਗਲੀ, ਰਾਜ ਪਟਿਆਲਾ ਦੀ ਧਰਮਸਾਲ ਤੋਂ, ਆਪਣੇ ਗੁਰੂ ਦੀ ਆਗਿਆ ਪਾ ਕੇ ਸ਼ਹਿਰ ਅੰਮ੍ਰਿਤਸਰ ਆਏ। ਦਰਵਾਜ਼ਾ ਚਾਟੀਵਿੰਡ ਤੋਂ ਤਰਨ ਤਾਰਨ ਜਾ ਰਹੀ ਸੜਕ ਪੁਰ, ਨਹਿਰੋਂ ਪਾਰ ਥਾਂ ਪਸੰਦ ਕਰਕੇ, ਧਰਮਸਾਲ ਸਾਜ ਕੇ, ਟਿਕ ਗਏ। ਇਸ ਅਸਥਾਨ ਦਾ ਨਾਮ ਇਨ੍ਹਾਂ ਦੇ ਨਾਮ ਨਾਲ ਹੀ ਪ੍ਰਸਿੱਧ ਹੋ ਗਿਆ ॥

੧੧. ਭਾਈ ਬ੍ਰਹਮ ਹਜੂਰ ਜੀ ਨੇ ਸੰਮਤ ੧੯੭੧ ਬਿੱ: ਵਿੱਚ, 'ਅਖਾੜਾ ਬਾਲਾ ਨੰਦ' ਨਾਲ ਲੱਗਵੀਂ ਥਾਂ 'ਤੇ ਧਰਮਸਾਲ ਬਣਾਈ; ਜੋ 'ਧਰਮਸਾਲਾ ਬ੍ਰਹਮ ਹਜ਼ੂਰ ਜੀ' ਕਰਕੇ ਪ੍ਰਸਿੱਧ ਹੈ। ਅਤੇ ਅਖਾੜਾ ਬ੍ਰਹਮ ਬੂਟਾ ਨਾਲ ਸੰਬੰਧਤ ਹੈ। ਮਹੰਤ ਇਸ ਵੇਲੇ ਸਰਨ ਦਾਸ ਜੀ ਹਨ।

੧੨. ਭਾਈ ਸੰਤ ਦਾਸ ਜੀ ਨੇ ਲੁਲਿਆਣੀ ਜ਼ਿਲਾ ਲਾਹੌਰ ਤੋਂ ਆ ਕੇ, ਘਿਓ ਮੰਡੀ ਅੰਦਰ ਡੇਰਾ ਲਾਇਆ; ਤੇ ਸੰਮਤ ੧੯੪੭ ਬਿ: ਵਿਚ ਧਰਮਸਾਲ ਬਣਾਈ। ਭਾਈ ਸੰਤ ਦਾਸ ਤੋਂ ਬੱਾਦ ਇਸ ਡੇਰੇ ਦੇ ਮਹੰਤ ਭਾਈ ਗੋਪਾਲ ਦਾਸ, ਦਮੋਦਰ ਦਾਸ, ਹਰਿਭਜਨ ਦਾਸ, ਦਿਆਲ ਦਾਸ, ਗੋਬਿੰਦ ਦਾਸ, ਹੀਰਾ ਦਾਸ, ਹਰਿਨਾਮ ਦਾਸ, ਤੇ ਕਿਸ਼ਨਦਾਸ ਵਾਰੋ ਵਾਰੀ ਬਣਦੇ ਆਏ ਹਨ। ਅੰਤਲਾ ਮਹੰਤ ਇਸ ਵੇਲੇ ਹੀਨ-ਹਿਯਾਤ ਵਿੱਚ ਹੈ।*

੧੩. ਭਾਈ ਬ੍ਰਹਮ ਭਾਰਾ ਜੀ ਨੇ ਕਟੜਾ ਰਾਮਗੜ੍ਹੀਆਂ ਵਿਖੇ ਡੇਰਾ ਜਮਾ ਕੇ ਇਕ ਧਰਮਸਾਲ ਬਣਵਾਈ। ਉਨ੍ਹਾਂ ਦੇ ਗੁਰਪੁਰੀ ਸਿਧਾਰ ਜਾਣ ਤੋਂ ਬੱਾਦ ਇਕ ਮਾਈ ਸਰਧੀ ਨਾਮੀ ਨੇ ਇਸ ਪੁਰ ਕਬਜ਼ਾ ਕਰ ਲਿਆ। ਅਰੁ ਜੱਦੀ ਜਾਇਦਾਦ ਦੇ ਰੂਪ ਵਿਚ ਵਰਤਦੀ ਰਹੀ। ਮਗਰੋਂ ਕਿਸ਼ਨਦਾਸ ਮਹੰਤ ਨੇ ਅੱਧੀ ਧਰਮਸਾਲ—ਸੰਮਤ ੧੯੯੦ ਬਿੱ: ਤੱਕ ਹੀ—ਸੱਤ ਹਜ਼ਾਰ ਰੁਪਯੇ ਵਿੱਚ ਵੇਚ ਖਾਧੀ ਹੈ ॥

---

*'ਗੁਰੂ ਉਦਾਸੀਨ ਮਤ ਦਰਪਨ' ਵਿੱਚ ਇਹ ਅਸਥਾਨ 'ਭਾਈ ਮੀਹਾਂ ਸਾਹਿਬ ਦੀ ਬਖ਼ਸ਼ਸ਼' ਦੇ ਸਾਧੂਆਂ ਦਾ ਦੱਸਿਆ ਹੈ। ਪਰ 'ਸੰਗਤਿ ਸਾਹਿਬ' ਦੇ ਸਾਧੂ ਅਪਣਾ ਦਸਦੇ ਹਨ।

੪੦੨.

# ਇਸ ਬਖ਼ਸ਼ ਦੇ ਹੋਰ ਅਸਥਾਨ

ਪੈਪਸੂ ਵਿੱਚ:—

(੧) ਖੜਿਆਲ ਨੱਗਰ, ਜ਼ਿਲਾ ਕਰਨਾਲ ਦੀ ਸਬ ਤਹਿਸੀਲ ਗੂਹਲਾ ਵਿੱਚ ਸੀ। ਪਰ ਰਾਜਬੰਨਾਂ ਸਿੱਧਾ ਕਰਨ ਵਾਸਤੇ ਖੀਸੇ (ਪਾਕਟਸ) ਕੱਟਣ ਸਮੇਂ 'ਪਟਿਆਲਾ ਤੇ ਪੰਜਾਬੀ ਰਜਵਾੜਾ-ਸੰਘ' (ਪੇਪਸੂ) ਵਿਚ ਮਿਲਾ ਦਿਤਾ ਗਿਆ। ਇਸ ਨੱਗਰਿ ਤਿੰਨ ਗੁਰ-ਧਾਮ ਹਨ; ਜਿਨ੍ਹਾਂ ਵਿੱਚੋਂ ਇੱਕ ਦਾ ਨਾਮ 'ਧਰਮਸਾਲ ਪੰਚਾਇਤੀ' ਹੈ। ਇਹ ਧਰਮਸਾਲ ਸੰਮਤ ੧੯੪੦ ਬਿੱ: ਵਿਚ, ਭਾਈ ਰਾਮ ਸਰੂਪ ਜੀ ਦੀ ਪ੍ਰੇਰਨਾ ਨਾਲ, ਸਥਾਨਕ ਗੁਰ-ਸਿੱਖਾਂ ਮਿਹਨਤ ਤੇ ਮਾਇਆ ਖਰਚ ਕੇ ਬਣਾਈ। ਅਰੁ ਭਾਈ ਸਾਹਿਬ ਨੂੰ ਹੀ ਇਸਦੀ ਸੇਵਾ-ਸੰਭਾਲ ਸੌਂਪ ਦਿੱਤੀ। ਮਗਰੋਂ ਭਾਈ ਜੀ ਦੇ ਸੇਵਕ ਸੁਯੰ ਜੋਤੀ ਸਰੂਪ ਮਹੰਤ ਬਣੇ; ਜੋ ਗੁਰਦੁਆਰਾ ਸੁਧਾਰ ਲਹਿਰ ਚਾਲੂ ਹੋਣ ਸਮੇਂ ਮੌਜੂਦ ਸਨ। ਬਦੇਸ਼ੀ ਸਰਕਾਰ ਦੀ ਗਿਣੀ-ਮਿਥੀ ਨੀਤੀ ਨੇ ਸਿੱਖਾਂ ਦੇ ਇਸ ਸਾਂਝੇ ਅਸਥਾਨ ਨੂੰ ਬੀ ਸਿੱਖ-ਗੁਰਦੁਆਰਾ ਨਹੀਂ ਮੰਨਿਆਂ। ਹਾਲਾਂਕਿ ਇਸ ਨਾਲ 'ਗੁਰੂ ਕਾ ਲੰਗਰ' ਜਾਰੀ ਰੱਖਣ ਵਾਸਤੇ ਸਥਾਨਕ ਖੇਵਟਦਾਰਾਂ ਬੱਤੀਹ ਕਨਾਲ ਅੱਠ ਮਰਲੇ ਜ਼ਮੀਨ ਧਰਮ-ਅਰਥ ਲਾਈ। ਅਰੁ ਇਸੇ ਦੀ ਪੈਦਾਵਾਰ ਤੇ ਗੋਲਕ ਚੋਂ ਬੱਚਤ ਕਰਕੇ, ਬਾਹਠ ਕਨਾਲ ਅੱਠ ਮਰਲੇ ਜ਼ਮੀਨ ਮਹੰਤ ਸਾਹਿਬ ਨੇ ਗਹਿਣੇ ਰੱਖੀ।

ਇਹ ਮਹੰਤ, ਭਾਈ ਨਰਾਇਣ ਦਾਸ (ਚੇਲਾ ਭਾਈ ਫੇਰੂ ਜੀ) ਦੀ ਸ਼ਾਖ ਵਿਚੋਂ ਹਨ।

(੨) ਬੁੱਟਰ, ਤਸੀਲ–ਜ਼ਿਲਾ ਭਟਿੰਡਾ ਵਿਖੇ ਭਾਈ ਨਰਾਇਣ ਦਾਸ ਦੀ ਸ਼ਾਖ ਦੇ ਸਾਧੂ ਭਾਈ ਜਵਾਹਰ ਦਾਸ ਨੇ, ਨੱਗਰ ਨਿਵਾਸੀਆਂ ਨੂੰ ਪਰੇਰ ਕੇ, ਸਤਿਗੁਰੂ ਨਾਨਕ ਦੇ ਹੁਕਮ ਦੀ ਪਾਲਣਾ ਕਰਾਉਂਦਿਆਂ ਹੋਇਆਂ, ਸੰਮਤ ੧੯੩੦ ਬਿੱ: ਵਿੱਚ ਇਕ ਧਰਮਸਾਲ ਕਾਇਮ ਕਰਾਈ। ਜਿਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਕੇ

ਗੁਰਮਤਿ-ਉਪਦੇਸ਼ ਤੇ ਕਥਾ-ਕੀਰਤਨ ਦਾ ਪ੍ਰਵਾਹ ਚਲਾਇਆ। ਸਾਧੂ ਮੁਸਾਫਰਾਂ ਵਾਸਤੇ ਪ੍ਰਸ਼ਾਦ-ਪਾਣੀ ਤੇ ਵਿਸਰਾਮ ਦਾ ਪ੍ਰਬੰਧ ਭੀ ਕੀਤਾ। ਇਨ੍ਹਾਂ ਤੋਂ ਬੱਦ ਭਾਈ ਚਰਨ ਦਾਸ ਜੀ ਮਹੰਤ ਬਣੇ। ਜਿਨ੍ਹਾਂ ਨੂੰ ਗਊਆਂ ਪਾਲਣ ਦਾ ਸ਼ੌਕ ਤੇ ਰੀਝ ਸੀ। ਇਸ ਰੀਝ ਦੇ ਸਦਕੇ ਧਰਮ-ਸਾਲ ਦੇ ਪ੍ਰਬੰਧ ਵਿੱਚ ਹੋਰ ਵਾਧੇ ਤੇ ਸੌਖ-ਸੁਭੀਤੇ ਪੈਦਾ ਹੋਏ।

ਇਨ੍ਹਾਂ ਸੰਤਾਂ ਦੀ ਪ੍ਰਸੰਗਲੀ ਭਾਈ ਸੰਗਤਿ ਸਾਹਿਬ ਨਾਲ ਇਸ ਰੀਤੇ ਮਿਲਦੀ ਹੈ—

ਬਾਬਾ ਸੰਗਤਿ ਸਾਹਿਬ ਦੇ ਸੇਵਕ ਭਾਈ ਨਰਾਇਣ ਦਾਸ, ਇਨ੍ਹਾਂ ਦੇ ਭਾਈ ਹੀਰਾ ਲਾਲ, ਤਿਨ੍ਹਾਂ ਦੇ ਭਾਈ ਮਿਹਰਦਾਸ; ਅੱਗੇ ਅਗਾਹਾਂ ਨੰਬਰ-ਵਾਰ ਭਾਈ ਮੇਲਾ ਰਾਮ, ਪੂਰਨਦਾਸ, ਪ੍ਰੇਮਦਾਸ; ਬ੍ਰਹਮ ਗਿਆਨ, ਧਰਮ ਦਾਸ ਤੇ ਫਿਰ ਜਵਾਹਰਦਾਸ—ਚੇਲੇ-ਪੜਚੇਲੇ ਬਣਦੇ ਆਏ। ਮਹੰਤ ਚਰਨਦਾਸ ਤੋਂ ਬੱਦ ਸਾਧੂ ਇੰਦਰਦਾਸ ਮਹੰਤ ਬਣੇ, ਜੋ ਸੰਮਤ ੧੯੯੦ ਬਿੱ: ਵਿਚ ਮੌਜੂਦ ਸਨ।

੩. ਗਹਿਰੀ ਪਿੰਡ ਵੀ ਭਟਿੰਡਾ ਤਸੀਲ ਵਿਚ ਹੀ ਹੈ। ਏਥੋਂ ਵਾਲੀ ਧਰਮਸਾਲ ਭੀ ਭਾਈ ਜਵਾਹਰ ਦਾਸ ਜੀ ਨੇ ਹੀ ਸੰਮਤ ੧੯੩੭ ਬਿੱ: ਵਿਚ ਕਾਇਮ ਕੀਤੀ-ਕਰਾਈ ਸੀ। ਦੋਹਾਂ ਦੀ ਸੁਰਤਿ-ਸੰਭਾਲ ਬੀ ਇੱਕੋ ਮਹੰਤ ਕਰਦਾ ਰਿਹਾ ਹੈ।

੪. ਘੁੜਾਣੀ ਵੱਡੀ—ਇਸ ਪਿੰਡ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਮਾਲਵੇ ਦੇਸਿ ਵਿਚਰਨ ਸਮੇ ਵਿਰਾਜੇ ਸਨ। ਸਤਿਗੁਰਾਂ ਦੀ ਚਰਨ-ਛੁਹ ਨਾਲ ਪਾਵਨ ਹੋਈ ਧਰਤੀ ਪੁਰ, ਯਾਦਗਾਰ ਕਾਇਮ ਕਰਨ ਦੇ ਖਿਆਲ ਨਾਲ, ਇਸ ਬਖਸ਼ ਦੇ ਸਾਧੂਆਂ, ਨੱਗਰ-ਨਿਵਾਸੀਆਂ ਨੂੰ ਉਤਸ਼ਾਹਿਤ ਕਰਕੇ, ਗੁਰਦੁਆਰਾ (ਧਰਮਸਾਲ) ਕਾਇਮ ਕਰਵਾਇਆ। ਸਾਧੂ-ਪਾਂਧੀਆਂ ਦੇ ਆਰਾਮ ਤੇ ਭੋਜਨ-ਛਾਦਨ ਦਾ ਪ੍ਰਬੰਧ ਭੀ ਕੀਤਾ। ਏਥੋਂ ਦੇ ਪ੍ਰਬੰਧਕ (ਮਹੰਤ) ਸਾਧੂਆਂ ਦੀ ਪ੍ਰਸੰਗਲੀ ਇਸ ਪ੍ਰਕਾਰ ਹੈ:— ਭਾਈ ਫੇਰੂ ਜੀ, ਭਾਈ ਨਰਾਇਣਦਾਸ ਜੀ, ਹੀਰਾ ਲਾਲ, ਸਦਾ ਨੰਦ, ਕਾਂਸ਼ੀ ਰਾਮ, ਪ੍ਰਾਗਦਾਸ, ਕਰਮ ਪ੍ਰਕਾਸ਼, ਤੇ ਅਮਰਦਾਸ। ਆਖਰੀ ਸੱਜਨ ਸੰਮਤ ੧੯੯੦ ਬਿੱ: ਵਿਚ (ਗੁ: ਸੁ: ਲਹਿਰ ਸਮੇਂ), ਮਹੰਤ ਸਨ।

੫. ਕੋਟ ਸਮੀਰ, ਦਿੱਲੀਓਂ ਭਟਿੰਡੇ ਵਲਿ ਆ ਰਹੀ ਰੇਲਵੇ ਲਾਈਨ ਦੇ ਸਟੇਸ਼ਨ ਕੋਟ ਫੱਤਾ ਤੋਂ ਦੱਖਣ-ਪੱਛਮ ਵੱਲਿ ਚਾਰ ਕੁ ਮੀਲ ਦੀ ਵਿੱਥ ਪੁਰ ਹੈ। ਦਮਦਮਾ ਸਾਹਿਬ (ਸਾਬੋ ਕੀ ਤਲਵੰਡੀ) ਨਿਵਾਸ ਸਮੇਂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਇਸ ਨਗਰੀ ਚਰਨ ਪਾਏ ਹਨ। ਉਸੇ ਯਾਦਗਾਰ ਨੂੰ ਬਹਾਲ ਰੱਖਣ ਵਾਸਤੇ, ਇਸ ਸਰੇਣੀ ਦੇ ਸਾਧੂ ਭਾਈ ਕਾਹਨਦਾਸ ਨੇ, ਸਿੱਖਾਂ ਦੀ ਸੇਵਾ-ਸਹਾਇਤਾ ਨਾਲ ਸੰਮਤ ੧੯੧੫ ਬਿੱ: ਵਿਚ, ਧਰਮਸਾਲ ਬਣਾਈ । ਜਿਸ ਦੀ ਸੇਵਾ-ਸੰਭਾਲ ਮਗਰੋਂ ਉਨ੍ਹਾਂ ਦੇ ਚੇਲੇ-ਪੜਚੇਲੇ–ਭਾਈ ਧਿਆਨ ਦਾਸ, ਟਹਿਲਦਾਸ, ਉੱਤਮਦਾਸ, ਤੇ ਭਾਈ ਜੀਵਣਦਾਸ–ਵਾਰੀ ਸੁਧੇ ਕਰਦੇ ਰਹੇ । ਅਕਾਲੀ ਲਹਿਰ ਸਮੇਂ (ਸੰਮਤ ੧੯੮੦ ਬਿੱ: ਵਿਚ) ਸਾਧੂ ਜੀਉਣ ਦਾਸ ਜੀ ਮਹੰਤ ਮੌਜੂਦ ਸਨ।

੬. ਚਾਂਗਲੀ ਗਿਰਾਉਂ ਬਹਿਕੇ, ਭਾਈ ਨਰਾਇਣਦਾਸ ਦੀ ਲੜੀ ਦੇ ਸਾਧੂ ਭਾਈ ਨਿਹਾਲਦਾਸ ਨੇ ਸੰਮਤ ੧੯੨੭ ਬਿੱ: ਵਿਚ ਧਰਮਸਾਲ ਕਾਇਮ ਕਰਾਈ। ਬੱਦਾਂ ਉਨ੍ਹਾਂ ਦੇ ਚੇਲੇ ਭਾਈ ਸੁੰਦਰਦਾਸ ਤੇ ਫਿਰ ਭਾਈ ਸਨਮੁਖਦਾਸ ਸਾਲ ੧੯੮੦ ਬਿੱ: ਤੱਕ ਇਸ ਧਰਮਸਾਲ ਦੀ ਸੇਵਾ-ਸੰਭਾਲ ਕਰਦੇ ਆਏ ਹਨ। ਇਨ੍ਹਾਂ ਦੀ ਲੜੀ ਇਨ੍ਹਾਂ ਕੜੀਆਂ ਰਾਹੀਂ ਬਾਬਾ ਨਰਾਇਣਦਾਸ ਨਾਲ ਜੋੜੀ ਜਾਂਦੀ ਹੈ:–

ਭਾਈ ਨਿਹਾਲਦਾਸ ਦੇ ਗੁਰੂ ਪ੍ਰੇਮਦਾਸ, ਉਨ੍ਹਾਂ ਦੇ ਪੂਰਨਦਾਸ, ਤਿੰਨਾਂ ਦੇ ਮੇਲਾ ਰਾਮ; ਫਿਰ ਉਤਾਹਾਂ ਨੂੰ ਭਾਈ ਮਿਹਰਦਾਸ, ਹੀਰਾ ਲਾਲ ਤੇ ਭਾਈ ਨਰਾਇਣਦਾਸ ਜੀ।

੭. ਪਿੰਡ ਰੱਲਾ, ਠਾਣਾ ਭਿੱਖੀ ਵਿੱਚ ਹੈ । ਏਥੇ ਨੌਵੇਂ ਪਾਤਿਸ਼ਾਹ, ਮਾਲਵੇ ਦਾ ਰਟਨ ਕਰਦਿਆਂ ਚਰਨ ਪਾਏ ਹਨ। ਚਰਨ-ਛੁਹ ਨਾਲ ਪਾਵਨ ਹੋਈ ਟੇਕਰੀ ਦਾ ਅਦਬ-ਸਤਿਕਾਰ ਬਹਾਲ ਰੱਖਣ ਹਿਤ, ਸੰਤ ਮਸਤਰਾਮ ਜੀ ਨੇ ਲੋਕਾਂ ਨੂੰ ਪਰੇਰ ਕੇ, ਉਸ ਥਾਂ ਗੁਰਦੁਆਰਾ ਬਣਵਾ ਦਿੱਤਾ। ਜਿਉਂਦੇ ਜੀ ਖੁਦ ਸੇਵਾ-ਸੰਭਾਲ ਕਰਦੇ ਰਹੇ । ਬੱਦਾਂ ਉਨ੍ਹਾਂ ਦੇ ਚੇਲੇ-ਚਾਟੜੇ, ਇਹ ਸੇਵਾ ਨਿਬਾਹੁੰਦੇ ਚਲੇ ਆਏ । ਇਹ ਮਹਾਤਮਾਂ, ਭਾਈ ਬ੍ਰਿੰਦਾਬਨ ਜੀ ਦੀ ਸ਼ਾਖ ਵਿਚੋਂ, ਬਾਬਾ ਸੰਗਤਿ ਸਾਹਿਬ

ਤੋਂ ਨੌਵੇਂ ਥਾਂ ਸਨ। ਪੀੜ੍ਹੀ ਇਸ ਤਰ੍ਹਾਂ ਲਿਖੀ ਮਿਲਦੀ ਹੈ:-ਭਾਈ ਫੇਰੂ ਜੀ ਦੇ ਸੇਵਕ ਭਾਈ ਬ੍ਰਿੰਦਾਬਨ ਜੀ, ਉਨ੍ਹਾਂ ਦੇ ਭਾਈ ਆਲਮਦਾਸ, ਫਿਰ ਵਾਰੀ ਸਿਰ ਭਾਈ ਸਰੂਪਦਾਸ, ਟੇਕਦਾਸ, ਹਰੀਦਾਸ, ਰੂਪਦਾਸ, ਬ੍ਰਹਮਦਾਸ ਤੇ ਮਸਤ ਰਾਮ ਜੀ।

੮. ਨਾਭਾ ਸ਼ਹਿਰ ਅੰਦਰ, ਪਟਿਆਲੇ ਵਾਲੇ ਦਰਵਾਜ਼ੇ, ਮਹਾਰਜਾ ਭਰਪੂਰ ਸਿੰਘ ਜੀ ਦੇ ਸਮੇਂ, ਉਨ੍ਹਾਂ ਦੀ ਰਾਣੀ ਸ੍ਰੀ ਮਤੀ ਪ੍ਰਤਾਪ ਕੌਰ ਨੇ ਸੰਮਤ ੧੯੦੧ ਬਿੱ: ਵਿਚ ਧਰਮਸਾਲ ਬਣਵਾਈ। ਸੇਵਾ-ਸੰਭਾਲ ਵਾਸਤੇ, ਭਾਈ ਨਰਾਇਣਦਾਸ ਜੀ ਦੀ ਸ਼ਾਖ ਦੇ ਸਾਧੂ ਭਾਈ ਭਗਤ ਰਾਮ ਜੀ ਨੂੰ ਬੈਠਾਇਆ। ਇਨ੍ਹਾਂ ਪਾਸੋਂ ਹੀ ਰਾਣੀ ਸਾਹਿਬਾ ਨੇ ਗੁਰਮਤਿ-ਵਿੱਦਿਆ ਤੇ ਨਾਮ-ਦਾਨ ਪ੍ਰਾਪਤ ਕੀਤਾ। ਭਾਈ ਭਗਤ ਰਾਮ ਤੋਂ ਬੱਦ ਉਨ੍ਹਾਂ ਦੇ ਚੇਲੇ-ਪੜ-ਚੇਲੇ ਭਾਈ ਰਾਮ ਸ਼ਰਨ ਤੇ ਸੇਵਾ ਦਾਸ ਜੀ ਵਾਰੀ ਸਿਰ ਮਹੰਤ ਬਣੇ। ਆਖਰੀ ਸੱਜਣ ਗੁ: ਸੁਧਾਰ ਲਹਿਰ ਦੇ ਜਨਮ ਸਮੇਂ ਹੀਨ-ਹਯਾਤ ਵਿਚ ਸੀ।

ਭਾਈ ਭਗਤ ਰਾਮ ਜੀ ਦਾ ਸਿਲਸਿਲਾ ਨੌਵੇਂ ਥਾਂ ਭਾਈ ਫੇਰੂ 'ਸੱਚੀ ਦਾੜ੍ਹੀ' ਨਾਲ ਐਉਂ ਮੇਲਿਆ ਜਾਂਦਾ ਹੈ:—ਭਾਈ ਫੇਰੂ ਦੇ ਸੇਵਕ ਭਾਈ ਨਰਾਇਣ ਦਾਸ, ਉਨ੍ਹਾਂ ਦੇ ਬਖਤਾ ਜੀ, ਤਿਨ੍ਹਾਂ ਦੇ ਭਾਈ ਹਰੀ ਦਾਸ, ਫਿਰ ਲੜੀ ਵਾਰ-ਭਾਈ ਬਾਲਕ ਰਾਮ, ਗੁਰਬਖ਼ਸ਼, ਵਸਤੀ ਰਾਮ, ਬ੍ਰਹਮੱਗਸ ਤੇ ਭਾਈ ਭਗਤ ਰਾਮ ਜੀ।

(੯) ਸ਼ਹਿਰ ਨਾਭਾ ਦੇ ਦੁਲੱਦੀ ਦਰਵਾਜ਼ੇ ਲਾਗੇ ਇਕ ਤਲਾਉ ਸੱਤਵੇਂ ਪਾਤਿਸ਼ਾਹ ਦੇ ਸਿੱਖ ਭਾਈ ਗੰਗਾ ਰਾਮ ਨੇ ਖਟਾਇਆ—ਬਣਵਾਇਆ ਸੀ; ਜੋ 'ਗੰਗਾ ਸਾਗਰ' ਨਾਮ ਨਾਲ ਮਸ਼ਹੂਰ ਹੈ। ਇਸੇ ਸਾਗਰ ਦੇ ਕੰਢੇ ਭਾਈ ਨਰਾਇਣ ਦਾਸ ਦੀ ਸ਼ਾਖ ਦੇ ਸਾਧੂ ਭਾਈ ਨਿਰੰਜਨ ਦਾਸ ਨੇ ਉੱਦਮ-ਉਪਰਾਲਾ ਕਰ ਕੇ, ਧਰਮਸਾਲ ਤਿਆਰ ਕਰਵਾਈ। ਜਿਸ ਦੀ ਦੇਖ-ਰੇਖ ਉਨ੍ਹਾਂ ਦੇ ਚੇਲੇ ਭਾਈ ਪ੍ਰੇਮ ਦਾਸ ਤੇ ਫਿਰ ਪੋਤਰੇ-ਚੇਲੇ ਭਾਈ ਕਿਸ਼ਨ ਦਾਸ ਜੀ ਸੰਮਤ ੧੯੮੦ ਬਿ: ਤਕ ਕਰਦੇ ਆਏ।

ਭਾਈ ਨਿਰੰਜਨ ਦਾਸ ਦੀ ਪ੍ਰਸੰਗਲੀ ਬਾਬਾ ਨਰਾਇਣ ਦਾਸ ਨਾਲ ਇਤ ਬਿਧਿ ਮਿਲਦੀ ਹੈ। ਭਾਈ ਨਿਰੰਜਨ ਦਾਸ ਦੇ ਦੀਖਿਆ ਦਾਤਾ ਭਾਈ ਬ੍ਰਹਮ ਹਰੀ ਜੀ, ਉਨ੍ਹਾਂ ਦੇ ਸੰਤੋਖ ਦਾਸ ਜੀ, ਤਿਨ੍ਹਾਂ ਦੇ ਭਾਈ

ਗੁਰੀਆ ਜੀ; ਫਿਰ ਨੰਬਰਵਾਰ ਉਤਾਹਾਂ ਨੂੰ ਭਾਈ ਗੁਰਬਖਸ਼ ਜੀ ਤੇ ਬਾਬਾ ਨਰਾਇਣ ਦਾਸ ਜੀ; ਜੋ ਭਾਈ ਸੰਗਤਿ ਸਾਹਿਬ (ਫੇਰੂ ਜੀ) ਦੇ ਬੜੇ ਅਨਨ ਭਗਤ ਤੇ ਮਹਾਂ ਪ੍ਰਤਾਪੀ ਸਾਧੂ ਸਨ।

ਚੜ੍ਹਦੇ ਪੰਜਾਬ ਅੰਦਰ:–

੧. ਮੁਕੰਦ ਪੁਰ, ਜਿਲਾ-ਤਸੀਲ ਲੁਦੇਹਾਣੇ ਦੇ ਠਾਣਾ ਡੇਹਲੋਂ ਦਾ ਇਕ ਪਿੰਡ ਹੈ। ਇਥੇ ਤਿੰਨ ਧਰਮਸਾਲਾਂ–'ਅੰਦਰਲੀ', 'ਬਾਹਰਲੀ' ਤੇ ਇਕ ਹੋਰ-ਹਨ । ਸਭਨਾਂ ਦੀ ਸੁਰਤਿ-ਸੰਭਾਲ ਉਦਾਸੀ ਸਾਧੂ ਹੀ ਕਰ ਰਹੇ ਹਨ। ਇਨ੍ਹਾਂ ਵਿੱਚੋਂ ਤੀਜੀ ਇਸ ਬਖ਼ਸ਼ ਦੇ ਸਾਧੂਆਂ ਦੇ ਉੱਦਮ ਉਪਰਾਲੇ ਨਾਲ ਕਾਇਮ ਹੋਈ ਤੇ ਸੰਭਾਲੀ ਚਲੀ ਆ ਰਹੀ ਹੈ। ਮਹੰਤਾਂ ਦਾ ਸਿਲਸਿਲਾ ਇਸ ਤਰਾਂ ਲਿਖਿਆ ਮਿਲਦਾ ਹੈ:–

ਭਾਈ ਸੰਗਤ ਸਾਹਿਬ ਤੇ ਭਾਈ ਨਰਾਇਣਦਾਸ ਜੀ ਤੋਂ ਬੱਾਦ– ਭਾਈ ਭਗਤਾ ਜੀ, ਲਖਮੀਦਾਸ, ਗਿਆਨਦਾਸ, ਸਬਲ ਦਾਸ, ਸਰੂਪਦਾਸ, ਸਾਵਲਦਾਸ, ਬਦਲਦਾਸ, ਸੰਤੋਖਦਾਸ ਤੇ ਭਾਈ ਨਿੱਕੂ ਦਾਸ; ਜੋ ਸੰਮਤ ੧੯੮੦ ਬਿੱ: ਵਿੱਚ (ਗੁ: ਸੁ: ਲਹਿਰ ਸਮੇਂ) ਮਹੰਤ ਸਨ।

੨. ਸਾਹਨੇ ਵਾਲ, ਤਸੀਲ-ਜ਼ਿਲਾ ਲੁਦੇਹਾਣਾ ਵਿਚ ਪ੍ਰਸਿੱਧ ਨੱਗਰ ਤੇ ਉੱਤਰੀ ਰੇਲਵੇ ਦਾ ਸਟੇਸ਼ਨ ਹੈ। ਏਥੇ ਸੰਮਤ ੧੯੦੦ ਬਿੱ: ਵਿੱਚ, 'ਸੰਗਤ ਸਾਹਿਬ' ਦੇ ਪੜੋਤੇ ਚੇਲੇ ਭਾਈ ਸਾਈਂਦਾਸ ਜੀ ਨੇ ਉੱਦਮ ਕਰਕੇ ਧਰਮਸਾਲ ਬਣਵਾਈ। ਜਿਸਦਾ ਪੂਰਾ ਵਰਿਤਾਂਤ ਪਿੱਛੇ ਆ ਚੁੱਕਾ ਹੈ। ਸੰਤ ਗੁਲਾਬ ਦਾਸ ਜੀ ਤੋਂ ਬੱਾਦ ਇਸ ਧਰਮਸਾਲ ਦੇ ਪ੍ਰਬੰਧਕ ਲੜੀਵਾਰ ਭਾਈ ਕਾਹਨ ਦਾਸ, ਸਰੂਪ ਦਾਸ, ਤੇ ਅਮਰ ਦਾਸ ਬਣਦੇ ਆਏ । ਭਾਈ ਸਰੂਪ ਦਾਸ ਸੰਮਤ ੧੯੮੦ ਬਿੱ: ਵਿੱਚ ਮੌਜੂਦ ਸੀ; ਪਰ ਛੇਤੀ ਹੀ ਬੱਾਦ ਪਰਲੋਕ ਪਧਾਰ ਗਿਆ, ਤੇ ਮਹੰਤੀ ਦੀ ਗੱਦੀ ਅਪਣੇ ਸੇਵਕ-ਸਾਧੂ ਅਮਰਦਾਸ ਵਾਸਤੇ ਖਾਲੀ ਕਰ ਗਿਆ।

ਸਰਕਾਰੀ ਕਾਗਜ਼ਾਂ ਮੁਤਾਬਿਕ ਇਸ ਧਰਮਸਾਲ ਦੇ ਨਾਮ ਇੱਕ ਸੌ ਉਨਾਹਠ ਵਿੱਘੇ ਅੱਠ ਵਿੱਸਵੇ ਜ਼ਮੀਨ ਤੇ ਡੂਢ ਕੁ ਬਿੱਸਵੇ

ਵਿੱਚ ਖੂਹ ਹਲਟ ਵਾਲਾ, ਸਾਹਨੇਵਾਲ ਕਲਾਂ ਦੇ ਰਕਬੇ ਵਿੱਚੋਂ ਧਰਮ ਅਰਥ (ਵਕਫ਼) ਹੈ। ਜਿਸ ਦੀ ਜਮਾਂ ਮਾਫ਼ੀ ੧੯੧) ਰੁਪਯੇ ਹੈ । ਇਸ ਮਾਫ਼ੀ ਬਾਰੇ ਲੇਖ ਹੈ—"ਬ-ਰੂਇ ਚਿੱਠੀ ਨੰ: ੧੯੩੦ ਮੁੱਰਖਾ ਯਕਮ ਦਿਸੰਬਰ ੧੮੫੮ ਈ: ਸਾਹਿਬ ਕਮਿਸ਼ਨਰ ਬਹਾਦੁਰ ਈਂ ਰੂਇ ਸਤਲੁਜ, ਮਾਫ਼ੀ ਹਜ਼ਾ ਤਾ-ਕਾਇਮੀ ਧਰਮਸਾਲਾ ਮੁਆੱਫ਼ ਹੁਈ । ਗਵਰਨਮੈਂਟ ਏਕ ਤਿਹਾਈ ਮੇ ਕੋਈ ਮੁਦਾਖ਼ਲਤ ਨਹੀਂ ਕਰਤੀ; ਬਕਾਇਆ ਦੋ ਤਿਹਾਈ ਹਿੱਸਾ ਤਾ-ਮਰਜ਼ੀ ਸਰਕਾਰ, ਬ-ਹੱਕ ਮੁੰਤਜ਼ਿਮ-ਵਕਤ ਬਾ-ਸ਼ਰਤਿ ਕਾਇਮ ਰਖਨੇ ਧਰਮਸਾਲਾ; ਮੁਆੱਫ਼, ਬਨਾਮ ਸਰੂਪ ਦਾਸ ਵਲਦ ਕਾਹਨ ਦਾਸ ਫ਼ਕੀਰ ਉਦਾਸੀ, ਸਕਨਾ ਸਾਹਨੇਵਾਲ ਕਲਾਂ।"

ਇਸ ਤੋਂ ਬਿਨਾਂ ਲਾਗਲੇ ਪਿੰਡ ਮੱਲ੍ਹੇ ਦੇ ਰਕਬੇ ਵਿੱਚੋਂ ਛੇ ਵਿੱਘੇ ਤਿੰਨ ਕੁ ਬਿਸਵੇ ਭੁਇੰ ਧਰਮਸਾਲਾ ਦੇ ਨਾਮ ਪੁੰਨ-ਅਰਥੀ ਲੱਗੀ ਹੋਈ ਹੈ।

ਗੁਰਦੁਆਰਾ ਕਾਨੂਨ ਲਾਗੂ ਹੋਣ ਪੁਰ, ਇਹ ਧਰਮਸਾਲਾਂ ਬੀ, ਕਾਨੂਨ ਦੀ ਦਫ਼ਾ ੭ ਵਿਚ ਆਉਣ ਵਾਲੇ ਗੁਰਦੁਆਰਿਆਂ ਵਿਖੇ ਗਿਣੀਆਂ ਗਈਆਂ ਸਨ। ਲੇਕਿਨ ਪੈਰਵੀ-ਮੁਕਦਮਾਂ ਨਾਂ ਕੀਤੇ ਜਾਣ ਕਰਕੇ, ਪੰਥਕ-ਪ੍ਰਬੰਧ ਹੇਠ ਨਹੀਂ ਆ ਸਕੀਆਂ।

**੩. ਝੋਰੜ ਯਾ ਝੋਰੜੀ ਪਿੰਡ** ਜ਼ਿਲਾ ਹਿਸਾਰ, ਤਸੀਲ ਸਰਸਾ, ਥਾਣਾ ਰੋੜੀ) ਬੜਾ ਗੁੜਾ ਰੇਲਵੇ ਸਟੇਸ਼ਨ ਤੋਂ ਪੂਰਬ ਬੰਨੇ ਚਾਰ ਕੁ ਮੀਲ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਸੂਬੇ ਕੀ ਤਲਵੰਡੀ (ਦਮਦਮਾ ਸਾਹਿਬ) ਤੋਂ ਚਾਲੇ ਪਾ ਕੇ, ਦੱਖਣ ਵੱਲਿ ਜਾਂਦੇ ਹੋਏ; ਇਸ ਪਿੰਡ ਵਿਰਾਜੇ ਸਨ। ਸੰਮਤ ੧੯੪੫ ਬਿ: ਵਿੱਚ, ਭਾਈ ਸੰਗਤਿ ਸਾਹਿਬ ਦੇ ਸਾਧੂਆਂ, ਏਥੇ ਧਰਮਸਾਲ ਕਾਇਮ ਕਰ ਕੇ, ਉਸ ਸ਼ੁਭ ਸਿੰਮ੍ਰਤੀ ਨੂੰ ਬਹਾਲ ਕੀਤਾ। ਇਸ ਗੁਰ-ਧਾਮ ਦੇ ਬਾਨੀ-ਮਹੰਤਾਂ ਦੀ ਗੁਰਪ੍ਰਣਾਲੀ ਇਸਤਰਾਂ ਲਿਖੀ ਹੋਈ ਹੈ:—

ਗੁਰੂ ਸੰਗਤਿ ਸਾਹਿਬ ਜੀ, ਬਾਬਾ ਨਰਾਇਣ ਦਾਸ ਜੀ, ਭਾਈ ਗੁਰਬਖਸ਼ ਜੀ, ਗੁਰੀਆ ਸਾਹਿਬ, ਸੰਤੋਖ ਦ ਸ 'ਨਿਰਬਾਣ', ਸੁਹੇਤ ਦਾਸ, ਰਾਮ ਦਾਸ, ਗੰਗਾ ਦਾਸ, ਗੁਲਾਬ ਦਾਸ, ਮੋਤੀ ਰਾਮ ਤੇ ਸੇਵਾ ਦਾਸ;—

੪੦੮.
ਜੋ 'ਗੁਰਦੁਆਰਾ ਸੁਧਾਰ ਲਹਿਰ' ਦੇ ਜਨਮ ਸਮੇਂ (ਸੰਮਤ ੧੯੭੦ ਬਿ: ਵਿੱਚ) ਮੌਜੂਦ ਸੀ।

ਗਿਆਨੀ ਗਿਆਨ ਸਿੰਘ ਜੀ ਕਰਤਾ 'ਗੁਰ-ਧਾਮ ਸੰਗ੍ਰਹਿ' ਦੇ ਕਥਨ ਅਨੁਸਾਰ "ਗੁਰ-ਸਥਾਨ ਪੱਕਾ, ਆਮਦਨੀ ਚੋਖੀ, ਤੇ ਰੌਣਕ ਬਹੁਤ ਹੈ।" ਐਪਰ ਇਹ ਗੁਰ-ਧਾਮ 'ਗੁਰਦਵਾਰਾ ਕਾਨੂਨ ਅਨੁਸਾਰ ਪੰਥਕ ਪ੍ਰਬੰਧ ਵਿਚ ਨਹੀਂ ਆਂਦਾ ਗਿਆ। 'ਗੁਰਧਾਮ ਸੰਗ੍ਰਹ' ਵਿਚ ਇਹ ਗੁਰਦਵਾਰਾ ਪੰਨਾਂ ੨੬੫, ਨੰਬਰ ੧੮੪ ਪੁਰ ਦਰਜ ਹੈ। ਪੰਡਿਤ ਤਾਰਾ ਸਿੰਘ 'ਨਰੋਤਮ' ਨੇ 'ਸ੍ਰੀ ਗੁਰ-ਤੀਰਥ ਸੰਗ੍ਰਹ' ਦੇ ਪੰਨਾ ੧੫੪, ਨੰਬਰ ੧੪੪ ਪੁਰ; ਅਤੇ ਗਿਆਨੀ ਠਾਕੁਰ ਸਿੰਘ ਨੇ 'ਸ੍ਰੀ ਗੁਰਦੁਆਰੇ ਦਰਸ਼ਨ' ਵਿਚ ਪੰਨਾ ੩੭੮, ਨੰਬਰ ੧੪੩ ਪੁਰ, ਇਸ ਅਸਥਾਨ ਦੇ ਪੁਜਾਰੀ 'ਸਿੱਖ ਦਸੇ ਹਨ।

ਲਹਿੰਦੇ ਪੰਜਾਬ (ਪਾਕਿਸਤਾਨ) ਵਿੱਚ:—

(੧) ਚੂਹੜਕਾਣਾ (ਜ਼ਿਲਾ ਸ਼ੇਖੂਪੁਰਾ) ਦੀ ਜੂਹ ਵਿਚ ਧਰਤੀ ਦਾ ਚੱਪਾ ਚੱਪਾ, ਗੁਰੂ ਬਾਬੇ ਦੇ ਚਰਨ ਪਰਸਕੇ ਪਵਿੱਤਰ ਹੋਇਆ ੨ ਹੈ। ਇਸੇ ਖਿਆਲ ਨਾਲ, ਇਸ ਬਖ਼ਸ਼ਸ਼ ਦੇ ਸਾਧੂਆਂ, ਇਕ ਉਚੇਰੀ ਥਾਂ (ਕੋਰ) ਉੱਤੇ ਡੇਰਾ ਜਮਾਇਆ ਤੇ ਗੁਰਧਾਮ ਬਣਾਇਆ। ਜਿਸ ਨਾਲ, ਖਾਲਸਾ-ਰਾਜ ਸਮੇਂ ਇੱਕੀ ਸੌ ਛਿਹੱਤ੍ਰ ਕਨਾਲ ਦਸ ਮਰਲੇ ਭੁਇੰ ਚੁਹੜਕਾਣੇ ਦੇ ਰਕਬੇ 'ਚੋਂ; ਅਤੇ ਦੋ ਸੌ ਗਿਆਰਾਂ ਕਨਾਲ (ਤਕਰੀਬਨ) ਜ਼ਮੀਨ (ਦੋ ਕਨਾਲ ਦੋ ਮਰਲੇ ਵਿਚ) ਖੂਹ ਦੁਹਰਟਾ ਸਮੇਤ, ਪਿੰਡ 'ਹਰਦੋ ਬੰਦੋ ਕੇ' ਵਿਚੋਂ 'ਗੁਰੂ ਕੇ ਲੰਗਰ' ਵਾਸਤੇ ਧਰਮ ਅਰਥ ਅਰਪਨ ਹੋਈ। ਸੰ: ੧੯੦੦ ਬਿ: ਵਿਚ, ਭਾਈ ਕਿਰਪਾ ਰਾਮ ਨੇ ਇਸ ਗੁਰਦੁਆਰੇ ਨੂੰ ਪੱਕਾ ਬਣਵਾ ਦਿੱਤਾ। ਜਿਸ ਕਰ ਕੇ ਇਸ ਧਰਮਸਾਲ ਦਾ ਨਾਮ 'ਕੋਰ ਕਿਰਪਾ ਰਾਮ ਵਾਲੀ' ਮਸ਼ਹੂਰ ਹੋ ਗਿਆ। ਨਹਿਰ ਦਾ ਪਾਣੀ ਪੈਣ ਨਾਲ ਸਾਰੀ ਜ਼ਮੀਨ ਵਗਣ ਡਹਿ ਪਈ; ਤੇ ਇਸ ਧਰਮ-ਧਾਮ ਦੀ ਖੂਬ ਤਰੱਕੀ ਹੋਈ।

ਗੁਰਦੁਆਰਾ ਕਾਨੂਨ ਬਣਨ ਪੁਰ ਇਹ ਗੁਰਧਾਮ ਸਣੇ ਸਾਰੀ ਜਾਇਦਾਦ ਦੇ, ਪੰਥਕ ਪ੍ਰਬੰਧ ਵਿਚ ਆ ਗਿਆ ਹੈ। ਉਸ ਵੇਲੇ

ਮਹੰਤ ਭਾਈ ਨਾਨਕ ਸਰਨ (ਚੇਲਾ ਭਾਈ ਕਿਰਪਾ ਰਾਮ) ਜੀਊਂਦਾ ਸੀ। ਇਨ੍ਹਾਂ ਸੰਤਾਂ ਦੀ ਪ੍ਰਸੰਗਲੀ ਭਾਈ ਸੰਗਤਿ ਸਾਹਿਬ ਦੇ ਸੇਵਕ ਭਾਈ ਬ੍ਰਿੰਦਾਬਨ ਨਾਲ ਐਉਂ ਜੁੜਦੀ ਹੈ—ਭਾਈ ਕ੍ਰਿਪਾ ਰਾਮ ਦਾ ਗੁਰਮੰਤ੍ਰ ਦਾਤਾ ਭਾਈ ਬ੍ਰਹਮਦਾਸ, ਉਸਦਾ ਰੂਪਦਾਸ, ਤਿਸਦਾ ਹਰੀਦਾਸ ਏਦੂੰ ਉਤਾਹਾਂ ਸਿਲਸਿਲੇਵਾਰ ਭਾਈ ਟੇਕਦਾਸ, ਸਰੂਪਦਾਸ, ਆਲਮ ਸਾਹਿਬ ਤੇ ਭਾਈ ਸਾਹਿਬ ਬ੍ਰਿੰਦਾਬਨ ਜੀ।

੨. ਚੱਕ ਨੰਬਰ ੫ (ਜ਼ਿਲਾ ਲਾਇਲਪੁਰ) 'ਬਾਬੇ ਦੀ ਬਾਰ' ਵਿਚ ਹੀ ਇਕ ਸੁਭਾਗ ਧਰਤੀ ਹੈ। ਜਿੱਥੇ ਕਿਸੇ ਮੌਕੇ ਸਤਿਗੁਰ ਨਾਨਕ ਨੇ ਵਿਰਾਜ ਕੇ ਅਲਾਹੀ-ਨਾਦ ਵਜਾਇਆ ਸੀ। ਇਸ ਗੱਲ ਦੀ ਟੋਹ ਲੈ ਕੇ, ਭਾਈ 'ਸੰਗਤਿ ਸਾਹਿਬ' ਦੇ ਸਾਧੂਆਂ ਧਰਮ ਸਾਲ ਬਣਵਾ ਕੇ ਬਾਬਾ ਜੀ ਦੀ ਯਾਦ ਤਾਜ਼ਾ ਕਰ ਦਿੱਤੀ। ਇਸ ਗੁਰ-ਧਾਮ ਦੇ ਬਾਨੀ ਤੇ ਪ੍ਰਬੰਧਕ (ਮਹੰਤ) ਭਾਈ ਸਾਹਿਬ ਨਰਾਇਨਦਾਸ ਦੀ ਸ਼ਾਖ ਵਿਚੋਂ ਹਨ। ਜਿਨ੍ਹਾਂ ਦੀ ਗੁਰ-ਪ੍ਰਨਾਲੀ ਇੱਵ ਲਿਖੀ ਮਿਲਦੀ ਹੈ:—

ਭਾਈ ਨਰਾਇਣ ਦਾਸ ਪਾਸੋਂ ਵਿਰੋਸਾਏ ਭਾਈ ਗੁਰਬਖ਼ਸ਼, ਤੇ ਉਨ੍ਹਾਂ ਪਾਸੋਂ ਭਾਈ ਗੁਰੀਆ ਜੀ। ਫਿਰ ਨੰਬਰ ਵਾਰ ਭਾਈ ਘੁਮੰਡਾ ਦਾਸ, ਗਿਆਨ ਦਾਸ, ਸੰਤਰੇਣ, ਗੋਪਾਲ ਦਾਸ, ਅਖੰਡ ਪ੍ਰਕਾਸ਼, ਰਾਮਕ੍ਰਿਸ਼ਨ ਸੰਤ ਦਾਸ ਤੇ ਮੰਗਲ ਦਾਸ—ਜੋ ਸੰਮਤ ੧੯੮੦ ਬਿੱ: ਵਿੱਚ ਜਿਊਂਦੇ ਸਨ।

੩. ਕੇਰ ਬਾਬਾ ਸਾਹਿਬ—ਜ਼ਿਲਾ ਗੁਜਰਾਤ ਤਹਿਸੀਲ ਫਾਲੀਆ ਵਿੱਚ ਦਿਲੀਆਂ ਵਾਲਾ ਰੇਲਵੇ ਸਟੇਸ਼ਨ ਤੋਂ ਦੱਖਣ ੬ ਮੀਲ, ਕਸਬਾ ਮੁਰਾਲਾ ਲਾਗੇ ਹੈ। ਪਿੰਡੀ ਬਹਾਉਦੀਨ ਥਾਨਾ ਲਗਦਾ ਇ; ਜੋ ਕੇਰ ਸਾਹਿਬ ਤੋਂ ਦੋ ਮੀਲ ਪੱਛਮ-ਦੱਖਣ ਹੈ। ਇਸ ਠੇਗੀ ਉੱਤੇ, ਸਤਿਗੁਰ ਨਾਨਕ ਨੇ ਪੰਜਾਬ ਵਿਚ ਵਿਚਰਦਿਆਂ ਚਰਨ ਪਾਏ ਸਨ। ਇਹ ਕਥਾ ਵਿਚਾਰ ਕੇ ਇਸ ਬਖ਼ਸ਼ ਦੇ ਸਾਧੂਆਂ—ਭਾਈ ਨਿਮਾਣਾ ਜੀ ਤੇ ਭਾਈ ਅੱਭਾ ਜੀ ਨੇ,—ਇਸ ਪਵਿੱਤਰ ਭੂਮੀ ਤੋਂ ਤਲੀ ਖਾਕ ਦੀ ਮਸਤਕ ਲਾਈ; ਤੇ ਗੁਰੂ ਬਾਬੇ ਦੀ ਯਾਦ ਕਾਇਮ ਕਰਨ ਹਿਤ, ਸੰਮਤ ੧੯੪੦ ਬਿੱ: ਵਿਖੇ ਧਰਮਸਾਲ ਬਣਾਈ।

('ਗੁ. ਉ. ਮਤ ਦਰਪਨ'—ਪੰਨਾ ੨੦੪)

੪੧੦.

ਸੰਤਾਂ ਦੇ ਉਦਮ ਨੂੰ ਸਫਲਾਉਣ ਵਾਸਤੇ ਮਹਾਰਾਜਾ ਰਣਜੀਤ ਸਿੰਘ ਨੇ ਚਾਲੀਹ ਮੁਰੱਬੇ ਜ਼ਮੀਨ ਤੇ ਪੰਜ ਹਜ਼ਾਰ ਰੁਪਯੇ ਸਾਲਾਨਾ ਜਾਗੀਰ ਅਰਦਾਸ ਕਰਾਈ। ('ਮਹਾਨ ਕੋਸ਼'–ਪੰਨਾ ੧੦੩੯)

ਇਸ ਤੋਂ ਬਿਨਾਂ ਹੋਰ ਭੀ ਜ਼ਮੀਨ ਪੁੰਨ-ਅਰਥ ਮਿਲੀ ਹੋਈ ਹੈ; ਜਿਸਦਾ ਵੇਰਵਾ, ਸਰਕਾਰੀ ਕਾਗਜ਼ਾਂ ਵਿੱਚ ਇਉਂ ਦਿੱਤਾ ਹੋਇਆ ਹੈ:–

| | | |
|---|---|---|
| (੧) ਕੋਰ ਬਾਵਾ ਦੀ ਜੂਹੇ | ੪੨੪੦ ਕਨਾਲ | ੧੨ ਮਰਲੇ; |
| (੨) ਠੱਟੀ ਬਾਵਾ ,, | ੧੨੨੪ ,, | |
| (੩) ਪਿੰਡ ਮੋਕਣ ਦੇ ਰਕਬੇ'ਚੋਂ | ੩੯੪੭ ,, | ੧੩ ਮਰਲੇ; |
| (੪) ,, ਜੈ ਸੁਖ ,, | ੩੫੫ ,, | |
| ਜੋੜ ਕੁਲ | ੯੬੬੭ ਕਨਾਲ | ੫ ਮਰਲੇ |

ਇਹ ਦੋਵੇਂ ਸਾਧੂ ਬੜੇ ਉਦਮੀ, ਭਜਨੀਕ ਤੇ ਜਪੀ-ਤਪੀ ਸਨ। ਨਾਮ-ਸਿਮਰਨ ਦੇ ਸਦਕੇ ਬਚਨ ਵਿਚ ਸੱਤਿਆ ਭੀ ਸੀ। ਇਸ ਜੰਗਲ ਵਿਚ ਬੈਠਿਆਂ ਕੁਝ ਦਿਨ ਗੁਜ਼ਰੇ ਸਨ; ਕਿ ਲਾਗ-ਲੋਣੇ ਦੇ ਲੋਕ ਦਰਸ਼ਨ ਤੇ ਸੇਵਾ ਕਰਨ ਲੱਗ ਪਏ। ਮੁਗਾਲੇ ਦੇ ਚੌਧਰੀ ਦੇ ਘਰਿ ਭਾਈ ਨਿਮਾਣਾ ਜੀ ਦੇ ਵਰੁ ਨਾਲ ਪੁੱਤ੍ਰ ਪੈਦਾ ਹੋ ਗਿਆ। ਉਸਨੇ ਸ਼ੁਕਰਾਨੇ ਵਜੋਂ ਕੋਰ ਪੁਰ ਕੱਚੀ ਕੁਟੀਆ ਪਾ ਕੇ ਖੂਹੀ ਲਵਾ ਦਿੱਤੀ। ਇਸ ਤਰ੍ਹਾਂ ਸਹਿਜੇ ੨ ਇਨ੍ਹਾਂ ਸੰਤਾਂ ਦੀ ਮਹਿਮਾਂ ਵਧ ਗਈ। ਬਹੁਤੇ ਲੋਕਾਂ ਇਨ੍ਹਾਂ ਪਾਸੋਂ ਫੈਜ਼ ਪਾਇਆ; ਤੇ ਸਤਿਗੁਰ ਨਾਨਕ ਦੀ ਸਿੱਖੀ ਧਾਰਨ ਕਰਕੇ ਸਾਰਾ ਇਲਾਕਾ ਵਿਰੋਸਾਇਆ। ਜਿਨ੍ਹਾਂ, ਬੇ-ਮੁਰਾਦਾਂ ਦੀਆਂ ਮੁਰਾਦਾਂ ਪੂਰੀਆਂ ਹੋਈਆਂ, ਉਨ੍ਹਾਂ ਨੇ ਮਾਇਆ ਤੇ ਜ਼ਮੀਨਾਂ ਬੀ ਅਰਦਾਸ ਕਰਾਈਆਂ। ਐਉਂ ਇਹ ਕੁਟੀਆ ਇਕ ਚੰਗੀ ਗੁਰ-ਧਾਮ ਰੂਪ ਵਟਾ ਬੈਠੀ; ਅਰੁ ਗੁਰੂ ਬਾਬੇ ਦੀ ਮਿਹਰ ਨਾਲ ਜੰਗਲ ਵਿਚ ਮੰਗਲ ਲੱਗ ਗਿਆ। ਬੱਦਾਂ ਭਾਈ ਨਿਮਾਣਾ ਜੀ ਤੇ ਉਨ੍ਹਾਂ ਦੇ ਚੇਲੇ ਭਾਈ ਭਾਗ ਜੀ ਨੇ ਸੰਗਤਾਂ ਨੂੰ ਪਰੇਰ ਕੇ ਸਰੋਵਰ ਬਨਾਣ ਦਾ ਉੱਦਮ ਭੀ ਧਾਰ ਲਿਆ। ਜੋ ਮਹਾਰਾਜਾ ਰਣਜੀਤ ਸਿੰਘ ਦੀ ਦਰਿਆ-ਦਿੱਲੀ ਦੇ ਸਦਕੇ ਸਫਲ ਹੋ ਗਿਆ।

ਇਨ੍ਹਾਂ ਹੀ ਗੁਰ-ਚੇਲੇ ਸੰਤਾਂ ਨੇ ਇਸ ਟਿਕਾਣੇ ਸਤਿਗੁਰ ਨਾਨਕ ਦੇ ਪ੍ਰਕਾਸ਼ ਅਰੁ ਸਰੂਪ-ਨਿਵਾਸ (ਜੋਤੀ ਜੋਤਿ ਸਮਾਵਣ) ਦੇ ਉਤਸ਼ਵ–

ਵਿਸਾਖੀ ਤੇ ਅੱਸੂ ਵਦੀ ਦਸਵੀਂ ਨੂੰ—ਮਨੋਣੇ ਸ਼ੁਰੂ ਕੀਤੇ; ਜੋ ਹੁੰਦੇ ਹੁੰਦੇ ਮੇਲਿਆਂ ਦਾ ਰੂਪ ਧਾਰ ਗਏ। ਮਗਰੋਂ ਚੇਤ ਸੁਦੀ ਚੌਦੇਂ ਦਾ ਮੇਲਾ ਭੀ ਲੱਗਣ ਲੱਗ ਪਿਆ। ਲੇਕਿਨ ਅੱਸੂ ਵਦੀ ਦਸਵੀਂ ਦੀ ਥਾਂ ਭਾਦਰੋਂ ਦੀ ਮੱਸਿਆ ਨੇ ਮੱਲ ਲਈ।

ਬਾਬਾ ਲਿਮਾਣਾ ਜੀ ਦੇ ਪਰਲੋਕ ਪਿਆਨੇ ਕਰ ਜਾਣ ਤੋਂ ਬੌਦ, ਭਾਈ ਭਾਗ ਜੀ ਨੇ ਸੱਠ ਕੁ ਵਰ੍ਹੇ ਇਸ ਗੁਰਧਾਮ ਦੀ ਸੇਵਾ-ਸੰਭਾਲ ਕੀਤੀ। ਫਿਰ 'ਗੁਰਦੁਆਰਾ ਕਾਨੂਨ' ਬਣਨ ਤੱਕ, ਭਾਈ ਰਾਮਸ਼ਰਨ, ਨਾਨਕ ਪ੍ਰਕਾਸ਼, ਨਰਾਇਣ ਦਾਸ, ਰਾਮਪ੍ਰਕਾਸ਼, ਬ੍ਰਹਮਹਰੀ ਤੇ ਸੀਤਲ ਦਾਸ ਜੀ ਵਾਰੀ ਸਿਰ ਮਹੰਤ ਬਣਦੇ ਆਏ। ਮਹੰਤ ਸੀਤਲ ਦਾਸ ਨੇ ਗੁਰਦੁਆਰਾ ਅਦਾਲਤ (ਟ੍ਰਿਬਯੂਨਲ) ਦੇ ਰੂਬਰੂ ੧੯ ਨਵੰਬਰ ੧੯੨੯ ਨੂੰ ਰਾਜ਼ੀ-ਨਾਮਾ ਕਰਕੇ, ਇਹ ਮਹਾਨ ਅਸਥਾਨ ਪੰਥਕ-ਪ੍ਰਬੰਧ ਵਿਚ ਦੇ ਦਿੱਤਾ। ਜਿਸ ਦੀ ਤਸਦੀਕ ੨੯ ਨਵੰਬਰ ਨੂੰ ਅਦਾਲਤ ਨੇ ਕਰ ਦਿੱਤੀ। ਸਿੱਖ ਗੁਰਦੁਆਰਿਆਂ ਦੀ ਸੂਚੀ ਵਿਚ ਇਸ ਗੁਰਧਾਮ ਨੂੰ ੧੦੭ਵਾਂ ਨੰਬਰ ਮਿਲਿਆ ਹੈ।

(੪) ਰਸ਼ੀਦ ਪੁਰ ਤਹਿਸੀਲ ਜ਼ਿਲਾ ਝੰਗ ਦਾ ਇਕ ਕਸਬਾ ਹੈ। ਭਾਈ ਸੰਗਤਿ ਸਾਹਿਬ ਦੀ ਬਖਸ਼ਸ਼ ਵਿੱਚੋਂ ਇਕ ਸਤਿ-ਪੁਰਖ ਭਾਈ ਧਰਮ ਦਾਸ ਜੀ ਹੋਏ ਹਨ। ਉਨ੍ਹਾਂ ਨੇ ਝੰਗ ਦੇ ਇਲਾਕੇ ਵਿਚਰ ਕੇ ਸਿੱਖ-ਧਰਮ ਦਾ ਚੰਗਾ ਪ੍ਰਚਾਰ ਕੀਤਾ; ਅਰੁ ਅਪਣੇ ਜਪ-ਤਪ ਦਾ ਪ੍ਰਭਾਉ ਪਾ ਕੇ ਅਨੇਕਾਂ ਪ੍ਰਾਣੀਆਂ ਨੂੰ ਸਤਿਗੁਰੂ ਨਾਨਕ ਦੇ ਲੜ ਲਾਇਆ। ਫਿਰ ਇਸ ਨਗਰੀ ਵਿਚ ਟਿਕਾਣਾ ਕਰਕੇ, ਧਰਮਸਾਲ ਬੱਧੀ, ਜੋ ਇਨ੍ਹਾਂ ਦੇ ਹੀ ਨਾਮ ਪੁਰ ਮਸ਼ਹੂਰ ਹੈ।

ਸਿੱਖ-ਰਾਜ ਤੇ ਰਸੂਖ ਸਮੇਂ, ਇਸ ਧਰਮਸਾਲ ਦੇ ਨਾਮ ਚੰਗੀ ਚੋਖੀ ਜ਼ਮੀਨ, ਲੰਗਰ ਚਲਾਉਣ ਤੇ ਧਰਮਸਾਲ ਦੇ ਹੋਰ ਖਰਚ ਨਿਬਾਹੁਣ ਵਾਸਤੇ ਧਰਮ-ਅਰਥ ਲੱਗੀ। ਜੋ ਬਹਾਲ ਚਲੀ ਆ ਰਹੀ ਹੈ। ਅਰੁ ਸਰਕਾਰੀ ਕਾਗ਼ਜ਼ਾਤ ਵਿਚ ਵੇਰਵਾ ਇਸ ਤਰਾਂ ਦਿੱਤਾ ਹੋਇਆ ਹੈ:—

(੧) ਗੜ੍ਹ ਮੰਹਾਰਾਜ ਪਿੰਡ ਦੇ ਰਕਬੇ ਵਿਚੋਂ ੩੩੧ ਕਨਾਲ ੧੬ ਮਰਲੇ
ਇਸ ਬਾਰੇ ਕੈਫੀਅਤ ਵਿਚ ਲਿਖਿਆ ਇ:—

"ਇਹ ਸਾਰੀ ਜ਼ਮੀਨ ਧਰਮਸਾਲ ਦੇ ਨਾਮ ਚੀਫ ਕਮਿਸ਼ਨਰ ਸਾਹਿਬ ਬਹਾਦੁਰ ਪੰਜਾਬ ਦੇ ਹੁਕਮ ਮਿਤੀ ੭ ਦਿਸੰਬਰ ੧੮੫੮ ਈ: ਅਨੁਸਾਰ ਸਦਾ ਵਾਸਤੇ ਮੌਫ ਹੈ। ਭਾਈ ਤਾਰਾ ਚੰਦ ਚੇਲਾ ਭਾਈ ਨਾਨਕ ਚੰਦ ਨੂੰ ਜ਼ਮੀਨ ਰਹਿਨ ਬੈ ਕਰਨ ਦਾ ਕੋਈ ਇਖਤਿਆਰ—ਮੂਜਬ ਇੰਤਕਾਲ ਨੰ: ੧੮੨ ਮਿਤੀ ੪ ਦਿਸੰਬਰ ੧੮੯੨ ਈ:—ਨਹੀਂ ਹੈ। ਸਿਰਫ ਪੈਦਾਵਾਰ ਪ੍ਰਾਪਤਿ ਕਰ ਸਕਦਾ ਇ!"

| | | | |
|---|---|---|---|
| (੨) ਹਵੇਲੀ ਬਹਾਦੁਰ ਸ਼ਾਹ ਦੇ ਰਕਬੇ 'ਚੋਂ | ੧੨੩੦ ਕਨਾਲ | ੧੦ ਮਰਲੇ | |
| (੩) ਸ਼ੇਰ ਕੋਟ ਦੀ ਜੂਹੇ | ੩੧ ,, | ੧੭ | ,, |
| (੪) ਪਿੰਡ ਮੀਰਕ ਸਿਆਲ ਵਿੱਚ | ੧੪ ,, | ੬ | ,, |
| (੫) ,, ਇੰਨਾਯਤ ਸ਼ਾਹ ਦੇ ਰਕਬੇ ਵਿਚੋਂ | ੩੮੩ ,, | ੧੫ | ,, |
| (੬) ,, ਹਜ਼ਰਤ ਸੁਲਤਾਨ ਬਾਹੂ ਦੀ ਜੂਹੇ | ੪੨ ,, | ੧੯ | ,, |
| (੭) ,, ਜੀਉਆਣਾ ਵਿੱਚ | ੩੧੨ ,, | ੩ | ,, |
| (੮) ਮਘਿਆਣੇ ਦੇ ਰਕਬੇ 'ਚੋਂ | ੧ ,, | ੨ | ,, |

(ਵਿੱਚ ਸਿਰਫ ਧਰਮਸਾਲ ਤੇ ਨਾਲ ਲਗਵਾਂ ਬੰਨਰ)

| | | | |
|---|---|---|---|
| (੯) ਰਸ਼ੀਦਪੁਰ ਦੇ ਬੰਨੇ ਅੰਦਰ | ੩੯੪੨ ,, | ੧੦ | ,, |

ਜਿਸ ਵਿਚੋਂ ੧੩੩੧ ਕਨਾਲ ੬ ਮਰਲੇ ਅਣ-ਵਗਦੀ ਜ਼ਮੀਨ (ਬੀੜਾਦਿ) ਭਾਈ ਤਾਰਾ ਚੰਦ ਦੇ ਨਾਮ ੨੩ ਜੂਨ ੧੮੫੪ ਈ: ਦੇ ਹੁਕਮ ਅਨੁਸਾਰ, ਧਰਮਸਾਲਾ ਦੀ ਕਾਇਮੀ ਤੱਕ ਮੌਫ ਹੈ।

| | | | |
|---|---|---|---|
| (੧੦) ਪਿੰਡ ਪੀਰ ਕੋਟ ਸਿਧਾਣਾ ਦੇ ਰਕਬੇ 'ਚਿ | ੭ ਕਨਾਲ | ੯ ਮਰਲੇ | |
| (੧੧) ,, ਡਾਲ ਦੀ ਜੂਹ 'ਚੋਂ | ੭੪੩ ,, | ੪ | ,, |
| (੧੨) ,, ਚੌਕਣ ਜਾਨ ਪੁਰ ਵਿੱਚ | ੧੧੭੩ ,, | ੧੮ | ,, |
| (੧੩) ,, ਵਸਾਵ੍ਹਾ ਦੇ ਰਕਬੇ 'ਚੋਂ | ੧੩੦੭ ,, | ੮ | ,, |
| (੧੪) ,, ਮਲਕਾਣਾਂ ਦੇ ਰਕਬੇ 'ਚੋ | ੧੩੬੩ ,, | ੮ | ,, |
| (੧੫) ,, ਬੰਡਾ ਮਲਕਾਣਾ ਦੀ ਜੂਹੇ | ੯੦੬ ,, | ੧੬ | ,, |
| (੧੬) ,, ਵਾਸੂ ਆਸਤਾਨਾ ,, | ੧੮੯ ,, | ੦ | ,, |

ਇਸ ਜ਼ਮੀਨ ਤੋਂ ਬਿਨਾਂ, ਸੱਤ ਮਕਾਨ ਤੇ ਇਕ ਦੁਕਾਨ ਕਸਬਾ ਰਸ਼ੀਦ ਪੁਰ ਵਿਚ ਅਰੁ ਕੁਝ ਦੁਕਾਨਾਂ ਤੇ ਮਕਾਨ ਮਘਿਆਣੇ ਸ਼ਹਿਰ

ਵਿਚ ਭੀ ਇਸ ਧਰਮਸਾਲ ਨਾਲ ਸੰਬੰਧਤ ਹਨ। ਅਤੇ ਸ਼ਹਰ ਸ਼ੋਰ ਕੋਟ ਵਿਚ ਇਕ ਹੋਰ ਗੁਰਦੁਆਰਾ 'ਧਰਮਸਾਲਾ ਖਾਲਸਾ ਵਾਲੀ' ਨਾਮੇ ਮੌਜੂਦ ਹੈ। ਇਨ੍ਹਾਂ ਦੋਹਾਂ ਧਰਮਸਾਲਾਂ (ਗੁਰਦੁਆਰਿਆਂ) ਵਿਚ 'ਗੁਰਦੁਆਰਾ ਸੁਧਾਰ ਲਹਿਰ' ਦੇ ਜਨਮ ਸਮੇਂ ਤੱਕ, ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਬਾਕਾਇਦਾ ਪ੍ਰਕਾਸ਼, ਕਥਾ ਤੇ ਪਾਠ ਆਦਿ ਗੁਰਮਤਿ ਅਨੁਸਾਰ ਹੁੰਦੇ ਸਨ। 'ਗੁਰਦੁਆਰਾ ਕਾਨੂਨ' ਬਣਨ ਪੁਰ ਇਹ ਧਰਮਸਾਲ ਸਣੇ ਸੰਬੰਧਤ ਜਾਇਦਾਦ ਦੇ, ਦਫਾ ੭ ਅਨੁਸਾਰ ਨੰਬਰ ੧੯੨ ਪੁਰ ਰਜਿਸਟਰ ਹੋਈ ਸੀ। ਲੇਕਿਨ ਕਿਸੇ ਸ਼ਰਾਰਤ ਵਸ ਯਾ ਪੈਰਵੀ-ਮੁਕੱਦਮਾ ਨਾ ਹੋਣ ਕਰ ਕੇ, ਪੰਥਕ-ਪ੍ਰਬੰਧ ਵਿਚ ਨਹੀਂ ਆ ਸਕੀ। ਉਸ ਮੌਕੇ ਇਥੋਂ ਦਾ ਮਹੰਤ, ਭਾਈ ਨਾਨਕਚੰਦ ਦਾ ਚੇਲਾ ਭਾਈ ਤਾਰਾ ਚੰਦ ਸੀ। ਹੁਣ ਚੂੰਕਿ ਇਹ ਸਿੱਖ-ਅਸਥਾਨ ਪਾਕਿਸਤਾਨ ਵਿਚ ਆਗਿਆ ਹੈ; ਪਤਾ ਨਹੀਂ ਕਿਸ ਹਾਲਤ 'ਚਿ ਹੈ।

੫. ਮੁਲਤਾਨ ਸ਼ਹਿਰ ਵਿਚ ਸਤਿਗੁਰ ਨਾਨਕ ਦੀਆਂ ਕਈ ਫੇਰੀਆਂ ਪਈਆਂ ਹਨ। ਜੋ ਜੋ ਧਰਤੀ ਬਾਬਾ ਜੀ ਦੇ ਚਰਨ-ਕਮਲਾਂ ਨਾਲ ਛੁਹ ਕੇ ਪਾਵਨ ਹੋਈ ਹੈ, ਉਥੇ ਉਥੇ ਹੀ ਸ਼ਰਧਾਲੂ ਸਿੱਖਾਂ ਸਾਧਾਂ ਖੋਜ ਭਾਲ ਕਰ ਕੇ, ਧਰਮਸਾਲਾਂ ਕਾਇਮ ਕੀਤੀਆਂ ਹਨ। ਖਾਸ ਤੌਰ ਪੁਰ ਇਸਤਰਾਂ ਦੇ ਉੱਦਮ ਸਿੱਖ-ਰਾਜ ਸਮੇ ਹੀ ਹੋਏ ਹਨ। ਇਨ੍ਹਾਂ ਧਰਮ-ਸਾਲਾਂ ਵਿਚੋਂ ਇਕ ਧਰਮਸਾਲ ਭਾਈ 'ਗੁਰਦਾਸ ਵਾਲੀ' ਪ੍ਰਸਿੱਧ ਹੈ, ਜੋ ਸੰਮਤ ੧੮੬੦ ਬਿ: ਵਿਚ, ਇਸ ਬਖਸ਼ ਦੇ ਸਾਧੂਆਂ, ਸਥਾਨਕ ਸਿੱਖਾਂ ਦੀ ਸੇਵਾ-ਸਹਾਇਤਾ ਨਾਲ ਬਣਵਾਈ। ਪ੍ਰਬੰਧਕ ਸੰਤਾਂ ਦੀ ਗੁਰਪ੍ਰਨਾਲੀ ਇਸ ਤਰ੍ਹਾਂ ਦੱਸੀ ਗਈ ਹੈ: -

ਬਾਬਾ ਸੰਗਤਿ ਸਾਹਿਬ ਦੇ ਸੇਵਕ ਭਾਈ ਸਾਹਿਬ ਚਰਨ ਦਾਸ, (ਜੋ ਭਾਈ ਨਰਾਇਣ ਦਾਸ ਤੋਂ ਬੱਾਦ 'ਧਰਮਸਾਲ ਭਾਈ ਫੇਰੂ-ਮੀਏਂ ਕੇ ਮੌੜ' ਦੇ ਮਹੰਤ ਬਣੇ ਸਨ) ਉਨ੍ਹਾਂ ਦੇ ਭਾਈ ਗੁਰਦਾਸ, ਤਿਨ੍ਹਾਂ ਦੇ ਹਰੀ ਦਾਸ ਤੇ ਫਿਰ ਨੰਬਰਵਾਰ ਭਾਈ ਹਜ਼ੂਰੀ ਦਾਸ, ਟਹਿਲ ਦਾਸ, ਗੋਬਿੰਦ ਦਾਸ, ਬਿਸਨਦਾਸ, ਆਤਮ ਪ੍ਰਕਾਸ਼, ਮੇਵਾ ਦਾਸ ਤੇ ਜੈਰਾਮ ਦਾਸ। ਆਖਰੀ ਮਹੰਤ ਸੰਮਤ ੧੯੯੦ ਵਿਚ ਅਮੀਂ ਜਮੀਂ ਸੀਗਾ।

ਸਿੰਧ ਦੇਸ (ਪਾਕਿਸਤਾਨ) ਵਿੱਚ:—

ਹੋਰਨਾਂ ਸਿੱਖ ਸਾਧੂਆਂ ਸਮਾਨ ਭਾਈ ਫੇਰੂ ਜੀ ਦੀ ਬਖਸ਼ ਦੇ ਸੰਤ ਬੀ ਦੇਸ ਰਟਨ ਕਰਕੇ ਸਿੱਖ ਧਰਮ ਦਾ ਪ੍ਰਚਾਰ ਤੇ ਗੁਰੂ ਬਾਬੇ ਦੀ ਆਗਿਆ ਅਨੁਸਾਰ ਧਰਮਸਾਲਾਂ ਕਾਇਮ ਕਰਦੇ ਰਹੇ ਹਨ। ਕਈ ਅਸਥਾਨ ਸਤਿਗੁਰਾਂ ਦੀ ਇਤਹਾਸਕ ਯਾਦ ਵਜੋਂ; ਤੇ ਕਈ ਧਰਮ-ਪ੍ਰਚਾਰ ਦੇ ਕੇਂਦਰ ਕਾਇਮ ਕਰਨ ਦੇ ਇੱਦੀਏ ਨਾਲ ਬਣੇ ਹਨ। ਜਿਹਾ ਕੁ—

੧. ਪਿੰਡ ਖੈਰਾ ਦੇਰਾ—ਜ਼ਿਲਾ ਲੜਕਾਣਾ ਵਿਖੇ ਮਹਾਰਾਜਾ ਰਣਜੀਤ ਸਿੰਘ ਦੇ ਰਾਜ-ਭਾਗ ਸਮੇਂ ਸੰਮਤ ੧੮੯੪ ਬਿ: ਵਿਚ ਧਰਮ-ਸਾਲ ਕਾਇਮ ਹੋਈ। ਇਸ ਦੇ ਬਾਨੀ ਤੇ ਸੰਭਾਲਕ ਭਾਈ ਨਰਾਇਣ ਦਾਸ ਦੀ ਸ਼ਾਖ ਵਿਚੋਂ ਹਨ। ਜਿਨ੍ਹਾਂ ਦੀ ਪ੍ਰਸੰਗਲੀ ਸੰਮਤ ੧੯੯੦ ਬਿ: ਤਕ ਇਸ ਪ੍ਰਕਾਰ ਹੈ:—

ਭਾਈ ਨਰਾਇਣ ਦਾਸ ਦੇ ਚੇਲੇ ਭਾਈ ਹੀਰਾ ਲਾਲ, ਉਨ੍ਹਾਂ ਦੇ ਭਾਈ ਮਿਹਰ ਦਾਸ, ਤਿਨ੍ਹਾਂ ਦੇ ਭਾਈ ਮੇਲਾ ਰਾਮ, ਫਿਰ ਸਿਲਸਿਲੇ ਵਾਰ ਭਾਈ ਪੂਰਨ ਦਾਸ; ਪ੍ਰੇਮ ਦਾਸ, ਗੁਰਸਰਨ, ਦਇਆ ਰਾਮ, ਲਛਮਨ ਦਾਸ, ਭਗਤ ਰਾਮ ਤੇ ਜਮਨਾ ਦਾਸ।

੨. ਜੋਹੀ—ਜ਼ਿਲਾ ਲੜਕਾਣਾਂ,ਤਸੀਲ ਦਾਦੂ ਵਿਚ ਇਕ ਗਿੱਰਾਂ ਹੈ। ਭਾਈ ਆਇਆ ਰਾਮ ਜੀ ਸੰਮਤ ੧੯੩੮ ਬਿ: ਵਿਚ ਗੁਰੁ-ਧਾਮ 'ਸਾਧੂ ਬੇਲਾ'-ਸੱਖਰ ਤੋਂ ਧਰਮ-ਪ੍ਰਚਾਰ ਕਰਨ ਦੇ ਖਿਆਲ ਨਾਲ ਏਸ ਪਿੰਡ ਆਏ। ਮੌਕਾ-ਮਹੱਲ ਵਿਚਾਰ ਕੇ, ਏਥੇ ਹੀ ਟਿਕ ਗਏ। ਗੁਰੂ ਬਾਬੇ ਦੇ ਸ਼ਰਧਾਲੂ-ਸੇਵਕਾਂ ਦੀ ਮਿਹਨਤ-ਮਦਦ ਨਾਲ ਧਰਮਸਾਲ ਬੱਧੀ। ਉਸ ਦਾ ਪ੍ਰਬੰਧ ਆਪਣੇ ਜ਼ਿਮੇ ਲੈ ਕੇ, ਗੁਰਬਾਣੀ ਦੇ ਕਥਾ-ਕੀਰਤਨ ਦਾ ਪ੍ਰਵਾਹ ਚਲਾ ਦਿੱਤਾ। ਆਏ-ਗਏ ਦੇ ਬਿਸਰਾਮ ਦਾ ਬੰਦੋਬਸਤ ਕੀਤਾ ਤੇ ਅੰਨ-ਪਾਣੀ ਦਾ ਸਦਾ-ਬਰਤ ਲਾ ਦਿੱਤਾ। ਮਗਰੋਂ ਉਨ੍ਹਾਂ ਦੇ ਚੇਲੇ ਭਗਤ ਰਾਮ, 'ਸਤ ਸਰੂਪ' ਜੀ ਕੰਮ-ਕਾਜ ਨਿਬਾਹੁੰਦੇ ਰਹੇ; ਜੋ ਸੰਮਤ ੧੯੯੦ ਬਿ: ਵਿਖੇ ਮੌਜੂਦ ਸਨ। ਭਾਈ ਆਇਆ ਰਾਮ ਨੇ ਸੰਮਤ ੧੯੧੦ ਬਿ: ਵਿਚ ਸਾਧੂ-ਬੇਲੇ ਆ ਕੇ, ਬਾਬਾ ਹਰਿ ਨਰਾਇਣ ਜੀ

ਪਾਸੋਂ ਗੁਰਮਤ ਵਿੱਦਿਆ ਪੜ੍ਹੀ; ਤੇ ਤਾਕ ਹੋ ਕੇ ਵੀਹ ਵਰ੍ਹੇ ਬੱਾਦ ਗੁਰੂ ਬਾਬੇ ਦੇ ਪਰਚਾਰੇ ਧਰਮ ਦਾ ਡੰਕਾ ਵਜਾਉਣ ਲਈ ਸਿੰਧੁ ਦੇਸ ਵੱਲਿ ਚੜ੍ਹ ਪਏ ਸਨ।

੩. ਪਿੰਡ ਮੋਰਾ, ਜ਼ਿਲਾ ਨਵਾਬ ਸ਼ਾਹ ਵਿਖੇ ਵਿਰਾਜ ਕੇ ਭਾਈ ਬਿਸ਼ਨ ਦਾਸ ਜੀ ਨੇ ਸਿਖ-ਧਰਮ ਦਾ ਪ੍ਰਚਾਰ ਕੀਤਾ। ਸਥਾਨਕ ਸਿੱਖ-ਸਰਧਾਲੂਆਂ ਨੂੰ ਪ੍ਰੇਰ ਕੇ ਧਰਮਸਾਲ ਬਣਵਾਈ; ਤੇ ਉਸ ਵਿਚ ਗੁਰ-ਸ਼ਬਦ ਤੇ ਅੰਨ-ਪਾਣੀ ਦਾ ਸਦਾ-ਵਰਤ ਲਾ ਦਿੱਤਾ। ਭਾਈ ਸਾਹਿਬ 'ਖੈਰਾ ਦੇਰਾ' ਦੇ ਮਹੰਤਾਂ ਦੀ ਸ਼ਾਖ ਵਿਚੋਂ ਹੀ ਭਾਈ ਨਿਹਾਲ ਦਾਸ ਦੇ ਚੇਲੇ ਅਰੁ ਭਾਈ ਪ੍ਰੇਮ ਦਾਸ ਦੇ ਪੋਤਰੇ-ਚੇਲੇ ਸਨ। ਇਨ੍ਹਾਂ ਤੋਂ ਬੱਾਦ ਇਸ ਅਸਥਾਨ ਦੀ ਸੁਰਤਿ-ਸੰਭਾਲ ਭਾਈ ਜਮਨਾ ਦਾਸ ਤੇ ਸੇਵਾ ਦਾਸ ਆਪਣੀ ਵਾਰੀ ਸਿਰ ਕਰਦੇ ਆਏ। ਸੰਮਤ ੧੯੮੦ ਬਿ: ਵਿਖੇ ਭਾਈ ਸੇਵਾ ਦਾਸ ਜੀ ਹੀਨ-ਹਿਆਤ ਵਿਚ ਸਨ।

੪. ਕੰਭਲੀਆ ਜ਼ਿਲਾ ਨਵਾਬ ਸ਼ਾਹ ਵਿੱਚ, ਮਹਾਰਾਜਾ ਸ਼ੇਰ ਸਿੰਘ ਦੇ ਰਾਜ-ਸਮੇਂ ਇਸ ਬਖ਼ਸ਼ ਵਿਚੋਂ ਬਾਬਾ ਬ੍ਰਿੰਦਾਬਨ (ਮਹੰਤ ਧਰਮ ਸਾਲਾ ਮੀਏਂਕੇ ਮੋੜ) ਦੀ ਸ਼ਾਖ ਦੇ ਸਾਧੂ ਭਾਈ ਦੇਵਾ ਦਾਸ ਜੀ ਸੱਚ-ਧਰਮ ਦੇ ਪ੍ਰਚਾਰ ਦਾ ਬੀੜਾ ਚੁਕ ਕੇ, ਦੇਸ-ਰਟਨ ਪੁਰ ਚੜ੍ਹੇ। ਤੀਰਥਾਂ ਗੁਰਧਾਮਾਂ ਦੀ ਯਾਤ੍ਰਾ ਕਰਦੇ ਹੋਏ, ਇਸ ਟਿਕਾਣੇ ਪਹੁੰਚੇ। ਇਸ ਪਿੰਡ ਧਰਮਸਾਲ ਕਾਇਮ ਕਰ ਕੇ ਗੁਰਮਤਿ ਮਰਿਯਾਦਾ ਅਨੁਸਾਰ ਗੁਰ-ਸ਼ਬਦ ਤੇ ਅੰਨ ਦਾ ਲੰਗਰ ਜਾਰੀ ਕਰ ਦਿੱਤਾ। ਭਾਈ ਸਾਹਿਬ ਤੇ ਮਗਰਲੇ ਮਹੰਤਾਂ ਦੀ ਲੜੀ ਭਾਈ ਸਾਹਿਬ ਬ੍ਰਿੰਦਾਬਨ ਨਾਲ ਇੱਦ ਜੁੜਦੀ ਹੈ:—

ਭਾਈ ਦੇਵਾ ਦਾਸ, ਭਾਈ ਅਮੀਰ ਦਾਸ ਪਾਸੋਂ ਵਿਰੋਸਾਏ; ਉਨ੍ਹਾਂ ਭਾਈ ਸਰਨਿ ਦਾਸ ਪਾਸੋਂ ਸੀਖਿਆ-ਦੀਖਿਆ ਲਈ ਸੀ। ਸਰਨਿ ਦਾਸ ਗੋਪਾਲ ਦਾਸ ਦੇ, ਉਹ ਟਹਿਲਦਾਸ ਦੇ, ਤੇ ਉਹ ਅਗਾਹਾਂ, ਭਾਈ ਸਾਹਿਬ ਬ੍ਰਿੰਦਾਬਨ ਦੇ ਚੇਲੇ ਭਾਈ ਖੇਮਾ ਜੀ ਪਾਸੋਂ ਗੁਰਮੰਤਰ ਤੇ ਚਰਨਾਮ੍ਰਿਤ ਲੈ ਕੇ ਸਿਖ ਸਜੇ ਸਨ। ਭਾਈ ਸੇਵਾਦਾਸ ਤੋਂ ਬੱਾਦ ਇਨ੍ਹਾਂ ਦੇ ਚੇਲੇ ਸੰਤ-ਬਖ਼ਸ਼, ਉਨ੍ਹਾਂ ਦੇ ਸੰਤ ਦਾਸ, ਤਿਨ੍ਹਾਂ ਦੇ ਸੰਤ ਪ੍ਰਸਾਦ, ਏਦੂੰ ਅਗਾੜੀ

੪੧੬.
ਵਾਰੀ ਸੁਧੇ ਸੰਤ ਸਰਨਿ ਦਾਸ, ਰਤਨ ਦਾਸ ਤੇ ਈਸ਼ਰਦਾਸ ਇਸ ਧਰਮਸਾਲ ਦੀ ਸੇਵਾ-ਸੰਭਾਲ (ਮਹੰਤੀ) ਕਰਦੇ ਆਏ। ਆਖਰੀ ਮਹੰਤ ਸੰਮਤ ੧੯੮੦ ਬਿ: ਵਿਖੇ ਹੋਗਾ ਸੀ॥

ਯੁਕਤ ਪ੍ਰਾਂਤ ਵਿਖੇ—

੧. ਕਾਸ਼ੀ—ਇਸ ਬਖ਼ਸ਼ ਦੇ ਸਾਧੂਆਂ ਨਿਰਾ ਪੰਜਾਬ ਤੇ ਸਿੰਧ ਵਿਚ ਹੀ ਧਰਮ-ਪ੍ਰਚਾਰ ਨਹੀਂ ਕੀਤਾ; ਸਗੋਂ ਜਿਸ ਪਾਸੇ ਗੁਰੂ ਬਾਬਾ ਨਾਨਕ ਜਗਤ-ਜਲੰਦੇ ਦੀ ਪੁਕਾਰ ਸੁਣ ਕੇ, ਰੱਖਿਆ ਵਾਸਤੇ ਪਧਾਰੇ, ਉਸ ਪਾਸੇ ਦੀ ਗੁਰਸਿੱਖ-ਵਾੜੀ ਨੂੰ ਸੁਰਜੀਤ ਰੱਖਣ ਹਿਤ, ਗੁਰ-ਸਬਦ ਦੀ ਅੰਮ੍ਰਿਤ ਵਰਖਾ ਕਰਨ ਵਾਸਤੇ ਦੌਰੇ ਕਰਦੇ ਰਹੇ । ਇਨ੍ਹਾਂ ਦੌਰਿਆਂ ਦੇ ਦੌਰਾਨ ਵਿਚ, ਜਿੱਥੇ ਕਿਤੇ ਲੋੜ ਪ੍ਰਤੀਤ ਕੀਤੀ ਤੇ ਸੌਖ-ਸੁਭੀਤੇ ਮਿਲੇ, ਧਰਮ ਸਾਲਾਂ ਭੀ ਕਾਇਮ ਕੀਤੀਆਂ। ਪੂਰਬੀ ਭਾਰਤ ਵਿੱਚ ਇਨ੍ਹਾਂ ਗੁਰਦੁਆਰਿਆਂ (ਧਰਮ ਸਾਲਾਂ) ਨੂੰ 'ਸੰਗਤਾਂ' ਕਹਿੰਦੇ ਨਿ।

ਇਸ ਉੱਦਮ-ਉਪਰਾਲੇ ਦਾ ਇਕ ਨਿਸ਼ਾਨ ਕਾਸ਼ੀ(ਬਨਾਰਸ)ਵਿੱਚ ਗੰਗਾ-ਕਿਨਾਰੇ ਬਣੀ ਇਕ ਧਰਮਸਾਲ ਹੈ । ਜੋ ਸੰਮਤ ੧੯੩੦ ਬਿੱ: ਵਿੱਚ; ਅੱਜ ਤੋਂ ਅੱਸੀਹ ਵਰ੍ਹੇ ਪਹਿਲਾਂ, ਭਾਈ ਜਵਾਹਿਰ ਦਾਸ ਜੀ ਨੇ, ਸਰਦੇ-ਪੁਜਦੇ ਸਿੱਖ-ਸਰਧਾਲੂਆਂ ਦੀ ਸੇਵਾ-ਸਹਾਇਤਾ ਨਾਲ ਬਣਵਾਈ ਸੀ। ਇਸ ਅਸਥਾਨ ਵਿਚ ਨਿਤਾ ਪ੍ਰਤਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼, ਪਾਠ ਤੇ ਕਥਾ-ਕੀਰਤਨ ਹੁੰਦਾ ਹੈ । ਲੇਕਿਨ ਮਗਰੋਂ ਮਹੰਤਾਂ ਨੇ ਹਿੰਦੂਆਂ ਨੂੰ ਖ਼ੁਸ਼ ਰੱਖਣ ਵਾਸਤੇ, ਸ਼ਿਵ ਮੰਦਰਿ ਸਾਜਕੇ, ਠਾਕੁਰ-ਪੂਜਾ ਦੀ ਲਗੜ ਭੀ ਲਾ ਲਈ ਹੈ॥

ਬਿਹਾਰ ਦੇਸ 'ਚਿ: —

(੧) ਪਟਨਾ, ਬਹੁਤ ਪ੍ਰਾਚੀਨ ਸ਼ਹਿਰ ਤੇ ਬਿਹਾਰ ਸੂਬੇ ਦਾ ਮੁੱਖ-ਨੱਗਰ ਹੈ । ਸਿੱਖ ਧਰਮ ਦੇ ਬਾਨੀ ਬਾਬੇ ਨੇ; ਅਰੁ 'ਖਾਲਸਾ' ਦੇ ਜਨਮ-ਦਾਤੇ ਸਤਿਗੁਰ ਨੇ ਚਰਨ ਪਾ ਕੇ, ਇਸ ਸ਼ਹਰ ਦੀ ਸ਼ਾਨ ਅਸਮਾਨਾਂ ਤੱਕ ਅਪੜਾ ਦਿੱਤੀ ਹੈ । ਇਸੇ ਕਰਕੇ ਇਹ ਨੱਗਰ ਸਿੱਖਾਂ

ਵਾਸਤੇ, ਹਿੰਦੂਆਂ-ਮੁਸਲਮਾਨਾਂ ਵਾਂਙੂ ਗੰਗ-ਬਨਾਰਸ ਤੇ ਮੱਕਾ-ਕੱਬਾ ਬਣ ਗਿਆ ਹੈ। ਹਰ ਇਕ ਪ੍ਰੇਮੀ ਸਿੱਖ ਦਾ ਦਿਲ, ਇਸ ਪਵਿੱਤਰ ਭੂਮੀ ਦੇ ਦਰਸ-ਪਰਸ ਦੀ ਲੋਚਾ ਰਖਦਾ ਤੇ ਲਗਦੇ-ਚਾਰੇ ਉਸਨੂੰ ਪੂਰਾ ਕਰਨ ਦੀ ਕੋਸ਼ਿਸ਼ ਕਰਦਾ ਹੈ। ਜਗਤ-ਜੰਜਾਲਾਂ ਤੋਂ ਸੁਤੰਤਰ ਸਾਧੂ-ਜਨ ਤਾਂ ਏਸ ਗੁਰ-ਤੀਰਥ ਦੀ ਜਾਤਰਾ ਹਰ ਹੀਲੇ ਕਰਦੇ ਹਨ। ਐਸੇ ਸਰਧਾਲੂ-ਸਿੱਖਾਂ ਦੇ ਬਿਸਰਾਮ ਤੇ ਅਸਨ-ਬਸਨ ਦੀ ਸੇਵਾ ਦਾ ਬਾਨ੍ਹਣੂ ਬੱਨਣ ਲਈ, ਹਰ ਸਰੇਣੀ ਦੇ ਸਿੱਖ-ਸਾਧੂਆਂ ਪਟਨਾ ਪੁਰੀ ਵਿਚ ਧਰਮਸਾਲਾਂ ਤੇ ਬਿਸਰਾਮ-ਘਰ ਬਣਾਏ ਹਨ। ਜਿਨ੍ਹਾਂ ਵਿੱਚੋਂ ਇੱਕ, ਭਾਈ ਸੰਗਤ ਸਾਹਿਬ ਦੀ ਬਖ਼ਸ਼ ਦੇ ਸਾਧੂ ਭਾਈ ਵਾਸਦੇਵ ਦੀ ਹਿੰਮਤ ਦਾ ਨਤੀਜਾ ਹੈ। ਇਹ ਧਰਮਸਾਲ 'ਲੂਣ-ਗੋਲਾ' ਮਹੱਲੇ, ਸੰਮਤ ੧੮੯੧ ਬਿ: ਵਿੱਚ (ਮਹਾਰਾਜਾ ਰਣਜੀਤ ਸਿੰਘ ਦੇ ਰਾਜ-ਸਮੇਂ) ਕਾਇਮ ਹੋਈ।

'ਗੁਰੂ ਗ੍ਰੰਥ ਸਾਹਿਬ' ਦੇ ਪ੍ਰਕਾਸ਼, ਪਾਠ ਆਦਿ ਦੀ ਮ੍ਰਿਯਾਦਾ ਚਾਲੂ ਕਰਨ ਦੇ ਨਾਲ ਹੀ ਅਭਿਆਗਤਾਂ ਵਾਸਤੇ 'ਗੁਰੂ ਕੇ ਲੰਗਰ' ਤੇ ਬਿਸਰਾਮ ਦਾ ਪ੍ਰਬੰਧ ਭੀ ਕੀਤਾ ਗਿਆ। ਲੇਕਿਨ ਜਦੋਂ ਡੇਰੇ-ਦਾਰ ਉਦਾਸੀ-ਸਿੱਖ, ਸਤਿਗੁਰ ਨਾਨਕ ਦੀ ਸੁਖਦਾਈ ਤੇ ਹਲਤ-ਪਲਤ ਦੀ ਸਹਾਈ ਚਰਨ-ਸ਼ਰਨਿ 'ਚੋਂ ਨਿਕਲ ਕੇ, ਕਰਮ-ਕਾਂਡ ਦੇ ਉਸੇ ਖੂਹ-ਖਾਤੇ ਵਿੱਚ ਡਿਗਣੇ ਸ਼ੁਰੂ ਹੋਏ; ਜਿਸ ਵਿਚੋਂ ਗੁਰੂ-ਬਾਬੇ ਨੇ ਇਨ੍ਹਾਂ ਨੂੰ ਕ੍ਰਿਪਾ ਕਰਿ ਕੱਢਿਆ ਸੀ; ਤਦ ਤੋਂ ਇਸ ਅਸਥਾਨ ਦੇ ਮਹੰਤ ਭੀ, 'ਗੁਰ-ਸ਼ਬਦ' ਦੀ ਪੂਜਾ-ਪ੍ਰਤਿਸ਼ਟਾ ਢਿੱਲੀ ਕਰਕੇ, ਠਾਕੁਰ-ਪੂਜਾ ਕਰਨ ਡਹਿ ਪਏ। ਇਹ ਸੰਤ-ਮਹੰਤ ਭਾਈ ਨਰਾਇਣ ਦਾਸ, ਹੀਰਾ ਲਾਲ ਤੇ ਮਿਹਰ ਦਾਸ ਦੀ ਸ਼ਾਖ ਵਿੱਚ, ਭਾਈ ਮੇਲਾ ਰਾਮ 'ਨਿਰਬਾਣ' ਨਾਲ ਮਿਲ ਖਾਂਦੇ ਨਿ॥

ਏਦੂੰ ਇਲਾਵਾ ਹੇਠ ਲਿਖੇ ਨੌਂ ਧਰਮ-ਧਾਮ ਸ਼ਹਿਰ ਪਟਣੇ ਵਿਚ, ਇਸੇ ਬਖ਼ਸ਼ ਦੇ ਸਾਧੂਆਂ ਹੋਰ ਕਾਇਮ ਕੀਤੇ ਹੋਏ ਹਨ:—

(੧) ਬੇਗਮ ਪੁਰੇ ਵਿੱਚ 'ਮਹਾਂਬੀਰ' ਘਾਟ ਪੁਰ ਮਹੰਤ ਗਿਆਨ ਦਾਸ ਵਾਲੀ ਧਰਮਸਾਲ।

(੨) 'ਸਤੀ ਚੌਰਾ' ਵਿਚ, ਮਹੰਤ ਰਾਮ ਕਿਸ਼ਨ ਦਾਸ, ਵਾਲ਼ਾ ਧਰਮ-ਧਾਮ;

੪੧੮.

(੩) 'ਮਾਰੂ ਗੰਜ' ਵਿਚ, ਮਹੰਤ ਗੁਪਾਲ ਦਾਸ ਦਾ ਡੇਰਾ;

(੪) 'ਲੂਣ ਗੋਲਾ' ਵਿੱਚ 'ਸੀੜ੍ਹੀ ਘਾਟ'—'ਪੀਰ ਦਮੜੀਆ' ਵਿਖੇ ਮਹੰਤ ਆਇਆ ਰਾਮ ਦਾ ਡੇਰਾ;

(੫) ਸੀੜ੍ਹੀ ਘਾਟ ਮਹੱਲੇ ਵਿੱਚ ਹੀ ਭਾਈ ਪ੍ਰੇਮ ਦਾਸ ਵਾਲੀ ਧਰਮਸਾਲਾ;

(੬) 'ਨੌਸਰ ਘਾਟ', ਮਹੰਤ ਬ੍ਰਹਮ ਦਿਆਲ ਵਾਲਾ ਧਰਮ-ਸਥਾਨ;

(੭) 'ਮਹਾਂ ਬੀਰ ਘਾਟ' ਪੁਰ ਹੀ ਮਹੰਤ ਭ੍ਰਿਗੂ ਦਾਸ ਵਾਲੀ ਧਰਮਸਾਲ;

(੮) ਖੁਸਰੋ ਪੁਰ, 'ਨਿਵਾਦਾ' ਵਿੱਚ ਭਾਈ ਰਾਮ ਪ੍ਰਕਾਸ਼ ਦਾ ਅਸਥਾਨ; ਅਤੇ

(੯) 'ਛਤੂਆ ਘਾਟ' ਪੁਰ ਮਹੰਤ ਜਮਨਾ ਦਾਸ ਵਾਲੀ ਧਰਮਸਾਲ॥

—o—

# ਚਉਥੀ ਬਖ਼ਸ਼–ਭਾਈ ਮੀਹਾਂ ਸਾਹਿਬ

ਭਾਈ ਖ਼ੁਆਜਾ ਤੇ ਭਾਈ ਜਾਨੀ ਸੱਯਦ ਜਨਮ ਤੋਂ ਮੁਸਲਮਾਨ ਸਨ। ਛੇਵੇਂ ਪਾਤਿਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੀ ਸ਼ਰਨ ਆਏ ਤੇ ਬੜੀਆਂ ਕਸਾਂ-ਕਸਉਟੀਆਂ ਸਹਿ ਕੇ ਪੂਰਨ ਸਿੱਖ ਬਣੇ ! ਭਗਤੀ, ਭਾਵਨਾ ਤੇ ਘਾਲਣਾਂ ਵੇਖਕੇ ਇਕ ਗੁਰਸਿੱਖ ਗੱਭਰੂ ਨੰਦ ਲਾਲ ਨਾਮੇ ਇਨ੍ਹਾਂ ਗੁਰ-ਭਗਤਾਂ ਦੀ ਸੇਵਾ ਕਰਦਾ ਰਿਹਾ। ਅੰਤ ਇਨ੍ਹਾਂ ਦੀ ਕ੍ਰਿਪਾ ਦਾ ਪਾਤ੍ਰ ਬਣ ਗਿਆ। ਜਿਸ ਵੇਲੇ ਸਤਿਗੁਰਾਂ ਅਪਣੇ ਭਗਤਾਂ ਦੀ ਪੂਰਨ ਘਾਲਣਾਂ ਪਰਵਾਨ ਕਰਕੇ, ਅੱਗੋਂ ਸਿਰਫ਼ ਸਿਮਰਨ-ਭਜਨ ਤੇ ਸੱਚ-ਧਰਮ ਦਾ ਪਰਚਾਰ ਕਰਨ ਦੇ ਅਧਿਕਾਰ ਬਖ਼ਸ਼ੇ; ਤਦ ਇਹ ਦੋਵੇਂ ਭਾਈ ਨੰਦ ਲਾਲ ਨੂੰ ਅਪਣੀ ਥਾਂ ਸਤਿਗੁਰਾਂ ਦੀ ਸੇਵਾ ਵਿੱਚ ਲਾ ਗਏ।

ਇਹ ਬੜਾ ਹੁੰਦੜ-ਹੇਲ ਤੇ ਸੁੰਦਰ ਨੌਜਵਾਨ ਸੀ; ਸਾਹਿਬਾਂ ਇਸ ਨੂੰ 'ਸੋਹਣਾ' ਖਿਤਾਬ ਬਖ਼ਸ਼ਿਆ, ਅਰੁ ਨਿਕਟੀ ਸੇਵਕਾਂ ਵਿਚ ਸ਼ਾਮਿਲ ਕਰ ਲਿਆ। ('ਮਹਿਮਾ ਪ੍ਰਕਾਸ਼' ਲਿਖਤੀ ਸਾਖੀ ੨੮ਵੀਂ, ਪਤਿ ੫੫੮ ਤੋਂ ੫੬੧)

ਲੇਕਿਨ 'ਮਹਾਨ ਕੋਸ਼' ਵਿਚ ਸ: ਬ: ਭਾਈ ਕਾਨ੍ਹ ਸਿੰਘ ਦਾ ਬਿਆਨ ਇਸਤੋਂ ਵਿਲੱਖਣ ਹੈ:–

ਨੰਦ ਲਾਲ (੨) ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦਾ ਸੇਵਕ, ਜਿਸਦਾ ਦੂਜਾ ਨਾਮ 'ਸੋਹਣਾ' ਹੈ। ਇਸਦਾ ਪਹਿਲਾ ਨਾਮ 'ਖ੍ਵਾਜਾ ਅਰਜਾਨੀ' ਸੀ। (ਪੰਨਾ ੨੧੬੪)

ਭਾਈ ਨੰਦ ਲਾਲ 'ਸੋਹਣਾ', ਛੇਵੇਂ ਪਾਤਿਸ਼ਾਹ ਦੇ ਕੀਰਤਪੁਰ ਨਿਵਾਸ ਸਮੇਂ ਸਿੱਖ ਬਣੇ ਸਨ। ਇਨ੍ਹਾਂ ਦਾ ਦਾਦਕਾ ਪਿੰਡ ਸਹੀ ਮੱਲੂਮ ਨਹੀਂ, ਪਰ ਸਮਾਧਿ, ਜ਼ਿਲਾ ਹੁਸ਼ਿਆਰਪੁਰ, ਤਸੀਲ ਨਵਾਂ ਸ਼ਹਿਰ ਦੇ ਪਿੰਡ ਸਰ੍ਹਾਲੇ, ਨੌਵੇਂ ਪਾਤਿਸ਼ਾਹ ਦੇ ਯਾਦਗਾਰੀ-ਸਥਾਨ ਗੁ: 'ਗੁਰ-ਪਲਾਹ' ਦੀ ਵਲਗਣ ਅੰਦਰ ਹੈ। ਜਿਸ ਤੋਂ ਅਨੁਮਾਨ ਕੀਤਾ ਜਾ ਸਕਦਾ ਇ, ਕਿ ਭਾਈ ਸਾਹਿਬ ਏਥੋਂ ਦੇ ਹੀ ਵਸਨੀਕ ਸਨ।

ਭਾਈ ਸੋਹਣਾ ਜੀ, ਨੌਵੇਂ ਪਾਖ਼ਿਸ਼ਾਹ ਤੱਕ ਸਤਿਗੁਰਾਂ ਦੀ ਸੇਵਾ

ਕਰਦੇ ਰਹੇ। ਸ੍ਰੀ ਗੁਰੂ ਤੇਗ਼ ਬਹਾਦੁਰ ਸਾਹਿਬ ਜਿਸ ਦਿਨ ਦਿੱਲੀ ਵਿੱਚ ਸ਼ਹੀਦ ਕੀਤੇ ਗਏ, ਠੀਕ ਉਸੇ ਦਿਨ–ਸੰਮਤ ੧੭੩੨ ਮਿਤੀ ੧੧ ਮੱਘਰ ਸੁਦੀ ੫ ਵੀਰਵਾਰ ਨੂੰ–ਨੱਗਰ ਸਰ੍ਹਾਲੇ ਵਿੱਚ ਹੀ–

"ਜਿਸੁ ਪਿਆਰੇ ਸਿਉ ਨੇਹੁੰ, ਤਿਸੁ ਆਗੈ ਮਰ ਚਲੀਐ॥
ਧ੍ਰਿਗੁ ਜੀਵਣੁ ਸੰਸਾਰਿ ਤਾਕੇ ਪਾਛੈ ਜੀਵਣਾ॥"

ਗੁਰਵਾਕੁ ਪੁਰ ਅਮਲ ਕਰਦੇ ਹੋਏ, ਸੁਰਗਿ-ਸਵਾਰਾ ਕਰ ਗਏ।

ਆਪਦੇ ਘਰਿ ਰਾਮਦੇਵਾ, ਸੰਤ ਰਾਮ ਤੇ ਗੁਰਦਿਆਲ ਤਿੰਨ ਪੁੱਤ੍ਰ ਜਨਮੇ। ਇਹ ਤਿੰਨੇ ਭਰਾ ਵੀ ਪਿਤਾ ਵਾਂਗੂ ਗੁਰੂ-ਘਰ ਦੇ ਸਰਧਾਲੂ ਸੇਵਕ ਹੋਏ ਹਨ। ਅਰੁ ਘਰਿਸਤ ਵਿਚ 'ਉਦਾਸਿ' ਦਾ ਰੰਗ ਮਾਣਦੇ ਰਹੇ ਹਨ।

ਭਾਈ ਨੰਦ ਲਾਲ ਨੇ ਅਪਣੇ ਵੱਡੇ ਪੁਤਰ ਰਾਮਦੇਵਾ ਨੂੰ, ਅਪਣੇ ਥਾਂ ਸਤਿਗੁਰਾਂ ਦੀ ਸੇਵਾ ਕਰਨ ਲਈ, ਸੰਮਤ ੧੭੨੦ ਬਿ: ਦੀਪਮਾਲਾ ਦੇ ਮੇਲੇ ਸਮੇਂ ਨੀਯਤ ਕੀਤਾ। ਇਸ ਮੌਕੇ ਬਾਲ-ਗੋਪਾਲ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਗੁਰ-ਗੱਦੀ ਪੁਰ ਸੋਭਾ ਪਾ ਰਹੇ ਸਨ। ਭਾਈ ਰਾਮਦੇਵਾ ਨੇ ਪਿਤਾ ਦੀ ਆਗਿਆ ਪਾਲਣ ਕਰਦਿਆਂ, ਚੱਤੋਪਹਿਰ ਹਾਜ਼ਰ-ਹਜ਼ੂਰ ਰਹਿਕੇ ਹੁਕਮੀ-ਕਾਰ ਕਮਾਈ। ਇਨ੍ਹਾਂ ਦੇ ਜ਼ਿੰਮੇ ਲੰਗਰ ਆਦਿ ਵਿਚ ਜਲ ਭਰਨ ਦੀ ਸੇਵਾ ਸੀ। ਉਸ ਤੋਂ ਇਲਾਵਾ ਗੁਰੂ ਕੇ ਘੋੜਿਆਂ ਤੇ ਸੰਗਤਾਂ ਨੂੰ ਜਲ ਛਕਾਉਣ ਅਤੇ ਦੀਵਾਨ-ਸਥਾਨ ਆਦਿ ਲੋੜੀਂਦੇ ਥਾਈਂ ਛਿੜਕਾਉ ਕਰਨ ਦੀ ਖਿਦਮਤ ਭੀ ਬੜੀ ਰੀਝ ਤੇ ਚਾਉ ਨਾਲ ਕਰਦੇ ਹੁੰਦੇ ਸਨ। ਜਿਵੇਂ ਇਨ੍ਹਾਂ ਦੇ ਪਿਤਾ ਨੇ ਛੇਵੇਂ ਤੋਂ ਅੱਠਵੇਂ ਪਾਤਿਸ਼ਾਹ ਤੱਕ ਗਾਖੜੀ ਸੇਵਾ ਨਿਬਾਹੀ ਸੀ; ਉਸੇ ਤਰਾਂ ਬੀਬੇ-ਰਾਣੇ ਪੁਤ੍ਰ ਨੇ ਭੀ ਅੱਠਵੇਂ ਤੇ ਨੌਵੇਂ ਪਾਤਿਸ਼ਾਹ ਦੇ ਸਦਾ ਚਰਨਾਂ ਵਿਚ ਰਹਿ ਕੇ ਅਣਥੱਕ ਸੇਵਾ ਕੀਤੀ। ਸੰਮਤ ੧੭੨੪–੫ ਵਿਚ ਜਦੋਂ ਨੌਵੇਂ ਪਾਤਿਸ਼ਾਹ ਸ੍ਰੀ ਗੁਰੂ ਤੇਗ਼ ਬਹਾਦੁਰ ਸਾਹਿਬ, ਪੂਰਬ-ਭਾਰਤ ਵਲਿ ਗੁਰਤੀਰਥਾਂ ਦੀ ਯਾਤ੍ਰਾ ਤੇ ਧਰਮ-ਪਰਚਾਰ ਕਰਨ ਦਾ ਦਾਈਆ ਬੰਨ੍ਹਕੇ, ਮਦ੍ਰ ਦੇਸ ਤੋਂ ਚੜ੍ਹੇ; ਤਦੋਂ ਭਾਈ ਰਾਮਦੇਵਾ ਸੇਵਾ ਵਿਚ ਹਾਜ਼ਰ ਸੀ। ਇਸ ਦੌਰੇ ਸਮੇਂ ਗੁਰੂ ਜੀ ਪੰਜਾਬ ਦੇ ਜੰਗਲ ਅਰੁ ਬਾਂਗਰ ਦੇਸਾਂ ਨੂੰ ਬੀ ਚਰਨ-ਕਮਲਾਂ ਦੀ ਛੁਹ ਨਾਲ ਨਿਹਾਲ ਕਰਦੇ

ਗਏ ਸਨ। ਰਾਹ ਵਿਚ ਇਕੇਰਾਂ ਭਾਈ ਰਾਮਦੇਵਾ ਨੇ ਡੇਰੇ ਅੰਦਰ ਤੇ ਦੀਵਾਨ-ਸਥਾਨ 'ਤੇ ਇਜੇਹਾ ਤ੍ਰਮਕਾਉ ਕੀਤਾ, ਜਾਣੋਂ ਇੰਦਰ ਦੇਉਤਾ ਦੇ ਮੇਘ-ਦੂਤ ਹੀ ਧਰਤੀ ਨੂੰ ਸੁਭਾਇਮਾਨ ਕਰ ਗਏ ਹਨ। ਸਤਿਗੁਰੂ ਜੀ ਇਸ ਸੇਵਾ ਪੁਰ ਰੀਝ ਕੇ ਫਰਮਾਇਆ—

"ਭਾਈ ਰਾਮਦੇਵਾ ! ਤੂੰ ਤਾਂ ਸੱਚ ਮੁੱਚ ਦਾ ਮੀਂਹ ਵਰ੍ਹਾ ਦਿੱਤਾ ਹੈ ! ਸੋ, ਅੱਜ ਤੋਂ ਤੂੰ ਸਾਡਾ 'ਮੀਂਹਾ' ਹੀ ਹੋਇਆ ! ਹੁਣ ਤੂੰ ਨਾਮ-ਬਾਣੀ ਦੇ ਅੰਮ੍ਰਿਤ ਦੀ ਵਰਖਾ ਭੀ ਕੀਤਾ ਕਰੁ।

ਬਾਵਾ ਸਰੂਪ ਦਾਸ ਜੀ 'ਭੱਲੇ' 'ਮਹਿਮਾ ਪ੍ਰਕਾਸ਼' ਗ੍ਰੰਥ ਵਿੱਚ ਲਿਖਦੇ ਨਿ:—

ਦੋਹਰਾ

ਕਰ ਬਿਚਾਰ ਸਤਿਗੁਰ ਚਲੇ, ਲੱਖੀ ਜੰਗਲ ਦੇਸ।
ਰਾਖਨ ਸਰਧਾ ਸਿੱਖ ਕੀ, ਤਜ ਕੁਲ-ਕਲਹ ਕਲੇਸ* ॥੬

ਚੌਪਈ

ਲੱਖੀ ਜੰਗਲ ਕੀਆ ਪਿਆਨਾ।
ਸਿੱਖਨ ਕੀ ਸਰਧਾ ਮਨਿ ਜਾਨਾ।
ਗੁਰ-ਦਰਸਨ ਸਰਧਾ ਜਿਨਿ ਕੀਨਾ।
ਤਹ ਤਹ ਗਏ ਦਿਆਲ ਪ੍ਰਬੀਨਾ ॥੭
ਦੇ ਦਰਸਨ ਸਗਲ ਕ੍ਰਿਤਾਰਥ ਕਰੇ।
ਸੰਖਿਆ ਲਿਖਤਿ ਅੰਤੁ ਨਹੀਂ ਪਰੇ।
ਤਾ ਤੇ ਸੰਛੇਪ ਕਥਾ ਲਿਖਿ ਰਾਖੇ।
ਠੌਰ ਠੌਰ ਸੋਭ ਹੀ ਜਸੁ ਭਾਖੇ ॥੮
ਪੁਨ ਸਾਬੋ ਕੀ ਤਲਵੰਡੀ ਗਏ।
ਤਿਸ ਦੇਸ ਮਾਹਿ ਕਾਲ ਕਛੁ ਰਹੇ।
ਧਮਤਾਨ ਗਾਉਂ ਰਹੇ ਸਤਿਗੁਰ ਦਿਆਲ।
ਨਿਤ ਨਵਤਨ ਕੌਤੁਕ ਕਰੇ ਬਿਸਾਲ ॥੯
ਬਹੁ ਸੰਗਤਿ ਤਹਾਂ ਰਹੇ ਇਕੱਤ੍ਰ।
ਦੇਖੇ ਅਦਭੁਤ ਪਰਮ ਚਰਿਤ੍ਰ।

---

*ਧੀਰ ਮੱਲ ਵੱਲੋਂ ਗੁਰਗੱਦੀ ਬਾਰੇ ਖੜ੍ਹਾ ਕੀਤਾ ਬਖੇੜਾ ਛੱਡ ਕੇ।

ਦਮਦਮੇ ਪੁਰ ਬੈਠੇ ਗੁਰੁ ਦਿਆਲ।
ਕਰਿ ਦਰਸਨ ਸੰਗਤਿ ਹੋਇ ਨਿਹਾਲ ॥੧੦

ਸੋਰਠਾ

ਸਤਿਗੁਰੁ ਗਿਆਨ-ਸੁਆਂਤਿ, ਬੈਸਨ ਬੂੰਦ ਬਰਖੇ ਜਬੀ।
ਲੇ ਹਿਰਦੇ ਸਿਖ ਤ੍ਰਿਪਤਾਸਿ, ਜਿਉਂ ਤ੍ਰਿਪਤੇ ਚਾਤ੍ਰਿਕ ਬੂੰਦ-ਜਲ॥੧੧

ਚੌਪਈ

ਚਤ੍ਰ ਦਿਸਾ ਅਖੇੜ-ਬ੍ਰਿਤ[1] ਕਰੈਂ।
ਮਹਾਂਬੀਰ ਸਿੱਖ ਸੰਗ ਚੜ੍ਹੈਂ।
ਸਹਜ ਭਾਇ ਜੋ ਹੋਇ ਸੋ ਹੋਇ।
ਪ੍ਰਭ ਹਰਖ ਸੋਗ ਕਬਹੂੰ ਨਹੀਂ ਕੋਇ ॥੧੨
ਗ੍ਰਹ-ਲੋਕ ਆਇ ਤਹਾਂ ਕੀਨਾ ਬਾਸ।
ਨਿਤ-ਪ੍ਰਤਿ ਮੰਗਲ ਹੋਇ ਬਿਲਾਸ।
ਹਰਿਮੰਦਿਰ ਤਹਾਂ ਭਇਆ ਤਿਆਰ।
ਤਿਸ ਮਾਹਿ ਬਿਰਾਜੈ ਗੁਰ-ਕਰਤਾਰ ॥੧੩
ਕੇਤਕ ਕਾਲ ਦਿਆਲ ਤਹਾਂ ਰਹੇ।
ਲੀਲਾ ਅਮਿਤ ਜਾਤਿ ਨਹੀ ਕਹੇ।
ਹਰਿਨਾਮ ਖਜਾਨੇ ਭਰੇ ਭੰਡਾਰ।
ਕਰ ਸੇਵਾ ਗੁਰਮੁਖ ਲੇਵਨਹਾਰ ॥੧੪
ਤਹਾ ਭਾਈ ਮੇਹੋ ਸੇਵਾ ਠਾਨੀ।
ਅਤਿ ਸਰਧਾ ਸਿਰਿ ਢੋਵੈ ਪਾਨੀ।
ਭੁਗਤਿ ਮੁਕਤਿ ਗੁਰ-ਸੇਵਾ ਹੋਇ।
ਜੋ ਜੋ ਕਰੇ ਪਾਵੇ ਸੁਖ ਸੋਇ ॥੧੫॥

ਦੋਹਰਾ

ਨੰਦ ਲਾਲ 'ਸੋਹਨੇ' ਬਾਲ ਥਾ, ਗੁਰ-ਗ੍ਰਿਹ ਸੇਵਾ ਲਾਗ।
ਸਤਿਗੁਰੁ ਭਏ ਦਿਆਲ ਤਿਸਿ, ਮਾਥੇ ਜਾਗਿਓ ਭਾਗ ॥੧੬

---

੧—ਸ਼ਿਕਾਰ ਖੇਡਣਾ।

ਚੌਪਈ

ਦ੍ਰਿੜ੍ਹ-ਮਨਿ ਗੁਰ-ਗ੍ਰਿਹਿ ਸੇਵਾ ਲਾਗਾ।
ਭਗਤਿ-ਭਾਉ ਤਿਸਿ ਮਨੁ ਅਨੁਰਾਗਾ।
ਪ੍ਰੇਮਿ ਕਲਸ[1] ਮਸਤਕ ਸਦ ਧਰੈ।
ਨਿਸਿ ਦਿਨਿ ਗੁਰ-ਗ੍ਰਿਹਿ ਪਾਨੀ ਭਰੈ ॥੧੭
ਮੁਖ ਚਰਚਾ-ਬਾਦ ਸਭੈ ਤਿਨ ਤਜੇ।
'ਵਾਹਗੁਰੂ' ਮੁਖ ਸੋਂ ਸਦ ਭਜੇ।
ਖਾਨ-ਪਾਨਿ ਸਹਜੇ ਜੋ ਮਿਲੈ।
ਸੁਆਦ ਕੁਸੁਆਦ ਮੁਖੋਂ ਨਹੀਂ ਗਿਲੈ॥੧੮
ਕੇਤਕ ਕਾਲ ਸੇਵਾ ਤਿਨ ਕਰੀ।
ਹਰਿ-ਜਲਿ ਪ੍ਰੇਮ-ਗਗਰੀਆ ਭਰੀ।
ਜੋ ਸਰਧਾ ਉਨ ਮਨ ਮੋ ਧਾਰੀ।
ਸੰਜੋਗ ਪਾਇ ਵਹ ਪ੍ਰਗਟਨਹਾਰੀ ॥੧੯
ਜਲ ਢੋਵਤ ਸੀਸਿ ਪੁੜਾ ਤਿਸ ਪੜਾ।
ਅਤਿ ਪ੍ਰਸੰਨ ਸੇਵਾ ਮਨਿ ਦ੍ਰਿੜ੍ਹਾ।
ਤਾ ਮੋ ਜੀਵ-ਜੰਤੁ ਪੜ ਗਏ।
ਪ੍ਰਗਟ ਕਾਹੂੰ ਸੋ ਕਬਹੂੰ ਨ ਕਹੇ ॥੨੦

ਦੋਹਰਾ

ਜਲੁ ਢੋਵਤਿ ਸਿਰਿ ਚਾਂਦੀ[2] ਪੜੀ, ਤਿਸ ਮੋ ਪੜ ਗਏ ਜੀਵ ॥
ਬਿਸਰਿ ਗਈ ਸੁਧਿ ਦੇਹ ਕੀ, ਲਗੀ ਲਗਨ ਦ੍ਰਿੜ੍ਹ ਹੀਵ[3] ॥੨੧

ਅੜਿੱਲ

ਜਲ ਢੋਵਨ ਕੇ ਕਾਜ, ਸੀਸ ਇੰਨੂ ਧਰੇ।
ਕੀਆ ਜੁ ਇਨਹੂ ਘਾਉ, ਸੀਸ ਤਹ ਕ੍ਰਿਮ ਪੜੇ।
ਹੋਇ ਖੇਦ ਅਤਿ ਦੇਹਿ, ਨ ਕਾਹੂ ਸੋ ਕਹਿਓ।
ਹੋ, ਲਗੀ ਲਗਨ ਗੁਰੁ-ਸੇਵ, ਸੁਖ ਸਮ ਦੁਖ ਸਹਿਓ।੨੨

---

੧—ਗਾਗਰ; ਘੜਾ, ਲੋਹੇ ਯਾ ਪਿੱਤਲ ਆਦਿ ਦਾ। ੨—ਲਾਗਾ, ਪੁੜਾ, ਘਾਉ, ਜ਼ਖ਼ਮ। ੩—ਹੀਏ (ਮਨ) ਵਿਚ।

ਸੰਜੋਗ ਪਾਇ ਇਕ ਦਿਵਸ, ਦੇਹ ਕੀ ਸੁਧਿ ਲਈ।
ਇੱਨ੍ਹ ਲੀਆ ਉਤਾਰ ਘਾਉ ਸਿਰ ਮੋ ਭਈ।
ਕਿਤਕ ਜੀਵ ਤਹਾਂ ਨਿਕਸਿ, ਉਲਟਿ ਧਰਤੀ ਪਰੇ।
ਹੋ, ਤਬ ਮੋਹੋਂ ਲੀਨ ਉਠਾਇ,ਦਇਆ ਮਨ ਮੋ ਕਰੇ॥੨੩
ਪੁਨ ਕੀਆ ਬਿਬੇਕ ਬਿਚਾਰ, ਤਿਨੈ ਪਾਲਨ ਕਰਾ।
ਪੁਨ ਧਰੇ ਘਾਉ ਕੇ ਬੀਚ, ਜਹਾਂ ਤੇ ਗਿਰ ਪਰਾ।
ਸ੍ਰੀ ਮਾਤਾ ਜੀ ਇਹ ਨਿਰਖ,ਬਚਨ ਮੁਖ ਭਾਖਿਆ :
ਹੋ, ਭਲੀ ਟਹਲ ਤੁਮ ਕੀਨੀ, ਪ੍ਰੇਮ-ਰਸ ਚਾਖਿਆ॥੨੪
ਤਬ ਭਾਈ ਮੋਹਾਂ ਹਾਥ ਜੋੜਿ ਬਿਨਤੀ ਕਰੇ,
ਯਹ ਗੁਰ ਗ੍ਰਿਹਿ ਸੇਵਾ ਕਰਤ ਜੀਵ ਸਿਰ ਮੋ ਪਰੇ।
*
... ... ... ... ...
ਹੇ ਮਾਤਾ ਜੀ ਦੀਨ ਦਇਆਲ ਇਨਹਿ ਸੁਖ ਦੀਜੀਏ॥੨੫

ਦੋਹਰਾ

ਮੋਹੋਂ ਕੀ ਬ੍ਰਿਨਤੀ ਸੁਨੀ ਤ ਮਾਤਾ ਭਈ ਦਿਆਲ।
ਸ੍ਰੀ ਸਤਿਗੁਰ ਜੀ(ਸੋ)ਕਹਾ:'ਇਨ ਕਰਾ ਕਠਨ ਤਪ-ਘਾਲ' ॥੨੬

ਤ੍ਰਿਭੰਗੀ ਛੰਤ

ਸੁਨਿ ਬੋਲੇ ਸੋਆਮੀ, ਅੰਤਰਜਾਮੀ,
ਜਗ ਅਭਿਰਾਮੀ ਬਿਰਦਾਈ;–
"ਇਨ ਸੇਵਾ ਕੀਨੀ, ਰਸ ਭੈ-ਭੀਨੀ,
ਮੈਂ ਅਬ ਚੀਨੀ, ਸਮੁਦਾਈ!
ਮਨ ਮੰਗੇ ਮਹੰਤੀ, ਸੇਵਾ ਸੰਤੀ,
ਤਨ-ਦੁਖ ਹੰਤੀ, ਸੁਖਦਾਈ।
ਇੱਛੇ ਫਲੁ ਪੈ ਹੈ, ਸਭ ਸੁਖ ਲੈ ਹੈ,
ਨਿਜ ਘਰਿ ਜੈ ਹੈ, ਗੁਨ ਗਾਈ॥ ੨੭

ਦੋਹਰਾ

ਸ੍ਰੀ ਮਾਤਾ ਜੀ ਕੇ ਬਚਨ ਸੁਨਿ, ਪ੍ਰਭ ਮੋਹੋਂ ਲੀਆ ਬੁਲਾਇ।
ਕ੍ਰਿਪਾਵੰਤ ਸਤਿਗੁਰ ਭਏ, ਨਿਰਖ ਸੇਵ ਭੈ-ਭਾਇ॥੨੮

---

*ਏਥੇ ਪੋਥੀ ਵਿਚ ਇਕ ਤੁਕ ਉਤਾਰਾ ਕਰਨਹਾਰੇ, ਸੱਜਣ ਤੋਂ ਲਿਖਣੋਂ ਰਹਿ ਗਈ ਹੈ।

ਮਧੁਭਾਰ ਛੰਦ

ਮੋਹੇਂ ਬੁਲਾਇ । ਕੀਨੀ ਸਹਾਇ ॥
ਪ੍ਰਭ ਕ੍ਰਿਪਾਵੰਤ । ਕੀਨਾ ਮਹੰਤ ॥ ੨੯
ਪ੍ਰਭ ਕੇ ਹਜ਼ੂਰ । ਮੁਖ ਲਸਤ ਨੂਰ ।
ਲਾਗਾ ਸੁਰੰਗ । ਸੇਵਾ ਪ੍ਰਸੰਗ ॥ ੩੦
ਧਾਰ ਚਰਨਿ ਸੀਸ । ਭਇਆ ਜਗ-ਅਧੀਸ ।
ਦਇਆ ਦ੍ਰਿਸਟਿ ਹੇਰਿ । ਤ੍ਰਿਨ ਕੀਨ ਮੇਰੁ । ੩੧
ਭਇਆ ਅਖੈ ਦਾਨ । ਦਾਤਾ ਨਿਧਾਨ ।
ਲੇ ਨਿੰਮ੍ਰਭੂਤ । ਸੇਵਕ ਸਪੂਤ ॥ ੩੨

ਦੋਹਰਾ

ਏਕ ਦਖਨੀ ਬੈਲ ਗੁਰੂ ਕੇ ਰਹੇ, ਸੇਵਕ ਬਡਾ ਪੁਰਾਨ ।
ਤਿਸ ਦੀਆ ਨਗਾਰਾ ਨਾਮਕਾ, ਝੰਡਾ ਗੁਰ ਸਬਦ ਪ੍ਰਮਾਨ ।

ਚੌਪਈ

ਲੇ ਮਹਾਦਾਨ ਮੋਹਾਂ ਮਗਨਾਨੇ ।
ਸਤਿਗੁਰ ਪਾਰਬ੍ਰਹਮ ਕਰਿ ਜਾਨੇ ।
ਤਿਨ ਚੇਲਾ ਕੀਆ ਭਾਈ ਲਖਮੀਰ ।
ਵਡਾ ਤਪੱਸੀ ਮਤਿ ਕਾ ਧੀਰ ॥੩੪
ਤਿਨ ਦੱਤ-ਪਾਦਕਾ[1],ਬਿਧਿ ਕਰਿ ਪੂਜੀ।
ਕਰੀ ਏਕਤਾ ਰਖੀ ਨ ਦੂਜੀ ।
ਪੁਨਿ ਤਾਸੋ ਗੁਰੁ-ਪਾਦਕਾ[1] ਪੁਜਾਈ ।
ਗੁਰੁ-ਪੰਥ ਕੀ ਕਰਿ ਮਹਿਮਾ ਅਧਿਕਾਈ॥੩੫
ਗੁਰੁ-ਮਹਿਮਾ ਪਰ ਤਾ ਕਾ ਧਨ ਲਾਗਾ ।
ਕਰੀ ਘਾਲ ਵੈ ਭਇਆ ਸਭਾਗਾ ।
ਜਾ ਕੋ ਗੁਰ ਕੀ ਕਿਰਪਾ ਹੋਇ ।
ਤਾ ਕੀ ਰੀਸ ਕਰੇ ਕਿਆ ਕੋਇ ॥੩੬
ਜਾਕੀ ਦ੍ਰਿਸਟਿ ਮੇਰੁ ਤ੍ਰਿਣ ਹੋਇ ।
ਐਸੇ ਗੁਰ ਕੋ ਸੇਵੈ ਜੋਇ ।

---

੧—ਬਖਸ਼ੀ ਹੋਈ ਖੜਾਉਂ (ਪਊਏ) ਯਾ ਜੁੱਤੀ ।

੪੨੬.

ਭੁਗਤਿ ਮੁਕਤਿ ਸੇਵਕ ਲੇ ਮਿਲੇ।
ਅਮਰ ਅਜਰ ਧਨ ਕਬਹੂੰ ਨ ਚਲੇ ॥੩੭

ਦੋਹਰਾ

ਮਹਿਮਾ ਸਤਿਗੁਰ ਦਿਆਲ ਜੋ, ਸੁਨੇ ਸਿੱਖ ਕਰਿ ਭਾਇ।
ਕਲ-ਕਲੇਸ ਲਾਗੇ ਨਹੀਂ, ਪਰਮਾਨੰਦ ਸਮਾਇ ॥੩੮
[ਸਾਖੀ ੧੯੪

ਇਹੋ ਸਾਖੀ ਭਾਈ ਸੰਤੋਖ ਸਿੰਘ ਜੀ ਨੇ 'ਸ੍ਰੀ ਗੁਰ ਪ੍ਰਤਾਪ ਸੂਰਜ' ਦੀ ੧੧ਵੀਂ ਰਾਸਿ ਦੇ ੪੨ਵੇਂ ਅੰਸ਼ੂ 'ਚਿ ਆਪਣੇ ਰੰਗ ਵਿਚ ਬਿਆਨੀ ਹੈ।

ਬਾਬਾ ਭੱਲਾ ਜੀ ਦੇ ਬਿਆਨ ਅਨੁਸਾਰ ਸਤਿਗੁਰਾਂ ਨੇ ਭਾਈ ਸਾਹਿਬ ਦੀ ਅਣਖਿੱਝ ਘਾਲ-ਕਮਾਈ ਪੁਰ ਰੀਝਕੇ, 'ਮਹੰਤ' ਬਣਨ ਦਾ ਵਰੁ ਦਿੱਤਾ; ਅਤੇ ਨਾਲ ਇਕ ਪੁਰਾਣਾ ਗੁਰ-ਸੇਵਕ ਦੱਖਣੀ ਬਲ੍ਹਦ ਨਗਾਰੇ ਸਮੇਤ ਤੇ ਗੁਰ-ਸ਼ਬਦ ਦਾ ਨੀਸਾਨੁ 'ਝੰਡਾ' ਭੀ ਬਖਸ਼ਿਆ। ਸਤਿਗੁਰਾਂ ਦੀ ਚਰਨ-ਛੋਹ ਨਾਲ ਪਾਵਨ ਹੋਈਵੀ ਇਕ ਖੜਾਂਵ, ਭਾਈ ਸਾਹਿਬ ਨੇ ਤਬੱਰਕ ਦੇ ਤੌਰ ਪੁਰ ਖੁਦ ਮੰਗ ਲਈ। ਜਿਸਦੀ ਉਹ ਸਰਧਾ ਪੂਰਬਕ ਸਦਾ ਪੂਜਾ ਕਰਦੇ ਰਹੇ।

ਮਹੰਤ ਗਣੇਸ਼ਾ ਸਿੰਘ 'ਭਾਰਤ ਮਤ ਦਰਪਨ' ਵਿਚ ਬਖ਼ਸ਼ੀਆਂ ਵਸਤਾਂ ਵਿਚ ਆਪਣਾ ਚੋਲ੍ਹਾ, ਸੇਲੀ, ਟੋਪੀ ਤੇ ਲੋਹ ਭੀ ਗਿਣਦੇ ਹਨ। ਅਰੁ ਨਾਲੇ "ਖਾਂਦਾ ਤੇ ਖੁਲਾਂਦਾ ਰਹੁ; ਅਰੁ ਨਾਮਣੇ ਵਾਲਾ ਹੋਹੁ।" ਬਚਨ ਕੀਤਾ ਭੀ ਦਸਦੇ ਹਨ।

ਅੱਗੋਂ ਭਾਈ ਲਖਮੀਰ ਨੂੰ ਅਪਣਾ ਚੇਲਾ ਥਾਪ ਕੇ, ਉਹੋ ਪਾਵਨ-ਪਾਂਵਰੀ ਉਸਦੇ ਸਪੁਰਦ ਕਰਕੇ, ਪੂਜਾ-ਪ੍ਰਤਿਸ਼ਟਾ ਬਹਾਲ ਰੱਖਣ ਦੀ ਹਦਾਯਤ ਕੀਤੀ। ਭਾਈ ਲਖਮੀਰ ਨੇ ਬੀ ਅਪਣੇ ਗੁਰੂ ਦੀ ਆਗਿਆ ਪਾਲਦਿਆਂ ਖੈਰੁ-ਖੂਬੀ ਭਰੀ ਖੜਾਉਂ ਦੀ ਸੇਵਾ ਵਿਚ ਸਰਬੰਸ ਲਾ ਦਿੱਤਾ। ਅਰੁ ਗੁਰ-ਸ਼ਬਦ ਦਾ ਪ੍ਰਚਾਰ ਕਰਕੇ ਸੁਭਾਗਾ ਤੇ ਨਿਹਾਲ ਹੋਇਆ॥

# ਮੀਹਾਂ ਜੀ ਦੀ ਸੇਵਾ-ਭਗਤੀ

ਭਾਈ ਮੀਹਾਂ ਜੀ, ਸਤਿਗੁਰਾਂ ਪਾਸੋਂ ਮਨ ਦੀਆਂ ਮੁਰਾਦਾਂ ਪਾਕੇ ਤੇ ਵਿਰੋਸਾ ਕੇ ਵਿਦੋਂ ਹੋਣ ਲੱਗੇ; ਤਾਂ ਸਾਹਿਬਾਂ ਫਰਮਾਇਆ:–

ਗੁਰੂ ਬਾਬੇ ਦੇ ਅਤੁੱਟ ਭੰਡਾਰੇ ਦੀ ਕੁੰਜੀ ਤੁਹਾਨੂੰ ਪ੍ਰਾਪਤਿ ਹੋਈ ਹੈ। ਜਾਓ, ਛਕਦੇ ਛਕਾਉਂਦੇ ਤੇ ਨਾਮ-ਬਾਣੀ ਦੇ ਗੱਫੇ ਵਰਤਾਉਂਦੇ ਫਿਰੋ ! ਗੁਰੂ ਬਾਬੇ ਦੀ ਮਨਸਾ ਮੁਤਾਬਿਕ ਘਰ ਘਰ ਅੰਦਰ ਧਰਮਸਾਲ ਬਣਾਓ ਤੇ ਅੰਨ-ਪਾਣੀ ਦੇ ਲੰਗਰ ਚਲਾਓ !

ਆਗਿਆ ਪਾਲਣ ਦਾ ਬਚਨ ਦੇ ਕੇ ਭਾਈ ਸਾਹਿਬ ਹੁਕਮੀ-ਸੇਵਾ ਵਿਚ ਜੁਟ ਗਏ। ਸਤਿਗੁਰਾਂ ਦੇ ਬਖ਼ਸ਼ੇ ਬਲਦ ਪੁਰ ਨਗਾਰਾ ਤੇ ਲੰਗਰ ਦਾ ਸਾਮਾਨ ਲੱਦਕੇ ਦੇਸ-ਰਟਨ ਕਰਨ ਲੱਗ ਪਏ। ਪ੍ਰਦਾਨ ਹੋਇਆ ਨਿਸ਼ਾਨ (ਝੰਡਾ) ਆਪਣੀ ਸਵਾਰੀ ਦੇ ਅਗਾੜੀ ਝੁਲਾਂਦੇ ਜਾਂਦੇ ਸਨ। ਜਿੱਥੇ ਜਾ ਕੇ ਡੇਰਾ ਲਾਉਂਦੇ, ਓਥੇ ਹੀ ਲੰਗਰ ਲਾ ਕੇ ਖੁਲ੍ਹੇ ਗੱਫੇ ਅੰਨ-ਪਾਣੀ ਦੇ ਤੇ ਨਾਲ ਹੀ ਨਾਮ-ਬਾਣੀ ਦੇ ਛਕਾਉਂਦੇ ਰਹਿੰਦੇ ਸਨ।

ਭਾਈ ਸਾਹਿਬ ਅਪਣੇ ਸੇਵਕਾਂ ਤੇ ਵਿਰੋਸਾਏ ਸਿੱਖਾਂ ਦੀ ਜਮਾਤ ਲੈ ਕੇ ਇਸੇ ਤਰ੍ਹਾਂ ਵਿਚਰਦੇ ਰਹੇ। ਸੰਮਤ ੧੭੩੨ ਵਿਚ ਨਉਵੇਂ ਸਤਿਗੁਰੂ ਠੀਕਰ ਫੋਰਿ ਦਿਲੀਸ ਸਿਰਿ, ਪ੍ਰਭ ਪੁਰਿ ਪਿਆਨੇ ਕਰਿ ਗਏ; ਅਰੁ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦਸਮ ਨਾਨਕ, ਗੁਰ-ਗੱਦੀ ਵਿਰਾਜੇ। ਇਸ ਸਾਕੇ-ਸਮਾਚਾਰ ਦੀ ਸਾਰ ਭਾਈ ਮੀਹਾਂ ਸਾਹਿਬ ਨੂੰ ਬੀ ਮਿਲੀ। ਆਪ ਪ੍ਰਚਾਉਣੀ ਤੇ ਗੁਰ-ਦਰਸ਼ਨ ਹਿਤ ਮਾਖੋਵਾਲ ਪਹੁੰਚੇ। ਮ੍ਰਿਜਾਦਾ ਮੂਜਬ ਨਿਸ਼ਾਨ ਝੁਲਾਉਂਦੇ ਤੇ ਨਗਾਰਾ ਵਜਾਉਂਦੇ ਗੁਰੂ-ਦਰਬਾਰ ਦੇ ਸਿੰਘ-ਪੌਰ ਤੱਕ ਚਲੇ ਗਏ। ਨਗਾਰੇ ਦੀ ਘਨਘੋਰ ਸੁਣਕੇ ਸਤਿਗੁਰਾਂ ਪੁੱਛ ਕੀਤੀ: "ਇਹ ਕੌਣ ਹੈ, ਗੁਰੂ-ਦਰਬਾਰ ਦੇ ਸਤਿਕਾਰ ਵਿਰੁੱਧ ਸਿੰਘ-ਪੌਰ ਉਤੇ ਸ਼ੋਰ ਮਚਾ ਰਿਹਾ ? ਖੋਹ ਲਓ, ਉਸਦਾ ਨਗਾਰਾ ਤੇ ਨੀਸ਼ਾਣ !"

ਸਤਿਗੁਰਾਂ ਦੇ ਫ਼ਰਮਾਨ ਪੁਰ ਚੋਬਦਾਰਾਂ ਤੁਰਤ ਧਿਆਨ ਦਿੱਤਾ; ਭਾਈ ਸਾਹਿਬ ਦਾ ਨਗਾਰਾ ਤੇ ਨਿਸ਼ਾਨ ਖੋਹ ਕੇ, ਉਨ੍ਹਾਂ ਨੂੰ ਦਰਬਾਰ ਅਗਾੜੀਓਂ ਦੂਰ ਹਟਾ ਦਿੱਤਾ। ਭਾਈ ਸਾਹਿਬ ਨੇ ਇਸ ਨਿਰਾਦਰੀ ਦਾ ਮਾਸਾ ਬੀ ਗਿਲਾ-ਮਾਖਤਾ ਨਾ ਕੀਤਾ; ਤੇ ਨਾ ਮੱਥੇ ਵੱਟ ਪਾਇਆ।

ਸਹਿਜ ਭਾ ਨਾਲ ਡੇਰਾ ਕੀਤਾ ਅਰੁ ਸਰਦੀ-ਬਣਦੀ ਭੇਟਾ ਲੈ ਕੇ ਗੁਰੂ ਜੀ ਦੇ ਹਜ਼ੂਰ ਹਾਜ਼ਰ ਹੋਏ। ਭੇਟਾ ਰੱਖਿ ਨਮਸਕਾਰ ਕੀਤਾ; ਤਦ ਅੰਤਰ-ਜਾਮੀ ਸਤਿਗੁਰਾਂ, ਭਾਈ ਸਾਹਿਬ ਦੇ ਅੰਤਰ-ਆਤਮੇ ਸਤਿਗੁਰਾਂ ਦਾ ਅਥਾਹ ਸਤਿਕਾਰ ਤੇ ਪ੍ਰੇਮ-ਭਾਉ ਤਾਂ ਜਾਚਿਆ; ਪਰ ਪਰਖ-ਪ੍ਰਖਾਉ ਵਾਸਤੇ ਜਾਣ-ਬੁੱਝ ਕੇ ਕਰਾਈ ਗਈ ਨਿਰਾਦਰੀ ਦਾ ਕੋਈ ਗਿਲਾ ਉਸਦੇ ਮੂੰਹ-ਮੱਥੇ ਪ੍ਰਗਟ ਨਾ ਹੋਇਆ। ਸਾਹਿਬਾਂ ਹੋਰ ਟੋਹਣ-ਜੋਹਣ ਦੇ ਖਿਆਲ ਨਾਲ ਪੁੱਛਿਆ: "ਭਾਈ, ਗੁਰਮੁਖਾ! ਤੈਨੂੰ ਨਗਾਰਾ ਤੇ ਨੀਸ਼ਾਣੁ ਬਖ਼ਸ਼ੇ ਗਏ ਸਨ; ਉਹ ਕਿੱਥੇ ਛੱਡ ਆਇਆ ਹੈ?"

ਭਾਈ ਸਾਹਿਬ ਨੇ ਪੂਰੇ ਠਰ੍ਹੰਮੇਂ ਨਾਲ ਅਰਜ਼ ਕੀਤੀ–"ਸੱਚੇ ਪਾਤਿਸ਼ਾਹ! ਤੁਸੀਂ ਬਖ਼ਸ਼ੇ ਸਨ; ਤੁਸਾਂ ਆਪ ਹੀ ਵਾਪਸ ਲੈ ਲਏ ਹਨ। ਦਾਤੇ ਨੇ ਆਪਣੀ ਵਸਤੁ ਸਾਂਭ ਲਈ; ਸੇਵਕ ਨੂੰ ਤਾਂ ਰਜ਼ਾ ਵਿਚ ਹੀ ਰਾਜ਼ੀ ਰਹਿਣਾ ਬਣਦਾ ਹੈ।"

ਗੁਰੂ ਜੀ ਇਸ ਨਿਰਮਾਣਤਾ ਤੇ ਨਿਰਲੇਪ ਬਿਰਤੀ ਪੁਰ ਬੜੇ ਪ੍ਰਸੰਨ ਹੋਏ। ਨਗਾਰਾ ਤੇ ਨੀਸ਼ਾਣੁ ਮੁੜਿ ਇਨਾਯਤ ਕੀਤੇ। ਹੋਰ ਇੱਕ ਸ੍ਰੀ ਸਾਹਿਬ, ਇਕ ਬੀੜ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤੇ ਆਪਣੇ ਸੀਸ ਪੁਰ ਸਜਾਏ ਦਸਤਾਰੇ ਨਾਲੋਂ ਲਾਹ ਕੇ, ਅੱਧਾ ਦਸਤਾਰਾ ਭੀ ਬਖ਼ਸ਼ਿਆ। ਨਾਲੇ 'ਮੀਹਾਂ' ਨਾਮ ਉੱਤੇ 'ਸਾਹਿਬ' ਖਿਤਾਬ ਵਧਾਇਆ, ਐਉਂ ਭਾਈ ਮੀਹਾਂ ਜੀ, 'ਮੀਹਾਂ ਸਾਹਿਬ' ਬਣ ਗਏ। ਉਸ ਦਿਨ ਤੋਂ ਅੱਧੀ ਦਸਤਾਰ, ਇਸ ਬਖ਼ਸ਼ ਦੀ ਗੱਦੀ ਨਾਲ, ਅਲੱਥ ਵੱਥੁ ਮੰਨੀ ਜਾਂਦੀ ਹੈ। ਹਰ ਮਹੰਤ ਗੱਦੀ ਵਿਰਾਜਣ ਸਮੇਂ ਅੱਧੀ ਦਸਤਾਰ ਸੀਸ ਪੁਰ ਸਜਾਉਂਦਾ ਹੈ। ਬਾਕੀ ਵਸਤਾਂ ਬੀ ਇਸ ਬਖਸ਼ ਦੇ ਮੁੱਖ-ਅਸਥਾਨ-ਡੇਰਾ ਮਗਨੀ ਰਾਮ-ਪਟਿਆਲਾ ਵਿਖੇ ਸਾਂਭੀਆਂ-ਸਤਿਕਾਰੀਆਂ ਆ ਰਹੀਆਂ ਹਨ। ਬਾਬਾ ਮੀਹਾਂ ਸਾਹਿਬ ਦਾ ਦੇਹਾਂਤ ਜ਼ਿਲਾ ਸਿਆਲ ਕੋਟ ਤਸੀਲ ਨਾਰੋਵਾਲ ਦੇ ਪਿੰਡ ਸੋਹੀਆਂ ਵਿਚ ਹੋਇਆ ਦੱਸਿਆ ਜਾਂਦਾ ਹੈ; ਓਥੇ ਹੀ ਆਪ ਦੀ ਸਮਾਧਿ ਹੈ।

## ਬਖ਼ਸ਼ ਦੀ ਬਖਸ਼ੀਸ਼ ਦਾ ਵਾਧਾ

ਪਿੱਛੇ ਦੱਸੇ ਅਨੁਸਾਰ ਭਾਈ ਲਖਮੀਰ ਬਾਬਾ ਮੀਹਾਂ ਸਾਹਿਬ ਦਾ ਪਹਿਲਾ ਸੇਵਕ-ਸਿੱਖ ਸੀ; ਲੇਕਿਨ ਭਾਈ ਮੀਹਾਂ ਜੀ ਦੀ ਸੰਪ੍ਰਦਾਇ ਦੇ ਸਾਧੂ ਪਹਿਲਾ ਚੇਲਾ ਭਾਈ ਮੱਲ ਤੇ ਦੂਜਾ ਭਾਈ ਲਖਮੀਰ ਦੱਸਦੇ ਨਿ।

ਇਨ੍ਹਾਂ ਤੋਂ ਬਿਨਾਂ ੨੩ ਚੇਲੇ ਹੋਰ ਗਿਣਦੇ ਹਨ:—

| | |
|---|---|
| ੩—ਭਾਈ ਨਾਨਕ ਬਖ਼ਸ਼ | ੧੫—ਭਾਈ ਕਾਨ੍ਹ ਦਾਸ |
| ੪—ਭਾਈ ਸਿਦਕੀਆ | ੧੬— ,, ਗੁਰਦਿਆਲ |
| ੫—ਭਾਈ ਟਹਿਲਦਾਸ | ੧੭— ,, ਮਾਨ ਦਾਸ |
| ੬—ਭਾਈ ਰਿਖੀ ਰਾਮ | ੧੮— ,, ਸੂਰਤ ਰਾਮ |
| ੭— ,, ਸੁਖਰਾਮ 'ਅੰਮ੍ਰਿਤੀਆ' | ੧੯— ,, ਸੰਗਤ ਦਾਸ |
| ੮— ,, ਸਾਧੂ ਰਾਮ | ੨੦— ,, ਸੰਤ ਦਾਸ |
| ੯— ,, ਕੇਸੋ ਦਾਸ | ੨੧— ,, ਮਾਲੀ ਜੀ |
| ੧੦— ,, ਹਰਿਧਿਆਨ ਦਾਸ | ੨੨— ,, ਭੋਲਾ ਦਾਸ |
| ੧੧— ,, ਰਾਮਦਾਸ | ੨੩— ,, ਮਜਨੂੰ ਜੀ |
| ੧੨— ,, ਦੇਸ ਰਾਜ | ੨੪— ,, ਬਾਗੀ ਦਾਸ |
| ੧੩— ,, ਜਗਤ ਰਾਮ, 'ਮਜਨੂੰ' | ੨੫— ,, ਜਗਨ ਨਾਥ |
| ੧੪— ,, ਮਿੱਠਾ ਰਾਮ | |

ਇਨ੍ਹਾਂ ਵਿਚੋਂ ਭਾਈ ਲਖਮੀਰ, ਮੱਲ ਜੀ, ਸੁਰਤ ਰਾਮ, ਮਜਨੂੰ ਜੀ, ਭੋਲਾਦਾਸ ਤੇ ਰਾਮਦਾਸ ਦੀਆਂ ਸ਼ਾਖਾਂ ਖੂਬ ਵਧੀਆਂ ਫੁੱਲੀਆਂ ਹਨ। ਭਾਈ ਮਾਨਦਾਸ ਦਾ ਅਸਥਾਨ ਕੰਧਾਰ ਵਿਚ, ਤੇ ਭਾਈ ਬਾਗੀ ਦਾਸ ਦਾ ਰੁਹਤਾਸ-ਜ਼ਿਲਾ ਜਿਹਲਮ ਵਿੱਚ ਹੈ।

ਇਹ ਸਾਰੇ ਗੁਰੂ ਤੇਗ ਬਹਾਦੁਰ ਸਾਹਿਬ ਦੀ ਬਖ਼ਸ਼ ਦੇ ਉਦਾਸੀ ਸਦਾਉਂਦੇ ਹਨ। ਮੁੱਖ ਗੱਦੀ 'ਡੇਰਾ ਮਗਨੀ ਰਾਮ' ਨਾਮ ਕਰਕੇ, ਪਟਿਆਲੇ ਸ਼ਹਿਰ ਵਿਚ ਹੈ।

੧—ਭਾਈ ਲਖਮੀਰ ਜੀ ਦੇ ਚੇਲੇ ਰੂਪ ਨਰਾਇਣ ਬਣੇ। ਜੋ ਸਿਰੰਦ ਬਾਵਨੀ ਦੇ ਅਮੀਨ ਦੀਵਾਨ ਟੋਡਰ ਮਲ ਦੇ ਘਰਿ, ਬਾਬਾ ਮੀਹਾਂ ਸਾਹਿਬ ਦੇ ਅਸ਼ੀਰਵਾਦ ਨਾਲ ਹੀ ਜਨਮੇ ਸਨ। ਇਨ੍ਹਾਂ ਦੇ ਜਨਮ ਦੀ ਅਨੋਖੀ ਕਥਾ, ਛੱਤਾ ਮਗਨੀਰਾਮ ਪਟਿਆਲਾ ਦੇ ਮੌਜੂਦਾ ਮਹੰਤ ਹਰਿਕਿਸ਼ਨ ਦਾਸ ਨੇ ਇਉਂ ਸੁਣਾਈ ਹੈ:—

ਇਕੇਰਾਂ ਬਾਬਾ ਮੀਹਾਂ ਸਾਹਿਬ ਸਤਿਗੁਰਾਂ ਦੇ ਬਖ਼ਸ਼ੇ ਨਗਾਰੇ ਵਜਾਉਂਦੇ ਤੇ ਨਿਸ਼ਾਨ ਝੁਲਾਉਂਦੇ ਸ਼ਹਿਰ ਦਿੱਲੀ ਜਾ ਨਿਕਲੇ। ਸ਼ਾਹੀ ਤੌਰ ਦਾ ਇਹ ਠਾਠ-ਬਾਠ, ਸਮੇਂ ਦੀ ਸਰਕਾਰ ਦੇ ਕਾਨੂਨ ਅਨੁਸਾਰ ਸਵਾਇ ਖਾਸ ਖਾਸ ਅਹਿਲਕਾਰਾਂ ਤੇ ਉਮਰਾਵਾਂ ਦੇ ਹਰ ਕਿਸੇ ਲਈ

ਬਿਵਰਜਤ ਸੀ। ਇਸ ਲਈ ਪਾਹਰੂਆਂ ਦਰਵਾਜ਼ੇ ਪੁਰ ਬਾਬਾ ਜੀ ਨੂੰ ਰੋਕ ਲਿਆ; ਅਰੁ ਦੱਖਣੀ ਬੈਲ ਉਤੋਂ ਨਗਾਰੇ ਸਣੇ ਨਗਾਰਚੀ ਸਾਧੂ ਦੇ ਉਤਾਰ ਧਰੇ । ਨਗਾਰੇ ਫਿਰ ਬੀ ਆਪੋਂ ਹੀ ਵਜਦੇ ਰਹੇ। ਉਸ ਮੌਕੇ ਦੀਵਾਨ ਸਾਹਿਬ ਦਿਲੀ ਤਈਨਾਤ ਸਨ; ਤੇ ਉਨ੍ਹਾਂ ਦੇ ਪਿਆਦਿਆਂ ਦਾ ਹੀ ਉਸ ਦਰਵਾਜ਼ੇ ਪੁਰ ਪਹਿਰਾ ਸੀ। ਖਬਰ ਮਿਲਣ ਪੁਰ ਦੀਵਾਨ ਜੀ ਅਗੰਮੀ ਵੱਜ ਰਹੇ ਨਗਾਰਿਆਂ ਦਾ ਕੌਤਕ ਵੇਖਣ ਆਏ। ਅਚਰਜ ਖੇਡ ਵੇਖ ਕੇ ਬਾਬਾ ਜੀ ਦੇ ਚਰਨੀ ਆ ਲਗੇ ਤੇ ਸਰਧਾਲੂ ਸਿੱਖ ਬਣ ਗਏ। ਕੁਝ ਸਮਾਂ ਸੇਵਾ ਕਰ ਕੇ ਸੰਤਾਨ ਦੀ ਯਾਚਨਾਂ ਕੀਤੀ । ਬਾਬਾ ਜੀ ਨੇ ਪਹਿਲਾ ਫਲ ਭੇਟ ਕਰਨ ਦਾ ਬਚਨ ਲੈ ਕੇ, ਸਿਰਜਣਹਾਰ ਦੇ ਦਰੋਂ-ਘਰੋਂ ਸੰਤਾਨ ਦੀ ਬਖ਼ਸ਼ੀਸ਼ ਕਰਵਾ ਦਿਤੀ। ਇਸ ਤਰਾਂ ਜੋ ਪਹਿਲਾ ਪੁੱਤ੍ਰ ਦੀਵਾਨ ਜੀ ਨੂੰ ਪ੍ਰਾਪਤਿ ਹੋਇਆ; ਉਸ ਦਾ ਨਾਮ ਰੂਪ ਨਰਾਇਣ ਰੱਖਿਆ ਗਿਆ । ਦੀਵਾਨ ਜੀ ਨੇ ਬਚਨ ਪਾਲਦਿਆਂ ਬੱਚਾ ਬਾਬਾ ਜੀ ਦਾ ਸੇਵਕ ਬਣਾ ਦਿਤਾ । ਵੱਡਿਆਂ ਹੋ ਕੇ ਰੂਪ ਨਰਾਇਣ ਜੀ ਨੇ, ਬਾਬਾ ਲਖਮੀਰ ਸਾਹਿਬ ਪਾਸੋਂ ਗੁਰਮਤਿ ਦੀ ਸੀਖਿਆ-ਦੀਖਿਆ ਲਈ। ਇਨ੍ਹਾਂ ਤੋਂ ਅਗਾੜੀ ਇਸ ਪੱਧਤੀ ਦੀਆਂ ਅਨੇਕਾਂ ਸ਼ਾਖ਼ਾਂ ਫੁੱਟੀਆਂ।

ਮਹੰਤ ਜੀ ਦੇ ਕਥਨਾਨੁਸਾਰ ਤਾਂ ਪਟਿਆਲੇ ਵਿਚ ਇਸ ਬਖਸ਼ਸ਼ ਦਾ ਪਹਿਲਾਂ ਅਸਥਾਨ–ਡੇਰਾ ਛੱਤਾ ਮਗਨੀ ਰਾਮ–ਭੀ ਇਨ੍ਹਾਂ ਨੇ ਹੀ ਕਾਇਮ ਕੀਤਾ ਸੀ; ਪਰ ਵਧੇਰੇ ਰੌਣਕ ਭਾਈ ਮਗਨੀ ਰਾਮ ਨੇ ਵਧਾਈ; ਇਸ ਕਰਕੇ ਉਨ੍ਹਾਂ ਦੇ ਨਾਮ ਪੁਰ ਪ੍ਰਸਿੱਧ ਹੋ ਗਿਆ। ਇਹੋ ਡੇਰਾ ਇਸ ਬਖ਼ਸ਼ ਦੀ ਮੁੱਖ-ਗੱਦੀ ਮੰਨੀ ਗਈ।

ਭਾਈ ਮਗਨੀ ਰਾਮ ਦੇ ਚੇਲੇ ਭਾਈ ਪ੍ਰਯਾਗ ਦਾਸ; ਅਰੁ ਉਨ੍ਹਾਂ ਦੇ ਸਰੂਪ ਦਾਸ ਤੇ ਚੇਤਨ ਦਾਸ–ਦੋ ਚੇਲੇ–ਇਸ ਗੱਦੀ ਪੁਰ ਵਾਰੀ-ਸੁਧੇ ਵਿਰਾਜੇ। ਮਹੰਤ ਚੇਤਨ ਦਾਸ ਦਾ ਦੇਹਾਂਤ ਸੰਮਤ ੧੯੭੬ ਬਿ: ਵਿਚ ਹੋਇਆ। ਇਨ੍ਹਾਂ ਦਾ ਚੇਲਾ ਆਗਿਆ ਰਾਮ ਡੇਰੇ ਦਾ ਮਹੰਤ ਬਣਿਆ। ਲੇਕਿਨ ਸਰਦਾਰ ਡਿਓੜ੍ਹੀ (ਮਹਿਕਮਾ ਧਰਮਾਊ) ਨੇ ਸਨ ੧੯੪੬ ਵਿਚ ਬਦਚਲਨੀ ਦੇ ਦੋਸ਼ ਵਿਚ ਉਸ ਨੂੰ ਗੱਦੀਓਂ ਲਾਹ ਕੇ ਇਸ ਅਸਥਾਨ ਦਾ ਪ੍ਰਬੰਧ ਆਪਣੇ ਹਥਿ ਲੈ ਲਿਆ। ਓਧਰ ਉਤਾਰੂ ਮਹੰਤ ਨੇ ਆਪਣੇ ਚੇਲੇ ਹਰਿ ਕ੍ਰਿਸ਼ਨਦਾਸ ਨੂੰ ਮਹੰਤ ਥਾਪ ਕੇ ਉਜ਼ਰਦਾਰੀ ਕਰਵਾ ਦਿੱਤੀ,

ਜਿਸ ਪੁਰ ਅਦਾਲਤ ਨੇ ਸਨ ੧੯੫੦ ਵਿਚ ਉਜ਼ਰ ਪ੍ਰਵਾਨ ਕਰਕੇ, ਕਬਜ਼ਾ ਨਵੇਂ ਮਹੰਤ ਨੂੰ ਦਿਵਾ ਦਿਤਾ। ਮਹੰਤ ਆਗਿਆ ਰਾਮ ਨੇ ਭੀ ਆਪਣੇ ਵਿਰੁਧ ਹੋਏ ਫੈਸਲੇ ਬਾਰੇ ਅਪੀਲ ਕੀਤੀ ਹੋਈ ਹੈ; ਜਿਸ ਦਾ ਫੈਸਲਾ ਅਜੇ ਨਹੀਂ ਹੋਇਆ।

ਇਸ ਅਸਥਾਨ ਦੇ ਨਾਮ ੫੧੨੪ ਵਿਘੇ ਜ਼ਮੀਨ ਪੈਪਸੂ ਦੇ ਪਿੰਡ 'ਬੀੜ ਜਾਹਲਾਂ' ਵਿਚ ਤੇ ੨੭੯੪ ਵਿਘੇ ਉੱਤਰ ਪ੍ਰਦੇਸ, ਜ਼ਿਲਾ ਮੁਰਾਦਾਬਾਦ ਦੇ ਪਿੰਡ 'ਗਜ ਗੋਲਾ-ਨਾਨਕ ਹਰੀ' ਵਿਖੇ ਹੈ। ਓਥੇ ਇਸ ਜ਼ਮੀਨ ਵਿਚ ਮਹੰਤ ਚੇਤਨ ਦਾਸ ਨੇ ਧਰਮ ਸਾਲ ਬਣਾਉਣ ਦਾ ਉਦਮ ਕੀਤਾ ਹੈ।

੨—ਭਾਈ ਮੱਲ ਜੀ ਦੇ ਚੇਲੇ ਭਾਈ ਸੰਤੋਖ ਦਾਸ ਹੋਏ। ਜਿਨ੍ਹਾਂ ਪਟਿਆਲਾ ਰਾਜ ਦੇ ਪਿੰਡ ਫਲੌਲੀ ਬਹਿਕੇ ਧਰਮ ਸਾਲ ਬਣਵਾਈ। ਇਹੋ ਇਸ ਸ਼ਾਖ਼ ਦੀ ਮੁੱਖ-ਗੱਦੀ ਬਣ ਗਈ। ਫਿਰ ਏਥੋਂ ਦੇ ਸੰਤਾਂ-ਮਹੰਤਾਂ ਉਦਾਲ੍ਹੇ-ਪਦਾਲ੍ਹੇ ਬੀ ਗੁਰਮਤਿ ਦਾ ਪ੍ਰਚਾਰ ਕੀਤਾ ਤੇ ਧਰਮਸਾਲਾ ਕਈਆਂ ਪਿੰਡਾਂ ਵਿਚ ਬਣਵਾਈਆਂ। ਧਰਮਸਾਲ ਫਲੌਲੀ ਦੇ ਮਹੰਤ ਇਸ ਵਕਤ ਹਰਿਦਾਸ ਜੀ ਹਨ।

ਅਗਾਹਾਂ ਇਸ ਮੂਹੀਂ ਦੇ ਚੇਲੇ-ਪੜਚੇਲੇ ਨੰਬਰਵਾਰ ਐਉਂ ਬਣਦੇ ਆਏ:—

ਭਾਈ ਸੰਗਤ ਦਾਸ, ਗੁਰਮੁਖ ਦਾਸ, ਗੁਰਦਿਆਲ ਦਾਸ ਤੇ ਸਜਾਮ ਦਾਸ 'ਨਿਰਬਾਣ'। ਮਹੰਤ ਸਜਾਮ ਦਾਸ ਜੀ ਦੇ ਦੋ ਚੇਲੇ ਭਾਈ ਭਗਤ ਰਾਮ ਤੇ ਸ਼ਿਵ ਨਰਾਇਣ ਹੋਏ।

ਅਗਾੜੀ ਭਾਈ ਭਗਤ ਰਾਮ ਦੀ ਸ਼੍ਰੇਣੀ ਇੱਦ ਚੱਲੀ:— ਭਾਈ ਰਤਨ ਦਾਸ, ਉਨ੍ਹਾਂ ਦੇ ਸੇਵਕ ਭਾਈ ਮੇਲਾ ਰਾਮ ਹੋਏ। ਇਨ੍ਹਾਂ ਦੋਹਾਂ (ਗੁਰੂ-ਚੇਲੇ) ਨੇ, ਸ੍ਰੀ ਗੁਰੂ ਤੇਗ ਬਹਾਦੁਰ ਸਾਹਿਬ ਦੇ ਥਾਨੇਸਰ ਵਿਰਾਜਣ ਵਾਲੀ ਥਾਂ ਦਰਿਆਫਤ ਕੀਤੀ ਤੇ ਓਥੇ ਆਸਣ ਜਮਾ ਕੇ ਗੁਰਦੁਆਰਾ ਬਣਵਾਇਆ। ਏਥੇ ਹੀ ਇਨ੍ਹਾਂ ਦੀਆਂ ਸਮਾਧਾਂ ਹਨ।

ਭਾਈ ਮੇਲਾ ਰਾਮ ਜੀ ਦੇ ਪੰਜ ਚੇਲੇ ਬਾਲਕ ਭਾਲ ਚੰਦ— ਜੋ ਮਗਰੋਂ 'ਬਨਖੰਡੀ' ਨਾਮ ਨਾਲ ਪ੍ਰਸਿੱਧ ਹੋਏ; ਭਾਈ ਗੁਰਮੁਖ ਦਾਸ,

ਸੰਤ ਦਾਸ, ਅਗੱਮੀ ਰਾਮ ਤੇ ਭੋਲਾ ਰਾਮ ਉਦਾਸ-ਵਿਰਤੀ ਵਿਚ ਵਰਤਣ ਲੱਗੇ।

ਬਾਬਾ ਬਣਖੰਡੀ ਜੀ ਨੇ ਵਿਚਰਦਿਆਂ ੨ ਸੱਖਰ ਦੀ ਜੂਹੇ, ਸਿੰਧੂ ਨਦੀ ਦੀ ਇੱਕ ਬ੍ਰੇਤੀ ਵਿੱਚ ਰਮਣੀਕ ਜਾਗਹ ਜਾਚ ਕੇ, ਆਸਣ ਜਮਾਇਆ; ਜਿੱਥੇ ਕਿ ਮੱਕੇ ਦੀ ਜ਼ਿਆਰਤ ਜਾਂਦੇ ਹੋਏ ਸਤਿਗੁਰੂ ਨਾਨਕ ਸਾਹਿਬ ਕੁੱਝ ਸਮਾਂ ਵਿਰਾਜ ਕੇ, ਭਾਗ ਲਾ ਗਏ ਸਨ। ਉਸ ਥਾਂ ਦਾ ਨਾਮ 'ਸਾਧ ਬੇਲ਼ਾ' ਪ੍ਰਸਿੱਧ ਹੋ ਗਿਆ। ਬਾਬਾ ਜੀ ਦੇ ਗੱਦੀ ਨਸ਼ੀਨਾਂ ਦੀ ਲੜੀ, ਵਾਰੀ ਸਿਰ ਇਉਂ ਚਲਦੀ ਆਈ :—

ਭਾਈ ਹਰਨਾਰਾਇਣ, ਜੈਰਾਮ ਦਾਸ ਤੇ ਹਰਿਨਾਮ ਦਾਸ। ਹਰਿ-ਨਾਮ ਦਾਸ ਚੰਗੇ ਮਿਲਣਸਾਰ, ਮਿਠ-ਬੋਲੇ, ਹਸਮੁਖ ਤੇ ਵਿੱਦਵਾਨ ਸਾਧੂ ਸਨ। ਪ੍ਰਬੰਧਕ ਭੀ ਬੜੇ ਚੰਗੇ ਸੀਗੇ। ਲੇਕਿਨ ਇਨ੍ਹਾਂ ਨੇ ਆਪਣੇ ਇਨ੍ਹਾਂ ਗੁਣਾਂ ਨਾਲ, ਸਤਿਗੁਰੂ ਨਾਨਕ ਦੇ ਧਰਮ ਦਾ ਸਹੀ ਪ੍ਰਚਾਰ ਨਹੀਂ ਕੀਤਾ; ਸਗੋਂ ਸਿੱਖ-ਪੰਥ ਦੀਆਂ ਦੋ ਪੱਧਤੀਆਂ—'ਉਦਾਸੀ' ਤੇ 'ਅੰਮ੍ਰਿਤਧਾਰੀ' ਸਿੱਖਾਂ—ਵਿਚ ਪਾੜਾ ਪਾਉਣ ਤੇ ਉਸ ਨੂੰ ਵਧਾਉਣ ਹਿਤ ਹੀ ਆਪਣਾ ਤਨ, ਮਨ, ਧਨ ਦਾ ਸਾਰਾ ਤਾਂਣ ਲਾਇਆ। ਜਿਸਦਾ ਨਤੀਜਾ ਆਖਰ ਇਹ ਹੋਇਆ, ਕਿ ਉਦਾਸੀ ਸਾਧੂ, ਆਪਣੇ ਆਦਿ ਗੁਰੂ ਬਾਬਾ ਨਾਨਕ ਦੀ ਸਿੱਖੀਓਂ ਭੀ ਮੁਨਕਿਰ ਹੋ ਬੈਠੇ।

ਭਾਈ ਭਾਲ ਚੰਦ 'ਬਨ ਖੰਡੀ' ਜੀ ਸੱਚ ਮੁੱਚ ਬੜੇ ਉੱਤਮ ਪੁਰਖ ਤੇ ਤਪੀਸਰ ਸਾਧੂ ਹੋਏ ਹਨ। 'ਗੁਰੂ ਉਦਾਸੀਨ ਮਤ ਦਰਪਨ' ਦੇ ਲਿਖਾਰੀ ਨੇ ਮਹਾਤਮਾ ਜੀ ਦੇ ਦੋ ਜਨਮਾਂ ਦਾ ਹਾਲ ਬੜੇ ਵਿਸਥਾਰ ਨਾਲ ਲਿਖਿਆ ਹੈ। ਸੰਛੇਪ ਨਾਲ ਇਉਂ ਦੱਸਿਆ ਜਾ ਸਕਦਾ ਹੈ—

ਬਾਬਾ ਮੀਹਾਂ ਸਾਹਿਬ ਦੀ ਸੰਪ੍ਰਦਾਇ, ਵਿਚ ਭਾਈ ਮੇਲਾ ਰਾਮ ਭੀ ਬੜੇ ਵਿਦਵਾਨ ਤੇ ਕਰਨੀ ਵਾਲੇ ਸਾਧੂ ਹੋਏ ਹਨ। ਇਹ ਆਮ ਤੌਰ ਪੁਰ ਸਾਧੂਆਂ ਦੀ ਮੰਡਲੀ ਬਣਾ ਕੇ,ਦੇਸ ਰਟਣ ਕਰਦੇ ਅਤੇ 'ਸਿੱਖ ਧਰਮ' ਤੇ ਵਿਦਿਆ ਦਾ ਸਚਾ-ਸੁੱਚਾ ਪ੍ਰਚਾਰ ਕਰਦੇ ਹੁੰਦੇ ਸਨ। ਇਕੇਰਾਂ ਇਹ ਕੁੱਝ ਸਮੇਂ ਲਈ ਸਤਿਗੁਰੂ ਤੇਗ ਬਹਾਦੁਰ 'ਹਿੰਦ ਦੀ ਚਾਦਰ' ਦੇ ਯਾਦ-ਗਾਰੀ ਸਥਾਨ—'ਥਾਨੇਸਰ'—ਪੁਰ ਟਿਕੇ ਹੋਏ ਸਨ। ਉਸ ਨੱਗਰ ਦਾ ਇੱਕ ਬ੍ਰਹਮਣ ਰਾਮ ਚੰਦੂ ਆਪ ਦਾ ਸੇਵਕ ਬਣ ਗਿਆ। ਉਸ ਦੇ ਘਰਿ

ਸੰਤਾਨ ਨਹੀਂ ਸੀ। ਇਸ ਕਾਮਨਾਰਥ ਰਾਮਚੰਦ੍ਰ ਨੇ ਆਪਣੀ ਘਰਿਣੀ ਮਨੋਰਮਾ ਸਮੇਤ ਸੰਤ ਜੀ ਦੀ ਬਹੁਤ ਸੇਵਾ ਕੀਤੀ; ਤੇ ਪੁੱਤ੍ਰ ਹੋਣ ਦਾ ਵਰ ਪ੍ਰਾਪਤਿ ਕੀਤਾ। ਅਰੁ ਪਹਿਲਾ ਪੁੱਤ੍ਰ ਸੰਤਾਂ ਦੀ ਭੇਟਾ ਕਰਨ ਦਾ ਵਚਨ ਦਿੱਤਾ। ਸੰਤ ਜੀ ਦੀ ਅਰਦਾਸ ਸੱਚੀ ਦਰਗਹ ਕਬੂਲ ਪਈ; ਤਾਂ ਇਸ ਸੰਤ-ਸੇਵੀ ਦੰਪਤੀ ਦੇ ਘਰਿ ਸੰਮਤ ੧੯੨੦ ਮਿਤੀ ਚੇਤ੍ਰ ਸੁਦੀ ੭ (੨੧-੩-੧੮੬੩) ਸੋਮਵਾਰਿ ਪਹਿਲਾ ਪੁੱਤ੍ਰ ਜਨਮਿਆਂ; ਜਿਸ ਦਾ ਨਾਮ ਭਾਲ ਚੰਦ ਰੱਖਿਆ ਗਿਆ।

ਭਾਲ ਚੰਦ ਬੜਾ ਹੁੰਦੜਹੇਲ ਬਾਲਕ ਸੀ। ਸੰਤਾਂ ਨੂੰ ਦਿੱਤੇ ਬਚਨਾਂ ਦਾ ਚੇਤਾ ਹੁੰਦਿਆਂ ਹੋਇਆਂ ਵੀ, ਰਾਮ ਚੰਦਰ ਮੋਹ-ਮਾਇਆ ਵਿਚ ਧਸ ਗਿਆ; ਤੇ ਨੌ ਵਰ੍ਹੇ ਲੰਘ ਗਏ; ਪਰ ਬਚਨ ਪਾਲਣ ਦੀ ਜੁਰਅਤ ਨਾ ਕਰ ਸਕਿਆ। ਓੜਕ ਭਾਲ ਚੰਦ ਆਪਣਾ ਨਾਮ ਸਫਲਾ ਕਰਨ ਹਿਤ ਦਸਵੇਂ ਵਰ੍ਹੇ ਖੁਦ ਹੀ ਸੰਤਾਂ ਦੀ ਭਾਲ ਵਿਚ ਘਰੋਂ ਨਿਕਲ ਤੁਰਿਆ। ਭਾਲਦਿਆਂ ੨ ਸੰਮਤ ੧੯੩੦ ਵੈਸਾਖ ਮਹੀਨੇ ਸੰਤ ਮੇਲਾ ਰਾਮ ਜੀ ਨੂੰ ਜਾ ਮਿਲਿਆ। ਸੰਤ ਜੀ ਨੇ ਪਰਮ-ਪਰੀਖਿਆ ਤੋਂ ਬੱਦ ਸੁਪਾਤ੍ਰ ਜਾਣਕੇ 'ਵਾਹਗੁਰੂ' ਮੰਤ੍ਰ ਤੇ 'ਚਰਨਾਮ੍ਰਿਤ' ਦੇ ਕੇ, ਵੈਸਾਖ ਸੁਦੀ ਤੀਜ ਨੂੰ ਗੁਰਸਿੱਖ ਸਜਾਇਆ। ਸੁਹਲ ਬਾਲਕ ਚੂੰਕਿ ਜੰਗਲਾਂ-ਵਣ-ਖੰਡਾਂ ਦੇ ਕੰਡੇ ਮੋੜਦਾ ਤੇ ਪੈਂਡੇ ਝਾਗਦਾ ਥਾਨੇਸਰੋਂ ਕਿਧਰੇ ਦੂਰ ਜਾ ਕੇ ਸੰਤਾਂ ਦੇ ਚਰਨਾਂ ਵਿਚ ਪਹੁੰਚਾ ਸੀ; ਇਸ ਲਈ ਉਸਦਾ ਨਾਮ 'ਵਣਖੰਡੀ' ਰੱਖ ਦਿੱਤਾ ਗਿਆ।

ਛੇ ਵਰ੍ਹੇ ਵਣਖੰਡੀ ਜੀ ਆਪਣੇ ਦੀਖਸ਼ਾ-ਦਾਤੇ ਨਾਲ ਮੰਡਲੀ ਵਿੱਚ ਹੀ ਵਿਚਰਦੇ ਤੇ ਗੁਰਮਤਿ-ਵਿੱਦਿਆ ਪ੍ਰਾਪਤਿ ਕਰਦੇ ਰਹੇ। ਫਿਰ ਤਿੰਨ ਕੁ ਵਰ੍ਹੇ ਇਕ ਜੋਗੀ ਨਾਲ ਰਹਿ ਕੇ ਜੋਗ ਸਾਧਨਾ ਦਾ ਅਭਿਆਸ ਕੀਤਾ। ੧੯੪੦ ਦੇ ਕੁੰਭ ਪੁਰ ਹਰਿਦੁਆਰ ਉਸੇ ਜੋਗੀ ਨਾਲ ਪਹੁੰਚੇ। ਮੁੜਿ ਉਸ ਦਾ ਸੰਗ ਛੱਡਕੇ, ਆਪਣੇ ਗੁਰੂ ਮੇਲਾ ਰਾਮ ਜੀ ਦੀ ਸੇਵਾ ਵਿਚ ਹੀ ਆ ਗਏ।

ਸੰਮਤ ੧੯੪੧ ਵਿਚ ਗੁਰਦੁਆਰਾ ਫੂਲੌਲੀ (ਰਾਜ ਪਟਿਆਲਾ) ਵਿਚ ਆਏ; ਤੇ ੧੯੪੨ ਮਾਘ ਮਹੀਨੇ ਕੁੰਭ ਦੇ ਮੇਲੇ ਸਮੇਂ ਸਾਧੂ ਮੰਡਲੀ ਦੇ ਨਾਲ ਹੀ ਪ੍ਰਯਾਗ ਪਹੁੰਚੇ। ਓਥੋਂ ਕਾਸ਼ੀ ਆਦਿ ਤੀਰਥਾਂ

ਪੁਰ ਗੁਰਧਾਮਾਂ ਦੀ ਯਾਤ੍ਰਾ ਕਰਦੇ ਹੋਏ ਪੰਜਾਬ ਮੁੜੇ। ਫਿਰ ਕਸ਼ਮੀਰ ਵੱਲ ਪ੍ਰਬਤੀ ਦੇਸਾਂ ਜਾ ਸੈਲਾ ਤੇ ਸਿੱਧਾਂ-ਸਾਧੂਆਂ ਦੇ ਦਰਸ਼ਨ ਕਰਨ ਚੜ੍ਹ ਪਏ। ਅਮਰ ਨਾਥ ਤੀਰਥ ਤਕ ਹੋ ਕੇ, ਸੰਮਤ ੧੯੫੪ ਭਾਦ੍ਰੋਂ ਮਹੀਨੇ ਪੰਜਾਬ ਦੇ ਮੈਦਾਨਾਂ ਵਿਖੇ ਉਤਰ ਆਏ। ਜਿਹਲਮ ਤੇ ਚਨ੍ਹਾਂ ਨਦੀਆਂ ਕੰਢੇ ਜਿੱਥੇ ਜਿੱਥੇ ਗੁਰਦੁਆਰੇ ਜਾਂ ਗੁਰੂ-ਚਰਨਾਂ ਦੀ ਛੁਹ ਪ੍ਰਾਪਤਿ ਕੀਤੇ ਅਸਥਾਨ ਸਨ, ਸਾਰੇ ਪਰਸੇ। ਆਖਿਰ ਗੁਰੂ ਕੀ ਨਗਰੀ ਅੰਮ੍ਰਿਤਸਰ ਆ ਵਿਰਾਜੇ।

ਸੰਮਤ ੧੯੫੭ ਵਿੱਚ, ਪੀਲੀ ਭੀਤ ਦੇ ਜੰਗਲਾਂ ਵਿਖੇ, ਸਤਿਗੁਰ ਨਾਨਕ ਦੇ ਮਿੱਠੇ ਕੀਤੇ 'ਰੀਠੇ' ਤੇ 'ਨਾਨਕ ਮਤੇ' ਤੀਰਥ ਦਾ ਦਰਸ਼ਨ-ਪਰਸਨ ਕਰਨ ਪਧਾਰੇ। ਓਥੋਂ ਹੀ ਕਾਠ ਗੁਦਾਮ ਦੇ ਰਸਤੇ ਸ੍ਰੀ ਨਗਰ (ਗੜ੍ਹਵਾਲ) ਪਹੁੰਚ ਗਏ। ਸਤਿਗੁਰ ਨਾਨਕ ਤੇ ਬਾਬਾ ਜੀ ਦੇ ਛੇਵੇਂ ਸਰੂਪ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਦੇ ਯਾਦਗਾਰੀ ਥਾਵਾਂ ਦੀ ਧੂੜਿ ਮਸਤਕ ਲਾਈ; ਅਰੁ ਅਗਾਹਾਂ ਬੱਦਰੀ ਨਾਥ ਦਾ ਬਰਫਾਨੀ ਨਜ਼ਾਰਾ ਵੇਖਣ ਚੜ੍ਹ ਗਏ। ੧੯੬੦ ਤਕ ਤਿੰਨ ਵਰ੍ਹੇ ਉਸੇ ਪਾਸੇ ਪਰਬਤਾਂ ਵਿਚ ਤਪੱਸਿਆ ਕਰ ਰਹੇ ਗੁਪਤ-ਪਰਗਟ ਸਿੱਧਾਂ ਦੇ ਦਰਸ਼ਨ-ਦੀਦਾਰ ਕਰਦੇ ਰਹੇ। ਜਿਸ ਵੇਲੇ ਆਪ ਨੈਪਾਲ ਰਾਜ ਅੰਦਰ, ਸਤਿਗੁਰ ਨਾਨਕ ਦੀ ਚਰਨ-ਛੁਹ ਨਾਲ ਪਾਵਨ ਹੋਈ ਧਰਤੀ–'ਮੋਰੰਗ ਝਾੜੀ'– ਵਿਚ ਬੈਠੇ ਤਪੱਸਿਆ ਕਰ ਰਹੇ ਸਨ; ਤਦੋਂ ਇਸੇ ਸੰਪ੍ਰਦਾਇ ਦੇ ਸਾਧੂ ਪ੍ਰੀਤਮ ਦਾਸ ਤੇ 'ਸੰਗਤ ਸਾਹਿਬ' ਦੇ ਸੇਵਕਾਂ 'ਚੋਂ ਸੰਤ ਸੰਤੋਖਦਾਸ ਅਪਣੀ ਜਾਤ੍ਰਾ-ਜਮਾਤ ਸਮੇਤ ਆਪਨੂੰ ਮਿਲੇ। 'ਉਦਾਸੀ' ਸਾਧੂਆਂ ਦੇ ਸਾਧਾਰਨ ਭੇਖ ਦੀ ਮਾਨਤਾ ਨਾ ਹੋਣ ਤੋਂ ਨਿਰਾਸ ਹੋਕੇ, ਉਨ੍ਹਾਂ ਭੇਖ (ਬਾਹਰੀ ਬਾਣੇ) ਵਿੱਚ ਕੁਝ ਤਬਦੀਲੀ ਕਰਨ ਬਾਰੇ ਵਿਚਾਰ ਕੀਤੀ। ਅਰ ਜਟਾ ਬਿਭੂਤ-ਧਾਰੀ, ਲੰਗੋਟ ਬੰਦ ਨਾਂਗੇ ਸਾਧੂਆਂ ਵਾਲਾ ਰੂਪ ਧਾਰਨ ਕਰ ਲਿਆ; ਜਿਸ ਭੇਖ ਨੂੰ ਉਦਾਸੀ ਸਾਧੂ 'ਨਿਰਬਾਣ' ਆਖਦੇ ਹਨ।

ਸੰਮਤ ੧੯੬੦ ਵਿੱਚ ਪ੍ਰਬਤਾਂ ਤੋਂ ਉਤਰੇ, ਹਰਿਦੁਆਰ ਹੁੰਦੇ ਹੋਏ ਸਾਵਣ ਮਹੀਨੇ ਸ੍ਰੀ ਅੰਮ੍ਰਿਤਸਰ ਪਹੁੰਚ ਗਏ। ਛੀ ਮਹੀਨੇ ਪੰਜਾਬ ਵਿਚ ਪ੍ਰਚਾਰ-ਦੌਰਾ ਕੀਤਾ; ਤੇ ਦੀਪਮਾਲਾ ਦਾ ਮੇਲਾ ਅੰਮ੍ਰਿਤਸਰਿ ਵੇਖਿਆ। ਸੰਮਤ ੧੯੬੪ ਦੀ ਵੈਸਾਖੀ (ਕੁੰਭ) ਹਰਿਦੁਆਰ ਨ੍ਹਾਕੇ,

ਪੂਰਬੀ ਦੇਸਾਂ ਅੰਦਰ, ਗੁਰੂ ਬਾਬੇ ਨਾਨਕ, ਸ੍ਰੀ ਗੁਰੂ ਤੇਗ ਬਹਾਦੁਰ ਅਰੁ ਸਾਹਿਬ ਸ੍ਰੀ ਗੁਰੂ ਗੋਵਿੰਦ ਸਿੰਘ ਜੀ ਦੇ ਯਾਦਗਾਰੀ ਅਸਥਾਨ, ਹਿੰਦ ਦੀ ਪੂਰਬੀ ਹੱਦ ਤੱਕ ਅੱਪੜ ਕੇ ਦੇਖੇ-ਪਰਸੇ । ਇਸ ਯਾਤ੍ਰਾ ਵਿਚ ਆਪਦੇ ਗੁਰਭਾਈ, ਹੋਰ ਸਾਧੂ ਤੇ ਵਿੱਦਿਆਰਥੀਆਂ ਦੀ ਅੱਛੀ ਖਾਸੀ ਮੰਡਲੀ ਸੀ।

ਸੰਮਤ ੧੯੬੬ ਵਿਚ ਪ੍ਰਯਾਗ ਵਿੱਚ ਕੁੰਭ ਦਾ ਮੇਲਾ ਲੱਗਾ, ਮੰਡਲੀ ਸਮੇਤ ਮੇਲੇ ਪੁਰ ਪਹੁੰਚੇ ਤੇ ਗੁਰਮਤਿ-ਪ੍ਰਚਾਰ ਕੀਤਾ । ਸੰਮਤ ੧੯੬੯ ਵਿਚ ਗੋਦਾਵਰੀ ਨਦੀ ਪੁਰ ਕੁੰਭ ਦਾ ਮੇਲਾ ਸੀ । ਉਸ ਬਹਾਨੇ ਦੱਖਣ-ਦੇਸ ਅੰਦਰ ਗੁਰਧਾਮਾਂ ਦੀ ਯਾਤ੍ਰਾ ਕਰਨ ਚੜ੍ਹ ਪਏ। ੧੯੭੨ ਵਿਚ ਰਾਮੇਸ੍ਰ ਤੇ ਸੰਗਲਾਦੀਪ ਪਹੁੰਚ ਗਏ । ਇਸੇ ਤਰ੍ਹਾਂ ਸਤਿਗੁਰ ਨਾਨਕ ਦੇ ਚਰਨ-ਚਿੰਨ੍ਹਾਂ ਉਤੇ ਚਲਦੇ ਹੋਏ; ਅੱਦਨ, ਅੱਰਬ ਤੱਕ ਹੋ ਕੇ, ੧੯੭੫ ਵਿੱਚ ਭਾਰਤਿ ਮੁੜੇ । ਇਸ ਦੌਰੇ ਵਿੱਚ ਅਨੇਕਾਂ ਅਧਿਕਾਰੀ ਪਰਾਣੀਆਂ ਨੂੰ ਨਾਮ-ਦਾਨ ਤੇ ਇਸ਼ਨਾਨ ਦ੍ਰਿੜ੍ਹਾਕੇ ਸਤਿਗੁਰ ਨਾਨਕ ਦੇ ਸੱਚ-ਧਰਮ ਵਿਚ ਸ਼ਾਮਿਲ ਕੀਤਾ । ਬੰਬਈ ਵਾਸੀਆਂ ਦਾ ਪ੍ਰੇਮ ਵੇਖ ਕੇ ਛੇ ਕੁ ਮਹੀਨੇ ਓਥੇ ਵੀ ਟਿਕੇ, ਆਖ਼ਿਰ ਅਪਣੇ ਗੁਰ ਭਾਈ ਸੰਤ ਗੁਰਮੁਖ ਦਾਸ ਨੂੰ ਕੁਝ ਹੋਰ ਸਾਧੂਆਂ ਸਮੇਤ ਉਥੇ ਪ੍ਰਚਾਰ ਤੇ 'ਧਰਮ ਸਾਲ' ਕਾਇਮ•ਕਰਨ ਹਿਤ ਛਡਕੇ ਗੁਜਰਾਤ-ਕਾਠੀਆਵਾੜ ਵਿਚ ਲੋਕਾਂ ਨੂੰ ਸਿੱਖ-ਮਤਿ ਦੇਂਦੇ, ਸੰਮਤ ੧੯੭੮ ਵਿੱਚ ਸਿੰਧ ਦੇਸ ਦੇ ਪ੍ਰਸਿੱਧ ਨਗਰ ਹੈਦਰਾਬਾਦ ਪੁੱਜ ਗਏ।

ਉਨ੍ਹੀਂ ਦਿਨੀਂ ਹੈਦਰਾਬਾਦ ਸ਼ਹਿਰ ਵਿੱਚ, ਡਾਕੀ (ਹੈਜ਼ੇ) ਦੀ ਚੰਦਰੀ ਬੀਮਾਰੀ ਫੁੱਟੀ ਹੋਈ ਸੀ। ਮਹਾਤਮਾਂ ਜੀ ਨੇ ਲੋਕਾਂ ਦੀ ਤਰਸ ਜੋਗ ਹਾਲਤ ਵੇਖ ਕੇ, ਇਸ ਰੋਗ ਦੀ ਨਿਵਿਰਤੀ ਲਈ ਕਮਰ-ਕੱਸੇ ਕਰ ਲਏ । ਗੁਰੂ-ਗੋਬਿੰਦ ਸਿੰਘ ਦੇ ਚਰਨਾਂ ਵਿਚ ਅਰਦਾਸ ਕਰਕੇ ਗੋਕੇ ਦੁੱਧ ਨੂੰ 'ਸਤਿਨਾਮੁ' (ਵਾਹਗੁਰੂ) ਮੰਤ੍ਰ ਪੜ੍ਹ ਕੇ ਮੰਤ੍ਰਿਆ ਤੇ ਉਸਦੀ ਕੱਚੀ ਲੱਸੀ ਬਣਾ ਕੇ ਵਰਤਾਉਣਾ ਤੇ ਛਿੜਕਾਉਣਾ ਅਰੰਭ ਦਿੱਤਾ। ਗੰਦੀਆਂ ਥਾਵਾਂ ਦੀ ਸਫਾਈ ਕਰਾਈ। ਇਸ ਤਰ੍ਹਾਂ ਲੋਕਾਂ ਨੂੰ ਉੱਦਮ-ਉਤਸ਼ਾਹ ਦਿਵਾ ਕੇ ਇਸ ਮਾਰੂ ਰੋਗ ਨੂੰ ਠੱਲ੍ਹਿਆ। ਅਰੁ ਅਪਣੀ ਤੇ ਸਤਿਗੁਰੂ ਨਾਨਕ ਦੀ ਮਹਿਮਾ-ਵਡਿਆਈ ਕਰਵਾਈ। ਜੋ ਲੋਕੀ ਬੀਮਾਰੀ ਤੋਂ ਡਰਦੇ ਬਾਹਰ ਨੱਸ ਗਏ ਸਨ; ਸੰਤ-ਪ੍ਰਤਾਪ ਸੁਣ ਕੇ ਮੁੜਿ ਆ ਢੁਸੇ।

ਇਸ ਉਪਕਾਰ ਦੁਆਰਾ ਭੀ ਮਹਾਤਮਾਂ ਜੀ ਨੇ ਬੇਅੰਤ ਪ੍ਰਾਣੀ ਗੁਰ-ਸਿੱਖ ਬਣਾਏ। ਇਉਂ ਇਕ ਸਾਲ ਹੈਦਰਾਬਾਦ ਵਿਰਾਜ ਕੇ ਧਰਮ-ਪ੍ਰਚਾਰ ਕਰਦੇ ਰਹੇ।

ਹੈਦਰਾਬਾਦ ਵਾਸੀਆਂ ਦੀ ਪ੍ਰਾਰਥਨਾ ਮੰਨ ਕੇ, ਬਾਬਾ ਬਨਖੰਡੀ ਜੀ ਨੇ ਆਪਣੇ ਛੋਟੇ ਗੁਰਭਾਈ ਸੰਤ ਦਾਸ ਤੇ ਭਾਈ ਗੰਗਾ ਰਾਮ ਅਭਿਆਗਤ ਸਾਧੂ ਨੂੰ ਓਥੇ ਰਹਿਣ ਲਈ ਪ੍ਰੇਰਿਆ। ਖ਼ੁਦ ੧੯੭੯ ਦੀ ਦੀਪਮਾਲਾ ਦੇ ਮੌਕੇ ਕੱਲ-ਮਕੱਲੇ ਓਥੋਂ ਟੁਰ ਆਏ, ਤੇ ਖੈਰਪੁਰ ਹੁੰਦੇ ਹੋਏ 'ਰੋਹੜੀ' ਦੇ ਮੁਕਾਮ ਸਿੰਧੁ ਨਦ ਕਿਨਾਰੇ ਆ ਵਿਰਾਜੇ। ਏਥੇ ਸਭ ਤੋਂ ਪਹਿਲਾਂ ਸੇਠ ਘੁੰਮਣ ਮੱਲ ਤੇ ਰੀਝੂ ਮੱਲ ਨਾਲ ਆਪਦਾ ਪਰਚਾ ਪਿਆ। ਇਹ ਦੋਵੇਂ ਸੱਜਣ ਗੁਰੂ ਨਾਨਕ ਦੇ ਨਾਮ-ਲੇਵਾ ਸਿੱਖ ਤੇ ਸਾਧੂ-ਸੇਵੀ ਪ੍ਰਸਿੱਧ ਸਨ। ਫਿਰ ਤੁਲਸੀ ਰਾਮ ਨਾਵੇਂ ਇਕ ਪ੍ਰੇਮੀ ਆਪ ਦਾ ਸੇਵਕ ਬਣਿਆ; ਜੋ ਇਕ-ਰਸ ਸੇਵਾ ਕਰਕੇ, ਉਦਾਸ ਬਿਰਤੀ ਦਾ ਧਾਰਨੀ ਹੋਇਆ। ਮਹਾਤਮਾਂ ਬਨਖੰਡੀ ਜੀ ਛੇ ਮਹੀਨੇ 'ਰੋਹੜੀ' ਟਿਕੇ ਤੇ ਸੱਚ ਧਰਮ ਦਾ ਪ੍ਰਚਾਰ ਕਰਦੇ ਰਹੇ।

ਸੰਮਤ ੧੯੮੦ ਵੈਸਾਖ ਸੁਦੀ ਦੂਜ ਨੂੰ, ਸਿੰਧੁ ਨਦ ਵਿਚਕਾਰ ਪਥਰੀਲੀ ਬ੍ਰੇਤੀ ਵਿੱਚ ਇਕ ਰਮਣੀਕ ਥਾਂ, ਤਿੰਨ ਬੋਹੜਾਂ ਦੀ ਸਾਂਝੀ ਛਾਂ ਵੇਖ ਕੇ ਸਾਫ ਕਰਵਾਈ ਤੇ ਗੁਰੂ-ਪਰਮੇਸੁਰ ਦੀ ਅਰਾਧਨਾ ਕਰਨ ਬਹਿ ਗਏ। ਭਾਈ ਤੁਲਸੀ ਰਾਮ ਸੇਵਾ ਵਿੱਚ ਹਾਜ਼ਰ ਰਿਹਾ। ਸਮਾਧੀ ਅੰਦਰ ਗੁਰੂ ਗਰੀਬ ਨਿਵਾਜ ਦੇ ਦਰਸ਼ਨ ਹੋਏ ਤੇ ਇਸ ਪੁਰਾਤਨ ਤੀਰਥ ਪੁਰ ਗੁਰੂ ਅਸਥਾਨ ਬਣਾਉਣ ਦੀ ਪ੍ਰੇਰਨਾ ਭੀ। ਇਹੋ ਪ੍ਰੇਰਨਾ, ਸੇਠ ਘੁੰਮਣ ਮੱਲ ਤੇ ਉਨ੍ਹਾਂ ਦੇ ਭਰਾ ਹਾਸਾ ਨੰਦ ਦੀ ਸਹਾਇਤਾ ਅਰੁ ਮਹਾਤਮਾਂ ਜੀ ਦੇ ਉਦੱਮ-ਉਪਰਾਲੇ ਨਾਲ 'ਸਾਧੂ-ਬੇਲਾ' ਨਾਮੇ ਧਾਰਮ-ਧਾਮ ਦੇ ਰੂਪ ਵਿਚ ਪ੍ਰਗਟ ਹੋਈ। ਬਾਬਾ ਬਣਖੰਡੀ ਜੀ ਨੇ ਜੱਗ ਕਰਕੇ, 'ਧਰਮਸਾਲ'. ਕਾਇਮ ਕਰਨ ਦਾ ਉੱਦਮ ਅਰੰਭ ਦਿਤਾ। ਸਹਜੇ ੨ ਗੁਰਦੁਆਰਾ ਬਣਦਾ ਗਿਆ ਅਰੁ ਚੌਗਿਰਦੇ ਨਾਲੋ ਨਾਲ ਇਸ਼ਨਾਨ ਆਦਿ ਲਈ ਅਨੇਕਾਂ ਘਾਟ ਬਣ ਗਏ। ਜੋ ਹੁਣ ਵਖੋ ਵੱਖ ਨਾਵਾਂ ਨਾਲ ਗਿਣਤੀ ਵਿਚ ੧੯ ਪ੍ਰਸਿੱਧ ਹਨ। ਇਹ ਸੇਵਾ ਦੋ ਕੁ ਵਰ੍ਹੇ ਵਿਚ ਸੰਪੂਰਣ ਹੋਈ। ਫਿਰ ਬਾਬਾ ਜੀ ਖਾਸ ੨ ਪੁਰਬਾਂ ਦੇ ਮੌਕੇ ਤੀਰਥ ਯਾਤ੍ਰਾ ਤੇ ਧਰਮ ਪ੍ਰਚਾਰ ਹਿਤ ਦੌਰੇ ਪੁਰ ਬੀ ਜਾਂਦੇ ਰਹੇ।

ਸੰਮਤ ੧੯੦੦ (੧੮੪੩ ਈ:) ਵਿਚ ਇਸ ਦੇਸ ਉਤੇ ਅੰਗ੍ਰੇਜ਼ੀ ਰਾਜ ਕਾਇਮ ਹੋਇਆ; ਤਾਂ ਕਪਤਾਨ ਪੈਂਕ ਵੇਲਜ਼ (Capt. Pank Wales) ਕੁਲੈਕਟਰ ਨੀਅਤ ਹੋ ਕੇ ਸੱਖਰ ਆਇਆ। ਉਸ ਨੇ 'ਸਾਧ ਬੇਲੇ' ਵਾਲੀ ਥਾਂ ਸੁਅੱਛ ਤੇ ਹਵਾਦਾਰ ਜਾਚ ਕੇ ਆਪਣੇ ਵਾਸਤੇ ਕੋਠੀ ਉਸਾਰਨੀ ਚਾਹੀ। ਲਾਏ ਕਾਰੀਗਰ ਦਿਨੇ ਜਿਤਨੀ ਉਸਾਰੀ ਕਰਕੇ ਜਾਣ, ਉਹ ਰਾਤ ਨੂੰ ਢਹਿ ਪਵੇ। ਤਿੰਨ ਦਿਨ ਇਹੋ ਕੌਤਕ ਵਰਤਿਆ; ਅਰੁ ਆਖਰੀ ਵਾਰ ਇੱਟਾਂ ਤੇ ਚੂਨਾ ਆਦਿ ਮਸਾਲਾ ਭੀ ਉਸ ਥਾਂ ਤੋਂ ਉਡ ਗਿਆ। ਇਸ ਵਰਤਾਰੇ ਨੂੰ ਸਾਹਿਬ ਬਹਾਦੁਰ ਨੇ ਬਾਬਾ ਬਲਖੰਡੀ ਦੀ ਜਾਦੂਗਰੀ ਸਮਝਕੇ, ਉਨ੍ਹਾਂ ਨੂੰ ਹੁਕਮਨ ਓਥੋਂ ਕੱਢ ਦਿੱਤਾ। ਰਾਤੀ ਸੁੱਤਾ ਤਾਂ ਸਾਹਿਬ ਤੇ ਮੇਮ—ਦੋਹਾਂ—ਨੂੰ ਸੂਲ (ਕੁਲੰਜ) ਪੈ ਗਿਆ। ਆਖਰ ਮੇਮ ਨੂੰ ਫੁਰਨਾ ਫੁਰਿਆ, ਕਿ ਹੋਵੇ ਨਾਂ, ਇਹ ਦੁੱਖ ਕਿਤੇ ਉਸ ਸਾਧੂ-ਮਹਾਤਮਾ ਦੇ ਸੰਤਾਪ ਦਾ ਫਲ ਹੀ ਤਾਂ ਨਹੀਂ! ਕਪਤਾਨ ਸਾਹਿਬ ਨੇ ਬੀ ਮੇਮ ਦੀ ਇਹ ਗੱਲ ਮੰਨ ਲਈ ਤੇ ਰਾਤਿ ਭਰ ਪਰਾਰਥਨਾਂ ਅਰੁ ਅਰਜੋਈਆਂ ਕਰਦਿਆਂ ਗੁਜ਼ਾਰੀ। ਗੁਰੂ-ਗੁਸਾਈਂ ਅਰਦਾਸ ਸੁਣੀ ਤੇ ਦਰਦ ਦੂਰ ਹੋ ਗਿਆ।

ਦਿਨ ਚੜ੍ਹਦਿਆਂ ਸਾਰ ਬਾਬਾ ਜੀ ਦੀ ਤਲਾਸ਼ ਸ਼ੁਰੂ ਹੋਈ। ਸ਼ਹਿਰੀਆਂ ਨੂੰ ਭੀ ਬਾਬਾ ਜੀ ਦੇ ਲੱਭ ਲਿਔਣ ਹਿਤ ਤਾੜਨਾਂ ਕੀਤੀ ਗਈ। ਪਰ ਨਾ ਲੱਭੇ। ਓੜਕ ਸਿੱਖਾਂ ਫਿਰ ਗੁਰੂ ਦੇ ਹਜ਼ੂਰ ਅਰਦਾਸ ਕੀਤੀ; ਤਦ ਬਾਬਾ ਜੀ ਖੁਦ ਹੀ ਕਿਧਰਿਓਂ ਆ ਹਾਜ਼ਰ ਹੋਏ। ਕਪਤਾਨ ਤੇ ਮੇਮ ਸਾਹਿਬ ਨੇ ਬਾਬਾ ਜੀ ਦੇ ਚਰਨ ਫੜ ਕੇ ਖਿਮਾਂ ਮੰਗੀ; ਤੇ ਪੱਛੋਤਾਊ ਕਰਦਿਆਂ ਸਾਧ ਬੇਲੇ ਵਾਲੀ ਸਾਰੀ ਬਰੇਤੀ ਦਾ ਪਟਾ ਗੁਰਦੁਆਰੇ ਦੇ ਨਾਮ ਲਿਖ ਦਿਤਾ।

ਇਸ ਅਦਭੁਤ ਕਉਤੁਕ ਦੇ ਕਾਰਨ ਸਤਿਗੁਰੂ ਨਾਨਕ ਤੇ ਉਨ੍ਹਾਂ ਦੇ ਭਗਤ ਬਣਖੰਡੀ ਜੀ ਦਾ ਜਸ, ਸਾਰੇ ਸਿੰਧੁ ਦੇਸ ਤੇ ਆਂਢ-ਗੁਆਂਢ ਵਿਚ ਫੈਲ ਗਿਆ। ਅਰੁ ਲੋਕੀ ਬਾਬਾ ਜੀ ਦੇ ਦਰਸ਼ਨਾਂ ਵਾਸਤੇ ਵਹੀਰਾਂ ਘੱਤ ਕੇ ਔਣ ਲੱਗੇ। ਸਿੰਧ ਦੇਸ਼ ਦੇ ਪਹਿਲੇ ਹਾਕਮ (ਮੀਰ ਸਾਹਿਬਾਂ) ਦੀ ਸਰਕਾਰ ਵਿਚ, ਮਾਰਵਾੜ ਦਾ ਜੰਮ-ਪੱਲ੍ ਰਾਜਪੂਤ ਦਲਪਤ ਸਿੰਘ 'ਦੀਵਾਨ' ਹੁੰਦਾ ਸੀ। ਉਹ ਭੀ ਪਰਵਾਰ ਸਮੇਤ ਸੰਤਾਂ ਦੇ ਦਰਸ਼ਨ ਕਰਨ ਆਇਆ। ਅਰੁ ਸਾਰਾ ਲਟਾਕਾ ਛੱਡਕੇ ਉਦਾਸ-

-ਬਿਰਤੀ ਧਾਰ ਬੈਠਾ। ਬਾਬਾ ਜੀ ਨੇ ਦੀਵਾਨ ਸਾਹਿਬ ਦੀ ਸਿੱਖ-ਧਰਮ ਵਿਚ ਸਰਧਾ-ਭਾਵਨਾ ਜਾਚਕੇ, ਚੇਲਾ ਬਣਾ ਲਿਆ ਤੇ ਹਰਿ ਨਰਾਇਣ ਨਾਮ ਰੱਖਿਆ।

ਬਾਬਾ ਬਣਖੰਡੀ ਜੀ, ਇੱਕ ਸੌ ਵਰ੍ਹੇ ਦੀ ਆਰਬਲਾ ਭੋਗ ਕੇ, ਸੰਮਤ ੧੯੨੦ ਮਿਤੀ ਜੇਠ ਸੁਦੀ ਦੂਜ ਨੂੰ, ਭਾਈ ਹਰਿਨਰਾਇਣ ਦਾਸ ਨੂੰ ਆਪਣੀ ਥਾਂ ਸਥਾਪਨ ਕਰ ਕੇ, ਪਰਲੋਕ ਸਿਧਾਰ ਗਏ।

ਬਾਬਾ ਜੀ ਦੇ ਉਪਦੇਸ਼ ਨਾਲ ਬਣੇ ਗੁਰਸਿੱਖਾਂ ਵਿਚੋਂ ਹੇਠ ਲਿਖੇ ਸੱਜਨ ਉਦਾਸ-ਬਿਰਤੀ ਦੇ ਧਾਰਣੀ (ਚੇਲੇ) ਬਣ ਕੇ ਧਰਮ-ਪ੍ਰਚਾਰ ਕਰਦੇ ਰਹੇ:–

(੧) ਭਾਈ ਤੁਲਸੀ ਰਾਮ ਸੰਮਤ ੧੮੮੦ ਮਿਤੀ ਹਾੜ੍ਹ ਵਦੀ ਦੂਜ ਨੂੰ ਗੁਰਮੰਤ੍ਰ ਤੇ ਚਰਨਾਮ੍ਰਿਤ ਲੈ ਕੇ ਬਿਸ਼ਨ ਦਾਸ ਨਾਮ ਧਰੀਕ ਹੋਇਆ। ਅਰੁ ਸੰਮਤ ੧੯੦੦ ਮਿਤੀ ੧੦ ਕੱਤਿਕ ਤਕ 'ਸਾਧ-ਬੇਲੇ' ਗੁਰ-ਧਾਮ ਵਿਚ ਕੁਠਾਰੀ (ਸਟੋਰ ਕੀਪਰ) ਦੀ ਸੇਵਾ ਨਿਬਾਹ ਕੇ ਸੰਮਤ ੧੯੧੫ ਭਾਦਰੋਂ ਵਦੀ ਦੂਜ ਨੂੰ ਪਰਲੋਕ ਸਿਧਾਰਿਆ।

(੨) ਦੀਵਾਨ ਦਲਪਤਿ ਸਿੰਘ–ਸੰਮਤ ੧੯੦੦ ਵਿਚ, ਹਰਿ ਨਾਰਾਇਣ ਦਾਸ ਨਾਮ ਧਰਾ ਕੇ ਕੱਤਿਕ ਮਹੀਨੇ ਤੋਂ ਬਾਵਾ ਬਿਸ਼ਨਦਾਸ ਦੀ ਥਾਂ ਕੁਠਾਰੀ ਬਣੇ। ਦੇਹਾਂਤ ੧੯੨੯ ਵਿਚ ਹੋਇਆ।

(੩) ਭਾਈ ਗਿਆਨ ਦਾਸ, ਚਾਚੜਾ ਰਿਆਸਤ, ਦੇ ਨੱਗਰ ਮਿਠਨ ਕੋਟ ਦੇ ਵਾਸੀ ਸਨ। ੧੯੦੪ ਬਿੱ: ਵਿਚ ਚੇਲੇ ਬਣੇ।

(੪) ਭਾਈ ਸੰਤ ਸਰਨ, ਰਿਆਸਤ ਬਹਾਵਲ ਪੁਰ ਦੇ ਪਿੰਡ ਨਵੇਂ ਕੋਟ ਦਾ ਜੰਮ, ਤੇ ਲੋਕੂ ਮਲ ਨਾਮ ਸੀ; ੧੯੦੫ ਬਿੱ: ਵਿਚ ਚੇਲਾ ਬਣਿਆ।

(੫) ਭਾਈ ਈਸ਼ਰ ਦਾਸ, ਦਾ ਜਨਮ ਰਿ: ਕਪੂਰਥਲਾ ਦੇ ਇਕ ਸਰਦਾਰ ਦੇ ਘਰਿ ਹੋਇਆ। ਸੰਮਤ ੧੯੦੬ ਮਾਘੀ ਵਾਲੇ ਦਿਨ

ਚੇਲਾ ਬਣਿਆ। ੮੫ ਬਰਸ ਦੀ ਉਮਰੇ ੧੯੫੪ ਵਿਚ ਪੋਹ ਮਹੀਨੇ ਪਰਲੋਕ-ਗਾਮੀ ਹੋਇਆ।

(੬) ਭਾਈ ਨਾਰਾਇਣ ਜੀ, ਹੈਦਰਾਬਾਦ ਸਿੰਧੁ ਦੇ ਇਕ ਔਮਿਲ (ਅਹਿਲਿਕਾਰ) ਦੇ ਘਰਿ ਜਨਮੇ। ੧੯੧੦ ਬਿੱ: ਵਿਚ ਚੇਲੇ ਬਣੇ ਤੇ ਨਾਮ ਧਰਾਇਆ. ਹਰਿ ਪ੍ਰਸਾਦਿ । ਬੜੇ ਚੰਗੇ ਵਿੱਦਵਾਨ ਤੇ ਤਿਆਗੀ ਮਹਾਤਮਾਂ ਸਨ।

(੭) ਭਾਈ ਅਮਰ ਦਾਸ, ਦਾ ਜਨਮ ਦਿੱਲੀ ਲਾਗੇ ਕਿਸੇ ਪਿੰਡ 'ਚਿ ਹੋਇਆ। ਸੰਮਤ ੧੯੧੩ ਮਾਘ ਮਹੀਨੇ ਬਾਬਾ ਜੀ ਤੋਂ ਸਿੱਖਯਾ-ਦੀਖਯਾ ਲੈ ਕੇ ਉਦਾਸੀ ਸਾਧੂ ਬਣ ਗਏ ।

(੮) ਭਾਈ ਹਰਿ ਕ੍ਰਿਸ਼ਨ—ਸਾਰਸੁਤ ਬ੍ਰਾਹਮਣ ਸੀ। ਸੰਮਤ ੧੯੧੩ ਬਸੰਤ ਪੰਚਮੀ ਨੂੰ ਉਦਾਸੀ ਭੇਖ ਧਾਰ ਕੇ ਅਤੀਤ ਬਣਿਆ।

(੯) ਭਾਈ ਸੰਤੋਖ ਦਾਸ, ਨੇ ਸਿੰਧੁ ਦੇਸ ਦੇ ਲੱਖੀ ਨਗਰਿ ਜਨਮ ਲਿਆ। ੧੯੧੪ ਪੋਹ ਵਿੱਚ ਉਦਾਸ ਬ੍ਰਿਤੀ ਧਾਰਨ ਕਰਕੇ ਸਾਧੂ ਬਣ ਗਏ। ਗੁ: ਸਾਧੁ-ਬੇਲਾ ਵਿਚ ਹੀ ਸੇਵਾ-ਸਿਮਰਨ ਕਰਦੇ ਰਹੇ। ੧੯੩੦ ਬਿੱ: ਵਿਚ ਹੋਲੀ ਵਾਲੇ ਦਿਨ ਸਰੀਰ ਤਿਆਗਿਆ।

(੧੦) ਭਾਈ ਤੁਲਸੀ ਦਾਸ—ਜਨਮੇ ਵੈਸ਼ ਮਾਪਿਆਂ ਦੇ ਘਰਿ, ਸਿੰਧੁ ਦੇਸ ਦੇ ਨੱਗਰ ਟੰਡੋ ਜਾਮ ਵਿੱਚ। ਸੰਮਤ ੧੯੧੬ ਦੀ ਮਾਘੀ ਨੂੰ ਸੀਖਿਆ-ਦੀਖਿਆ ਲੈ ਕੇ ਉਦਾਸੀ ਸਾਧੂ ਹੋ ਗਏ; ਤੇ ਗੁਰ-ਤੀਰਥਾਂ ਦੇ ਦਰਸ਼ਨ-ਸ਼ਨਾਨ ਕਰਦੇ, (ਕਾਸ਼ੀ, ਮਣੀ ਕਰਣਿਕਾ ਘਾਟ ਪੁਰ ਕੁਝ ਸਮਾਂ ਟਿਕੇ। ਏਥੇ ਹੀ ਸੰਮਤ ੧੯੬੪ ਬਿੱ: ਨੂੰ ੭੦ ਸਾਲ ਦੀ ਉਮਰੇ ਗੁਰ-ਪੁਰੀ ਸਿਧਾਰ ਗਏ।

(੧੧) ਭਾਈ ਰਾਮਦਾਸ—ਹਰੀਪੁਰ-ਹਜ਼ਾਰੇ ਤੋਂ ਦੋ ਕੋਹ ਪਿੰਡ ਸਰਹਾਂ ਵਿੱਚ ਬ੍ਰਹਮਣਾਂ ਦੇ ਘਰਿ ਸਰੀਰ ਧਾਰੀ ਹੋਏ। ਸੰਮਤ ੧੯੧੬

ਵੀ ਮਾਘੀ ਦੇ ਮੌਕੇ ਬਾਬਾ ਬਣਖੰਡੀ ਜੀ ਤੋਂ ਚਰਨ-ਪਾਹੁਲ ਤੇ ਉਦਾਸੀ ਭੇਖ ਗ੍ਰਹਣ ਕਰਕੇ ਅਤੀਤ ਬਣੇ। ਗੁਰ-ਆਗਿਆ ਪਾ ਕੇ ਸ਼ਿਕਾਰਪੁਰ (ਸਿੰਧੁ) ਦੀ ਧਰਮਸਾਲ ਵਿਚ ਪੰਜ ਕੁ ਸਾਲ ਸੇਵ ਕਮਾਈ;ਤੇ ੪੨ ਵਰ੍ਹੇ ਦੀ ਉਮਰੇ ਸੰਮਤ ੧੯੨੨ ਦੇ ਸਰਾਧਾਂ ਵਿਚ ਸਰੀਰ ਤਿਆਗਿਆ।

(੧੨) ਭਾਈ ਸੰਤ ਦਾਸ—ਸੰਗਰੂਰ ਦੇ ਇਲਾਕੇ ਲੌਂਗੋ ਵਾਲਿ ਖੱਤ੍ਰੀਆਂ ਦੇ ਘਰਿ ਜਨਮੇ। ਮਾਪਿਆਂ ਨਾਮ ਰੱਖਿਆ ਕਨ੍ਹਈਆ ਲਾਲ। ਸੰਮਤ ੧੯੧੧ ਵਿਚ 'ਸਾਧ ਬੇਲੇ' ਪਹੁੰਚ ਕੇ ਸਿੱਖ ਸਜੇ; ਅਰੁ ੧੯੧੭ ਹਾੜ੍ਹ ਦੀ ਪੂੰਨਿਆਂ ਨੂੰ ਉਦਾਸ ਬ੍ਰਿਤੀ ਧਾਰਨ ਕਰ ਲਈ। ਬਾਬਾ ਬਣਖੰਡੀ ਜੀ ਦੇ ਦੂਜੇ ਗੱਦੀ-ਨਸ਼ੀਨ ਬਾਬਾ ਮੋਹਨਦਾਸ ਦੇ ਗੁਰਪੁਰੀ ਸਿਧਾਰ ਜਾਣ ਪੁਰ,ਸੰਮਤ ੧੯੨੫ ਮਿਤੀ ਅੱਸੂ ਵਦੀ ੧੪ ਨੂੰ 'ਸਾਧ ਬੇਲਾ' ਗੁਰ-ਤੀਰਥ ਦੇ ਮਹੰਤ ਥਾਪੇ ਗਏ। ਚਾਰ ਕੁ ਵਰ੍ਹੇ, ਸੰਮਤ ੧੯੨੯ ਮਿਤੀ ਅੱਸੂ ਵਦੀ ੪ ਤੱਕ ਸੇਵਾ ਕਰਕੇ, ਮਹੰਤੀ, ਅਸਲ ਮਹੰਤ ਬਾਵਾ ਹਰਿ ਪ੍ਰਸ਼ਾਦ—ਜੋ ੧੯੨੧ ਦੇ ਅੱਸੂ ਮਹੀਨੇ ਗੁਰ-ਤੀਰਥਾਂ ਦੀ ਯਾਤ੍ਰਾ ਕਰਨ ਗਏ ਸਨ—ਦੇ ਮੁੜ ਔਣ ਪੁਰ ਉਨ੍ਹਾਂ ਨੂੰ ਸੌਂਪ ਦਿੱਤੀ। ਤਿੰਨ ਕੁ ਵਰ੍ਹੇ ਸੇਵਾ-ਸਿਮਰਨ ਕਰਨ ਤੋਂ ਬੱਦ ਤੇਤੀਹੇ ਦੀ ਚਾਨਣੀ ਚੌਦੇਂ ਨੂੰ, ੩੫ ਵਰ੍ਹੇ ਉਮਰ ਭੋਗ ਕੇ, ਪਰਲੋਕ ਪਧਾਰ ਗਏ।

(੧੩) ਭਾਈ ਮੋਹਨ ਦਾਸ—ਸਿੰਧੀ ਹਟਵਾਣੀਏਂ ਸਨ। ਸੰਮਤ ੧੯੧੬ ਹਾੜ੍ਹ 'ਚਿ ਸਾਧੂ ਬੇਲੇ ਆ ਕੇ ਸਿੱਖ ਸਜੇ। ਦੋ ਕੁ ਵਰ੍ਹੇ ਹੁਕਮੀ ਸੇਵ ਕਮਾ ਕੇ, ਸੰਮਤ ੧੯੧੮ ਮਾਘੀ ਦੇ ਮੌਕੇ ਉਦਾਸ-ਬਿਰਤੀ ਧਾਰਿ ਸਾਧੂ ਬਣ ਗਏ। ਸੰਮਤ ੧੯੨੧ ਅੱਸੂ ਚੜ੍ਹਦੇ 'ਸਾਧੁ ਬੇਲਾ' ਗੁਰ-ਤੀਰਥ ਦੇ ਮਹੰਤ ਬਾਬਾ ਹਰਿ ਪ੍ਰਸ਼ਾਦ ਇਨ੍ਹਾਂ ਨੂੰ ਆਪਣੀ ਜ਼ਿੰਮੇਵਾਰੀ ਸੌਂਪ ਕੇ ਤੀਰਥ-ਰਟਨ ਪੁਰ ਚੜ੍ਹਿ ਪਏ। ਉਨ੍ਹਾਂ ਦੇ ਮੁੜਨ ਤੋਂ ਪਹਿਲਾਂ ਹੀ—ਸੰਮਤ ੧੯੨੫ ਦੇ ਆਖਰੀ ਸਰਾਧਿ ਆਪ ਦਾ ਦੇਹਾਂਤ ਹੋ ਗਿਆ। ਉਸ ਮੌਕੇ ਬਾਬਾ ਜੀ ਦੀ ਉਮਰ ੭੫ ਵਰਖਾਂ ਦੀ ਸੀ।

੩—ਭਾਈ ਸੁਰਤ ਰਾਮ—ਬਾਬਾ ਮੀਹਾਂ ਸਾਹਿਬ ਦੇ ਅਠਾਰ੍ਹਵੇਂ ਚੇਲੇ ਸਨ। ਅਗਾੜੀ ਇਨ੍ਹਾਂ ਦਾ ਕੇਵਲ ਇਕ ਹੀ ਸੇਵਕ ਭਾਈ ਦੀਪਾ,

'ਉਦਾਸ-ਬ੍ਰਿਤੀ ਦਾ ਧਾਰਨੀ ਹੋਇਆ।

੪—ਭਾਈ ਮਜਨੂੰ, ਬਾਬਾ ਮੀਹਾਂ ਜੀ ਦਾ ਤੇਈਹਵਾਂ ਚੇਲਾ ਸੀ। ਉਨ੍ਹਾਂ ਦੇ ਸੇਵਕਾਂ 'ਚੋਂ ਭਾਈ ਸੰਗਤ ਦਾਸ ਉਦਾਸ-ਵਿਰਤੀ ਵਾਲੇ ਸਾਧੂ ਹੋਏ। ਤਿਨ੍ਹਾਂ ਦੇ ਭਾਈ ਪ੍ਰੀਤਮ ਦਾਸ।

(੧) ਭਾਈ ਪ੍ਰੀਤਮ ਦਾਸ—ਸੰਮਤ ੧੮੨੦ ਮਿਤੀ ਭਾਦੋਂ ਵਦੀ ਅੱਠਿਓਂ ਨੂੰ ਅੰਮ੍ਰਿਤਸਰ ਵਿਚ, ਬਾਬਾ ਸੰਗਤਿ ਦਾਸ ਦੇ ਚੇਲੇ ਬਣੇ। ਅਰੁ ਕੁਝ ਸਮਾਂ ਸੰਗਤਿ ਦੀ ਸੇਵਾ ਤੇ ਵਿੱਦਿਆ ਪ੍ਰਾਪਤਿ ਕਰਦਿਆਂ ਗੁਜ਼ਾਰਿਆ।

ਇਹ ਸਮਾਂ ਮੁਗਲ ਤੇ ਦੁੱਰਾਨੀ ਤਾਕਤਾਂ ਦੀਆਂ ਟੱਕਰਾਂ ਦਾ ਸੀ। ਅਰੁ ਖਾਲਸਾ-ਦਲ ਦੋਹਾਂ ਹਕੂਮਤਾਂ ਦੀਆਂ ਜੜ੍ਹਾਂ ਉਖੇੜਨ ਵਿੱਚ ਰੁੱਝਿਆ ਹੋਇਆ ਸੀ। ਅੰਮ੍ਰਿਤਸਰ ਤਾਂ ਕੀਹ; ਘਰਾਂ-ਵਸਤੀਆਂ ਵਿਚ ਭੀ ਸਿੰਘਾਂ ਦਾ ਰਹਿਣਾ ਦੁੱਭਰ—ਬਲਕਿ ਅਸੰਭਵ ਸੀ; ਇਸ ਲਈ ਗੁਰ-ਅਸਥਾਨਾਂ ਦੀ ਸੇਵਾ-ਸੰਭਾਲ ਉਦਾਸੀ ਸਾਧੂਆਂ ਦੇ ਸਿਰ ਹੀ ਆ ਪਈ ਸੀ । ਐਪਰ ਜਦੋਂ ਦੁੱਰਾਨੀਆਂ ਸ੍ਰੀ ਹਰਿਮੰਦਰ ਤੇ ਸ੍ਰੀ ਤਖਤ ਅਕਾਲ ਬੁੰਗਾ ਆਦਿ ਸਭੇ ਇਮਾਰਤਾਂ ਢਾ-ਢੇਰੀ ਕਰ ਘੱਤੀਆਂ; ਤੇ ਅੰਮ੍ਰਿਤਸਰ ਤਾਲ ਭੀ ਪੂਰ ਦਿੱਤਾ; ਤਾਂ ਸਾਧੂ-ਸੰਤਾਂ ਦੇ ਟਿਕਣ ਲਈ ਬੀ ਕੋਈ ਆਸਰਾ ਨਾਂ ਰਿਹਾ। ਇਸ ਲਈ ਸੰਤ-ਮਹੰਤ ਵੀ ਸਾਰੇ ਹੀ ਗੁਰੂ ਦੀ ਨਗਰੀ ਛੱਡ ਕੇ, ਪ੍ਰਦੇਸ਼ਾਂ ਵਿਚ ਗੁਰ-ਧਾਮਾਂ ਦੀ ਯਾਤ੍ਰਾ ਕਰਨ ਚੜ੍ਹ ਗਏ। ਸੰਤ ਪ੍ਰੀਤਮ ਦਾਸ ਜੀ ਵੀ ਇਸੇ ਸਾਧੂ-ਮੰਡਲੀ ਨਾਲ ਰਲਕੇ ਗੁਰ-ਤੀਰਥ ਪਰਸਣ ਗਏ। ਸਾਰੇ ਭਾਰਤ ਵਰਖ ਵਿਚ ਸਾਧੂਆਂ ਦਾ ਇਹ ਜੱਥਾ, ਸਤਿਗੁਰ ਨਾਨਕ ਦੇ ਚਲਾਏ ਸੱਚ-ਧਰਮ ਦਾ ਪ੍ਰਚਾਰ ਕਰਦਾ ਤੇ ਅਭਿਲਾਖੀਆਂ ਨੂੰ 'ਗੁਰਮੰਤ੍ਰ' ਤੇ 'ਚਰਨਾ-ਮ੍ਰਿਤ' ਦੇਕੇ ਸ਼ਬਦ-ਸਰੂਪ (ਗੁਰਬਾਣੀ-ਗੁਰੂ ਗ੍ਰੰਥ) ਗੁਰੂ ਨਾਨਕ ਦੇ ਲੜਿ ਲਾਉਂਦਾ ਰਿਹਾ। ਇਸੇ ਦੌਰੇ ਸਮੇਂ ਉਦਾਸੀ ਸਾਧੂਆਂ, ਸਿੱਖ-ਸੰਤਾਂ ਵਾਸਤੇ ਹਿੰਦੂ ਤੀਰਥਾਂ ਤੇ ਗੁਰ-ਧਾਮਾਂ ਪੁਰ ਲੰਗਰ ਤੇ ਬਿਸਰਾਮ ਲਈ ਮਕਾਨਾਂ ਦੀ ਲੋੜ ਪ੍ਰਤੀਤ ਕੀਤੀ । ਇਸ ਸੁਭ ਮਨੋਰਥ ਦੀ ਪੂਰਤੀ ਲਈ, ਗੁਰੂ ਬਾਬੇ ਦੀ ਪ੍ਰੇਰਨਾ ਨਾਲ ਗੁਰੂ-ਘਰ ਦੇ ਸ਼ਰਧਾਲੂ ਭਾਈ ਨਾਨਕ ਚੰਦ ਨੇ—ਜੋ ਹੈਦਰਾਬਾਦ (ਦੱਖਣ) ਦੇ ਦੀਵਾਨ (ਵਜ਼ੀਰ) ਚੰਦੂ

ਲਾਲ ਜੀ ਦੇ ਚਾਚੇ ਸਨ—ਵਧ-ਚੜ੍ਹਕੇ ਮਾਲੀ-ਮਦਦ ਕੀਤੀ। ਸੋ, ਸੰਤ ਪ੍ਰੀਤਮ ਦਾਸ ਤੇ ਸੰਤੋਖ ਦਾਸ ਜੀ ਨੇ ਪਹਿਲਾ ਮੋਰਕੇ ਦਾ ਕੰਮ, ਸੰਮਤ ੧੮੩੬ ਬਿ: ਵਿਚ, ਪ੍ਰਯਾਗਿ (ਅਲਾਹਾਬਾਦ) ਤ੍ਰਿਬੈਣੀ ਤੀਰਥ ਪੁਰ 'ਪੰਚਾਇਤੀ ਅਖਾੜਾ' ਕਾਇਮ ਕਰਨ ਦਾ ਕੀਤਾ। ਫਿਰ ਇਸ ਅਖਾੜੇ ਦੀਆਂ ਸ਼ਾਖਾਂ ਕਨਖਲ, ਕੁਰੁਛੇਤ੍ਰ, ਉੱਜੈਨ ਤੇ ਗੋਦਾਵਰੀ ਆਦਿ ਵੱਡੇ ਤੀਰਥਾਂ ਪੁਰ ਭੀ ਖੋਲ੍ਹੀਆਂ ਗਈਆਂ। ਗੁਰੂ ਕੀ ਨਗਰੀ ਅੰਮ੍ਰਿਤਸਰ ਵਿੱਚ ਵੀ 'ਸੰਗਲ ਵਾਲਾ ਅਖਾੜਾ' ਸੰਤ ਪ੍ਰੀਤਮ ਦਾਸ ਜੀ ਦੇ ਉਦੱਮ ਦਾ ਹੀ ਨੀਸ਼ਾਨੁ ਹੈ। ਇਹ ਕਾਰਜ ਸੰਮਤ ੧੮੩੮ ਬਿ: ਵਿਚ ਹੋਇਆ ਦੱਸਦੇ ਨਿ। ਇਹੋ ਸੰਮਤ, ਅਖਾੜੇ-ਅੰਦਰਲੇ ਖੂਹ ਵਿਚ ਲੱਗੇ ਸਿਲਾ-ਲੇਖ ਪੁਰ ਅੰਕਿਤ ਹੈ।

ਬਾਵਾ ਪ੍ਰੀਤਮ ਦਾਸ ਨੇ ਸੰਮਤ ੧੮੩੮ ਬਿ: ਵਿਚ ਅੰਮ੍ਰਿਤਸਰ ਆ ਕੇ ਪਹਿਲੋਂ ਆਸਣ ਉਸ ਛੱਪੜ ਕਿਨਾਰੇ ਲਾਇਆ ਸੀ, ਜਿਸ ਦਾ ਨਾਮ ਹੁਣ 'ਨਿਰਬਾਣ ਸਰ' ਪ੍ਰਸਿੱਧ ਹੈ। 'ਸੰਗਲਵਾਲੇ ਅਖਾੜੇ' ਤੋਂ ਪੰਜ ਕੁ ਵਰ੍ਹੇ ਬੱਦ ਇਸ 'ਸਰ' ਦੇ ਕੰਢੇ ਭੀ ਧਰਮਸਾਲ ਕਾਇਮ ਕੀਤੀ ਗਈ; ਜਿਸ ਦਾ ਨਾਮ ਮਗਰੋਂ 'ਅਖਾੜਾ ਨਿਰਬਾਣ ਸਰ' ਮਸ਼ਹੂਰ ਹੋ ਗਿਆ।

ਦੂਜਾ ਪ੍ਰਸ਼ੰਸਾ ਯੋਗ ਕਾਰਜ ਰਾਵੀ ਨਦੀ ਤੋਂ ਹੰਸਲੀ (ਨਹਿਰ) ਲਿਆ ਕੇ, ਸੰਮਤ ੧੮੪੦–੧ ਵਿਖੇ ਰਾਮਦਾਸਪੁਰ ਦੇ ਸਰੋਵਰਾਂ ਵਿਚ ਜਲ ਪੈਦਾ ਕਰਨ ਦਾ ਹੈ; ਜੋ ਇਨ੍ਹਾਂ ਦੋਹਾਂ ਮਹਾਤਮਾਂ–ਸੰਤ ਪ੍ਰੀਤਮ ਦਾਸ ਤੇ ਸੰਤੋਖ ਦਾਸ–ਦੇ ਉੱਦਮ-ਉਪਰਾਲੇ ਤੇ ਇਨ੍ਹਾਂ ਦੀ ਪ੍ਰੇਰਨਾ ਨਾਲ; ਕੁਝ ਕੁ ਮਿਸਲਦਾਰ ਸਿੱਖ-ਸਰਦਾਰਾਂ ਧਨ-ਧਰਤੀ ਦੇ ਕੇ ਸੰਪੂਰਨ ਕੀਤਾ।

ਸਰਦੇ-ਪੁਜਦੇ ਸਿਖ ਸਰਦਾਰ ਜਦੋਂ ਮੱਲਾਂ ਮੱਲਣ ਵਿਚ ਵਧੇਰੇ ਰੁੱਝ ਗਏ; ਤਾਂ ਗੁਰਧਾਮਾਂ ਦੀ ਸੇਵਾ-ਸੰਭਾਲ ਵੀ ਇਨ੍ਹਾਂ ਮੁਖੀ ਸਿਖ ਸਾਧੂਆਂ ਦੇ ਸਿਰ ਹੀ ਆ ਪਈ। ਧਨ ਭਾਵੇਂ ਇਹ ਸਰਦਾਰਾਂ ਤੇ ਸਿੱਖ ਧਨਵਾਨਾ ਪਾਸੋਂ ਹੀ ਲਿਔਂਦੇ; ਪਰ ਹੱਥੀਂ ਸੇਵਾ ਕਰਨ ਦਾ ਉੱਦਮ ਤੇ ਹਲਾਸ਼ੇਰੀ ਸਾਧੂ-ਸੰਤਾਂ ਦੀ ਹੀ ਚਲਦੀ ਸੀ। ਸ੍ਰੀ ਹਰਿਮੰਦਰ ਸਾਹਿਬ ਤੇ ਤਖਤ ਸ੍ਰੀ ਅਕਾਲ ਬੁੰਗੇ ਵਿਚਕਾਰ ਜੋ ਉੱਚ-ਦਮਾਲੀਏ ਨਿਸ਼ਾਨ (ਝੰਡੇ) ਝੂਲ ਰਹੇ ਹਨ; ਇਹ ਬੀ ਇਨ੍ਹਾਂ ਦੋਹਾਂ ਸੰਤਾਂ ਦੇ ਉੱਦਮ

ਦਾ ਯਾਦਗਾਰੀ ਚਿੰਨ੍ਹ ਦਸੇ ਜਾਂਦੇ ਹਨ। ਗੁਰੂ ਸਾਹਿਬਾਂ ਦੇ ਸਮੇਂ ਤੋਂ ਵਾਂਸ ਦੇ ਛੜ ਉੱਤੇ ਫਰੇਰਾ ਫਹਿਰਦਾ ਹੁੰਦਾ ਸੀ; ਇਨ੍ਹਾਂ ਸਾਧੂਆਂ,– ਵੀਹ-ਵਿਸਵੇ ਸੰਮਤ ੧੯੫੯–੬੦ ਵਿਚ, ਜਦੋਂ ਬਾਬਾ ਬਲਖੰਡੀ ਜੀ ਦੇ ਮਸ਼ਵਰੇ ਨਾਲ 'ਨਿਰਬਾਣ' (ਨਾਂਗੇ ਸਾਧੂ) ਬਣਕੇ ਆਏ–ਸ੍ਰੀ ਨਗਰ –ਗੜ੍ਹਵਾਲ ਵਲੋਂ ਸਾਲ੍ਹ ਬ੍ਰਿਛ ਦਾ ਇਕ ਵੱਡਾ-ਲੰਮਾ ਵਲ੍ਹਾ ਲਿਆ ਕੇ, ਨਿਸ਼ਾਨ ਸਾਹਿਬ ਤਿਆਰ ਕਰਵਾਇਆ। ਲੇਕਿਨ ਇਹ ਝੰਡਾ ਸੰਮਤ ੧੯੮੯ ਮਿਤੀ ੨੨ ਵੈਸਾਖ ਨੂੰ ਇਕ ਅਸਚਰਜ ਅਨ੍ਹੇਰੀ ਨੇ ਛੇ ਟੋਟੇ ਕਰ ਕੇ ਸੁੱਟ ਦਿਤਾ। (ਸਟਿੱਪਣ 'ਗੁਰ ਪ੍ਰਤਾਪ ਸੂਰਜ'–ਪਹਿਲੀ ਪੋਥੀ- ਜੀਵਨ ਭਾਈ ਸੰਤੋਖ ਸਿੰਘ–ਪੰਨਾ ੧੯੪; ਤੇ 'ਤਾਰੀਖ਼ ਸ੍ਰੀ ਦਰਬਾਰ ਸਾਹਿਬ ਵ ਸ਼ਹਿਰ ਅੰਮ੍ਰਿਤਸਰ'–ਉਰਦੂ–ਪੰਨਾ ੬੪)

ਇਸ ਯਾਤ੍ਰਾ ਤੋਂ ਬੱਦ ਇਨ੍ਹਾਂ ਸਾਧੂਆਂ, ਨਿਰਬਾਣ (ਨਾਂਗਾ) ਭੇਖ ਧਾਰੀ ਸਾਧ-ਮੰਡਲ ਬਣਾ ਕੇ ਇਕੇਰਾਂ ਫਿਰ ਦੇਸ ਰਟਨ ਕੀਤਾ। ਜਿੱਥੇ ਕਿਤੇ ਕੋਈ ਉਦਾਸੀ ਸਾਧੂ ਮਿਲਿਆ, ਉਸੇ ਨੂੰ ਆਪਣੇ ਰੰਗਿ ਰੰਗ ਦਿੱਤਾ।

ਇਸੇ ਯਾਤ੍ਰਾ-ਚੱਕ੍ਰ ਵਿੱਚ ਸਾਧੂਆਂ ਸਾਰੇ ਭਾਰਤ ਅੰਦਰ, ਸਤਿਗੁਰ ਨਾਨਕ ਰਾਇ, ਸ੍ਰੀ ਗੁਰੂ ਹਰਿਗੋਬਿੰਦ, ਸ੍ਰੀ ਗੁਰੂ ਤੇਗ ਬਹਾਦੁਰ ਸਾਹਿਬ ਤੇ ਦਸਵੇਂ ਪਾਤਿਸ਼ਾਹ ਦੀ ਚਰਨ-ਛੋਹ ਨਾਲ ਪਾਵਨ ਹੋਏ ਟਿਕਾਣੇ ਲੱਭ ਲੱਭ ਕੇ ਨਿਸ਼ਾਨ ਕਾਇਮ ਕੀਤੇ; ਕਈਆਂ ਉਨ੍ਹਾਂ ਗੁਰ-ਤੀਰਥਾਂ ਪੁਰ ਡੇਰੇ ਲਾ ਕੇ ਯਾਦਗਾਰੀ ਅਸਥਾਨ–ਧਰਮਸਾਲਾਂ ਤੇ ਗੁਰਦੁਆਰੇ–ਬਣਵਾਏ।

ਪੰਜਾਬ ਵਿਚੋਂ ਮੁਗਲਾਂ ਤੇ ਦੁੱਰਾਨੀਆਂ ਦੇ ਜ਼ੁਲਮੀ ਰਾਜ ਦੀ ਸਫ਼ਾ ਵਲ੍ਹੇਟੀ ਜਾਣ ਪੁਰ, ਜਦੋਂ ਖਾਲਸਾ ਜੀ ਦੀਆਂ ਮਿਸਲਾਂ ਨੇ ਪੱਕੀਆਂ ਮੱਲਾਂ ਮੱਲ ਲਈਆਂ, ਤਦੋਂ ਬਹੁਤੇ ਸਿੱਖ-ਸਾਧੂ ਭੀ ਪੰਜਾਬਿ ਮੁੜਿ ਆਏ। ਅਰੁ ਥਾਓਂ ਥਾਈਂ ਗੁਰ-ਧਾਮਾਂ ਦੀ ਸੇਵਾ ਪੁਰ ਜੁਟ ਗਏ।

# ਪੱ੍ਧਤੀ ਦੇ ਕਾਇਮ ਕੀਤੇ ਧਰਮ-ਸਥਾਨ

ਬਾਬਾ ਮੀਹਾਂ ਸਾਹਿਬ, ਸਤਿਗੁਰੂ ਜੀ ਦੀ ਆਗਿਆ ਅਨੁਸਾਰ ਸਾਰੀ ਉਮਰ ਚੱਕ੍ਰਵਰਤੀ ਰਹਿ ਕੇ ਨਾਮ-ਬਾਣੀ ਤੇ ਅੰਨ-ਜਲ ਦੇ ਗੱਫੇ ਵਰਤਾਉਂਦੇ ਰਹੇ। ਕਿਸੇ ਇਕ ਥਾਂ ਬਹਿਕੇ ਸੁਖ ਮਾਨਣਾਂ ਯਾ ਭਜਨ-ਬੰਦਗੀ ਕਰਨਾ ਬਾਬਾ ਜੀ ਨੇ ਗੁਰੂ-ਆਗਿਆ ਦੇ ਵਿਰੁੱਧ ਅਵੱਗਿਆ ਸਮਝਿਆ। ਐਪਰ ਜਦੋਂ ਸਤਿਗੁਰਾਂ ਵਲੋਂ ਸਿੱਖਾਂ ਦੇ ਬਾਬ ਰਾਜ-ਭਾਗ ਦੀ ਬਖ਼ਸ਼ਿਸ਼ ਹੋਈ; ਤਾਂ ਉਨ੍ਹਾਂ ਉਦਾਸੀ ਤੇ ਨਿਰਮਲੇ ਸਾਧੂਆਂ ਦੀਆਂ ਲਾਈਆਂ ਟੋਹਾਂ ਅਨੁਸਾਰ ਸਤਿਗੁਰਾਂ ਦੀਆਂ ਇਤਿਹਾਸਕ ਯਾਦਗਾਰਾਂ ਕਾਇਮ ਕਰਨ ਵਲਿ ਧਿਆਨ ਦਿੱਤਾ । ਸਰਦੇ-ਬਣਦੇ ਸਿੱਖ ਸਰਦਾਰਾਂ, ਰਈਸਾਂ-ਜ਼ਿਮੀਦਾਰਾਂ ਤੇ ਰਾਜਿਆਂ-ਮਹਾਰਾਜਿਆਂ ਧਨ-ਧਰਤੀ ਦੇ-ਦਿਵਾ ਕੇ ਸਾਧੂ-ਸੰਤਾਂ ਪਾਸੋਂ ਧਰਮਸਾਲਾਂ ਤੇ ਇਤਿਹਾਸਕ ਗੁਰੂ-ਅਸਥਾਨ ਸਥਾਪਨ ਕਰਵਾਏ। ਅਨੇਕਾਂ ਥਾਂਈ ਪੇਂਡੂ ਸਿੱਖਾਂ, ਖ਼ੁਦ ਧਰਮਸਾਲਾਂ ਤੇ ਗੁਰਦੁਆਰੇ ਬਣਾ ਕੇ ਸਾਧੂਆਂ ਨੂੰ ਉਨ੍ਹਾਂ ਦੀ ਸੇਵਾ-ਸੰਭਾਲ ਸੌਂਪੀ । ਇਸ ਤਰਾਂ ਕਾਇਮ ਹੋਏ ਧਰਮ ਅਸਥਾਨਾਂ ਵਿਚੋਂ, ਜਿਤਨੇ ਕੁ ਬਾਬਾ ਮੀਹਾਂ ਸਾਹਿਬ ਦੀ ਪੱਧਤੀ ਦੇ ਸਾਧੂਆਂ ਰਾਹੀਂ ਬਣੇ ਹਨ; ਉਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ:—

**ਪੂਰਬੀ ਪੰਜਾਬ ਵਿਚ—**

(੧) ਅਮ੍ਰਿਤਸਰ—(ੳ) ਅਖਾੜਾ ਸੰਗਲਵਾਲਾ, ਜੋ ਸੰਤ ਪ੍ਰੀਤਮ ਦਾਸ ਜੀ ਨੇ ਸੰਮਤ ੧੮੩੮ ਬਿੱ. ਵਿੱਚ ਕਾਇਮ ਕੀਤਾ। ਆਪਦੇ ਦੇਹਾਂਤ ਤੋਂ ਬੱਦ ਇਸ ਦੀ ਸੇਵਾ-ਸੰਭਾਲ ਬਾਵਾ ਬ੍ਰਹਮ ਨਿਜ ਰੂਪ ਜੀ ਦੇ ਸਪੁਰਦ ਹੋਈ । ਉਪ੍ਰੰਤ ਸਾਧੂ ਨਿੱਤਾਨੰਦ, ਪਰਮਾਨੰਦ, ਚਰਨ ਦਾਸ ਤੇ ਬੁੱਧਿ ਪ੍ਰਕਾਸ਼ ਜੀ ਵਾਰੀ-ਸਿਰ ਮਹੰਤ ਬਣਦੇ ਆਏ। ਸੰਮਤ ੧੯੬੧ ਬਿੱ. ਮਿਤੀ ਮਾਘ ਸੁਦੀ ੭ ਨੂੰ ਮਹੰਤ ਬੁੱਧਿ ਪ੍ਰਕਾਸ਼ ਜੀ ਗੁਰਪੁਰੀ ਚਾਲੇ ਪਾ ਗਏ; ਤੇ ਉਨ੍ਹਾਂ ਦੇ ਚੇਲੇ ਸਾਧੂ ਹੀਰਾਨੰਦ ਜੀ ਮਹੰਤ ਥਾਪੇ ਗਏ। ਸਤਾਈ ਕੁ ਵਰ੍ਹੇ ਅਖਾੜੇ ਦੀ ਸੇਵਾ-ਸੰਭਾਲ ਕਰਕੇ ਸੰਮਤ

੧੯੮੯ ਅੱਸੂ ੬ ਨੂੰ ਮਹੰਤ ਹੀਰਾ ਨੰਦ ਜੀ ਭੀ ਚੜ੍ਹਾਈ ਕਰ ਗਏ। ਸਾਧੂ-ਮੰਡਲ ਨੇ ਉਪ੍ਰੰਤ ਇਸ ਅਸਥਾਨ ਦੀ ਮਹੰਤੀ ਦਾ ਮਾਣ ਸਾਧੂ ਸੰਤ ਦਾਸ ਜੀ ਨੂੰ ਬਖਸ਼ਿਆ; ਤੇ ੨੨ ਅੱਸੂ ਤੋਂ ਜ਼ਿੰਮੇਵਾਰੀ ਇਨ੍ਹਾਂ ਨੂੰ ਅਰਪਨ ਕਰ ਦਿੱਤੀ। ਜੋ ਸੰਤ ਅੰਮ੍ਰਿਤਾ ਨੰਦ ਜੀ ਆਦਿ ਸਾਥੀ ਸਾਧੂਆਂ ਦੀ ਸਹਾਇਤਾ ਨਾਲ ਇਸ ਫਰਜ਼ ਨੂੰ ਨਿਬਾਹ ਰਹੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਤੇ ਪੂਜਾ-ਸੇਵਾ ਸਦਾ ਹੁੰਦੀ ਹੈ। ਲੰਗਰ ਭੀ ਜਾਰੀ ਹੈ।

(ਅ) ਨਿਰਬਾਣਸਰ—ਬਾਵਾ ਪ੍ਰੀਤਮ ਦਾਸ ਜਦੋਂ 'ਨਿਰਬਾਣ' (ਨਾਂਗਾ) ਪਦ ਧਾਰਨ ਕਰਕੇ ਅੰਮ੍ਰਿਤਸਰ ਮੁੜੇ; ਤਾਂ ਪਹਿਲੋਂ ਸ੍ਰੀ ਹਰਿਮੰਦਰ ਸਾਹਿਬ ਤੋਂ ਚੜ੍ਹਦੇ ਪਾਸੇ ਕੋਈ ਫਰਲਾਂਗ ਕੁ ਦੇ ਫਰਕ ਨਾਲ ਇਕ ਛੱਪੜ ਦੇ ਕੰਢੇ ਬਿਰਾਜ ਗਏ। ਕੁਝ ਸਮਾਂ ਬੱਦ ਏਥੇ ਥੀ ਧਰਮਸਾਲਾ ਬਣ ਗਈ; ਨਾਲੇ ਛੱਪੜ ਨੂੰ ਤਾਲ ਦਾ ਰੂਪ ਦੇਣਾ ਅਰੰਭ ਹੋ ਗਿਆ। ਇਸ ਵਕਤ ਤਾਲ ਦਾ ਨਾਮ 'ਨਿਰਬਾਣਸਰ' ਤੇ ਇਸੇ ਨਾਮ ਪੁਰ ਇਹ ਧਰਮਸਾਲ 'ਅਖਾੜਾ ਨਿਰਬਾਣ ਸਰ' ਪ੍ਰਸਿੱਧ ਹੈ। 'ਨਿਰਬਾਣ' ਜੀ ਤੋਂ ਬੱਦ ਏਥੋਂ ਦੀ ਸੇਵਾ-ਸੰਭਾਲ ਨੰਬਰਵਾਰ ਮਹੰਤ ਬ੍ਰਹਮ-ਸਰੂਪਾਨੰਦ, ਸਰਬ ਦਿਆਲ, ਸ਼ਿਆਮ ਦਾਸ, ਰਾਮ ਕਿਸ਼ਨ ਤੇ ਗਿਆਨ ਦਾਸ ਜੀ ਕਰਦੇ ਆਏ। ਉਪ੍ਰੰਤ ਸੰਮਤ ੧੯੫੪ ਤੋਂ ਮਹੰਤ ਨੰਦ ਰਾਮ, ੧੯੬੧ ਤੋਂ ਗੋਬਿੰਦ ਰਾਮ, ੧੯੯੩ ਭਾਦ੍ਰੋਂ ਤੋਂ ਰਾਮਸਰਨ ਦਾਸ ਗੱਦੀ ਨਸ਼ੀਨ ਹੋਏ। ਸੰਮਤ ੨੦੧੦ ਵਿਚ ਮਹੰਤ ਰਾਮਸਰਨ ਦਾਸ ਕਿਸੇ ਖੁਨਾਮੀ ਕਰਕੇ ਗੱਦੀਓਂ ਲਾਹ ਦਿੱਤਾ ਗਿਆ; ਤੇ ੧੩ ਪੋਹ ਵਦੀ ਸੱਤੇਂ (੨੭ ਦਿਸੰਬਰ ੧੯੫੩) ਐਤਵਾਰ ਤੋਂ ਉਦਾਸੀ ਭੇਖ ਨੇ ਮੌਜੂਦਾ ਮਹੰਤ ਅਮਰ ਦਾਸ ਜੀ ਨੂੰ ਇਸ ਪਦ ਦਾ ਸਨਮਾਨ ਬਖ਼ਸ਼ ਦਿੱਤਾ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਤੇ ਪਾਠ ਹੁੰਦਾ ਹੈ। ਲੰਗਰ ਭੀ ਜਾਰੀ ਹੈ।

(ੲ) ਛੱਤੇ ਵਾਲਾ ਅਖਾੜਾ—ਚੌਕ ਪਰਾਗਦਾਸ ਵਿਚ ਹੈ। ਪਟਿਆਲੇ ਵਾਲੇ ਡੇਰੇ ਮਗਨੀ ਰਾਮ ਦੇ ਛੱਤੇ ਦੀ ਹੀ ਇਹ ਸ਼ਾਖ ਹੈ। ਉਥੋਂ ਦੇ ਮਹੰਤ ਚੇਤਨ ਦਾਸ ਦੇ ਦੋ ਚੇਲੇ ਆਗਿਆ ਰਾਮ ਤੇ ਗੋਬਿੰਦ ਦਾਸ ਸਨ। ਵੱਡਾ ਪਟਿਆਲੇ ਰਿਹਾ, ਛੋਟੇ ਗੋਬਿੰਦ ਦਾਸ ਨੂੰ ਏਥੇ ਨਵੀਂ ਬਣੀ ਧਰਮਸਾਲ ਸੌਂਪੀ ਗਈ। ਹੁਣ ਇਸ ਅਸਥਾਨ ਦੇ ਮਹੰਤ

ਨਰਾਇਣ ਦਾਸ ਜੀ ਹਨ। ਹਿੰਦੂ ਮੰਦਰਾਂ ਸਮਾਨ ਬਹੁਤਾ ਜ਼ੋਰ ਆਰਤੀ ਸਮੇਂ ਘੰਟੇ-ਘੜਿਆਲ ਦੀ ਘਨਘੋਰ ਉਤੇ ਲਾਇਆ ਜਾਂਦਾ ਵੇਖੀਦਾ ਏ। ਬਜ਼ਾਰ ਵਿਚ ਚੋਖੀਆਂ ਦੁਕਾਨਾਂ ਕਰਾਏ ਪੁਰ ਚੜ੍ਹੀਆਂ ਹੋਈਆਂ ਹਨ। ਕੱਪੜੇ ਦਾ ਇਕ ਕਾਰਖਾਨਾ ਬੀ ਇਸ ਡੇਰੇ ਦੇ ਮਕਾਨ ਵਿੱਚ ਹੈ।

(ਸ) ਨਾਂਗਿਆ ਦੀ ਧਰਮਸਾਲਾ—ਕਟੜਾ ਦਲ ਸਿੰਘ ਵਿਚ, ਸੰਗਲ ਵਾਲੇ ਅਖਾੜੇ ਨਾਲ ਸੰਬੰਧਤ ਸਾਧੂ ਬ੍ਰਹਮ ਸਰਬਤ ਦੇਵ ਜੀ ਨੇ, ਸ. ਚੜ੍ਹਤ ਸਿੰਘ ਕਾਲਾ ਨਿਵਾਸੀ ਪਾਸੋਂ ਜ਼ਮੀਨ ਪ੍ਰਾਪਤਿ ਕਰਕੇ ਧਰਮ-ਸਾਲ ਬਣਵਾਈ। ਉਨ੍ਹਾਂ ਦੇ ਸਰੀਰ ਤਿਆਗਣ ਤੋਂ ਬੱਾਦ ਬ੍ਰਹਮ ਦੇਵ ਜੀ ਮਹੰਤ ਬਣੇ। ਉਨ੍ਹਾਂ ਦੀ ਸੇਵਾ ਕਰਕੇ ਮਾਈ ਸਰੁਸਤੀ ਨੇ ਮਹੰਤੀ ਪ੍ਰਾਪਤਿ ਕੀਤੀ। ਜਿਸ ਦੇ ਦੋ ਪੁੱਤ੍ਰ ਯਾ ਚੇਲੇ ਹਰਿਨਾਮ ਦਾਸ ਤੇ ਜੈ ਪ੍ਰਕਾਸ਼ ਵਾਰਸ-ਮਹੰਤ ਬਣੇ। ਮਾਈ ਦੇ ਨਾਮ ਪੁਰ ਇਸ ਅਸਥਾਨ ਦਾ ਨਾਮ 'ਮਾਈ-ਸਰੁਸਤੀ ਦੀ ਧਰਮਸਾਲਾ' ਭੀ ਮਸ਼ਹੂਰ ਹੋ ਗਿਆ ਹੈ। ਮਹੰਤ ਜੈ ਪ੍ਰਕਾਸ਼ ਚਾਲੀਹ ਵਰ੍ਹੇ ਤੋਂ ਵੱਧ ਸੇਵਾ ਕਰਕੇ ਗੁਰਪੁਰੀ ਸਿਧਾਰੇ; ਅਰੁ ਆਪਣੇ ਚੇਲੇ ਪ੍ਰੇਮ ਪ੍ਰਕਾਸ਼ ਨੂੰ ਅਪਣੀ ਗੱਦੀ ਬਖ਼ਸ਼ ਗਏ; ਜੋ ਵੀਹਾਂ ਕੁ ਵਰਿਆਂ ਤੋਂ ਮਹੰਤ ਚਲੇ ਆ ਰਹੇ ਹਨ। ਧਰਮਸਾਲਾ ਅੰਦਰ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੈ; ਤੇ ਪੂਜਾ-ਪਾਠ ਬਾਕਾਇਦਾ ਹੁੰਦਾ ਹੈ॥

(ਹ) ਧਰਮਸਾਲਾ ਬੂਨਾਵਾਲੀ—ਲੂਣ ਮੰਡੀ ਗਲੀ ਸੁਨਿਆ-ਰਿਆਂ ਵਿਚ, ਕੰਧਾਰ ਵਾਲੀ ਵੱਡੀ ਧਰਮਸਾਲਾ ਦੇ ਸਾਧੂਆਂ, ਵੈਸਾਖੀ-ਦੀਪਮਾਲਾ ਦੇ ਮੌਕੇ ਆਏ ਸਾਧੂ-ਸੰਤਾਂ ਤੇ ਯਾਤਰੂ-ਸਿੱਖਾਂ ਦੇ ਸੁਖ-ਬਿਸਰਾਮ ਹਿਤ ਸੰਮਤ ੧੯੦੦ ਬਿ. ਦੇ ਨੇੜੇ-ਤੇੜੇ ਬਾਬਾ ਸੰਤ ਦਾਸ ਰਾਹੀਂ ਤਿਆਰ ਕਰਵਾਈ। ਬਾਬਾ ਸੰਤ ਦਾਸ ਜੀ ਤੋਂ ਬੱਾਦ ਮਹੰਤ ਜਮੁਨਾਂ ਦਾਸ ਤੇ ਆਤਮ ਪ੍ਰਕਾਸ਼ ਆਦਿ ਸੇਵਾ-ਸੰਭਾਲ ਕਰਦੇ ਰਹੇ। ਹੁਣ ਮਹੰਤ ਸ੍ਰੀ ਰਾਮ ਮੌਜੂਦ ਹਨ; ਪਰ ਮਹੰਤੀ ਅਪਣੇ ਪੁੱਤ੍ਰ (ਚੇਲੇ) ਨੂੰ ਸੌਂਪ ਰੱਖੀ ਹੈ।

(ਕ) ਇਕ ਹਵੇਲੀ, ਲੂਣ ਮੰਡੀ ਵਿੱਚ ਰੌਲੇ-ਜੋਗੇ ਪਿੰਡ ਵਾਲੀ ਧਰਮਸਾਲਾ ਵਾਲੇ ਮਹੰਤਾਂ ਗੁਰਪੁਰਬ-ਮੇਲਿਆਂ ਉਤੇ ਔਣ ਵਾਲੇ ਸਾਧੂ-ਸਿੱਖਾਂ ਦੇ ਲੰਗਰ-ਬਿਸਰਾਮ ਵਾਸਤੇ, ਸਾਧੂ ਰਤਨ ਦਾਸ ਦੀ ਨਿਗਰਾਨੀ ਵਿਚ ਤਿਆਰ ਕਰਵਾਈ। ਇਹ ਅਸਥਾਨ 'ਧਰਮਸਾਲਾ—ਮਿਹਰਦਾਸ' ਕਰਕੇ ਮਸ਼ਹੂਰ ਹੈ। ਇਸ ਅਸਥਾਨ ਦੇ ਮਹੰਤ ਅੱਜ ਕੱਲ ਬਾਵਾ ਸੰਤ ਦਾਸ ਜੀ ਹਨ। ਇਸ ਗੱਦੀ ਦੇ ਮਹਾਤਮਾਂ

ਵਣਜ-ਵਿਓਪਾਰ ਤੇ ਸ਼ਾਹੂਕਾਰਾ ਕਰਕੇ ਉਪਜੀਵਕਾ ਚਲਾਉਂਦੇ ਤੇ ਧਰਮਸਾਲ ਦੀ ਸੇਵਾ ਕਰਦੇ ਹਨ।

(੨) ਮਜੀਠਾ—ਜ਼ਿਲਾ, ਤਸੀਲ ਅੰਮ੍ਰਿਤਸਰ ਵਿੱਚ, ਬਾਬਾ ਮੀਹਾਂ ਸਾਹਿਬ ਦੇ ਚੇਲੇ ਬ੍ਰਹਮ ਸੁਬਤ ਦੇਵ ਦੇ ਸੇਵਕ ਅਨਘੜ ਦੇਵ ਨੇ ਧਰਮਸਾਲ ਬਣਵਾਈ । ਓਥੇ ਹੀ ਉਨ੍ਹਾਂ ਦੀ ਸਮਾਧ ਹੈ। ਇਸ ਵਕਤ ਮਹੰਤ ਹਰੀ ਦਾਸ ਜੀ ਹਨ।

(੩) ਪਿੰਡ ਕਸੇਲ (ਜ਼ਿਲਾ ਅੰਮ੍ਰਿਤਸਰ, ਤਸੀਲ ਤਰਨ ਤਾਰਨ ਵਿਚ)-ਬਾਬਾ ਮੀਹਾਂ ਸਾਹਿਬ ਦੇ ਪੋਤਰੇ-ਚੇਲੇ ਜਵਾਹਰ ਦਾਸ ਹੋਏ ਹਨ। ਉਨ੍ਹਾਂ ਦੇ ਸੇਵਕ ਸੁਜਾਨ ਦਾਸ ਨੇ ਇਸ ਨੱਗਰ ਵਿਰਾਜ ਕੇ ਨੱਗਰ ਨਿਵਾਸੀ ਸਿੱਖਾਂ ਪਾਸੋਂ ਧਰਮਸਾਲ ਕਾਇਮ ਕਰਨ ਦਾ ਉੱਦਮ ਸੰਮਤ ੧੯੦੦ ਬਿ: ਵਿਖੇ ਕਰਵਾਇਆ। ਇਸੇ ਸਾਧੂ ਦੇ ਨਾਮ ਪੁਰ ਇਹ ਅਸਥਾਨ ਪ੍ਰਸਿਧ ਹੈ। ਇਸ ਦਾ ਸੰਬੰਧ ਜਗਰਾਵਾਂ ਵਾਲੀ ਸੰਤ ਨਿਕਾ ਸਿੰਘ 'ਨਿਰਮਲੇ' ਦੀ ਧਰਮਸਾਲਾ ਨਾਲ ਹੋਣ ਕਰ ਕੇ, ਓਥੋਂ ਦੇ ਮਹੰਤਾਂ ਦੀ ਸੇਵਾ-ਸੁਰਤਿ ਵਿਚ ਹੀ ਰਹਿੰਦੀ ਹੈ। ਉਥੋਂ ਹੀ ਮਹੰਤ ਨਿਯਤ ਹੁੰਦਾ ਹੈ।

ਜਗਰਾਵਾਂ ਵਾਲੀ ਧਰਮਸਾਲ ਦੇ ਨਾਲ ਹੀ ਇਹ ਗੁਰਦੁਆਰਾ ਕਾਨੂੰਨ ਅਨੁਸਾਰ ਸਿੱਖ ਗੁਰ-ਅਸਥਾਨਾਂ ਦੀ ਸੂਚੀ ਵਿਚ ਦਿੱਤੀ ਗਈ ਸੀ। ਐਪਰ ਸਰਕਾਰੀ ਪੱਖਪਾਤ ਦੇ ਕਾਰਨ ਇਸ ਦੇ ਬਾਬ ਵੀ ਉਹੋ ਕੁਝ ਵਰਤਿਆ।

(੪) ਜਮਸ਼ੇਰ ਜ਼ਿਲਾ ਜਾਲੰਧਰ ਵਿੱਚ ਡੇਰਾ ਛੱਤਾ ਮਗਨੀ ਰਾਮ—ਪਟਿਆਲਾ ਦੇ ਮਹੰਤਾਂ ਇਕ ਧਰਮਸਾਲ ਕਾਇਮ ਕੀਤੀ ਹੋਈ ਹੈ। ਜਿਸਦੇ ਮਹੰਤ ਅੱਜ ਕੱਲ ਗੁਰ-ਨਾਰਾਇਣ ਜੀ ਹਨ। ਇਹ 'ਵਡੀ ਧਰਮਸਾਲਾ' ਕਰ ਕੇ ਪ੍ਰਸਿੱਧ ਹੈ। ਇਸ ਦੇ ਨਾਮ ਜ਼ਮੀਨਾਂ, ਜ਼ਿਲਾ ਜਲੰਧਰ ਦੇ ਪਿੰਡ ਵਹੇਣ, ਸੰਸਾਰਪੁਰ, ਭੁੰਮੀਆਂ ਵਾਲੀ, ਫੋਲੜੀਵਾਲਾ, ਜ਼ੰਡਿਆਲੀ, ਫਰਾਈ, ਰਾਇਪੁਰ, ਦੋਸਾਂਝ; ਜ਼ਿਲਾ ਹੁਸ਼ਿਆਰਪੁਰ ਦੇ ਪਿੰਡ ਮੋਖਲੀ-ਤਾਣਾ, ਬਾਬਲਕੇ; ਫੀਰੋਜ਼ਪੁਰ ਦੇ ਲੰਗਿਆਣਾਂ ਨਵਾਂ; ਤੇ ਜ਼ਿਲਾ ਅੰਬਾਲਾ ਦੇ ਨਗਰ ਜਗਾਧਰੀ ਵਿੱਚ ਭੀ ਹਨ। ਕਈ ਥਾਂਈ

'ਧਰਮਸਾਲ਼ਾਂ' ਵੀ ਬਣੀਆਂ ਹੋਈਆਂ ਹਨ। ਗੁ: ਕਾਨੂੰਨ ਦੇ ਅਧੀਨ ਇਸ ਧਰਮਸਾਲਾ ਨੂੰ ਸਿੱਖ ਗੁਰਦੁਆਰਾ ਕਰਾਰ ਦਿਵਾਣ ਦਾ ਜਤਨ ਹੋਇਆ ਸੀ। ਪਰ ਉਸ ਮੌਕੇ ਦੇ ਮਹੰਤ ਗੋਬਿੰਦ ਰਾਮ ਚੇਲਾ ਗੁਰਮੁਖਦਾਸ ਦੇ ੧ ਅਪ੍ਰੈਲ ੧੯੨੯ ਨੂੰ ਉਜ਼ਰਦਾਰੀ ਕਰਨ ਪੁਰ ਅਸਫਲ ਰਿਹਾ ਸੀ।

(੫) ਸੋਢਲ ਛੋਟਾ—ਜਲੰਧਰ ਸਟੇਸ਼ਨ ਲਾਗੇ ਹੈ। ਏਥੇ ਭੀ ਇਸ ਪੱਧਤੀ ਦੇ ਸੰਤਾਂ ਨੇ ਧਰਮਸਾਲ ਬਣਾਈ ਹੈ; ਜੋ ਜ਼ਿਲਾ ਫੀਰੋਜ਼ਪੁਰ ਤਸੀਲ ਜ਼ੀਰਾ ਦੇ ਪਿੰਡ ਦਾਤਾ ਦੀ ਧਰਮਸਾਲਾ ਤੋਂ ਏਥੇ ਆ ਕੇ, ਪੰਡਿਤ ਸੱਚਿਦਾਨੰਦ ਜੀ ਨੇ ਨੱਗਰ ਨਿਵਾਸੀਆਂ ਨੂੰ ਪ੍ਰੇਰ ਕੇ, ਬਣਵਾਈ ਸੀ। ਪੰਡਿਤ ਜੀ ਦੇ ਸੇਵਕ ਸਾਧੂ ਹੀ ਇਸ ਦੀ ਸੇਵਾ-ਸੰਭਾਲ ਕਰਦੇ ਆਏ ਹਨ।

(੬) ਬੰਗਾ ਨਗਰ (ਤਸੀਲ ਨਵਾਂ ਸ਼ਹਿਰ, ਜ਼ਿਲਾ ਜਾਲੰਧਰ) ਵਿਚ ਖੁੱਡੀ ਵਾਲੀ ਧਰਮਸਾਲਾ ਦੇ ਸਾਧੂਆਂ ਉੱਦਮ-ਉਪਰਾਲਾ ਕਰ-ਕਰਾਕੇ ਧਰਮਸਾਲ ਬਣਵਾਈ ਹੈ। ਜਿਸ ਦੇ ਮੋਢੀ ਬਾਬਾ ਮੀਹਾਂ ਸਾਹਿਬ ਦੇ ਪੋਤਰੇ-ਚੇਲੇ ਭਾਈ ਸਿਦਕੀ ਦਾਸ ਹਨ। ਉਨ੍ਹਾਂ ਦੇ ਨਾਮ ਪੁਰ ਹੀ ਧਰਮਸਾਲਾ ਸਿਦਕੀਦਾਸ ਸਦਾਉਂਦੀ ਹੈ। ਆਪ ਬਾਵਾ ਸੰਤ ਦਾਸ ਖੁੱਡੀ ਵਾਲਿਆਂ ਦੇ ਸੇਵਕ ਸਨ। ਗੁ: ਕਾਨੂੰਨ ਬਣਨ ਪੁਰ ਇਸ ਧਰਮਸਾਲਾ ਦਾ ਨਾਮ ਬੀ ਸਿੱਖ ਗੁਰਦੁਆਰਿਆਂ ਵਿਖੇ ਲਿਖਿਆ ਗਿਆ ਸੀ। ਸਮੇਂ ਦੇ ਮਹੰਤ ਭਾਈ ਰਾਮਸ਼ਰਨ ਦਾਸ ਨੇ ਰਾਜ਼ੀਨਾਮਾ ਕਰਨ ਦਾ ਯਤਨ ਵੀ ਕੀਤਾ; ਪਰ ਅੰਮ੍ਰਿਤਸਰੀਏ ਮਹੰਤਾਂ-ਸੰਤਾਂ, ਬਾਵਾ ਪਰਮਾਨੰਦ ਦੇ ਚੇਲੇ ਮਨਸ਼ਾ ਰਾਮ ਪਾਸੋਂ ੨੯ ਅਕਤੂਬਰ ੧੯੨੯ ਨੂੰ ਉਜਰਦਾਰੀ ਕਰਵਾ ਦਿਤੀ। ਇਸ ਲਈ ਮੁਕਦਮੇ ਦੇ ਖਰਚਾਂ ਤੋਂ ਡਰਦਿਆਂ ਸ਼੍ਰੋਮਣੀ ਗੁ. ਪ੍ਰ: ਕਮੇਟੀ ਨੇ ਪੈਰਵੀ ਕਰਨ ਤੋਂ ਹੀ ਪੈਰ ਖਿਸਕਾ ਲਿਆ।

ਅੱਜ ਕੱਲ ਇਸ ਅਸਥਾਨ ਦੇ ਮਹੰਤ ਬਾਵਾ ਦਰਸ਼ਨ ਦਾਸ ਹਨ।

(੭) ਖਟਕਲ ਕਲਾਂ—ਨਿਰਬਾਣ ਪ੍ਰੀਤਮਦਾਸ ਦੇ ਦੂਜੇ ਸਿੱਖ ਬ੍ਰਹਮ ਸਰਬਗ੍ਯ ਦੇਵ ਨੇ ਅੰਮ੍ਰਿਤਸਰ ਕਟੜਾ ਦਲ ਸਿੰਘ ਵਿਚ

ਨਾਂਗਿਆਂ ਵਾਲੀ ਧਰਮਸਾਲ ਬਣਾਈ ਸੀ। ਉਨ੍ਹਾਂ ਦੇ ਸੇਵਕ ਅਨਘੜ ਦੇਵ, ਤਿਨ੍ਹਾਂ ਦੇ ਚੇਲੇ ਸੁਤੈਪ੍ਰਕਾਸ਼, ਤਿਸ ਦੇ ਸਿੱਖ ਨਾਨਕ ਰਾਮ ਸਨ; ਜਿਨ੍ਹਾਂ ਇਸ ਨਗਰ ਬਹਿ ਕੇ, ਵਸਨੀਕਾਂ ਦੇ ਉੱਦਮ-ਉਪਰਾਲੇ ਨੂੰ ਟੁੰਬਿਆ; ਤੇ ਧਰਮਸਾਲ ਬਣਵਾਈ। ਉਨ੍ਹਾਂ ਤੋਂ ਬੱਦ ਇਸ ਧਰਮ-ਸਾਲ ਦੀ ਸੇਵਾ-ਸੰਭਾਲ ਇਸੇ ਲੜੀ ਦੇ ਸਾਧੂ ਭਗਵਾਨਦਾਸ ਆਦਿ ਕਰਦੇ ਆਏ ਹਨ।

(੮) ਤਸੌਲੀ (ਰਾਜਪੁਰੇ ਲਾਗੇ ?) ਜ਼ਿਲਾ ਹੁਸ਼ਿਆਰਪੁਰ ਵਿਚ ਭੀ, ਇਸ ਪੱਧਤੀ ਦੇ ਸੰਤਾਂ ਦੀ ਕਾਇਮ ਕੀਤੀ ਧਰਮਸਾਲਾ ਦੱਸੀ ਜਾਂਦੀ ਹੈ।

(੯) ਕਾਠਗੜ੍ਹ—ਤਸੀਲ ਗੜ੍ਹ ਸ਼ੰਕਰ ਵਿਚ ਨਾਂਗਿਆਂ ਦੀ ਧਰਮਸਾਲਾ (ਅੰਮ੍ਰਿਤਸਰ) ਦੇ ਬਾਨੀ ਬਾਵਾ ਬ੍ਰਹਮ ਸਰਬਤ੍ਰ ਦੇਵ ਦੇ ਚੇਲੇ ਬਾਵਾ ਅਨਘੜ ਦੇਵ ਨੇ, ਏਥੋਂ ਦੇ ਸਿੱਖ ਸਰਦਾਰਾਂ ਤੇ ਵਸਨੀਕਾਂ ਦੀ ਮਾਲੀ ਤੇ ਮਿਹਨਤੀ ਮਦਦ ਨਾਲ ਧਰਮਸਾਲਾ ਕਾਇਮ ਕੀਤੀ। ਮਗਰੋਂ ਉਨ੍ਹਾਂ ਦੇ ਹੀ ਚੇਲੇ-ਚਾਟੜੇ ਸੁਤੈਪ੍ਰਕਾਸ਼, ਨਾਨਕ ਰਾਮ ਤੇ ਭਗਵਾਨ ਦਾਸ ਆਦਿ ਇਸ ਦੀ ਸੇਵਾ-ਸੰਭਾਲ ਵਾਰੀ ਸਿਰ ਕਰਦੇ ਰਹੇ।

(੧੦) ਜਗਰਾਉਂ ਜ਼ਿਲਾ ਲੁਧਿਹਾਣਾ ਵਿਚ ਇਕ ਧਰਮਸਾਲਾ ਹੈ। ਪੰਜਾਬ ਸਰਕਾਰ ਨੇ ਜਦੋਂ ੧੯੨੫ ਈ: ਵਿਚ ਗੁਰਦੁਆਰਾ ਕਾਨੂੰਨ ਬਣਾਇਆ; ਤਾਂ ਇਸ ਅਸਥਾਨ ਦਾ ਨਾਮ ਬੀ ਸਿੱਖ ਗੁਰਦਿਆਰਿਆਂ ਦੀ ਨਾਮਾਵਲੀ ਵਿੱਚ ਦਿੱਤਾ ਗਿਆ। ਕਾਬਜ਼ ਸਾਧੂ ਪੂਰਨਦਾਸ ਨੇ ਉਜ਼ਰਦਾਰੀ ਕਰ ਦਿੱਤੀ। ਜੋ ਗੁਰਦੁਆਰਾ ਟ੍ਰਿਬਯੂਨਲ-ਜੀ. ਸੀ. ਹਿਲਟਨ ਪ੍ਰਧਾਨ, ਰਾਇ ਬਹਾਦੁਰ ਦੁਆਰਕਾ ਪ੍ਰਸਾਦ ਤੇ ਸ: ਮਾਨ ਸਿੰਘ ਮੈਂਬਰਾਂ ਦੇ ਪੇਸ਼ ਹੋਈ। ਅਦਾਲਤ ਵਿਚ ਇਸ ਧਰਮ-ਧਾਮ ਦਾ ਇਤਿਹਾਸ ਇਸ ਤਰ੍ਹਾਂ ਬਿਆਨ ਕੀਤਾ ਗਿਆ:—

"ਪਟਿਆਲਾ ਪਤਿ ਮਹਾਰਾਜਾ ਆਲਾ ਸਿੰਘ ਦੀ ਰਾਜਕੁਮਾਰੀ ਬੀਬੀ ਪ੍ਰਧਾਨ ਬੜੀ ਧਰਮਾਤਮਾਂ ਸੀ। ਭਾਈ ਨਿੱਕਾ ਸਿੰਘ ਜੀ ਨਿਰਮਲੇ ਸਾਧੂ, ਬੀਬੀ ਜੀ ਦੇ ਸਿੱਖਜ਼ਾ ਦਾਤੇ (ਗੁਰੂ) ਸਨ। ਉਨ੍ਹਾਂ ਨੂੰ ਰਾਜਕੁਮਾਰੀ

ਨੇ ਪਿੰਡ ਜਲਵਾਣਾ (ਜਰਵਾਣਾ ?) ਵਿੱਚ, ਤਿੰਨ ਧਰਮ-ਸਥਾਨਾਂ ਦੀ ਸੇਵਾ ਵਾਸਤੇ ਜਾਗੀਰ ਅਪਰਨ ਕੀਤੀ। ਇਹ ਤਿੰਨੇ ਅਸਥਾਨ (ਧਰਮ-ਸਾਲ) ਭਾਈ ਨਿੱਕਾ ਸਿੰਘ ਜੀ ਨੇ ਪਹਿਲਾਂ ਹੀ ਕਾਇਮ ਕੀਤੇ ਹੋਏ ਸਨ। ਤਿੰਨਾਂ 'ਚੋਂ ਇਕ ਜਗਰਾਉਂ ਵਾਲੀ ਇਹ ਧਰਮਸਾਲ ਭੀ ਸੀ। ਭਾਈ ਸਾਹਿਬ ਆਪ ਬਰਨਾਲਾ ਰਾਜਧਾਨੀ ਸੰਤ ਗਾਂਧਾ ਸਿੰਘ ਜੀ ਦੇ ਡੇਰੇ ਵਿਚ, ਬੀਬੀ ਜੀ ਪਾਸ ਟਿਕਦੇ ਸਨ; ਇਨ੍ਹਾਂ ਧਰਮਸਾਲਾਂ ਦੀ ਸੇਵਾ ਸੰਭਾਲ ਹੋਰਨਾਂ ਸਾਧੂਆਂ ਨੂੰ ਸੌਂਪੀ ਹੋਈ ਸੀ। ਜਗਰਾਉਂ ਵਾਲੀ ਧਰਮਸਾਲ ਵਿਚ, ਬਾਬਾ ਮੀਹਾਂ ਸਾਹਿਬ ਦੀ ਬਖ਼ਸ਼ ਦੇ ਸਾਧੂ ਗਰੀਬ ਦਾਸ ਸੇਵਾ ਪੁਰ ਨੀਤੇ ਗਏ ਸਨ। ਫਿਰ ਨੰਬਰਵਾਰ ਬਾਵਾ ਰਾਮਦਾਸ, ਹਰਸ਼ਰਨ ਦਾਸ ਤੇ ਪੂਰਨ ਦਾਸ ਚੇਲੇ-ਪੜਚੇਲੇ ਸੇਵਾ ਪੁਰ ਨੀਅਤ ਹੁੰਦੇ ਆਏ। ਬਾਵਾ ਪੂਰਨ ਦਾਸ, ਸੰਮਤ ੧੯੮੨ ਬਿੱ: (੧੯੨੫ ਈ.) ਵਿੱਚ ਸੇਵਾ ਪੁਰ ਮੌਜੂਦ ਸੀ; ਜਿਸ ਨੇ ਇਸ ਧਰਮਸਾਲਾ ਨੂੰ ਗੈਰ-ਸਿੱਖ ਅਸਥਾਨ ਸਿੱਧ ਕਰਨ ਦਾ ਸਫਲ ਜਤਨ ਕੀਤਾ।

ਬੀਬੀ ਪ੍ਰਧਾਨ ਜੀ ਦੀ ਲਾਈ ਜਾਗੀਰ ਤੋਂ ਬਿਨਾਂ ਇਸ ਧਰਮ-ਸਾਲ ਦੇ ਨਾਮ ੨੫ ਘੁਮਾਂ ਜਮੀਨ ਜਗਰਾਉਂ ਨੱਗਰ ਦੇ ਅਗਵਾੜ ਪੂਨਾਂ ਵਿੱਚ ਤੇ ਚਾਰ ਘੁਮਾਂ ਪਿੰਡ ਬਰਦੀ ਕੇ ਵਿਚ ਹੈ, ਜੋ ਸਰਕਾਰ ਅੰਗ੍ਰੇਜ਼ੀ ਨੇ ੧੬ ਫਰਵਰੀ ੧੮੫੩ ਨੂੰ ਜਾਰੀ ਹੋਏ ਹੁਕਮ ਅਨੁਸਾਰ ਉਸ ਮੌਕੇ ਮੌਜੂਦ ਮੱਫੀਦਾਰ ਹਰਿਸਰਨ ਦਾਸ ਦੇ ਨਾਮ ਮੱਫੀ ਪ੍ਰਵਾਨ ਕੀਤੀ।

ਇਸ ਧਰਮਸਾਲਾ ਵਿਚ ਸਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਤੇ ਪੂਜਾ-ਪਾਠ ਹੁੰਦਾ ਸੀ; ਆਏ ਰਾਹੀ-ਮੁਸਾਫਰ ਤੇ ਸਾਧੂ-ਫਕੀਰ ਨੂੰ ਪ੍ਰਸ਼ਾਦ-ਪਾਣੀ ਅਰੁ ਬਿਸਰਾਮ ਮਿਲਦਾ ਸੀ; ਪਹਿਲੇ ਬੰਦੋਬਸਤ ਸਨ ੧੮੪੮ ਤੋਂ ੧੮੮੬ ਈ: (੧੯੦੫ ਬਿੱ: ਤੋਂ ੧੯੪੩ ਬਿ:) ਤੱਕ ਸਰਕਾਰ ਅੰਗ੍ਰੇਜ਼ੀ ਦੇ ਅਨੇਕ ਅਫਸਰ ਪੁੱਛ-ਗਿੱਛ ਕਰਕੇ ਇਸ ਮੱਫੀ ਦੀ ਤਸਦੀਕ ਕਰ ਜਾਂਦੇ ਰਹੇ। ਮਿਲਦੀ ਜਾਗੀਰ ਸੰਬੰਧੀ ਰਿਆਸਤ ਪਟਿਆਲਾ ਦੇ ਅਹਿਲਕਾਰ ਬੀ ਸੰਮਤ ੧੯੩੭ ਤੋਂ ੧੯੬੩ ਬਿੱ: ਤੱਕ ਮੌਕਾ ਵੇਖਕੇ ਤਸਦੀਕ ਕਰਦੇ ਰਹੇ। ੧੮੮੦ ਈ: (੧੯੩੭ ਬਿੱ:) ਵਿੱਚ ਹਰਿਸ਼ਰਨ ਦਾਸ ਦੇ ਚੇਲੇ ਗੋਪਾਲ ਦਾਸ ਦੇ ਸਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼ ਦਾ ਜ਼ਿਕਰ ਖਾਸ ਤੌਰ ਪੁਰ ਕੀਤਾ ਗਿਆ ਹੈ। ਇਨ੍ਹਾਂ ਕਾਰਨਾਂ ਕਰਕੇ ਹੀ ੧੯੪੩ ਬਿੱ: ਵਿਚ ਹਰਿਸ਼ਰਨ ਦਾਸ ਦੇ

ਮਰਨ ਤੋਂ ਬੱਾਦ ਭੀ ਜਾਗੀਰ ਤੇ ਜ਼ਮੀਨ ਦ ਾਫੀ ਧਰਮਸਾਲਾ ਦੇ ਨਾਮ ਬਹਾਲ ਰਹੀ। ਬਾਵਾ ਹਰਿਸ਼ਰਨ ਦਾਸ ਦੇ ਮਰਨ ਪੁਰ ਮੱਾਫੀ ਤੇ ਜਾਗੀਰ ਦਾ ਇੰਤਕਾਲ ਜਦੋਂ ਪੂਰਨ ਦਾਸ ਦੇ ਨਾਮ ਹੋਇਆ; ਉਸ ਮੌਕੇ ਪੂਰਨਦਾਸ, ਉਸ ਦੇ ਗੁਰ ਭਾਈ ਗੋਬਿੰਦ ਦਾਸ, ਤੇ ਜਗਰਾਉਂ ਦੇ ਨੰਬਰਦਾਰਾਂ ਦੇ ਬਿਆਨਾਂ ਅਰੁ ਤਹਿਸੀਲਦਾਰਾਂ ਆਦਿ ਦੀਆਂ ਰਿਪੋਟਾਂ ਵਿਚ ਭੀ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਤੇ ਪੂਜਾ-ਪਾਠ ਹੁੰਦਾ ਮੰਨਿਆ ਗਿਆ ਹੈ।

ਸਨ ੧੮੮੬ ਈ: (੧੯੪੩ ਬਿ:) ਵਿਚ ਗੋਬਿੰਦ ਦਾਸ ਨੇ ਤਹਿਸੀਲਦਾਰ ਦੇ ਰੂ-ਬ-ਰੂ ਬਿਆਨ ਦੇਂਦਿਆਂ ਇਹ ਭੀ ਆਖਿਆ ਸੀ ਕਿ ਬਾਬਾ ਪੂਰਨ ਦਾਸ ਦੇ ਭਾਈਵਾਲ ਗੋਪਾਲ ਦਾਸ ਨੇ—ਜੋ ਇਸ ਧਰਮਸਾਲ ਵਿਚ ਰਹਿੰਦਾ ਸੀ—ਉਸ ਨੂੰ ਏਥੋਂ ਕੱਢ ਦਿੱਤਾ ਸੀ। ਅਰੁ ਗੋਪਾਲ ਦਾਸ ੧੮੮੯ ਈ: (੧੯੪੬ ਬਿ:) ਵਿਚ ਬਿਆਨ ਦੇਂਦਾ ਹੈ ਕਿ ਉਹ ਹਰਿਸ਼ਰਨ ਦਾਸ ਦਾ ਚੇਲਾ ਹੈ, ਤੇ ਪੂਰਨਦਾਸ ਮਹੰਤ ਧਰਮ-ਸਾਲਾ (ਹਰਿਸ਼ਰਨ ਦਾਸ) ਦਾ ਮੁਖਤਿਆਰ! ਅੈਪਰ ਪੂਰਨਦਾਸ ਕਹਿੰਦਾ ਹੈ, ਕਿ ਗੋਪਾਲ ਦਾਸ, ਬਾਵਾ ਹਰਿਨਾਮ ਦਾਸ ਮਹੰਤ ਧਰਮਸਾਲਾ ਜਲਾਣਾਂ (ਜਲਵਾਣਾਂ ?) ਦਾ ਚੇਲਾ ਸੀ; ਤੇ ਉਥੋਂ ਹੀ ਜਗਰਾਉਂ ਆ ਕੇ ਰਹਿਣ ਲੱਗਾ ਸੀ।

ਇਨ੍ਹਾਂ ਬਿਆਨਾਂ ਤੋਂ ਇਹ ਗੱਲ ਸਿੱਧ ਹੋ ਜਾਂਦੀ ਹੈ, ਕਿ ਜਗਰਾਉਂ ਤੇ ਜਲਵਾਣੇ ਦੀਆਂ ਧਰਮਸਾਲਾਂ ਆਪੋ ਵਿਚ ਸੰਬੰਧਤ ਹਨ; ਅਰੁ ਦੋਵੇਂ ਸਿੱਖਾਂ ਦੇ ਧਰਮ ਅਸਥਾਨ ਹਨ! ਇਸਤੋਂ ਬਿਨਾਂ ਸਭ ਤੋਂ ਪਹਿਲੀ ਤਹਿਕੀਕਾਤ ਸਰਕਾਰ ਅੰਗਰੇਜ਼ੀ ਦੇ ਤਹਿਸੀਲਦਾਰ ਨੇ ੧੨ ਜੂਨ ੧੮੪੮ (ਸੰਮਤ ੧੯੦੫ ਜੇਠ ਮਹੀਨੇ) ਨੂੰ ਕੀਤੀ। ਰੀਪੋਰਟ ਵਿਚ ਲਿਖਿਆ ਇ:—"ਧਰਮਸਾਲਾ ਕਾਇਮ ਹੈ। ਸਾਧੂ-ਸੰਤ ਇਸ ਜ਼ਮੀਨ ਦੀ ਆਮਦਨ ਨਾਲ ਵਿਰੋਸਾਂਦੇ ਹਨ। ਇਸ ਮੱਾਫੀ ਦਾ ਵੱਡਾ ਮਨੋਰਥ ਪੁੰਨ-ਦਾਨ (ਧਰਮਾਰਥ) ਹੀ ਹੈ (ਯਕ ਗੁਨਾ ਇਸ ਮੁਆਫੀ ਸੇ ਅਜਰਾਇ ਕਾਰਿ-ਖ਼ੈਰ ਹੈ)।"

ਸਨ ੧੮੫੧ ਈ: (੧੯੦੮ ਬਿ:) ਵਿਚ ਮਾਲ ਅਫਸਰ ਸਾਹਿਬ ਖ਼ੁਦ ਮੌਕੇ ਪੁਰ ਗਏ। ਉਨ੍ਹਾਂ ਭੀ ਲਿਖਿਆ ਹੈ:—"ਮੈਂ ਫਕੀਰ ਤੇ ਮੁਸਾਫਰ ਓਥੇ ਵੇਖੇ!" ਇਸ ਲਈ ਸਾਹਿਬ ਬਹਾਦੁਰ ਨੇ ਮੱਾਫ਼ੀ

ਬਹਾਲ ਰਹਿਣ ਦੀ ਸਫਾਰਸ਼ ਕੀਤੀ। ਅਗਲੇ ਵਰ੍ਹੇ—੧੮੫੨ ਈ: ਵਿਚ ਮਾਫੀਦਾਰ ਹਰਿਸ਼ਰਨ ਦਾਸ ਨੇ ਅਰਜ਼ ਕੀਤੀ; ਕਿ "ਮੌਾਫੀ ਸਦਾ ਲਈ ਪੱਕੀ ਕਰ ਦਿੱਤੀ ਜਾਏ। ਕਿਉਂ ਜੋ ਮੁਸਾਫਰ ਤਾਂ ਮੇਰੇ ਮਰਨ ਤੋਂ ਮਗਰੋਂ ਬੀ ਏਥੇ ਆਉਂਦੇ ਹੀ ਰਹਿਣੇ ਨਿ!"

ਸਨ ੧੮੯੧ ਈ: ਦੀ ਰੀਪੋਰਟ ਵਿਚ ਹਲਕੇ ਦਾ ਪਟਵਾਰੀ ਕਹਿੰਦਾ ਹੈ:—

"ਧਰਮਸਾਲਾ ਜਾਰੀ ਹੈ; ਯੱਾਨੀ ਮੁਸਾਫਰੋਂ ਵਗੈਰਾ ਕੋ ਆਰਾਮ ਮਿਲਤਾ ਹੈ।"

ਲੇਕਿਨ ਸਨ ੧੮੫੧ ਈ. ਵਿਚ ਮੂਲੇ ਪਟਵਾਰੀ ਨੇ—ਪਤਾ ਨਹੀਂ ਕਿਸ ਨੀਤ ਨਾਲ—ਲਿਖ ਦਿੱਤਾ; ਕਿ "ਸਾਧੂ-ਫਕੀਰ ਏਥੇ ਟਿਕਦੇ ਹਨ। ਓਥੇ ਠਾਕੁਰ ਦੁਆਰਾ ਭੀ ਸੀ; ਤੇ ਉਸ ਵਿਚ ਠਾਕੁਰ ਜੀ ਦੀ ਮੂਰਤੀ ਸੀ! ਅਰੁ ਜ਼ਮੀਨ ਦੀ ਮੌਾਫੀ ਧਰਮਸਾਲਾ ਤੇ ਠਾਕੁਰ ਦੁਆਰੇ ਦੇ ਨਾਮ ਹੈ।"

ਪੇਸ਼ ਹੋਏ ਇਨ੍ਹਾਂ ਸਾਰੇ ਬਿਆਨਾਂ ਤੇ ਰਪਟਾਂ ਪੁਰ ਅਦਾਲਤ ਹੈਰਾਨ ਹੈ; ਕਿ ਸ੍ਰੀ ਗੁਰੂ ਗ੍ਰੰਥ ਸਾਹਿਬ' ਤੇ ਸਿਖਾਂ ਦੀ ਆਮ ਪੂਜਾ ਪਾਠ ਹੋਣ ਦਾ ਜ਼ਿਕਰ ਇਨ੍ਹਾਂ ਬਿਆਨਾਂ ਵਿੱਚ ਕਿਉਂ ਨਹੀਂ! ਅਦਾਲਤ ਇਹ ਭੀ ਮੰਨਦੀ ਹੈ, ਕਿ ਸਮਾਧਾਂ, ਗੋਲਾ ਸਾਹਿਬ, ਯਾ ਬਾਵਾ ਸ੍ਰੀਚੰਦ ਦੀ ਮੂਰਤੀ ਦੀ ਪੂਜਾ ਤੇ ਠਾਕੁਰਾਂ ਦਾ ਜ਼ਿਕਰ ਬੀ ਸਨ ੧੮੫੧ ਈ: ਤੋਂ ਬੱਾਦ ਕਿਸੇ ਬਿਆਨ ਅੰਦਰ ਨਹੀਂ। ਫਿਰ ਬੀ ਹਿੰਦੂ ਜੱਜ ਸਾਹਿਬ ਨਤੀਜਾ ਇਹ ਕੱਢ ਲੈਂਦੇ ਨਿ; ਕਿ—"ਭਾਈ ਨਿੱਕਾ ਸਿੰਘ ਇਸ ਧਰਮ-ਸਾਲਾ ਨੂੰ ਕਾਇਮ ਕਰਨ ਵਾਲਾ ਨਹੀਂ; ਸਗੋਂ ਰਿਆਸਤ ਪਟਿਆਲਾ ਵਲੋਂ ਲੱਗੀ ਜਾਗੀਰ ਪ੍ਰਾਪਤਿ ਕਰਨ ਵਾਸਤੇ ਹੀ ਉਸ ਦਾ ਨਾਮ ਇਸ ਨਾਲ ਚਮੋੜਿਆ ਗਿਆ ਹੈ। ਸੋ ਇਹ ਸਿੱਖ-ਗੁਰਦੁਆਰਾ ਨਹੀਂ!" ਸ. ਮਾਨ ਸਿੰਘ ਜੀ ਨੇ ਰਾਇ ਬਹਾਦੁਰ ਦੁਆਰਕਾ ਪ੍ਰਸ਼ਾਦ ਦੀਆਂ ਦਲੀਲਾਂ ਨਾਲ ਅਸੰਮਤੀ ਪ੍ਰਗਟ ਕਰਦਿਆਂ ਲਿਖਿਆ ਹੈ; ਕਿ "ਪੂਰਨ ਦਾਸ ਦਾ ਉਜ਼ਰ ਰੱਦ ਕਰਕੇ ਧਰਮਸਾਲਾ ਨੂੰ ਸਿੱਖ-ਗੁਰਦੁਆਰਾ ਮੰਨਿਆ ਜਾਣਾ ਚਾਹੀਦਾ ਇ।" ਐਪਰ ਅੰਗ੍ਰੇਜ਼ ਤੇ ਹਿੰਦੂ ਦੀ ਮਿਲੀ-ਭਗਤ ਦੇ ਸਦਕੇ, ਅਦਾਲਤ ਦੇ ਪ੍ਰਧਾਨ ਜੱਜ ਜੀ. ਸੀ. ਹਿਲਟਨ ਸਾਹਿਬ ੧੭ ਨਵੰਬਰ ੧੯੩੪ ਨੂੰ ਬਾਵਾ ਪੂਰਨ ਦਾਸ ਦੇ ਹੱਕ ਵਿਚ ਫੈਸਲਾ ਦੇ ਦੇਂਦੇ ਹਨ।

ਧਰਮਸਾਲ ਤੋਂ ਬਿਨਾਂ ਇਕ ਬਾਗ ਤੇ ਛਿਅ ਮਕਾਨ ਯਾ ਖੋਲ੍ਹੇ ਆਦਿ ਬੀ ਜਗਰਾਉਂ ਸ਼ਹਿਰ ਅੰਦਰ ਇਸ ਧਰਮ-ਸਥਾਨ ਨਾਲ ਸੰਬੰਧਤ ਹਨ।

(੧੧) ਰੋਪੜ—ਜ਼ਿਲਾ ਅੰਬਾਲਾ ਵਿਚ 'ਰਾਮਬਾਗ' ਨਾਮੇ ਅਸਥਾਨ ਬੀ ਇਸੇ ਪੱਧਤੀ ਦੇ ਸਾਧੂਆਂ ਕਾਇਮ ਕੀਤਾ ਤੇ ਬਹਾਲ ਰਖਿਆ ਹੋਇਆ ਹੈ । ਕਹਿੰਦੇ ਹਿ: ਬਾਬਾ ਮੀਹਾਂ ਸਾਹਿਬ ਦੇ ਸੇਵਕ ਬਾਵਾ ਸੰਤੋਖ ਦਾਸ ਦਾ ਚੇਲਾ ਸਾਧੂ ਰਾਮ ਏਥੇ ਬਹਿ ਕੇ ਸਿਮਰਨ ਭਜਨ ਕਰਦਾ ਰਿਹਾ ਸੀ। ਉਸ ਦੇ ਸੇਵਕ ਪੂਰਨਦਾਸ ਨੇ ਇਸ ਅਸਥਾਨ ਦਾ ਸਤਿਕਾਰ ਕਾਇਮ ਰਖਣ ਹਿਤ ਏਥੇ ਡੇਰਾ ਲਾ ਲਿਆ। ਰੋਪੜ ਪਤਿ ਸਰਦਾਰ ਭੂਪ ਸਿੰਘ ਨੇ ਧਰਮਸਾਲ ਬਣਵਾ ਕੇ ਯਾਦਗਾਰ ਪੱਕੀ ਕਰ ਦਿੱਤੀ; ਅਰੁ ਇਹ ਬਾਗ਼ ਉਸ ਦੇ ਨਾਮ ਲਾ ਦਿੱਤਾ।

ਬਾਵਾ ਸਾਧੂ ਰਾਮ ਤੋਂ ਬੱਦ ਉਨ੍ਹਾਂ ਦੇ ਦਾਸ ਤੇ ਦਾਸਾਨ ਦਾਸ ਬਾਵਾ ਸ਼ਰਨਦਾਸ, ਬ੍ਰਹਮਦਾਸ, ਧਿਆਨ ਦਾਸ, ਜਗਤ ਰਾਮ ਤੇ ਉੱਤਮ ਦਾਸ ਵਾਰੀ-ਸੁਧੇ ਏਥੋਂ ਦੇ ਮਹੰਤ ਬਣਦੇ ਆਏ ਹਨ। ਬਾਵਾ ਉੱਤਮ ਦਾਸ ਦੇ ਦੋ ਚੇਲੇ—ਰਾਮਦਾਸ ਤੇ ਨਰਾਇਣ ਦਾਸ—ਸਨ । ਵੱਡਾ ਇਸ ਅਸਥਾਨ ਦਾ ਤੇ ਛੋਟਾ ਬਨੂੜ (ਰਾਜ ਪਟਿਆਲਾ) ਵਾਲੀ ਧਰਮਸਾਲ ਦਾ ਮਹੰਤ ਬਣਿਆ; ਜੋ ਬਾਵਾ ਸਾਧੂ ਰਾਮ ਦੇ ਦੂਜੇ ਚੇਲੇ ਮਗਨੀ ਰਾਮ ਨੇ ਕਾਇਮ ਕਰਾਈ ਸੀ।

(੧੨) ਪਿੰਡ ਕੀਹੜ (ਘੀ-ਹੜ੍ਹ) ਕੋਰੋ ਮਾਜਰਾ—ਕੁਰਾਲੀ (ਤਹਿਸੀਲ ਖਰੜ ਜ਼ਿਲਾ ਅੰਬਾਲਾ) ਲਾਗਲੇ ਪਿੰਡ 'ਚਿ ਭੀ ਇਸੇ ਪੱਧਤੀ ਦੇ ਸਾਧੂਆਂ ਡੇਰਾ 'ਛੱਤਾ ਮਗਨੀ ਰਾਮ' (ਪਟਿਆਲਾ) ਤੋਂ ਜਾ ਕੇ ਧਰਮਸਾਲ ਬਨਾਉਣ ਦਾ ਉੱਦਮ, ਸਿਖਾਂ ਨੂੰ ਪ੍ਰੇਰ ਕੇ ਕਰਵਾਇਆ ਹੈ।

(੧੩) ਛੱਤਿਆਣਾ—ਤਸੀਲ,ਜ਼ਿਲਾ ਫੀਰੋਜ਼ਪੁਰ ਵਿਚ ਇਕ ਪ੍ਰਸਿੱਧ ਪੁਰਾਣਾ ਪਿੰਡ ਹੈ । ਜਿੱਥੋਂ ਦਾ ਸੂਫੀ ਫਕੀਰ ਇਬ੍ਰਾਹੀਮ 'ਬਾਹਮੀ', ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਮਿਹਰ-ਮੁਹੱਬਤ ਨਾਲ ਗੁਰਸਿੱਖ ਸਜ ਕੇ ਭਾਈ ਅਜਮੇਰ ਸਿੰਘ ਪ੍ਰਸਿੱਧ ਹੋਇਆ ਸੀ।

੪੫੪.
ਬਾਬਾ ਬਣਖੰਡੀ ਜੀ ਦੇ ਚੇਲੇ ਬਾਵਾ ਹਰਿ ਨਾਰਾਇਣ ਦਾਸ ਦਾ ਸਿਖ ਭਾਈ ਗਿਆਨ ਦਾਸ ਉਦਾਸ-ਬਿਰਤੀ ਧਾਰ ਕੇ ਪਟਿਆਲੇ ਡੇਰਾ ਮਗਨੀ ਰਾਮ ਵਿਖੇ ਆ ਟਿਕਿਆ ਸੀ। ਫਿਰ ਇਸ ਥਾਂ ਦੇ ਮਹੰਤ ਦਾ ਆਦੇਸ ਪਾ ਕੇ, ਉਸ ਨੇ ਇਸ ਨੱਗਰ ਡੇਰਾ ਆ ਜਮਾਇਆ; ਤੇ ਸਿਖ-ਸੰਗਤਿ ਨੂੰ ਪ੍ਰੇਰ ਕੇ ਧਰਮਸਾਲ ਬਣਵਾਈ। ਗਿਆਨ ਦਾਸ ਜੀ ਦੇ ਦੇਹਾਂਤ ਮਗਰੋਂ ਉਨ੍ਹਾਂ ਦਾ ਚੇਲਾ ਬਾਵਾ ਆਤਮਾ ਰਾਮ ਮਹੰਤ ਥਾਪਿਆ ਗਿਆ।



(੧) ਪਟਿਆਲਾ ਸ਼ਹਿਰ ਅੰਦਰ–(ੳ) ਕਿਲੱਾ ਮੁਬਾਰਕ ਦੇ ਐਨ ਸਾਹਮਣੇ ਬਾਜ਼ਾਰ ਵਿਚ ਦੋ-ਕੁਝ ਫਰਲਾਂਗ ਦੀ ਵਿੱਥ ਪੁਰ 'ਡੇਰਾ ਛੱਤਾ ਮਗਨੀ ਰਾਮ' ਪ੍ਰਸਿਧ ਧਰਮਸਾਲਾ ਹੈ; ਜੋ ਬਾਬਾ ਮੀਹਾਂ ਸਾਹਿਬ ਦੀ ਬਖ਼ਸ਼ ਦੇ ਸਾਧੂਆਂ ਦੇ ਕਥਨ ਅਨੁਸਾਰ ਇਸ ਬਖ਼ਸ਼ ਦੀ ਮੁੱਖ-ਗੱਦੀ ਹੈ। ਅਰੁ ਪਟਿਆਲਾ ਸ਼ਹਿਰ ਦੀ ਬੁਨਿਆਦ ਰੱਖਣ ਸਮੇਂ (ਸੰਮਤ ੧੮੧੦–੨੦ ਬਿ: ਵਿਚਕਾਰ) ਬਾਬਾ ਲਖਮੀਰ ਸਾਹਿਬ ਦੇ ਚੇਲੇ ਸੰਤ ਰੂਪ ਨਰਾਇਣ ਜੀ ਨੇ ਇਸ ਦਾ ਉੱਦਮ ਕੀਤਾ ਦਸਦੇ ਨਿ। ਲੇਕਿਨ ਇਸ ਡੇਰੇ ਦੇ ਬ੍ਰਿਧ ਮਹੰਤ ਆਗਿਆ ਰਾਮ ਧਰਮਸਾਲਾ ਦੀ ਕਾਇਮੀ ਮਹਾ-ਰਾਜਾ ਅਮਰ ਸਿੰਘ ਦੇ ਸਮੇਂ (ਸੰਮਤ ੧੮੨੨–੩੮ ਵਿਚਕਾਰ) ਮੰਨਦੇ ਹਨ। ਇਹੋ ਸਮਾਂ ਸਹੀ ਜਚਦਾ ਹੈ,ਕਿਉਂ ਜੋ ਬਾਵਾ ਰੂਪ ਨਰਾਇਣ,ਬਾਬਾ ਮੀਹਾਂ ਸਾਹਿਬ ਦੀ ਤੀਜੀ ਪੀੜ੍ਹੀ ਵਿਚ ਓਦੋਂ ਕੁ ਹੀ ਹੋਏ ਹਨ। ਧਰਮਸਾਲ ਪੱਕੀ ਮਹਾਰਾਜਾ ਕਰਮ ਸਿੰਘ (ਸੰਮਤ ੧੮੭੦-੧੯੦੨ ਵਿਚਕਾਰ) ਨੇ ਬਣਵਾਈ। ਉਸ ਮੌਕੇ ਬਾਵਾ ਮਗਨੀ ਰਾਮ ਜੀ ਇਸ ਧਰਮਸਾਲ ਦੇ ਮਹੰਤ ਸਨ। ਇਸੇ ਕਰਕੇ ਇਸ ਦਾ ਨਾਮ 'ਡੇਰਾ ਮਗਨੀ ਰਾਮ' ਪ੍ਰਸਿੱਧ ਹੋਇਆ ਹੈ। ਜ਼ਮੀਨ ਤੇ ਜਾਗੀਰ ਭੀ ਇਸੇ ਦਾਨੀ ਮਹਾਰਾਜੇ ਨੇ ਅਰਪਨ ਕੀਤੀ; ਜੋ ਹਾਲਾਂ ਤਕ ਬਹਾਲ ਹੈ।

ਬਾਬਾ ਮੀਹਾਂ ਸਾਹਿਬ ਨੂੰ ਸਤਿਗੁਰਾਂ ਪਾਸੋਂ ਪ੍ਰਾਪਤਿ ਹੋਈਆਂ ਯਾਦਗਾਰੀ ਵਸਤਾਂ ਵਿਚੋਂ, ਇਸ ਵੇਲੇ ਇੱਕ ਥੀ ਇਸ ਧਰਮਸਾਲ

ਵਿਚ ਮੌਜੂਦ ਨਹੀਂ । ਮੌਜੂਦਾ ਮਹੰਤ ਹਰਿ ਕ੍ਰਿਸ਼ਨ ਦਾਸ ਦਾ ਕਹਿਣਾ ਹੈ; ਕਿ ੧੯੪੬ ਤੋਂ ੫੦ ਈ: ਤੱਕ 'ਸਰਦਾਰ ਡਿਓਢੀ' ਦੇ ਕਬਜ਼ੇ ਸਮੇਂ ਨੀਤੇ ਗਏ ਸੁਪ੍ਰਵਾਈਜ਼ਰ (ਨਿਗਰਾਨ) ਸ: ਗੁਰਬਚਨ ਸਿੰਘ ਨੇ ਸਾਰੀਆਂ ਪਾਵਨ ਵਸਤਾਂ ਬਦਲ ਯਾ ਖੁਰਦ-ਬੁਰਦ ਕਰ ਦਿੱਤੀਆਂ ਸਨ। ਬਣਾਈ ਗਈ ਸੂਚੀ ਅਨੁਸਾਰ ਨਗ ਭਾਵੇਂ ਪੂਰੇ ਕਰ ਦਿੱਤੇ ਗਏ ਹਨ; ਲੇਕਿਨ ਅਸਲ ਸ਼ਸਤ੍ਰ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਾਵਨ ਬੀੜ ਆਦਿ ਕੁਝ ਨਹੀਂ ਦਿੱਤਾ ! ਏਥੋਂ ਤੱਕ ਕਿ ਧਰਮਸਾਲ ਦੇ ਤੋਸ਼ੇਖਾਨੇ ਲਿਖਤੀ ਬੀੜ ਕੋਈ ਭੀ ਮੌਜੂਦ ਨਹੀਂ । ਨਵੀਂ ਛਪੀ ਹੋਈ ਬੀੜ ਖਰੀਦ ਕੇ ਪ੍ਰਕਾਸ਼ਤ ਕੀਤੀ ਗਈ ਹੈ।

ਰਸਮੀ ਤੌਰ ਪੁਰ ਮਹਾਰਾਜ ਦਾ ਪ੍ਰਕਾਸ਼ ਤੇ ਪੂਜਾ-ਪਾਠ ਜ਼ਰੂਰ ਹੁੰਦਾ ਇ,ਐਪਰ ਮਹੰਤੀ ਦੀ ਗੱਦੀ ਪੁਰ ਗੁਰੂ ਗ੍ਰੰਥ ਸਾਹਿਬ ਦੇ ਬਰੋਬਰ—ਪਰ ਰਤਾ ਹਟਵੀਂ—ਬਾਬਾ ਸ੍ਰੀ ਚੰਦ ਜੀ ਦੀ ਤਸਵੀਰ ਰੱਖੀ ਜਾਂਦੀ ਹੈ। ਪਰਪਾਟੀ 'ਗੁਰੂ ਕੇ ਲੰਗਰ' ਵਾਲੀ ਭੀ ਚਾਲੂ ਰੱਖੀ ਹੋਈ ਹੈ । ਮੌਜੂਦਾ ਮਹੰਤ ਹਰਿਕ੍ਰਿਸ਼ਨ ਦਾਸ ਜੀ ਚੰਗੇ ਪੜ੍ਹੇ-ਲਿਖੇ (ਐਜੂਕੇਟਿਡ) ਘਰਿਸਤੀ ਗੱਭਰੂ ਹਨ। ਅਰੁ ਵਰਤਮਾਨ ਸਮੇਂ ਦੇ ਗੱਭਰੂਆਂ ਵਾਂਗੁ ਹੀ ਰਹਿਣ-ਸਹਿਣ ਤੇ ਧਰਮ-ਕਰਮ ਵਿੱਚ ਖਲਾਸੇ ਹਨ।

ਇਸ ਧਰਮਸਾਲ ਬਾਰੇ ਹੋਰ ਹਾਲ ਪਿੱਛੇ ਲਿਖੇ ਜਾ ਚੁੱਕੇ ਹਨ।

(ਅ) ਡੇਰਾ ਇਮਲੀ ਵਾਲਾ—ਦਰਵਾਜ਼ਾ ਨਾਭਾ ਦੇ ਅੰਦਰਵਾਰ ਥੋੜੀ ਕੁ ਦੂਰ ਇਸੇ ਪੱਧਤੀ ਦੀ ਇਕ ਹੋਰ ਧਰਮਸਾਲਾ ਹੈ। ਜਿਸ ਨੂੰ 'ਨਿਰਬਾਣ-ਆਸਣ' ਯਾ 'ਡੇਰਾ ਇਮਲੀ ਵਾਲਾ' ਸੱਦਦੇ ਹਨ । ਇਸ ਮਕਾਨ ਦੀ ਡਿਓੜ੍ਹੀ ਅਗਾੜੀ ਵਲਗਣ ਅੰਦਰਿ ਵੱਡਾ ਭਾਰਾ ਬ੍ਰਿਛ ਇਮਲੀ ਦਾ ਖਲੋਤਾ ਹੈ । ਇਹੋ ਦੂਜੇ ਨਾਮ ਦਾ ਕਾਰਣ ਹੈ, ਜਾਪਦਾ ਇ, ਮਹਾਰਾਜਾ ਸਾਹਿਬ ਸਿੰਘ ਦੇ ਅਹਦ (ਸੰਮਤ ੧੮੩੮ ਤੋਂ ੬੯ ਬਿੱ: ਤੱਕ) ਵਿਚ ਨਿਰਬਾਣ ਪ੍ਰੀਤਮ ਦਾਸ ਜੀ ਰਮਤੇ ੨ ਕਿਸੇ ਵੇਲੇ ਏਥੇ ਵਗ ਰਹੀ ਬਰਸਾਤੀ ਨਦੀ ਕਨਾਰੇ ਜੰਗਲ ਵਿਚ ਵਿਰਾਜੇ ਹਨ। ਉਨ੍ਹਾਂ ਦੇ ਸਾਥੀ ਸਾਧੂਆਂ ਵਿੱਚੋਂ ਬਾਵਾ ਮਈਆ ਰਾਮ ਨੇ, ਮਗਰੋਂ ਉਨ੍ਹਾਂ ਦੇ ਆਸਣ ਵਾਲੀ ਥਾਂ ਸਤਿਕਾਰ ਵਜੋਂ ਥੜ੍ਹਾ ਬਣਾ ਕੇ 'ਨਿਰਬਾਣ ਆਸਣ' ਨਾਮ ਰੱਖ ਦਿੱਤਾ; ਅਰੁ ਏਥੇ ਹੀ ਵਿਰਾਜ ਕੇ ਭਜਨ ਬੰਦਗੀ ਕਰਦੇ ਰਹੇ ।

੪੫੬.

ਮਹਾਰਾਜਾ ਕਰਮ ਸਿੰਘ ਨੂੰ ਰਾਜਸੀ ਫੋੜਾ (ਕਾਰਬੰਕਲ) ਨਿਕਲਿਆ ਸੀ। ਜਿਸ ਨਾਲ ਉਨ੍ਹਾਂ ਨੇ ਬੜਾ ਕਸ਼ਟ ਪਾਇਆ ਤੇ ਇਲਾਜ ਬੀ ਬਹੁਤ ਕਰਵਾਇਆ; ਪਰ ਕਿਵੇਂ ਆਰਾਮ ਨਾ ਆਇਆ। ਓੜਕ ਬਾਵਾ ਮਈਆ ਰਾਮ ਦੀ ਅਰਦਾਸ ਅਰੁ ਧੂਏਂ ਦੀ ਰਾਖ ਫੋੜੇ 'ਤੇ ਲਾਉਣ ਨਾਲ ਦੁਖਦਾਈ ਗੜ ਨਸ਼ਟ ਹੋ ਗਿਆ। ਮਹਾਰਾਜਾ ਸਾਹਿਬ ਨੇ ਕ੍ਰਿਤੱਗਜਤਾ ਤੇ ਸੇਵਾ ਵਜੋਂ ਧਰਮਸਾਲ ਪੱਕੀ ਬਾਵਾ ਜੀ ਨੂੰ ਬਣਾ ਦਿੱਤੀ; ਤੇ ਤਸੀਲ ਬਸੀ ਵਿਚ ਧਨੌਰਾ ਨਾਮੇ ਪਿੰਡ ਭੇਟਾ ਕੀਤਾ। ਜਿਸ ਦਾ ਰਕਬਾ ਚਾਰ ਕੁ ਸੌ ਵਿੱਘੇ ਹੈ; ਤੇ ਹੁਣ ਤੱਕ ਇਸ ਧਰਮਸਾਲਾ ਦੇ ਨਾਮ ਮੌਾਫ ਹੈ।

ਬਾਵਾ ਮਈਆ ਰਾਮ ਤੋਂ ਬੱਦ ਉਨ੍ਹਾਂ ਦੇ ਚੇਲੇ-ਪੜਚੇਲੇ ਇਸ ਕਰਮ ਅਨੁਸਾਰ ਮਹੰਤ ਬਣਕੇ ਧਰਮਸਾਲ ਦੀ ਸੇਵਾ-ਸੰਭਾਲ ਕਰਦੇ ਆਏ ਹਨ—

ਬਾਬਾ ਗੰਗਾ ਸਾਗਰ, ਸਰੂਪ ਦਾਸ, ਸਾਹਿਬ ਦਾਸ, ਰਾਮ ਦਾਸ ਤੇ ਨਰਾਇਣ ਮੁਨੀ। ਸੰਮਤ ੨੦੦੪ ਬਿਕ੍ਰਮੀ ਵਿਚ ਮਹੰਤ ਨਰਾਇਣ ਮੁਨੀ ਨੂੰ ਗੱਦੀਓਂ ਲਾਹ ਕੇ ਸਰਕਾਰ ਨੇ 'ਕੋਰਟ ਆਫ ਵਾਰਡ' ਥਾਪ ਦਿਤਾ। ਜਿਸ ਦੇ ਮੈਨੇਜਰ ਬਾਵਾ ਸੰਤ ਰਾਮ ਜੀ ਬਣੇ; ਅਰੁ ਨਾਬਾਲਗ ਮਹੰਤ ਕਰਮ ਪ੍ਰਕਾਸ਼। ਹੁਣ ਮਹੰਤ ਦੇ ਬਾਲਗ ਹੋ ਜਾਣ ਪੁਰ 'ਕੋਰਟ' ਤੋੜ ਦਿਤਾ ਗਿਆ ਹੈ।

ਇਸ ਅਸਥਾਨ ਅੰਦਰ 'ਨਿਰਬਾਣ ਆਸਣ' ਤੇ ਸਮਾਧ ਬਾਵਾ ਮਈਆ ਰਾਮ ਸਤਿਕਾਰ ਜੋਗ ਮੰਨੇ ਜਾਂਦੇ ਹਨ। ਭਾਦਰੋਂ ਸ਼ੁਦੀ ਨੌਮੀ—ਬਾਬਾ ਸ੍ਰੀ ਚੰਦ ਜੀ ਦਾ ਪੁਰਬ—ਤੇ ਦੀਪਮਾਲਾ ਮਨਾਈ ਜਾਂਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਥਾਂ ਬਾਬਾ ਸ੍ਰੀ ਚੰਦ ਨੂੰ ਆਪਣਾ ਇਸ਼ਟ ਦੱਸਿਆ ਜਾਂਦਾ ਹੈ; ਤੇ ਉਨ੍ਹਾਂ ਦੀ ਮੂਰਤੀ ਦੀ ਪੂਜਾ ਕੀਤੀ ਜਾਂਦੀ ਹੈ।

ਬਰਸਾਤੀ ਨਦੀ ਢੇਰ ਚਿਰ ਤੋਂ ਆਪਣੀ ਪੁਰਾਣੀ ਸੇਜਾ ਛੱਡ ਕੇ, ਸਨੌਰੀ ਦਰਵਾਜ਼ੇ ਤੋਂ ਬਾਹਰ, ਮੋਤੀ ਬਾਗ ਦੇ ਪਿਛਲੇ ਬੰਨੇ ਬੀੜ ਦੇ ਬਰੋਬਰ ਵਗਣ ਢਹਿ ਪਈ ਹੈ। ਅਰੁ ਧਰਮਸਾਲ ਸ਼ਹਿਰ ਦੀ ਆਬਾਦੀ ਅੰਦਰ ਆ ਚੁਕੀ ਹੈ।

(ੲ) ਲਟੂਰਪੁਰਾ—ਵਸਤੀ ਅੰਦਰ, ਜੋੜੀਆਂ ਭੱਠੀਆਂ ਲਾਗ

ਭੀ ਬਾਬਾ ਮੀਹਾਂ ਸਾਹਿਬ ਦੀ ਬਖ਼ਸ਼ ਦੇ ਸਾਧੂਆਂ ਇਕ ਧਰਮਸਾਲ ਬਣਾਈ ਹੋਈ ਹੈ।

(੨) ਬੀੜ ਖੇੜੀ—ਖੇੜੀ ਪਿੰਡ, ਸ਼ਹਿਰ ਪਟਿਆਲਾ ਦੀ ਜੂਹ ਦੇ ਨਾਲ ਲਗਵਾਂ ਹੀ ਦੱਖਣ-ਪੱਛਮ ਵਲ ਹੈ। ਪਟਿਆਲੇ ਦੇ ਨਾਲ ਲਗਵੇਂ ਰਕਬੇ ਵਿਚ ਬੜਾ ਲੰਮਾ-ਚੋੜਾ ਜੰਗਲ ਪਸ਼ੂਆਂ ਦੇ ਚਰਨ ਹਿਤ (ਬੀੜ) ਪਿਆ ਹੁੰਦਾ ਸੀ। ਮਹਾਰਾਜਾ ਕਰਮ ਸਿੰਘ ਦੇ ਸਮੇਂ (ਸੰਮਤ ੧੮੭੦–੧੯੦੨ ਤੱਕ) ਖੁੱਡੀ (ਰੇ: ਸਟੇਸ਼ਨ ਹੰਢਿਆਏ ਲਾਗੇ) ਦੀ ਧਰਮਸਾਲਾ ਤੋਂ ਇਕ ਜਪੀਏ-ਤਪੀਏ, ਸਾਧੂ ਬਾਬਾ ਬਿਸ਼ਨ ਦਾਸ ਜੀ ਆਏ; ਤੇ ਇਸ ਬੀੜ ਵਿੱਚ, ਛੱਪੜ ਕੰਢੇ, ਹੀਂਸਾਂ ਦੀ ਝੰਗੀ ਹੇਠ, ਥੜ੍ਹਾ ਬਣਾ ਕੇ, ਭਜਨ-ਸਿਮਰਨ ਕਰਨ ਬਹਿ ਗਏ । ਖੇੜੀ ਪਿੰਡ ਦਾ ਇਕ ਬੁਤਕਾਰੀਆ (ਨਾਈ) ਸੰਤ-ਸੇਵੀ ਸਿੱਖ, ਸਾਧੂ ਬੈਠਾ ਵੇਖਕੇ ਸੇਵਾ ਕਰਨ ਲੱਗ ਪਿਆ । ਉਹ ਪਿੰਡੋਂ ਦੁੱਧ ਲਿਆਉਂਦਾ, ਸੰਤ ਜੀ ਲੋੜ ਅਨੁਸਾਰ ਛਕ ਕੇ, ਬਾਕੀ ਰੱਖ ਛਡਦੇ। ਜੰਗਲ ਵਿਚ ਸੱਪ ਬੜੇ ਹੁੰਦੇ ਸਨ; ਬਾਕੀ ਪਿਆ ਦੁੱਧ ਉਹ ਪੀ ਜਾਂਦੇ। ਇਸੇ ਤਰਾਂ ਸਮਾਂ ਬੀਤਦਾ ਗਿਆ। ਇਕ ਦਿਨ ਉਹ ਸਿੱਖ ਦੁੱਧ ਲੈ ਕੇ ਆਇਆ; ਤਾਂ ਉਸ ਨੇ ਸੰਤ ਬਾਬੇ ਦੇ ਅੰਗ ਅੱਡ ੨ ਖਿੰਡੇ ਪਏ ਵੇਖੇ। ਹੈਰਾਨ ਤੇ ਭੈ-ਭੀਤ ਹੋਕੇ ਪਿੰਡ ਮੁੜਿ ਗਿਆ । ਉਸਦੀ ਜਬਾਨੀ ਇਹ ਦੁਖ-ਭਰੀ ਖਬਰ ਸੁਣਕੇ ਕੁਝ ਮੁਖੀਏ ਸੱਜਨ ਮੌਕਾ ਵੇਖਣ ਆਏ; ਤਾਂ ਸੰਤ ਜੀ ਨੂੰ ਉਨ੍ਹਾਂ ਆਸਣ ਪੁਰ ਅਮੀਂ-ਜਮੀਂ ਬੈਠੇ ਵੇਖਿਆ । ਇਸ ਤਰ੍ਹਾਂ ਦੇ ਕਲਾਵਾਨ ਸੰਤ ਦੇ ਦਰਸ਼ਨਾਂ ਵਾਸਤੇ ਲੁਕਾਈ ਝੁਕ ਪਈ; ਅਰੁ ਸੇਵਾ-ਮਾਨਤਾ ਸ਼ੁਰੂ ਹੋ ਗਈ। ਮਹਾਰਾਜਾ ਕਰਮ ਸਿੰਘ ਦੇ ਕੰਨੀਂ ਸ਼ੁਹਰਤ ਪਹੁੰਚੀ: ਤਾਂ ਉਹ ਬੀ ਰਾਣੀ ਸਮੇਤ ਦਰਸ਼ਨ ਕਰਨ ਗਏ। ਕਹਿੰਦੇ ਨਿ: ਉਸ ਵਕਤ ਤੱਕ ਉਨ੍ਹਾਂ ਦੇ ਘਰਿ ਸੰਤਾਨ ਨਹੀਂ ਸੀ ਹੋਈ। ਸੋ, ਉਨ੍ਹਾਂ ਮੁਨਾਸਬ ਭੇਟਾ ਰੱਖਕੇ, ਪੁੱਤ੍ਰ ਦੀ ਮੰਗ ਮੰਗੀ । ਬਾਬਾ ਜੀ ਨੇ ਅਰਦਾਸ ਕਰਕੇ ਮੰਗ ਸਿਰਜਨਹਾਰ ਦਾਤਾਰ ਦੇ ਦਰਬਾਰ ਪਹੁੰਚਾ ਦਿੱਤੀ । ਲੇਕਿਨ ਆਪ। ਲੋਕਾਂ ਵਿੱਚ ਵਧੇ ਰੋਲੇ-ਗੋਲੇ ਤੋਂ ਬਚਣ ਲਈ ਖੁੱਡੀ ਹੀ ਮੁੜਿ ਗਏ। ਮਗਰੋਂ ਮਹਾਰਾਜੇ ਦੇ ਘਰਿ ਸੰਮਤ ੧੮੮੦ ਮੱਘਰ ਵਦੀ ੧੦ (੨੬ ਨਵੰਬਰ ੧੮੨੩) ਨੂੰ ਬਾਲਕ ਜਨਮਿਆ; ਜਿਸਦਾ ਨਾਮ ਨਰੇਂਦ੍ਰ

ਸਿੰਘ ਰੱਖਿਆ। ਮੁਰਾਦ ਪੂਰੀ ਹੋਣ ਪੁਰ ਮਹਾਰਾਜਾ ਸਾਹਿਬ ਸੰਤਾਂ ਦਾ ਧੰਨਿਵਾਦ ਤੇ ਕ੍ਰਿਤੱਗਯਤਾ ਪ੍ਰਗਟ ਕਰਨਿ ਖੁੱਡੀ ਪਹੁੰਚੇ; ਅਰੁ ਸੰਤਾਂ ਨੂੰ ਹਾਥੀ ਪੁਰ ਬਿਠਾ ਕੇ ਬੀੜ ਵਿਚ ਹੀ ਲੈ ਆਏ । ਉਸੇ ਮੌਕੇ ਮਹਾਰਾਜੇ ਨੇ ਇਸ ਬੀੜ ਵਿੱਚੋਂ ਦੋ ਸੌ ਵਿਘੇ ਜ਼ਮੀਨ ਭੇਟ ਕੀਤੀ। ਬਾਬਾ ਬਿਸ਼ਨ ਦਾਸ ਕੁਟੀਆ ਬਣਾਕੇ ਏਥੇ ਟਿਕ ਗਏ । ਮਗਰੋਂ ਉਨ੍ਹਾਂ ਦੇ ਸੇਵਕਾਂ ਆਸਣ ਦਾ ਸਤਿਕਾਰ ਕਾਇਮ ਰੱਖਣ ਲਈ, ਉਸ ਥੜ੍ਹੇ ਪੁਰ ਬਣੀ ਕੁਟੀਆ ਅੰਦਰ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਨਾ ਸ਼ੁਰੂ ਕਰ ਦਿੱਤਾ; ਤੇ ਧਰਮਸਾਲ ਕਾਇਮ ਕਰ ਦਿੱਤੀ; ਨਾਲੇ ਗੁਰੂ ਕਾ ਲੰਗਰ ਜਾਰੀ ਹੋ ਗਿਆ। ਸੋ ਸਦਾ ਲਈ ਨਾਮ-ਬਾਣੀ ਤੇ ਅੰਨ-ਜਲ ਦੇ ਗੱਫੇ ਅਭਿ-ਲਾਖੀਆਂ ਤੇ ਅਧਿਕਾਰੀਆਂ ਨੂੰ ਮਿਲਣ ਲੱਗ ਪਏ।

ਬਾਬਾ ਬਿਸ਼ਨ ਦਾਸ ਜੀ ਸੰਤ ਕ੍ਰਿਪਾ ਦਾਸ ਜੀ ਦੇ ਚੇਲੇ ਸਨ; ਤੇ ਉਹ ਬਾਵਾ ਮੇਲਾ ਰਾਮ ਦੇ ਅਰੁ ਮੇਲਾ ਰਾਮ ਜੀ, ਬਾਬਾ ਸੰਤ ਦਾਸ ਜੀ ਪਾਸੋਂ ਵਿਰੋਸਾਏ ਸਨ; ਜੋ ਬਾਬਾ ਮੀਹਾਂ ਸਾਹਿਬ ਦੇ ਵੀਹਵੇਂ ਚੇਲੇ ਸਨ। ਇਸੇ ਮਹਾਤਮਾਂ ਨੇ ਪਿੰਡ ਖੁੱਡੀ ਵਿਚ ਬਹਿਕੇ, ਗੁਰੂ ਬਾਬੇ ਦੀ ਆਗਿਆ ਪਾਲਣ ਹਿਤ ਨੱਗਰ ਨਿਵਾਸੀਆਂ ਪਾਸੋਂ ਧਰਮਸਾਲ ਬਨਾਵਣ ਦਾ ਨੇਕ ਕੰਮ ਕਰਵਾਇਆ ਸੀ॥

ਬਾਬਾ ਬਿਸ਼ਨ ਦਾਸ ਤੋਂ ਬੱਾਦ ਬੀੜ-ਖੇੜੀ ਵਾਲੇ ਅਸਥਾਨ ਦੀ ਸੇਵਾ ਉਨ੍ਹਾਂ ਦੇ ਸੇਵਕ ਬਾਵਾ ਅਮੋਲਕ ਰਾਮ ਨੂੰ ਮਿਲੀ। ਇਹ ਬੜੇ ਸਿਆਣੇ ਪ੍ਰਬੰਧਕ ਅਰੁ ਉੱਨਤਿਸ਼ੀਲ ਸਾਧੂ ਸਨ । ਇਨ੍ਹਾਂ ਨੇ ਛੱਪੜ ਨੂੰ ਕੱਚੇ ਸਰੋਵਰ ਦਾ ਰੂਪ ਦਿੱਤਾ ਤੇ ਸਾਧੂ-ਫਕੀਰਾਂ ਦੇ ਬਿਸਰਾਮ ਵਾਸਤੇ ਕੱਚੇ ਮਕਾਨ ਬੀ ਬਣਾਏ । ਆਪ ਦਾ ਦੇਹਾਂਤ ੧੯੦੦ ਬਿੱ: ਵਿੱਚ ਹੋਇਆ। ਉਨ੍ਹਾਂ ਤੋਂ ਬੱਾਦ, ਬਾਵਾ ਰਾਮ ਦਾਸ ਜੀ ਏਥੋਂ ਦੇ ਮਹੰਤ ਬਣੇ; ਅਰੁ ੨੪ ਵਰ੍ਹੇ ਧਰਮ ਪ੍ਰਚਾਰ ਤੇ ਸਾਧਾਂ-ਸੰਤਾਂ ਦੀ ਸੇਵਾ ਨਿਬਾਹ ਕੇ ਸੰਮਤ ੧੯੨੪ ਬਿ: ਵਿਚ ਗੁਰਪੁਰੀ ਸਿਧਾਰ ਗਏ।

ਬਾਵਾ ਰਾਮ ਦਾਸ ਜਿਸ ਸਮੇਂ ਮਹੰਤ ਸਨ; ਉਨ੍ਹਾਂ ਦਿਨਾਂ ਵਿੱਚ, ਅੱਠ ਖੂਹਾਂ ਦੇ ਮੌਜ਼ੇ ਸ਼ਾਹਬਾਜ਼ਪੁਰ ਦਾ ਮਾਮਲਾ-ਸਰਕਾਰ ਲੋਕੀਂ ਨਾ ਤਾਰ ਸਕੇ। ਮਹਾਰਾਜ ਨਰੇਂਦਰ ਸਿੰਘ ਦੇ ਵਜ਼ੀਰ ਨੇ, ਮਹਾਰਾਜਾ ਸਾਹਿਬ ਤੋਂ ਚੋਰੀ ਅਪਣੇ ਪੱਲਿਓਂ ਮਾਮਲਾ ਭਰਕੇ, ਕਾਗਜ਼ਾਤ-ਮਾਲ ਵਿੱਚ ਸਾਰਾ ਚੱਕ ਆਪਣੇ ਨਾਮ ਲਿਖਵਾ ਲਿਆ। ਲੋਕਾਂ ਬਾਬਾ ਰਾਮਦਾਸ

ਪਾਸ ਆਕੇ ਫਰਿਆਦ ਕੀਤੀ। ਉਨ੍ਹਾਂ ਨੇ ਇਹ ਠੱਗੀ ਮਹਾਰਾਜੇ ਦੇ ਕੰਨਾਂ ਤੱਕ ਪੁਚਾਈ ਤੇ ਦੀਵਾਨ ਸਾਹਿਬ ਨੂੰ ਝਾੜ ਪਵਾਈ। ਸਰਕਾਰ ਨੇ ਚੱਕ ਦੀਵਾਨ ਦੇ ਨਾਮ ਤੋਂ ਤੁੜਾ ਕੇ ਅਸਲ ਹੱਕਦਾਰਾਂ ਨੂੰ ਸੌਂਪ ਦਿੱਤਾ। ਇਸ ਉਪਕਾਰ ਬਦਲੇ ਜ਼ਿਮੀਦਾਰਾਂ ਇਕ ਖੂਹ, ਬਾਬਾ ਰਾਮਦਾਸ ਜੀ ਨੂੰ ਭੇਟ ਕਰਕੇ ਕਰਤੱਗਯਤਾ ਪ੍ਰਗਟ ਕੀਤੀ।

ਬਾਬਾ ਜੀ ਨੇ ਇਹ ਜ਼ਮੀਨ ਅਪਣੇ ਗੁਰੂ ਬਾਵਾ ਅਮੋਲਕ ਰਾਮ ਦੇ ਨਾਮ ਲਿਖਵਾ ਦਿਤੀ। ਉਹ ਖੂਹ ਹੁਣ ਤੱਕ ਬੀੜ ਖੇੜੀ ਵਾਲੇ ਅਸਥਾਨ ਨਾਲ ਸੰਬੰਧਤ ਹੈ।

ਬਾਬਾ ਰਾਮਦਾਸ ਤੋਂ ਬੱਦ ਬਾਵਾ ਹਰੀ ਦਾਸ ਇਸ ਅਸਥਾਨ ਦੇ ਮਹੰਤ ਨੀਤੇ ਗਏ। ਜੋ ਬਾਰਾਂ ਕੁ ਵਰ੍ਹੇ ਇਸ ਗੁਰ-ਧਾਮ ਤੇ ਜਾਇਦਾਦ ਦੀ ਸੇਵਾ-ਸੰਭਾਲ ਕਰਕੇ, ਸੰਮਤ ੧੯੩੬ ਵਿੱਚ ਪਰਲੋਕ ਗਾਮੀ ਹੋ ਗਏ। ਬਾਬਾ ਹਰੀ ਦਾਸ ਜੀ ਦੇ ਦੋ ਚੇਲੇ ਨਿਹਾਲ ਦਾਸ ਤੇ ਕਾਹਨ ਦਾਸ ਉਦਾਸ ਬਿਰਤੀ ਵਾਲੇ ਹੋਏ। ਪਰ ਇਸ ਗੁਰ-ਧਾਮ ਦੀ ਮਹੰਤੀ ਬਾਵਾ ਨਿਹਾਲ ਦਾਸ ਦੇ ਸੇਵਕ ਬ੍ਰਹਮ ਸੁੱਧ ਜੀ ਨੂੰ ਪ੍ਰਾਪਤਿ ਹੋਈ। ਜੋ ਅੱਠ-ਨੌਂ ਵਰ੍ਹੇ ਗੱਦੀ ਵਿਰਾਜ ਕੇ, ਸੰਮਤ ੧੯੪੫ ਬਿ: ਵਿਚ ਗੁਰੂ ਚਰਨੀਂ ਜਾ ਵਿਰਾਜੇ। ਉਨ੍ਹਾਂ ਦੀ ਥਾਂ ਬਾਵਾ ਹਰੀ ਦਾਸ (ਉਨ੍ਹਾਂ ਦੇ ਪੋਤ੍ਰੇ ਚੇਲੇ) ਨੂੰ ਮਹੰਤ ਥੱਪਿਆ ਗਿਆ। ਕਿਉਂਕਿ ਮਹੰਤ ਬ੍ਰਹਮ ਸੁੱਧ ਜੀ ਦੇ ਚੇਲੇ ਬਾਵਾ ਸਰਮੁਖ ਦਾਸ ਸੰਮਤ ੧੯੪੦ ਵਿਚ ਹੀ ਚੜ੍ਹ ਚੁਕੇ ਸਨ। ਬਾਵਾ ਹਰੀ ਦਾਸ ਜੀ ਨੇ ੩੬-੩੭ ਵਰ੍ਹੇ ਮਹੰਤੀ ਨਿਬਾਹੀ; ਤੇ ਸੰਮਤ ੧੯੮੨ ਵਿਚ ਮਾਘ ਦੀ ਮੱਸਿਆ ਵਾਲੇ ਦਿਨ ਗੁਰ-ਪੁਰੀ ਪਧਾਰ ਗਏ। ਹੁਣ ਮਹੰਤੀ ਦਾ ਮਾਣ, ਬਾਵਾ ਕਾਹਨ ਦਾਸ (ਚੇਲਾ ਮਹੰਤ ਹਰੀ ਦਾਸ ਸੁਰਗਬਾਸੀ) ਦੇ ਚੇਲੇ ਬਾਵਾ ਠਾਕੁਰ ਦਾਸ ਨੂੰ ਮਿਲਿਆ।

ਬਾਵਾ ਠਾਕੁਰ ਦਾਸ ਜੀ ਦਾ ਜਨਮ ਕਾਹਨ ਸਿੰਘ ਦੇ ਘਰਿ ਮਾਤਾ ਸੱਮਾਂ ਕੌਰ ਦੀ ਕੁੱਖੋਂ ਸੰਮਤ ੧੯੨੬ ਬਿੱ: ਵਿਖੇ ਲਹਿਰਾ-ਮੁਹੱਬਤਿ (ਬਾਹੀਏ)ਵਿਚ ਹੋਇਆ ਸੀ। ਸਤਾਰਾਂ ਵਰ੍ਹੇ ਦੀ ਉਮਰੇ ੧੯੪੩ ਬਿੱ:ਵਿਚ ਬੀੜ-ਖੇੜੀ ਆਕੇ, ਸੰਤ ਕਾਹਨ ਦਾਸ ਜੀ ਦੇ ਚਰਨੀ ਲੱਗਿ, ਗੁਰਮਤਿ ਗ੍ਰਹਿਣ ਕੀਤੀ। ਚਾਰ ਕੁ ਸਾਲ ਗੁਰੂ ਤੇ ਸੰਗਤਿ ਦੀ ਸੇਵਾ ਵਿਚ ਜੁਟੇ ਰਹੇ। ਫਿਰ ਸੁਨਾਮ ਦੇ ਇਲਾਕੇ ਪਿੰਡ ਮਹਿਲਾਂ ਦੀ ਧਰਮਸਾਲ ਜਾ ਕੇ ਬਾਬਾ ਅਤਰਦਾਸ ਪਾਸੋਂ ਵਿੱਦਿਆ ਪੜ੍ਹੀ। ਸਾਲ ਕੁ ਬੱਦ ਸ੍ਰੀ

ਅੰਮ੍ਰਿਤਸਰ ਛੱਤੇ ਵਾਲੇ ਅਖਾੜੇ ਆ ਗਏ। ਓਦੋਂ ਬਾਬਾ ਚੇਤਨ ਦਾਸ ਜੀ (ਮਹੰਤ ਡੇਰਾ ਮਗਨੀ ਰਾਮ-ਪਟਿਆਲਾ) ਇਸ ਅਖਾੜੇ ਵਿਰਾਜ ਦੇ ਸਨ। ਏਥੇ ਛੇ ਕੁ ਮਹੀਨੇ ਸਾਧ-ਸੰਗਤਿ ਦੀ ਸੇਵਾ ਕੀਤੀ, ਨਾਲੇ ਬਾਵਾ ਹਰਿ ਪ੍ਰਸ਼ਾਦ ਪਾਸਹੁੰ 'ਬਾਈਹ ਵਾਰਾਂ' ਅਰਥ-ਪਰਮਾਰਥ ਸਮੇਤ ਪੜ੍ਹੀਆਂ। ਉਪ੍ਰੰਤ ਬੀੜ-ਖੇੜੀ ਆ ਵਿਰਾਜੇ। ਏਥੇ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਹੋਰ ਕਈਆਂ ਗ੍ਰੰਥਾਂ ਦਾ ਪਾਠ ਸੰਥਾ ਨਾਲ ਕੀਤਾ।

ਖੁੱਡੀ ਵਾਲੇ ਸੰਤਾਂ ਦੀ ਕਾਇਮ ਕੀਤੀ ਇਕ ਧਰਮਸਾਲ ਧੂੜ ਕੋਟਿ ਬੀ ਹੈ। ਓਥੋਂ ਦੇ ਸਾਧੂ ਬਾਲਕ ਰਾਮ ਨਾਲ ਰਲ ਕੇ ਤੀਰਥ-ਯਾਤ੍ਰਾ ਕਰਨ ਹਰਿਦੁਆਰ–ਰਿਖੀਕੇਸ਼ ਗਏ; ਤੇ ਓਥੇ ਛਿਅ ਕੁ ਮਹੀਨੇ ਟਿਕ ਕੇ ਹੋਰ ਗੁਰਮਤਿ ਦੇ ਗ੍ਰੰਥ ਵਾਚੇ-ਵਿਚਾਰੇ। ਫਿਰ ਡੇਰੇ ਆਕੇ, ਸੰਮਤ ੧੯੮੨ ਵਿਚ ਬੀੜ-ਖੇੜੀ ਗੁਰ-ਧਾਮ ਦੇ ਮਹੰਤ ਬਣੇ। ਸਤਾਰਾਂ ਕੁ ਵਰ੍ਹੇ ਮਹੰਤੀ ਦੀਆਂ ਜ਼ਿੰਮੇਵਾਰੀਆਂ ਨਿਬਾਹੀਆਂ। ਸਰੀਰ ਬ੍ਰਿਧ ਹੋ ਜਾਣ ਕਰਕੇ, ਸੰਮਤ ੧੯੯੯ ਵਿਚ ਖੁਸ਼ੀ ਨਾਲ ਹੀ; ਜ਼ਿੰਮੇਵਾਰੀਆਂ ਦੀ ਪੰਡ (ਮਹੰਤੀ), ਸੁਰਗਵਾਸੀ ਮਹੰਤ ਹਰੀ ਦਾਸ ਜੀ ਦੇ ਸੇਵਕ ਬਾਵਾ ਆਦਿਰਾਮ ਜੀ ਦੇ ਸਿਰ ਦੇ ਕੇ, ਆਪ ਸੁਰਖਰੂ ਹੋ ਗਏ ਹਨ। ਮਹੰਤ ਆਦਿਰਾਮ ਜੀ, ਬੜੇ ਅਦਬ ਸਤਿਕਾਰ ਨਾਲ ਬਾਬਾ ਜੀ ਦੀ ਸੇਵਾ ਕਰਦੇ ਤੇ ਪੂਰੀ ਚੌਕਸੀ ਨਾਲ ਮਹੰਤੀ ਦੇ ਫਰਜ਼ ਨਿਬਾਹ ਰਹੇ ਹਨ।

ਮਹੰਤ ਆਦਿ ਰਾਮ ਜੀ ਜਨਮ ਤੋਂ ਬ੍ਰਾਹਮਣ ਹਨ। ਆਪ ਦਾ ਜਨਮ ਜ਼ਿਲਾ ਗੁਰਦਾਸਪੁਰ, ਤਸੀਲ ਸ਼ਕਰਗੜ੍ਹ ਦੇ ਪਿੰਡ ਢੰਡੋਰ ਵਿਚ, ਭਾਈ ਸੋਹਨ ਲਾਲ ਦੇ ਘਰਿ, ਮਾਤਾ ਤਿਲੋਚਨਾਂ ਦੇ ਉਦਰ ਤੋਂ ਸੰਮਤ ੧੯੫੧–੨ ਬਿਕ੍ਰਮੀ ਵਿਖੇ ਹੋਇਆ। ਪਿਤਾ ਜੀ ਚੂੰਕਿ ਲਾਹੌਰ ਵਿਚ ਸਰਕਾਰੀ ਮੁਲਾਜ਼ਮ ਸਨ; ਇਸ ਲਈ ਲਾਲਣ-ਪਾਲਣ ਬਹੁਤਾ ਲਾਹੌਰ ਹੀ ਹੋਇਆ। ਪਹਿਲੀ ਪਲੇਗ ਵਿਚ ਕਾਲ ਨਿਰਦਈ ਨੇ ਮਾਤਾ ਖੋਹ ਲਈ; ਤੇ ਦੋ ਵਰ੍ਹੇ ਬੱਦ ਪਿਤਾ ਦਾ ਸਾਇਆ ਬੀ ਸਿਰੋਂ ਚਾ ਲਿਆ। ਇਸਤਰਾਂ ਮਾਪਿਆਂ ਬਾਹਰੇ ਹੋ ਜਾਣ ਕਰਕੇ ਉਦਾਸ ਹੋ ਗਏ; ਤੇ ਬਾਰਾਂ-ਤੇਰਾਂ ਵਰ੍ਹੇ ਦੀ ਉਮਰੇ ਹੀ ਹਰਿਦਵਾਰ ਜਾ ਕੇ, ਸੰਤ ਹਰੀ ਦਾਸ ਜੀ ਦੇ ਚਰਨਾਂ ਦੀ ਓਟ ਲੈ ਲਈ। ਉਨ੍ਹਾਂ ਪਾਸੋਂ ਹੀ ਗੁਰਮਤਿ ਦੀ ਸੀਖਜਾ-ਦੀਖਜਾ ਲੈ ਕੇ, ਸਤਿਸੰਗ ਦਾ ਰੰਗ ਮਾਣਿਆ; ਅਰੁ ਗੁਰਧਾਮਾਂ ਦੀ ਯਾਤ੍ਰਾ ਕਰਦੇ ਰਹੇ। ਫਿਰ ਸੁਤੰਤਰ ਹੋ ਕੇ ਬੀ ਕਈ ਵਰ੍ਹੇ

ਸਿੰਧ, ਬਲੋਚਿਸਤਾਨ, ਕਲਾਤ ਤੇ ਖੁਰਾਸਾਨ ਆਦਿ ਦੇਸਾਂ ਵਿਚ ਵਿਚਰਕੇ, ਗੁਰੂ ਬਾਬੇ ਦੀ ਚਰਨ-ਛੁਹ ਨਾਲ ਪਾਵਨ ਹੋਏ ਅਸਥਾਨ ਡਿੱਠੇ-ਪਰਸੇ।

ਸੰਮਤ ੧੯੭੨ ਵਿਚ ਓਧਰੋਂ ਮੁੜ ਕੇ ਕੁੰਭ ਦੇ ਸਮੇਂ ਹਰਿ ਦੁਆਰਿ ਪਹੁੰਚੇ, ਤੇ ਪੰਚਾਇਤੀ ਅਖਾੜੇ ਵਿਚ ਸ਼ਾਮਿਲ ਹੋ ਗਏ। ਛਿਅ ਕੁ ਮਹੀਨੇ ਬੱਾਦ ਅਖਾੜਾ ਛੱਡਿ ਬੀੜ-ਖੇੜੀ ਆ ਗਏ। ਫਿਰ ੧੯੭੩ ਵਿਚ ਸੰਤ ਸੁੰਦਰ ਦਾਸ ਜੀ ਨਾਲ ਰਲ ਕੇ ਪੈਦਲ ਹੀ ਤੀਰਥ ਯਾਤ੍ਰਾ ਪੁਰ ਚੜ੍ਹ ਪਏ। ਡੇਰਾ ਬਾਬਾ ਨਾਨਕ, ਜੱਮੂੰ ਤੇ ਕਸ਼ਮੀਰ ਵਿਚ ਗੁਰ-ਧਾਮਾਂ ਦਾ ਦਰਸ-ਪਰਸ ਕਰਦੇ ਹੋਇਆਂ, ਸਾਵਣ ਪੁੰਨਿਆਂ ਦਾ ਮੇਲਾ 'ਅਮਰਨਾਥ' ਤੀਰਥ ਪੁਰ ਜਾ ਵੇਖਿਆ। ਓਥੋਂ ਮੁੜ ਕੇ, ਬਾਰਾਹ-ਮੂਲਾ, ਬੱਫਾ, ਸ਼ਨਕਰੀ, ਬਾਲਾ ਕੋਟ,ਨੁਸ਼ਹਿਰੇ, ਮਰੀ ਤੇ ਐਬਟਾਬਾਦ ਆਦਿ ਵਿਚ ਸਤਿਗੁਰੁ ਨਾਨਕ ਦੇ ਚਰਨਾਂ ਨਾਲ ਪਵਿਤ੍ਰ ਹੋਈ ਧੂੜੀ ਮਸਤਕ ਲਾਉਂਦੇ, ਹਸਨ ਅਬਦਾਲ ਵਿਚ ਗੁਰੂ ਬਾਬੇ ਦੇ ਪੰਜੇ ਦਾ ਨੀਸਾਣ ਆਣ ਦਰਸਿਆ ਤੇ ਪਰਸਿਆ। ਉਥੋਂ ਰਾਵਲ ਪਿੰਡੀ ਹੁੰਦੇ ਹੋਏ ਸੰਮਤ ੧੯੭੪ ਦੀ ਦੀਪਮਾਲਾ ਦੇ ਮੌਕੇ ਅੰਮ੍ਰਿਤਸਰਿ ਪਹੁੰਚ ਗਏ।

ਸੰਮਤ ੧੯੭੫ ਵਿਚ ਕੁੰਭ ਦੇ ਮੌਕੇ ਪ੍ਰਾਗਰਾਜ ਜਾ ਕੇ ਸੰਤਾਂ-ਮਹਾਤਮਾਂ ਦੇ ਦਰਸ਼ਨ ਕੀਤੇ; ਸਤਿਸੰਗ ਦਾ ਰੰਗ ਮਾਣਿਆ। ਓਧਰੋਂ ਮੁੜ ਕੇ ਖੁੱਡੀ ਧਰਮਸਾਲਾ ਵਿਚ ਸਾਲ ਕੁ ਬਾਬਾ ਸੰਤਰਾਮ ਜੀ 'ਵੈਦ' ਦੀ ਸੇਵਾ ਕੀਤੀ ਅਰੁ ਚਕਿਤਸਾ (ਵੈਦਗੀ) ਪੜ੍ਹੀ। ਉਪ੍ਰੰਤ ਫਰੀਦਕੋਟ ਰਾਜ ਵਿਚ, ਨੇਹੀਆਂ ਵਾਲੇ ਸਟੇਸ਼ਨ ਲਾਗਲੇ ਪਿੰਡ ਜੰਡਾਂ ਵਾਲੇ ਨਿਰਮਲੇ ਸੰਤ ਨਰਾਇਣ ਸਿੰਘ ਜੀ ਦੀ ਸੇਵਾ ਵਿਚ ਹਾਜ਼ਰ ਹੋ ਕੇ, ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੰਥਾ ਨਾਲ ਅਰਥ-ਵਿਚਾਰ ਸਾਹਿਤ ਪਾਠ ਕੀਤਾ। ਡੂਢ ਕੁ ਵਰ੍ਹਾ ਓਥੇ ਟਿਕ ਕੇ ਹੋਰ ਵੇਦਾਂਤ ਆਦਿ ਦੇ ਗ੍ਰੰਥ ਭੀ ਪੜ੍ਹੇ।

ਫਿਰ ਤਸੀਲ ਮੋਗਾ ਦੇ ਪਿੰਡ ਬੱਧਨੀ ਜਾਕੇ, ਭਗਤ ਭਗਵਾਨ ਦੀ ਬਖ਼ਸ਼ ਦੇ ਸਾਧੂ ਗਿਆਨੀ ਆਤਮਾ ਨੰਦ ਜੀ ਦੀ ਸੇਵਾ ਵਿਚ ਰਹਿਕੇ, ਲਘੂ ਕੌਮਦੀ, ਵੇਦਾਂਤ ਤੇ ਗੁਰਬਾਣੀ ਦੇ ਕਈ ਗ੍ਰੰਥ ਅਰਥ-ਪਰਮਾਰਥ ਸਹਿਤ ਪੜ੍ਹੇ; ਅਰੁ ਗੁਰਬਾਣੀ ਕੰਠ ਕੀਤੀ। ਉਨ੍ਹਾਂ ਨਾਲ ਹੀ ਚਕ੍ਰਵਰਤੀ ਹੋ ਕੇ 'ਵਿਚਾਰ ਸਾਗਰ' ਦੀ ਸੰਥਾ ਲਈ।

ਸੰਮਤ ੧੯੭੯ ਵਿਚ ਮੁੜ ਪੰਚਾਇਤੀ ਅਖਾੜੇ ਨਾਲ ਸ਼ਾਮਿਲ ਹੋ ਕੇ, ਸੰਮਤ ੧੯੮੧ ਦੀ ਅੱਧ-ਕੁੰਭੀ ਵਾਸਤੇ ਸਾਮੱਗਰੀ ਇਕੱਤ੍ਰ ਕਰਨ ਤੇ ਪ੍ਰਬੰਧ ਸੰਬੰਧੀ ਸੇਵਾ ਵਿਚ ਸਾਥੀਆਂ ਦਾ ਹੱਥ ਵਟਾਇਆ। ਸੰਮਤ ੧੯੮੨ ਵਿਚ ਅਖਾੜਾ ਹਰਿਦੁਆਰ ਆਇਆ; ਤਾਂ ਚੇਤ੍ਰ ਸੁਦੀ ਪੰਚਮੀ ਨੂੰ, ਬਾਬਾ ਮੀਹਾਂ ਸਾਹਿਬ ਦੀ ਬਖਸ਼ ਵਲੋਂ ਪ੍ਰਤਿਨਿਧ ਦੀ ਹੈਸੀਅਤ ਵਿਚ, ਆਪਨੂੰ 'ਪੰਚਾਇਤੀ ਅਖਾੜੇ' ਦਾ ਚੌਥਾ ਮਹੰਤ ਥਾਪਿਆ ਗਿਆ। ੧੯੯੯ ਤਕ ਇਸੇ ਮਹਾਨ ਪਦਵੀ ਉੱਤੇ ਸੁਸ਼ੋਭਤ ਰਹੇ । ਇਸ ਵਰ੍ਹੇ ਕਿਸੇ ਕੰਮ ਸ੍ਰੀ ਅੰਮ੍ਰਿਤਸਰ ਜਾਂਦੇ ਹੋਏ ਬੀੜ-ਖੇੜੀ ਆਏ; ਤਾਂ ਬਾਬਾ ਠਾਕੁਰ ਦਾਸ ਜੀ ਨੇ ਏਥੋਂ ਦੀ ਮਹੰਤੀ ਆਪ ਨੂੰ ਸੌਂਪ ਦਿੱਤੀ। ਓਦੋਂ ਤੋਂ ਹੀ ਏਥੇ ਟਿਕੇ ਹੋਏ ਹਨ।

ਸੰਮਤ ੨੦੦੪ (੧੯੪੭ ਈ:) ਦੇ ਰੌਲ੍ਹੇ-ਗੌਲ੍ਹੇ ਤੋਂ ਬੱਦ, ਜਦੋਂ ਰਾਜਿਆਂ-ਮਹਾਰਾਜਿਆਂ ਦੇ ਤਖਤ-ਤਾਜ ਖੁੱਸਣ ਲੱਗੇ; ਤਾਂ ਵੱਡੇ ੨ ਸਮ੍ਰਿਧ-ਸ਼ਾਲੀ ਡੇਰਿਆਂ ਦੇ ਮਹੰਤਾਂ ਨੂੰ ਬੀ ਰਾਜ-ਭਾਗ ਹੱਥੋਂ ਜਾਣ ਦੀ ਚਿੰਤਾ ਚੰਬੜੀ। 'ਪੰਜਾਬੀ-ਰਜਵਾੜਾ ਸੰਗ' ਦੇ ਸਾਧੂਆਂ ਰਲਕੇ 'ਸਰਬ ਸਾਧੂ ਸੰਪ੍ਰਦਾਇ ਪੈਪਸੂ' ਨਾਮ ਦੀ ਇਕ ਜਥੇਬੰਦੀ ਕਾਇਮ ਕੀਤੀ; ਜਿਸ ਦੇ ਆਪ ਪ੍ਰਧਾਨ ਚੁਣੇ ਗਏ । ਆਪ ਨੇ ਲੱਕ ਬੰਨ੍ਹ ਕੇ. ਪ੍ਰਧਾਨਗੀ ਦਾ ਫਰਜ਼ ਨਿਬਾਹਿਆ,ਤੇ ਡੇਰਿਆਂ ਦਾ ਪ੍ਰਬੰਧ,ਗੁਰਦੁਆਰਿਆਂ ਦੇ ਸਾਂਝੇ ਪ੍ਰਬੰਧ ਲਈ ਬਣਾਏ ਗਏ 'ਧਰਮ ਅਰਥ ਬੋਰਡ' ਦੇ ਹੱਥ ਜਾਣ ਤੋਂ ਬਚਾਇਆ।

ਜ਼ਮੀਨਾਂ ਦੀ ਮਾਲਕੀ ਬਾਰੇ ਨਿੱਤ ਨਵੇਂ ਸੂਰਜ ਘੜੇ ਜਾ ਰਹੇ ਅਣੋਖੇ ਕਾਨੂੰਨਾਂ ਦੇ ਅਸਰ ਤੋਂ ਬਚਣ ਲਈ, ਇਸ ਵਕਤ ਮਹੰਤ ਸਾਹਿਬ ਬੀੜ-ਖੇੜੀ ਤੇ ਸਾਹਬਾਜ਼ ਪੁਰ ਦੀ ਸਾਰੀ ਜ਼ਮੀਨ ਖ਼ੁਦ ਕਾਸ਼ਤ ਕਰਵਾ ਰਹੇ ਹਨ। ਅਰੁ ਚੰਗੇ ਸਿਆਣੇ ਤੇ ਸਫਲ ਜ਼ਿਮੀਦਰਾਂ ਵਾਂਗੂ, ਟ੍ਰੈਕਟਰ ਆਦਿ ਸਾਇੰਟਫਿਕ ਸੰਦਾਂ ਦੁਆਰਾ ਵਾਹੀ ਕਰਕੇ; ਜ਼ਮੀਨ ਤੋਂ ਪੂਰਾ ੨ ਲਾਭ ਉਠਾ ਰਹੇ ਹਨ।

ਡੇਰੇ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੁੰਦਾ ਤੇ ਲੰਗਰ ਭੀ ਚਲਦਾ ਹੈ। ਬਾਬਾ ਬਿਸ਼ਨਦਾਸ ਦੇ ਸਮੇਂ ਦੀ ਸੰਭਾਲੀ ਹੋਈ 'ਆਦਿ ਗ੍ਰੰਥ ਸਾਹਿਬ' ਦੀ ਬੀੜ ਇਸ ਅਸਥਾਨ ਵਿਚ ਹੁਣ ਵੀ ਵਿਰਾਜ-ਮਾਨ ਹੈ।

(੩) ਬਹਿਰੂ ਪਿੰਡ (ਪਟਿਆਲੇ ਤੋਂ ਦਸ ਬਾਰਾਂ ਮੀਲ)–ਏਸ ਗਿਰਾਉਂ ਵਿਚ, ਛੱਤਾ ਮਗਨੀ ਰਾਮ (ਪਟਿਆਲਾ) ਦੇ ਸੰਤਾਂ ਮਹੰਤਾਂ ਧਰਮਸਾਲ ਬਣਵਾਈ ਹੈ। ਏਥੇ ਇਸ ਵਕਤ ਮਹੰਤ ਬ੍ਰਹਮ ਦਾਸ ਜੀ ਹਨ।

(੪) ਬਨੇਰਾ–(ਪਟਿਆਲੇ ਤੋਂ ੧੨ ਮੀਲ)–ਏਸ ਪਿੰਡਿ, ਬੀੜ ਖੇੜੀ ਵਾਲੀ ਸ਼ਾਖ ਦਾ ਡੇਰਾ ਹੈ, ਜੋ ਬਾਬਾ ਅਮੋਲਕ ਦਾਸ ਜੀ ਦੇ ਚੇਲੇ ਬਾਵਾ ਹਰਿ ਸੇਵਕ ਰਾਮ ਦੇ ਉੱਦਮ-ਉਪਰਾਲੇ ਦਾ ਨੀਸਾਣੁ ਹੈ। ਉਪ੍ਰੰਤ ਉਨ੍ਹਾਂ ਦੇ ਸਿਖ-ਸੇਵਕ––ਬੇਲੀ ਰਾਮ, ਹਰਿ ਪ੍ਰਸ਼ਾਦ ਤੇ ਗਿਆਨ ਦਾਸ; ਵਾਰੀ ਸੁਧੇ ਮਹੰਤ ਬਣਦੇ ਆਏ ਹਨ। ਗਿਆਨ ਦਾਸ ਤੋਂ ਬੱਦ, ਬੀੜ-ਖੇੜੀ ਵਾਲੇ ਮਹੰਤ ਠਾਕੁਰਦਾਸ ਜੀ ਦੇ ਚੇਲ ਬ੍ਰਹਮ ਦਾਸ ਮਹੰਤ ਨੀਅਤ ਹੋਏ। ਹੁਣ ਮਹੰਤ ਆਦਿ ਰਾਮ ਜੀ ਦੇ ਚੇਲੇ ਮੁਕੰਦ ਦਾਸ ਜੀ ਮਹੰਤੀ ਪ੍ਰਾਪਤਿ ਕਰਕੇ, ਪ੍ਰਬੰਧ ਚਲਾ ਰਹੇ ਹਨ।

(੫) ਬਟਨਾਲਾ ਨੱਗਰ ਪਟਿਆਲਾ ਰਾਜ ਦੀ ਆਦਿ ਰਾਜਧਾਨੀ ਹੈ। ਇਸੇ ਕਰਕੇ ਇਸ ਨੱਗਰ ਵਿਚ ਸਿੱਖ-ਸਾਧੂਆਂ ਦੇ ਬਹੁਤ ਡੇਰੇ ਲੱਗੇ ਰਹੇ ਹਨ। ਬਾਬਾ ਮੀਹਾਂ ਸਾਹਿਬ ਦੀ ਬਖ਼ਸ਼ ਦੇ ਸਾਧੂਆਂ ਭੀ ਏਥੇ ਧਰਮ-ਸਥਾਨ ਮਹਾਰਾਜਾ ਔਲਾ ਸਿੰਘ ਤੇ ਇਨ੍ਹਾਂ ਦੇ ਜਾ-ਨਸ਼ੀਨਾਂ ਪਾਸੋਂ ਬਣਵਾਏ। ਇਸ ਧਰਮ-ਕਰਮ ਦਾ ਉੱਦਮ ਚਾਣ ਵਾਲੇ ਬਾਬਾ ਮੀਹਾਂ ਸਾਹਿਬ ਦੇ ਪੋਤ੍ਰੇ ਚੇਲੇ ਦਿਆਲ ਦਾਸ ਜੀ ਸਨ। ਜਿਨ੍ਹਾਂ ਦੀ ਗੁਰਪ੍ਰਣਾਲੀ ਇਸ ਤਰਤੀਬ ਮੂਜਬ ਬਾਬਾ ਮੀਹਾਂ ਜੀ ਨਾਲ ਜਾ ਮਿਲਦੀ ਹੈ। ਭਾਈ ਦਿਆਲ ਦਾਸ, ਬਾਬਾ ਮਿੱਠਾ ਰਾਮ ਦੇ ਸਿੱਖ ਸਨ; ਤੇ ਉਹ ਬਾਬਾ ਮੀਹਾਂ ਸਾਹਿਬ ਦੇ। ਬਾਬਾ ਦਿਆਲ ਦਾਸ ਤੋਂ ਅਗਾੜੀ ਭਾਈ ਮਈਆ ਰਾਮ, ਬਲਰਾਮ (ਦੂਜੀ ਧਰਮਸਾਲਾ ਇਨ੍ਹਾਂ ਬਣਵਾਈ; ਤੇ ਇਨ੍ਹਾਂ ਦੇ ਨਾਮ-ਨਾਮੀ ਨਾਲ ਹੀ ਮਨਸੂਬ ਹੈ), ਸੁਜਾਨ ਦਾਸ ਤੇ ਹਰਿਨਾਮ ਦਾਸ–ਜੋ ਗੁਰਦੁਆਰਾ ਸੁਧਾਰ ਲਹਿਰ ਸਮੇਂ ਏਸ ਧਰਮ-ਧਾਮ ਦੇ ਮਹੰਤ ਸਨ। ਅੱਜ ਦਿਨ ਮਹੰਤ ਮੰਗਲਦਾਸ ਜੀ ਹਨ।

ਸ਼ਹਿਰ ਪਟਿਆਲੇ, ਨਾਭਾ ਦਰਵਾਜੇ ਅੰਦਰ ਜੋ ਧਰਮਸਾਲਾ 'ਨਿਰਬਾਣ ਆਸਣ' (ਇਮਲੀ ਵਾਲੀ) ਸਦਾਉਂਦੀ ਹੈ; ਉਹ ਬਾਬਾ

ਦਿਆਲਦਾਸ ਦੇ ਚੇਲੇ ਬਾਵਾ ਮਈਆ ਰਾਮ ਦੇ ਪਰਾਕ੍ਰਮ ਨਾਲ ਹੀ ਬਣੀ ਸੀ। ਭਵਾਨੀ ਗੜ੍ਹ, ਕੁਹਾਣਕੇ ਖੁਰਦ ਤੇ (ਲੰਗ) ਚਲਾਲਾ ਪਿੰਡਾਂ ਵਿਚਲੀਆਂ ਧਰਮ ਸਾਲਾਂ ਬੀ ਏਥੋਂ ਦੇ ਸੰਤਾਂ-ਮਹੰਤਾਂ ਦੇ ਉੱਦਮ-ਉਪਕਾਰ ਦਾ ਨਿਸ਼ਾਨ ਹਨ।

(੬) ਖੁੱਡੀ ਪਿੰਡ, ਰੇਲਵੇ ਸਟੇਸ਼ਨ ਹੰਢਿਆਏ ਲਾਗੇ ਹੈ। ਬਾਬਾ ਮੀਹਾਂ ਸਾਹਿਬ ਦੇ ਸਿੱਖਾਂ ਵਿਚੋਂ ਬਾਬਾ ਸੰਤ ਦਾਸ ਦੀ ਸ਼ਾਖ ਦਾ ਮੁੱਖ-ਅਸਥਾਨ ਇਸ ਪਿੰਡ ਵਿੱਚ ਹੈ । ਇਸ ਸ਼ਾਖ ਦੇ ਸੰਤਾਂ-ਮਹੰਤਾਂ ਅਨੇਕਾਂ ਥਾਵਾਂ ਵਿਚ, ਗੁਰੂ ਸਾਹਿਬਾਨ ਦੇ ਚਰਨਾਂ ਦੀ ਛੋਹ ਨਾਲ ਪੁਨੀਤ ਹੋਏ ਟਿਕਾਣੇ ਲੱਭ ੨ ਕੇ, ਤੇ ਗੁਰੂ ਬਾਬਾ ਜੀ ਦੀ ਮਨਸ਼ਾ ਮੁਤਾਬਕ ਇਤਿਹਾਸਕ ਯਾਦਗਾਰਾਂ ਤੇ ਧਰਮਸਾਲਾਂ ਕਾਇਮ ਕੀਤੀਆਂ-ਕਰਾਈਆਂ ਹਨ। ਜਿਨ੍ਹਾਂ ਦੇ ਸੰਖੇਪ ਸਮਾਚਾਰ ਮੌਕੇ ਸਿਰ ਦਿੱਤੇ ਗਏ ਹਨ । ਬਾਬਾ ਸੰਤ ਦਾਸ ਜੀ ਤੋਂ ਮਗਰੋਂ ਵਾਰੀ ਸੁਧੇ ਬਾਵਾ ਮੇਲਾ ਰਾਮ ਤੇ ਕ੍ਰਿਪਾ ਰਾਮ ਆਦਿ ਇਸ ਅਸਥਾਨ ਦੇ ਮਹੰਤ ਬਣਦੇ ਆਏ ਹਨ। ਮਹਾਰਾਜਾ ਕਰਮ ਸਿੰਘ ਪਟਿਆਲਾ ਪਤਿ ਦੇ ਸਮੇਂ ਏਥੇ ਮਹੰਤ ਕ੍ਰਿਪਾ ਰਾਮ ਜੀ ਸਨ; ਜਿਨ੍ਹਾਂ ਤੋਂ ਸੀਖਿਆ-ਦੀਖਿਆ ਲੈ ਕੇ, ਬਾਬਾ ਬਿਸ਼ਨ ਦਾਸ ਜੀ ਬੀੜ-ਖੇੜੀ ਜਾ ਕੇ ਪ੍ਰਸਿੱਧ ਹੋਏ। ਬੰਗੇ, ਪਿੰਡ ਦਾਤੇ ਤੇ ਸੋਢਲ ਆਦਿ ਗਿਰਾਵਾਂ ਵਿੱਚ ਇਸੇ ਸ਼ਾਖ ਦੇ ਬਣਵਾਏ ਧਰਮਸਾਲ ਤੇ ਗੁਰ-ਅਸਥਾਨ ਹਨ। ਇਸ ਮੌਕੇ ਦੇ ਮਹੰਤ ਸਾਹਿਬ ਦਾ ਨਾਮ ਸੰਤ ਰਾਮ ਹੈ।

(੭) ਹਥਨ—ਪੁਰਾਣੀ ਰਿਆਸਤ ਮਾਲੇਰ ਕੋਟਲਾ ਵਿਚ ਇਕ ਪ੍ਰਸਿੱਧ ਪਿੰਡ ਹੈ। ਬਾਬਾ ਮੀਹਾਂ ਸਾਹਿਬ ਦੇ ਸਿੱਖ ਭਾਈ ਜਗਨ ਨਾਥ ਦੀ ਸ਼ਾਖ ਵਿਚ ਬਾਬਾ ਹਜ਼ਾਰਾ ਸਾਹਿਬ ਇਕ ਪ੍ਰਸਿੱਧ ਮਹਾਤਮਾ ਹੋਏ ਹਨ। ਉਨ੍ਹਾਂ ਨੇ ਲਖਨਊ ਵਿਚ ਇਤਿਹਾਸਕ ਚਿੰਨ੍ਹ ਢੂੰਢ ਕੇ ਧਰਮਸਾਲ ਤੇ ਬਾਗ ਆਦਿ ਦਾ ਉੱਦਮ ਕੀਤਾ ਸੀ । ਉਨ੍ਹਾਂ ਦੀ ਸਰੇਣੀ 'ਚੋਂ ਬਾਵਾ ਬ੍ਰਹਮ ਦਾਸ ਇਸ ਪਿੰਡ ਆ ਬੈਠੇ। ਗਿਰਾਂ ਵਾਸੀਆਂ ਦੇ ਉੱਦਮ-ਉਪਰਾਲੇ ਨੂੰ ਹਲਾਸ਼ੇਰੀ ਦੇ ਕੇ ਧਰਮਸਾਲ ਬਨ੍ਹਵਾਈ। ਇਹ ਸੰਤ ਬੜੇ ਸੇਵਾ-ਭਾਉ ਵਾਲੇ ਸਿੱਖ ਸਨ । ਆਏ-ਗਏ ਸਾਧੂ-ਸੰਤ ਤੇ ਯਾਤਰੂ ਸਿੱਖਾਂ ਦੇ ਸੁਖ-ਬਿਸਰਾਮ ਦਾ ਖੂਬ ਖਿਆਲ ਰਖਦੇ ਸਨ । ਅਗਾੜੀ ਇਨ੍ਹਾਂ ਪਾਸੋਂ

ਵਿਰੋਸਾਏ ਭਾਈ ਕਿਸ਼ਨ ਦਾਸ ਜੀ ਬੀ ਇਸੇ ਪ੍ਰੇਮ-ਰੰਗ ਵਿਚ ਸਰਬੰਗ ਰੰਗੇ ਹੋਏ ਸਨ। ਬੜੇ ਜਪੀ-ਤਪੀ ਤੇ ਉੱਦਮੀ ਪ੍ਰਚਾਰਕ ਸਨ। ਪਟਿਆਲਾ ਪਤੀ ਮ: ਨਰਿੰਦਰ ਸਿੰਘ, ਅਤੇ ਜੀਂਦੇਸ਼੍ਵਰ ਮ: ਸੰਗਤ ਸਿੰਘ, ਸਰੂਪ ਸਿੰਘ ਤੇ ਰਘੁਬੀਰ ਸਿੰਘ ਆਪ ਦੇ ਬੜੇ ਸਰਧਾਲੂ ਸਨ। ਇਨ੍ਹਾਂ ਮਹਾਰਾਜਿਆਂ ਸੰਤ ਜੀ ਦੇ ਸਤਿਕਾਰ ਵਜੋਂ ਇਸ ਧਰਮਸਾਲਾ ਵਾਸਤੇ ਬਹੁਤ ਕੁਝ ਦਾਨ-ਮਾਨ ਦਿੱਤਾ। ਮਲੇਰ ਕੋਟਲੇ ਦੇ ਨਵਾਬ ਸਿਕੰਦਰ ਖਾਨ ਨੇ ਬੀ ਗੁਰੂ ਬਾਬੇ ਦੇ ਭੇਖ ਤੇ ਸੰਤ ਜੀ ਦੀ ਕਰਣੀ-ਕਰਤੂਤ ਪੁਰ ਰੀਝ ਕੇ ਜ਼ਮੀਨ ਦੀ ਮਾਫ਼ੀ ਦਿੱਤੀ। ਜੁੜੀ ਮਾਇਆ ਤੇ ਸਿੱਖਾਂ ਦੀ ਮਿਹਨਤ ਨਾਲ ਮਹੰਤ ਜੀ ਨੇ ਤਲਾਉ ਭੀ ਬਣਵਾਇਆ। ਏਥੋਂ ਦੇ ਮਹੰਤਾਂ ਦੀ ਗੁਰ-ਪ੍ਰਣਾਲੀ ਇਸ ਤਰਾਂ ਹੈ:—

ਬਾਬਾ ਜਗਨ ਨਾਥ ਦੇ ਚੇਲੇ ਭਾਈ ਨਥਾ ਜੀ, ਉਨ੍ਹਾਂ ਦੇ ਜੰਟ ਸਾਹਿਬ, ਅਗਾੜੀ ਸਿਲਸਿਲੇਵਾਰ ਭਾਈ ਲੱਧਾ, ਦਿਆਲ ਦਾਸ, ਹਜਾਰਾ ਸਾਹਿਬ, ਅੰਮ੍ਰਿਤੀਆ ਦਾਸ, ਨਰਾਇਣ ਦਾਸ, ਬਾਲਕ ਰਾਮ ਦੇ ਬਾਵਾ ਬ੍ਰਹਮ ਦਾਸ, ਤਿਨ੍ਹਾਂ ਦੇ ਬਾਬਾ ਕਿਸ਼ਨ ਦਾਸ। ਇਨ੍ਹਾਂ ਤੋਂ ਬੱਦ ਮਹੰਤ ਅਨੰਦ ਦਾਸ ਤੇ ਨਾਨਕ ਸਰਨ—ਜੋ ਸੰਮਤ ੧੯੮੨-੩ ਬਿ: ਵਿਚ ਏਥੇ ਮਹੰਤ ਸਨ। ਅੱਜ ਕਲ ਮਹੰਤ ਹੰਸ ਦਾਸ ਜੀ ਹਨ।

(੮) ਕੰਗਣਵਾਲ ਬੀ ਮਲੇਰ ਕੋਟਲਾ ਰਾਜ ਦਾ ਹੀ ਪਿੰਡ ਹੈ। ਬਾਬਾ ਮੀਹਾਂ ਸਾਹਿਬ ਦੇ ਜੇਠੇ ਚੇਲੇ ਲਖਮੀਰ ਸਾਹਿਬ ਨੇ ਸਤਿਗੁਰ ਨਾਨਕ ਰਾਇ ਦੀ ਮਿਹਰ-ਨਦਰ ਤੇ ਚਰਨ-ਛੁਹ ਨਾਲ ਨਿਹਾਲ ਹੋਈ ਥਾਂ ਲੱਭ ਕੇ 'ਨਾਨਕਬਾੜੀ' ਨਾਮੇ ਗੁਰ-ਧਾਮ ਪ੍ਰਗਟ ਕੀਤਾ ਸੀ। ਉਨ੍ਹਾਂ ਪਾਸੋਂ ਨਾਮ-ਦਾਨ ਲੈ, ਵਿਰੋਸਾਏ ਭਾਈ ਬਖਤ ਮੱਲ ਜੀ ਏਸ ਨੱਗਰ ਆਏ ਤੇ ਟਿਕ ਰਹੇ। ਲੋਕਾਂ ਦੇ ਪ੍ਰੇਮ-ਭਾਵ ਤੇ ਮਾਇਆ-ਮਿਹਨਤ ਨੂੰ ਹਲਾ ਸ਼ੇਰੀ ਦੇ ਕੇ, ਧਰਮ ਕਾਰਜਾਂ ਵਲ ਪ੍ਰੇਰਿਆ; ਅਰੁ ਗੁਰੂ ਬਾਬੇ ਦੀ ਆਗਿਆ ਪਾਲਣ ਹਿਤ ਧਰਮਸਾਲ ਬਣਵਾਈ। ਸਤਿਗੁਰ ਨਾਨਕ ਸਾਹਿਬ ਭੀ ਆਪਣੀ ਉਦਾਸੀ (ਦੇਸ-ਰਟਨ) ਸਮੇਂ ਇਸ ਨੱਗਰਿ ਇਕੇਰਾਂ ਵਿਰਾਜ ਗਏ ਸਨ। ਉਸ ਪਾਵਨ ਟਿੱਕਰੀ ਨੂੰ ਪੱਕੀ ਯਾਦਗਾਰ ਬਨਾਉਣ ਹਿਤ ਹੀ ਇਹ ਧਰਮਸਾਲ ਬਣੀ ਜਾਪਦੀ ਹੈ। ਜਦੋਂ ਬਾਬਾ ਬਖਤ ਮੱਲ ਜੀ ਏਥੇ ਆਏ; ਜੰਗਲ-ਬੀਆਬਾਨ ਵਿਚ ਆਸਣ ਜਮਾ

ਬੈਠੇ। ਗੁਰੂ ਬਾਬੇ ਦੀ ਮਿਹਰ ਤੇ ਆਪਣੇ ਤਪ-ਤੇਜ ਦੇ ਸਦਕੇ, ਇਸੇ ਜੰਗਲ ਵਿਚ ਬਾਬਾ ਜੀ ਨੇ ਮੰਗਲ ਲਾ ਦਿੱਤੇ । ਨਵਾਬ ਭੀਖਨ ਖਾਨ ਨੇ ਜਗਤ ਗੁਰੂ ਨਾਨਕ ਸ਼ਾਹ ਦੇ ਨਾਮ ਪੁਰ ਇਸ ਯਾਦਗਾਰੀ ਅਸਥਾਨ ਦੇ ਨਾਮ ਜਾਗੀਰ ਤੇ ਜ਼ਮੀਨ ਲਾ ਦਿੱਤੀ।

ਬਾਬਾ ਬਖਤ ਮੱਲ ਤੋਂ ਬੱਦ ਉਨ੍ਹਾਂ ਦੇ ਸਿੱਖ-ਸੇਵਕ ਭਾਈ ਟਹਲਦਾਸ, ਸੇਵਾ ਰਾਮ, ਗੁਰਮੁਖਦਾਸ, ਮਥੁਰਾਦਾਸ ਤੇ ਕਾਨ੍ਹਦਾਸ ਨੰਬਰਵਾਰ ਮਹੰਤ ਬਣਦੇ ਤੇ ਸੇਵਾ-ਸੰਭਾਲ ਕਰਦੇ ਆਏ । ਇਸ ਵੇਲੇ (ਸੰਮਤ ੨੦੧੧ ਬਿੰ: ਵਿਚ) ਇਸ ਗੁਰੁ-ਧਾਮ ਦੇ ਮਹੰਤ ਸੁੰਦਰ ਦਾਸ ਜੀ ਹਨ ।

(੯) ਛਪਾਰ—ਧੂਰੀ-ਲੁਧਿਆਣਾ ਲਾਈਨ ਪੁਰ ਅਹਮਦਗੜ੍ਹ ਰੇਲਵੇ ਸਟੇਸਨ ਲਾਗੇ ਇਕ ਪ੍ਰਸਿੱਧ ਨੱਗਰ ਹੈ। ਜਿੱਥੇ ਭਾਦਰੋਂ ਦੀ ਚਾਨਣੀ ਚੌਦੇਂ ਨੂੰ ਗੁੱਗੇ ਦਾ ਬੜਾ ਭਾਰਾ ਮੇਲਾ ਲਗਦਾ ਹੈ। ਲਗ-ਪਗ ਸਾਰੇ ਚੜ੍ਹਦੇ ਪੰਜਾਬ ਤੋਂ ਲੋਕੀ ਏਥੇ ਇਕੱਠੇ ਹੁੰਦੇ ਹਨ। ਪਹਿਲਾਂ ਇਹ ਪਿੰਡ ਮਲੇਰ ਕੋਟਲਾ ਰਿਆਸਤ ਵਿੱਚ ਸੀ; ਹੁਣ 'ਪੈਪਸੂ' ਵਿਚ ਮਿਲ ਗਿਆ ਹੈ। ਬਾਬਾ ਮੀਹਾਂ ਸਾਹਿਬ ਦੀ ਬਖ਼ਸ਼ ਦੇ ਸਾਧੂਆਂ ਏਥੇ ਬੀ ਇਕ ਧਰਮਸਾਲਾ ਬਣਵਾਈ ਹੈ। ਜਿਸ ਦਾ ਪ੍ਰਬੰਧ ਹੁਣ ਭੀ ਇਸੇ ਸਰੇਣੀ ਦੇ ਸੰਤਾਂ ਦੇ ਹੱਥ'ਚਿ ਹੈ।

(੧੦) ਠੁੱਲੀ ਵਾਲ (ਅਲਾਲ ਰੇ. ਸਟੇਸ਼ਨ ਲਾਗੇ) ਥਾਣਾ ਸ਼ੇਰਪੁਰ ਵਿਚ ਹੈ । ਇਸ ਪਿੰਡ ਵਿਚ ਭੀ ਇਸੇ ਬਖ਼ਸ਼ ਦੇ ਸਾਧੂਆਂ ਧਰਮਸਾਲ ਬਣਵਾ ਕੇ, ਬਹਾਲ ਰੱਖੀ ਹੋਈ ਹੈ।

(੧੧) ਫੱਫੜੇ ਭਾਈ ਕੇ—ਇਸ ਨੱਗਰ ਵਿਚ ਸਤਿਗੁਰ ਨਾਨਕ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਤੇ ਹਿੰਦ ਦੀ ਚਾਦਰ ਗੁਰੂ ਤੇਗ ਬਹਾਦੁਰ ਸਾਹਿਬ ਨੇ ਚਰਨ ਪਾਏ ਹਨ । ਸਤਿਗੁਰਾਂ ਦੀ ਯਾਦਗਾਰ ਕਾਇਮ ਕਰਨ ਵਾਸਤੇ ਹੀ ਪਟਿਆਲੇ ਵਾਲੇ ਡੇਰੇ ਮਗਨੀ ਰਾਮ ਦੇ ਸੰਤਾਂ ਮਹੰਤਾਂ ਏਥੇ ਬਹਿ ਕੇ ਧਰਮਸਾਲ (ਗੁਰਦੁਆਰਾ) ਕਾਇਮ ਕੀਤੀ ਪ੍ਰਤੀਤਿ ਹੁੰਦੀ ਇ। ਭਾਈ ਮਗਨੀ ਰਾਮ ਦੇ ਛੱਤੇ ਤੋਂ ਇੱਕ ਸਾਧੂ ਬਿਜਾਰਾਮ ਸੰਮਤ ੧੯੩੬ ਵਿਚ ਇਸ ਪਿੰਡ ਦੀ ਜੂਹੇ ਆ ਬੈਠਾ । ਸਤਿਗੁਰਾਂ ਦਾ

ਪਾਵਨ ਕੀਤਾ ਥਾਂ ਟੋਲ ਕੇ ਆਸਣ ਜਮਾਇਆ; ਤੇ ਲੋਕਾਂ ਨੂੰ ਪਰੇਰ ਕੇ ਗੁਰ-ਅਸਥਾਨ ਬਣਵਾਇਆ। ਉਸ ਮਹਾਤਮਾਂ ਦਾ ਸੇਵਕ ਮੰਗਲਦਾਸ ਮਗਰੋਂ ਇਸ ਗੁਰ-ਧਾਮ ਦੀ ਸੇਵਾ-ਸੰਭਾਲ ਕਰਦਾ ਰਿਹਾ। ਉਪ੍ਰੰਤ ਬਾਬਾ ਮੰਗਲ ਦਾਸ ਜੀ ਦੇ ਸੇਵਕ-ਸਿੱਖ ਭਾਈ ਸੁੰਦਰ ਦਾਸ ਜੀ ਭਾਈ ਬਹਿਲੋਂ ਕੀ ਸੰਤਾਨ ਨੂੰ ਇਹ ਗੁਰ-ਅਸਥਾਨ ਸੌਂਪ ਕੇ ਆਪ ਮੰਡੇਰੀਂ ਚਲੇ ਗਏ।

(੧੨) ਮੰਡੇਰ ਕਲਾਂ (ਡਾਕ ਘਰ ਸੁਨਾਮ) ਵਿਚ ਭੀ ਪਹਿਲੇ,ਛੇਵੇਂ ਤੇ ਨੌਵੇਂ ਪਾਤਿਸ਼ਾਹ ਬਿਰਾਜ ਕੇ ਰੰਗ ਲਾ ਗਏ ਸਨ। ਸੰਤ ਸੁੰਦਰ ਦਾਸ ਜੀ ਨੇ ਸੰਮਤ ੧੯੧੦ ਬਿੱ: ਵਿਚ ਭਾਈ ਕੇ ਫੱਫੜਿਆਂ ਤੋਂ ਏਥੇ ਆ ਕੇ, ਸਿੱਖ-ਵਸਨੀਕਾਂ ਨੂੰ ਧਰਮਸਾਲ (ਗੁਰਦੁਆਰਾ) ਬਨਾਉਣ ਵਾਸਤੇ ਉਭਾਰਿਆ। ਉਨ੍ਹਾਂ ਦੀ ਮਿਹਨਤ-ਮਾਇਆ ਤੇ ਆਪਣੇ ਉੱਦਮ ਦੇ ਤਾਣ ਇਹ ਯਾਦਗਾਰੀ ਅਸਥਾਨ ਕਾਇਮ ਹੋ ਗਿਆ। ਬੱਦਾਂ ਉਨ੍ਹਾਂ ਦੇ ਸੇਵਕ ਭਾਈ ਲਾਲ ਦਾਸ ਆਦਿ ਸੇਵਾ ਕਰਦੇ-ਕਰਵਾਉਂਦੇ ਆ ਰਹੇ ਹਨ।

(੧੩) ਰੱਲਾ-ਜੋਗਾ—ਇਹ ਦੋਵੇਂ ਪਿੰਡ ਪ੍ਰਸਿੱਧ ਹਨ। ਨੌਵੇਂ ਪਾਤਿਸ਼ਾਹ ਜਦੋਂ ਇਸ ਜੰਗਲ ਦੇਸ ਨੂੰ ਨਿਹਾਲ ਕਰਨ ਚੜ੍ਹੇ ਹਨ; (ਓਦੋਂ ਅਜੇ ਜੋਗਾ ਪਿੰਡ ਨਹੀਂ ਸੀ ਬਸਿਆ। ਸਾਹਿਬਾਂ ਇਕ ਉੱਚੀ ਤੇ ਸਵੱਛ ਜਾਗਾ ਤਕਾ ਕੇ ਡੇਰਾ ਲਾਇਆ ਸੀ; ਤੇ ਆਬਾਦ ਹੋਣ ਦਾ ਬਚਨ ਕੀਤਾ ਸੀ। ਮਗਰੋਂ ਬਚਨ ਸਫਲ ਹੋਏ; ਤਾਂ ਬਾਬਾ ਮੀਹਾਂ ਸਾਹਿਬ ਦੀ ਬਖ਼ਸ਼ ਦੇ ਸਾਧੂਆਂ, ਨੌਵੇਂ ਪਾਤਿਸ਼ਾਹ ਦੀ ਚਰਨ-ਰਜ ਦਾ ਸਤਿਕਾਰ ਕਾਇਮ ਰੱਖਣ ਹਿਤ ਯਾਦਗਾਰੀ ਧਰਮ-ਸਾਲ ਬਣਵਾ ਦਿਤੀ। ਏਥੋਂ ਦੇ ਮਹੰਤਾਂ ਵਿਚੋਂ ਬਾਬਾ ਰਤਨ ਦਾਸ ਜੀ ਨੇ ਅੰਮ੍ਰਿਤਸਰ ਲੂਣ ਮੰਡੀ ਵਿਚ ਭੀ ਸਿਖ-ਸਾਧੂ ਯਾਤਰੂਆਂ ਦੇ ਸੁਖ-ਬਿਸਰਾਮ ਹਿਤ ਇੱਕ ਵੱਡੀ ਹਵੇਲੀ ਬਣਵਾ ਦਿੱਤੀ; ਜੋ ਅਜਕਲ 'ਮਿਹਰਦਾਸ ਦੀ ਧਰਮਸਾਲ' ਸਦਾਉਂਦੀ ਹੈ।

(੧੪) ਕਾਲਾ ਝਾੜ—ਸਨਾਮ ਵਾਲੀ ਸੜਕ ਪੁਰ ਬਾਰਾਂ ਕੁ ਮੀਲ ਦੂਰ, ਇਹ ਟਿਕਾਣਾ ਹੈ; ਜਿੱਥੇ ਬਾਬਾ ਮੀਹਾਂ ਸਾਹਿਬ ਦੀ ਪੱਧਤੀ

੪੬੯.

ਦੇ ਸੰਤਾਂ ਨੇ ਹੀ ਗੁਰ-ਧਾਮ ਪ੍ਰਗਟ ਕੀਤਾ ਹੈ। ਅੱਜ ਕਲ ਇਸ ਅਸਥਾਨ ਦੀ ਸੇਵਾ-ਸੁਰਤਿ ਮਹੰਤ ਨੰਦ ਰਾਮ ਜੀ ਦੇ ਜ਼ਿੰਮੇ ਹੈ।

(੧੫) ਲੋਹਾ ਖੇੜਾ (ਡਾਕਘਰ ਲੌਂਗੋਵਾਲ) ਪਹਿਲੋਂ ਜੀਂਦ ਰਿਆਸਤ ਵਿਚ ਸੀ; ਹੁਣ ਪੈਪਸੂ ਸੂਬੇ ਵਿੱਚ ਸ਼ਾਮਿਲ ਹੈ। ਇਸ ਗਿਰਾਉਂ ਵਿਚ, ਬਾਬਾ ਮੀਹਾਂ ਸਾਹਿਬ ਦੇ ਚੇਲੇ ਭਾਈ ਸੰਤ ਦਾਸ ਜੀ (ਧਰਮਸਾਲਾ-ਖੁੱਡੀ ਦੇ ਕਾਇਮ ਕਰਤਾ) ਦੀ ਸ਼ਾਖ 'ਚੋਂ ਸਾਧੂ ਰਾਮਦਾਸ ਜੀ ਨੇ ਇਹ ਗੁਰੂ-ਅਸਥਾਨ ਸੰਮਤ ੧੯੧੪ ਬਿੱ: ਵਿਖੇ ਆਬਾਦ ਕੀਤਾ ਹੈ; ਜਿਨ੍ਹਾਂ ਦੀ ਗੁਰਪ੍ਰਣਾਲੀ ਐਸ ਤਰਾਂ ਬਾਬਾ ਮੀਹਾਂ ਸਾਹਿਬ ਨਾਲ ਮਿਲਾਈ ਗਈ ਹੈ—ਭਾਈ ਸੰਤ ਦਾਸ ਦੇ ਸੇਵਕ ਭਾਈ ਰਾਮ ਸ਼ਾਹ, ਉਨ੍ਹਾਂ ਦੇ ਰੂਪਾ ਸ਼ਾਹ, ਤਿਨ੍ਹਾਂ ਦੇ ਗੁਰਦਿਆਲ, ਫਿਰ ਕਰਮ ਵਾਰ ਬ੍ਰਹਮ ਹਰਿ ਸੁਖ, ਬ੍ਰਹਮ ਬਿਲਾਸ, ਇਨ੍ਹਾਂ ਦੇ ਬਾਵਾ ਰਾਮਦਾਸ ਜੀ। ਮਗਰੋਂ ਉਨ੍ਹਾਂ ਦੇ ਚੇਲੇ-ਪੜ-ਚੇਲੇ—ਬਾਵਾ ਬ੍ਰਹਮਦੇਵ, ਕ੍ਰਿਪਾਲ ਦਾਸ ਤੇ ਕਿਰਪਾ ਰਾਮ ਜੀ ਮਹੰਤ ਬਣਦੇ ਆਏ ਹਨ।

ਇਹ ਸਾਧੂ ਆਪਣਾ ਸੰਬੰਧ, ਬਾਬਾ ਗੋਇੰਦ ਸਾਹਿਬ ਦੀ ਸੰਪ੍ਰਦਾਇ ਦੇ ਪ੍ਰਗਟ ਕੀਤੇ ਗੁਰ ਅਸਥਾਨ ਕੱਬਰ ਵੱਛਾ (ਜ਼ਿਲਾ ਫੀਰੋਜ਼ਪੁਰ) ਨਾਲ ਜੋੜਦੇ ਹਨ; ਅਰੁ ਬਾਬਾ ਮੀਹਾਂ ਸਾਹਿਬ ਨੂੰ ਭੀ ਉਸੇ ਧੂਣੇ ਦੇ ਸਾਧੂਆਂ ਵਿਚ ਗਿਣਦੇ ਹਨ।

(੧੬) ਸਾਬੋ ਕੀ ਤਲਵੰਡੀ ਨੂੰ ਸ੍ਰੀ ਗੁਰੂ ਤੇਗ ਬਹਾਦੁਰ ਤੇ ਸਤਿਗੁਰੂ ਗੋਬਿੰਦ ਸਿੰਘ ਸਾਹਿਬ ਨੇ ਕਈ ਕਈ ਮਹੀਨੇ ਵਿਰਾਜ ਕੇ ਭਾਗ ਲਾਏ ਤੇ 'ਗੁਰੂ ਕੀ ਕਾਸ਼ੀ' ਹੋਣ ਦੇ ਸੁਭ ਬਚਨ ਫਰਮਾਏ ਹਨ। ਸਤਿਗੁਰਾਂ ਦਾ ਯਾਦਗਾਰੀ ਤੀਰਥ ਹੋਣ ਕਰਕੇ, ਕਈ ਸੰਤ-ਮਹਾਤਮਾਂ ਭੀ ਏਥੇ ਆਏ; ਤੇ ਉਨ੍ਹਾਂ ਸ਼ਰਧਾਲੂ ਸਿੱਖਾਂ ਪਾਸੋਂ ਧਰਮਸਾਲਾ ਬਨਾਉਣ ਦੇ ਸ਼ੁਭ-ਉੱਦਮ ਕਰਵਾਏ ਹਨ। ਜਿਨ੍ਹਾਂ ਵਿਚੋਂ ਇਕ ਧਰਮਸਾਲਾ ਇਸ ਬਖ਼ਸ਼ ਦੇ ਸਾਧੂਆਂ ਦੀ ਹਿੰਮਤ-ਕਮਾਈ ਦਾ ਯਾਦਗਾਰੀ ਨੀਸਾਣੁ ਹੈ; ਜੋ ਬਾਵਾ ਬ੍ਰਹਮ ਦਾਸ ਜੀ 'ਤੰਗ-ਤੋੜ' ਨੇ ਤਿਆਰ ਕਰਵਾਈ ਹੈ। 'ਤੰਗ-ਤੋੜ' ਸਾਹਿਬ ਸੌ ਵਰ੍ਹੇ ਤੋਂ ਵੱਧ ਅਵਰਦਾ ਭੋਗ ਕੇ, ਸੰਮਤ ੧੯੯੭ ਬਿੱ: ਵਿਚ ਪਰਲੋਕ ਪਧਾਰੇ ਹਨ। ਉਨ੍ਹਾਂ ਤੋਂ ਬੱਦ ਆਪ ਦਾ ਪੋਤ੍ਰਾ-ਚੇਲਾ ਭਾਈ ਅਲਖ ਰਾਮ ਇਸ ਧਰਮ-ਧਾਮ ਦਾ ਮਹੰਤ ਨੀਅਤ ਹੋਇਆ।

(੧੭) ਭਾਗੀ ਬਾਂਦਰ ਪਿੰਡ ਵਿਚ ਬੀ 'ਤੰਗ-ਤੋੜ' ਬਾਬਾ ਜੀ ਦੇ ਇਜ਼ਨ-ਇਸ਼ਾਰੇ ਨਾਲ ਧਰਮਸਾਲ ਕਾਇਮ ਹੋਈ; ਤੇ ਆਪ ਦਾ ਚੇਲਾ ਨਿੱਕੂਰਾਮ ਮਹੰਤ ਥਾਪਿਆ ਗਿਆ । ਅੱਜ ਕੱਲ ਮਹੰਤੀ ਦੀ ਜ਼ਿਮੇਵਾਰੀ ਬਾਵਾ ਅਰਜਨ ਦਾਸ ਨਿਬਾਹ ਰਹੇ ਹਨ।

(੧੮) ਬੀੜ ਫਰੀਦ ਕੋਟ ਵਿਚ, ਕੋਟ ਕਪੂਰੇ ਤੋਂ ਤਿੰਨ ਮੀਲ ਪੂਰਬ, 'ਬਾਬਾ ਤੰਗ-ਤੋੜ' ਜੀ ਦੇ ਸੇਵਕ ਬਾਵਾ ਉੱਤਮ ਦਾਸ ਨੇ ਧਰਮਸਾਲ ਕਾਇਮ ਕਰਕੇ ਉੱਤਮ ਕਾਰਜ ਕੀਤਾ ਹੈ। ਆਪ ਦੇ ਚੇਲੇ ਬਾਵਾ ਰਾਮਦਾਸ ਜੀ ਅੱਜ ਕੱਲ ਪੰਚਾਇਤੀ ਅਖਾੜੇ ਦੇ ਮਹੰਤ ਹਨ।

(੧੯) ਨਾਭਾ (ਡਾਕ ਘਰ ਬਨੂੜ) ਵਿੱਚ, ਇਸ ਬਖ਼ਸ਼ ਦੇ ਸਾਧੂ ਸੰਤਦਾਸ ਨੇ ਨਗਰ ਨਿਵਾਸੀਆਂ ਤੋਂ ਸੰਮਤ ੧੯੭੦ ਬਿੱ: ਵਿਚ ਧਰਮਸਾਲ ਬਨੌਣ ਦਾ ਉੱਦਮ ਕਰਵਾਇਆ। ਇਹ ਮਹਾਤਮਾਂ ਬਾਬਾ ਮੀਹਾਂ ਸਾਹਿਬ ਦੇ ਜੇਠੇ ਚੇਲੇ ਬਾਬਾ ਲਖਮੀਰ ਜੀ ਦੇ ਪੋਤ੍ਰੇ ਚੇਲੇ ਤੇ ਬਾਵਾ ਅਚਲ ਨਿਰਬਾਣ ਸਾਹਿਬ ਦੇ ਚੇਲੇ ਸਨ । ਇਨ੍ਹਾਂ ਦੀ ਚੇਲਾ-ਪੱਧਤੀ ਇਸ ਤਰ੍ਹਾਂ ਚਲਦੀ ਆਈ ਹੈ:—ਬਾਵਾ ਹਰਿਸਰਨ ਦਾਸ, ਹਰਿ ਪ੍ਰਸਾਦ, ਲੱਖਾਰਾਮ, ਹਰੀਦਾਸ, ਬੀਰਮ ਦਾਸ ਤੇ ਬਾਵਾ ਪ੍ਰੀਤਮ ਦਾਸ; ਜੋ ੧੯੯੩ ਬਿੱ: ਵਿਚ ਇਸ ਧਰਮਸਾਲਾ ਦੇ ਮਹੰਤ ਸਨ।

(੨੦) ਬਨੂੜ ਖਾਸ ਵਿਚ ਭੀ ਇਸ ਪੱਧਤੀ ਦੇ 'ਰਾਮਬਾਗ' ਰੋਪੜ ਵਾਲੇ ਸੰਤਾਂ-ਮਹੰਤਾਂ ਇਕ ਧਰਮਸਾਲਾ ਬਣਵਾਈ ਹੈ । ਬਾਬਾ ਮੀਹਾਂ ਸਾਹਿਬ ਦੇ ਪੋਤ੍ਰੇ ਚੇਲੇ (ਜੋ ਬਾਬਾ ਸੰਤੋਖ ਦਾਸ ਦੇ ਸੇਵਕ-ਸਿੱਖ ਸਨ) ਸਾਧੂ ਰਾਮ ਜੀ ਦੇ ਦੂਜੇ ਚੇਲੇ ਭਾਈ ਮਗਨੀ ਰਾਮ ਨੇ ਇਸ ਨੱਗਰ ਦੇ ਵਸਨੀਕਾਂ ਦੀ ਮਿਹਨਤ-ਮਾਇਆ ਨਾਲ ਆਪਣਾ ਉੱਦਮ-ਉਤਸ਼ਾਹ ਰਲਾ ਕੇ, ਇਹ ਧਰਮ-ਧਾਮ ਅਸਥਾਪਨ ਕੀਤਾ ਸੀ। ਮਗਰੋਂ ਰੋਪੜ ਵਾਲੀ ਧਰਮਸਾਲ ਦੇ ਸੰਤ-ਮਹੰਤ ਹੀ ਏਥੋਂ ਦੀ ਸੁਰਤਿ-ਸੰਭਾਲ ਕਰਦੇ ਤੇ ਪ੍ਰਬੰਧ ਚਲਾਉਂਦੇ ਰਹੇ ਹਨ। ਸੰਮਤ ੧੯੯੨-੩ ਬਿੱ: ਵਿਚ 'ਰਾਮਬਾਗ' ਰੋਪੜ ਵਾਲੇ ਮਹੰਤ ਉੱਤਮ ਦਾਸ ਦੇ ਦੋ ਸੇਵਕ—ਬਾਵਾ ਰਾਮਦਾਸ ਤੇ ਨਰਾਇਣ ਦਾਸ—ਏਥੇ ਟਿਕਦੇ ਤੇ ਧਰਮ-ਕਰਮ ਚਲਾਉਂਦੇ ਸਨ।

**ਉੱਤਰ ਪ੍ਰਦੇਸ ਵਿੱਚ--**

(੧) ਲਖਨਊ ਸ਼ਹਿਰ ਵਿਚ ਸਤਿਗੁਰ ਨਾਨਕ ਰਾਇ ਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਤਸ਼ਰੀਫ-ਫਰਮਾ ਹੋਏ ਹਨ। ਉਨ੍ਹਾਂ ਦੀਆਂ ਯਾਦਗਾਰਾਂ ਕਾਇਮ ਕਰਨ ਵਾਸਤੇ ਉਦਾਸੀ ਸਾਧੂਆਂ ਸਲਾਘਾ ਜੋਗ ਉੱਦਮ ਕੀਤੇ ਹਨ। ਇਨ੍ਹਾਂ ਧਰਮ-ਅਸਥਾਨਾਂ ਵਿੱਚੋਂ ਇੱਕ, ਬਾਬਾ ਮੀਹਾਂ ਸਾਹਿਬ ਦੀ ਬਖ਼ਸ਼ ਵਿਚੋਂ ਬਾਵਾ ਹਜ਼ਾਰਾ ਸਾਹਿਬ ਨੇ ਸੰਮਤ ੧੮੮੦ ਬਿ: ਵਿਚ ਮਹੱਲਾ ਨਿਵਾਜ਼ ਗੰਜ ਵਿਖੇ ਪ੍ਰਸਿੱਧ ਕੀਤਾ ਹੈ; ਤੇ ਬਾਬਾ ਗੁਰ-ਨਰਾਇਣ ਦਾਸ ਨੇ ਇਸ ਦੀ ਸੇਵਾ ਕਰਾਈ ਤੇ ਜਾਇਦਾਦ ਬਣਾਈ ਹੈ। ਕਹਿੰਦੇ ਨਿ; ਮੁਲਤਾਨ ਦਾ ਇਕ ਧਨਾਢ ਖੱਤ੍ਰੀ ਪਰਵਾਰ ਸਮੇਤ ਭਾਰਤੀ ਤੀਰਥਾਂ ਦੀ ਯਾਤ੍ਰਾ ਕਰਨ ਚੜ੍ਹਿਆ ਸੀ। ਜਗਨ ਨਾਥ ਧਾਮ ਤੋਂ ਮੁੜ ਕੇ ਵਤਨਾਂ ਵਲ ਆ ਰਹੇ ਸਨ;ਤਾਂ ਇਸ ਧਰਮਸਾਲਾ ਵਿਚ ਕੁਝ ਦਿਨ ਬਿਸਰਾਮ ਕੀਤਾ; ਅਰੁ ਸੰਤਾਂ ਪਾਸੋਂ ਸਿੱਖ-ਧਰਮ ਦਾ ਉਪਦੇਸ਼ ਸੁਣਿਆ । ਸਤਿ-ਸੰਗਤਿ ਦੇ ਪ੍ਰਤਾਪ ਸਾਰਾ ਪਰਵਾਰ ਗੁਰੂ ਬਾਬੇ ਦਾ ਸਿੱਖ ਸਜ ਗਿਆ; ਤੇ ਸੇਠ ਜੀ ਦੇ ਇਕਲੌਤੇ ਪੁੱਤ੍ਰ ਨੇ ਮੌਕੇ ਦੇ ਮਹੰਤ ਬਾਬਾ ਜੋਧ ਦਾਸ ਜੀ ਤੋਂ ਸੀਖਸ਼ਾ-ਦੀਖਸ਼ਾ ਲੈ ਕੇ ਉਦਾਸ-ਬ੍ਰਿਤੀ ਧਾਰਨ ਕਰ ਲਈ । ਪਿਤਾ ਨੇ ਕਿਹਾ : "ਪੁੱਤ੍ਰ ! ਇਹ ਲੱਖਾਂ ਰੁਪਯਾਂ ਦੀ ਜਾਇਦਾਦ ਕੌਣ ਸਾਂਭੇਗਾ ?" ਪੁੱਤ੍ਰ ਨੇ ਉੱਤਰ ਦਿੱਤਾ : "ਪਿਤਾ ਜੀ ! ਜਿਸ ਗੁਰੂ-ਪਰਮਾਤਮਾਂ ਨੇ ਇਹ ਸਾਨੂੰ ਬਖ਼ਸ਼ੀ ਹੈ; ਉਸੇ ਨੂੰ ਸੌਂਪ ਦੇਵਾਂਗੇ !" ਇਹੋ ਅਤੀਤ ਗੱਭਰੂ ਗੁਰ ਨਾਰਾਇਣ ਦਾਸ ਸੀ; ਜਿਸ ਨੇ ਅਪਣਾ ਸਾਰਾ ਧਨ ਸਤਿਗੁਰਾਂ ਨਿਮਿੱਤ ਖਰਚ ਕੇ ਤਿੰਨ ਸੌ ਦੇ ਕਰੀਬ ਪਿੰਡਾਂ ਦਾ ਰਕਬਾ ਖਰੀਦਿਆ; ਤੇ ਧਰਮ-ਸਾਲਾ ਦੀ ਸੇਵਾ, ਗੁਰਮਤਿ-ਪ੍ਰਚਾਰ ਤੇ ਗੁਰੂ ਕੇ ਲੰਗਰ ਦਾ ਪੱਕਾ ਬਾਨ੍ਹਣੂ ਬੰਨ੍ਹ ਦਿੱਤਾ।

ਬਾਬਾ ਹਜ਼ਾਰਾ ਸਾਹਿਬ ਦੇ ਨਾਮ ਪੁਰ ਇਸ ਅਸਥਾਨ ਦਾ ਨਾਮ 'ਬਾਬਾ ਹਜ਼ਾਰਾ ਕਾ ਬਾਗ' ਪ੍ਰਸਿੱਧ ਹੋ ਗਿਆ । ਏਥੇ ਦੇ ਮਹੰਤਾਂ (ਪ੍ਰਬੰਧਕਾਂ) ਦੀ ਗੁਰਪ੍ਰਣਾਲੀ ਇੰਞ ਲਿਖੀ ਲਭਦੀ ਹੈ—ਬਾਬਾ ਮੀਹਾਂ ਸਾਹਿਬ ਦੇ ਸਿੱਖ ਭਾਈ ਜਗਨ ਨਾਥ, ਉਨ੍ਹਾਂ ਦੇ ਨੱਥਾ ਸਾਹਿਬ, ਤਿਨ੍ਹਾਂ ਦੇ ਜੰਟ ਸਾਹਿਬ ਬਣੇ । ਅਗਾੜੀ ਲੜੀਵਾਰ ਭਾਈ ਲੱਧਾ ਸਾਹਿਬ,

ਦਿਆਲ ਦਾਸ, ਹਜ਼ਾਰਾ ਸਾਹਿਬ, ਅੰਮ੍ਰਿਤੀ ਦਾਸ, ਜੋਧ ਦਾਸ, ਗੁਰ-ਨਰਾਇਣ ਦਾਸ, ਹਰਿਚਰਨ ਦਾਸ ਤੇ ਹਰਿਨਰਾਇਣ ਦਾਸ; ਜੋ ਸੰਮਤ ੧੯੮੨–੩ ਬਿ: 'ਚਿ ਹੀਨ-ਹਯਾਤ ਵਿਚ ਸਨ। ਇਸ ਵਕਤ ਬਾਵਾ ਹਰਿਕ੍ਰਿਸ਼ਨ ਦਾਸ ਜੀ ਮਹੰਤ ਹਨ।

ਮਹੰਤ ਹਰਿਨਰਾਇਣ ਦਾਸ ਨੇ 'ਭਾਰਤ ਸੇਵਕ ਪ੍ਰੈਸ' ਨਾਮ ਦਾ ਛਾਪਾਖਨਾ, ਅੰਗਰੇਜ਼ੀ ਅਖਬਾਰ 'ਹਿੰਦੂ ਅਊਟ-ਲੁਕ' ਤੇ ਕਈ ਹੋਰ ਪੱਤ੍ਰ ਜਾਰੀ ਕੀਤੇ ਹੋਏ ਹਨ।

(੨) ਗਜ ਗੋਲਾ ਨਾਨਕ ਹਰੀ ਨਾਮੇ ਪਿੰਡ ਜ਼ਿਲਾ ਮੁਰਾਦਾ-ਬਾਦ ਵਿੱਚ ਹੈ। ਛੱਤਾ ਮਗਨੀਰਾਮ–ਪਟਿਆਲਾ ਦੇ ਮਹੰਤ ਚੇਤਨਦਾਸ ਨੇ–ਜੋ ਬਾਬਾ ਮਗਨੀਰਾਮ ਦੇ ਪੋਤੇ-ਚੇਲੇ ਸਨ–ਏਸ ਟਿਕਾਣੇ ੨੭੯੪ ਵਿੱਘੇ ਜ਼ਮੀਨ ਖਰੀਦ ਕੇ, ਉਸ ਵਿਚ ਧਰਮਸਾਲ ਬਣਾਈ। ਗੁਰੂ ਬਾਬੇ ਦੇ ਨਾਮ ਪੁਰ ਇਸ ਵਸਤੀ ਦਾ ਨਾਮ ਬੀ 'ਗਜ ਗੋਲਾ-ਨਾਨਕ ਹਰੀ-ਪ੍ਰਸਿੱਧ ਕੀਤਾ। ਛੱਤੇ ਵਾਲੇ ਮਹੰਤ ਸਾਹਿਬ ਹੀ ਏਥੋਂ ਦੇ 'ਮਾਲਿਕ' ਪ੍ਰਬੰਧਕ ਹਨ।

(੩) ਬਿਲਵਾ–ਜ਼ਿਲਾ ਗੋਰਖਪੁਰ ਵਿਚ, ਪੂਰਨੀਆਂ ਤੋਂ ਮੋਰੰਗ (ਨੈਪਾਲ) ਵਲ ਜਾਈਏ ਤਾਂ ਤੀਜੇ ਸਟੇਸ਼ਨ 'ਅਰਰੀਆ' ਪਾਸ ਇਹ ਗਿਰਾਉਂ ਹੈ। ਨਿਰਬਾਣ ਪ੍ਰੀਤਮ ਦਾਸ ਜੀ ਦੀ ਸ਼ਾਖ ਦੇ ਸਾਧੂ ਰਾਮਦਾਸ ਜੀ ਨੇ 'ਨਿਰਬਾਣਸਰ'-ਅੰਮ੍ਰਿਤਸਰ ਤੋਂ ਇਸ ਨੱਗਰ ਜਾ ਕੇ ਧਰਮਸਾਲ ਬਣਵਾਈ ਹੈ। ਆਪ ਏਥੋਂ ਦੇ ਮਹੰਤ ਗੋਬਿੰਦ ਰਾਮ ਦੇ ਗੁਰਭਾਈ ਸਨ। ਇਨ੍ਹਾਂ ਦੀ ਗੁਰਪ੍ਰਣਾਲੀ ਮੌਜੂਦਾ ਮਹੰਤ ਬਾਵਾ ਅਮਰ ਦਾਸ ਤੇ ਬਾਵਾ ਬਿਸ਼ਨਦਾਸ ਨੇ ਇਸ ਤਰ੍ਹਾਂ ਲਿਖਾਈ ਹੈ–

ਨਿਰਬਾਣ ਪ੍ਰੀਤਮ ਦਾਸ ਜੀ ਦੇ ਸੇਵਕ ਬ੍ਰਹਮ ਸਰੂਪਾਨੰਦ, ਉਨ੍ਹਾਂ ਦੇ ਸਰਬ ਦਿਆਲ, ਤਿਨ੍ਹਾਂ ਦੇ ਰਾਮਕ੍ਰਿਸ਼ਨ ਚੇਲੇ ਸਨ। ਅਗਾੜੀ ਸਿਲਸਿਲੇਵਾਰ ਬਾਵਾ ਸਿਆਮਦਾਸ, ਨੰਦ ਰਾਮ ਤੇ ਮਹੰਤ ਗੋਬਿੰਦਰਾਮ–ਜੋ ਸੰਮਤ ੧੯੬੧ ਬਿ: ਤੋਂ 'ਨਿਰਬਾਣਸਰ' ਦੇ ਮਹੰਤ ਬਣੇ; ਅਰੁ ਰਾਮਦਾਸ ਜੀ ਬਿਲਵਾ ਜਾ ਵਿਰਾਜੇ। ਇਸ ਧਰਮ-ਧਾਮ ਦਾ ਪ੍ਰਬੰਧ ਇਨ੍ਹਾਂ ਦੇ ਚੇਲੇ-ਪੜਚੇਲਿਆਂ ਦੇ ਹੱਥ ਹੀ ਚਲਾ ਆ ਰਿਹਾ ਹੈ।

(੪) ਕਸਬਾ, ਪੂਰਨੀਆਂ ਤੇ ਅਰਰੀਆਂ ਰੇ-ਸਟੇਸ਼ਨਾਂ ਦੇ ਵਿਚਕਾਰ ਰੇਲਵੇ ਸਟੇਸ਼ਨ ਹੈ। ਇਸ ਵਸਤੀ ਵਿਚ ਭੀ ਨਿਰਬਾਣ ਪ੍ਰੀਤਮਦਾਸ ਜੀ ਦੇ ਸੇਵਕਾਂ ਦੀ ਸ਼ਾਖ ਵਿਚੋਂ ਹੀ ਇਕ ਸੰਤ ਬ੍ਰਹਮਦਾਸ ਨੇ ਗੁਰਮਤਿ ਪ੍ਰਚਾਰ ਦਾ ਧੁਰਵਾ-ਧਰਮਸਾਲ—ਕਾਇਮ ਕੀਤਾ ਹੈ। ਇਹ ਮਹਾਤਮਾ ਅੰਮ੍ਰਿਤਸਰ ਦੇ 'ਸੰਗਲ ਵਾਲੇ ਅਖਾੜੇ' ਨਾਲ ਸੰਬੰਧ ਰਖਦੇ ਹਨ; ਤੇ ਮੌਜੂਦਾ ਮਹੰਤ ਸੰਤਰਾਮ ਜੀ ਦੇ ਗੁਰਭਾਈ ਹਨ। ਜਿਨ੍ਹਾਂ ਦੀ ਗੁਰਪ੍ਰਣਾਲੀ ਪਿੱਛੇ ਦਿੱਤੀ ਜਾ ਚੁੱਕੀ ਹੈ।

(੫) ਕਰਮੁੱਲਹ ਪੁਰ ਨਾਮੇ ਜ਼ਿਲਾ ਬਾਰਾ ਬੰਕੀ ਵਿਚ ਪਿੰਡ ਹੈ; ਜਿਸ ਵਿਚ ਇਸ ਬਖ਼ਸ਼ ਦੇ ਸਾਧੂਆਂ ਧਰਮਸਾਲ ਬਣਾ ਕੇ, ਉਸ ਨੂੰ ੫੦—੬੦ ਹਜ਼ਾਰ ਰੁਪਯੇ ਦੀ ਸਾਲਾਨਾ ਆਮਦਨ ਤਕ ਉੱਨਤ ਕੀਤਾ ਹੈ।

(੬) ਕਾਸ਼ੀ (ਬਨਾਰਸ) ਹਿੰਦੂਆਂ ਦਾ ਪ੍ਰਾਚੀਨ ਤੇ ਪ੍ਰਸਿੱਧ ਤੀਰਥ ਅਰੁ ਪੰਡਿਤਾਈ ਦੀ ਟਕਸਾਲ ਹੈ। ਇਸ ਨੱਗਰ ਵਿਚ ਸਤਿਗੁਰੂ ਨਾਨਕ ਦੇਵ, ਸ੍ਰੀ ਗੁਰੂ ਤੇਗ਼ ਬਹਾਦੁਰ ਤੇ ਸਤਿਗੁਰੂ ਗੋਬਿੰਦ ਸਿੰਘ ਸਾਹਿਬ (ਬਾਲਾਵਸਥਾ ਸਮੇਂ) ਚੋਖੇ ੨ ਦਿਨ ਵਿਰਾਜ ਕੇ, ਪੰਡਿਤਾਂ ਨਾਲ ਧਰਮ-ਗਿਆਨ ਸੰਬੰਧੀ ਚਰਚਾ-ਵਿਚਾਰ ਕਰਦੇ ਰਹੇ ਹਨ। ਓਦੋਂ ਤੋਂ ਹੀ ਸਿੱਖ-ਸਾਧੂ ਜਾਂਦੇ, ਟਿਕਦੇ ਤੇ ਗੁਰਮਤਿ ਦਾ ਪ੍ਰਚਾਰ ਕਰਦੇ ਰਹੇ ਹਨ। ਕਈਆਂ ਏਥੇ ਪੱਕੇ ਆਸਣ ਜਮਾ ਕੇ ਧਰਮਸਾਲਾਂ ਬਣਾਈਆਂ ਤੇ ਸੱਚ-ਧਰਮ ਸੰਬੰਧੀ ਕਥਾ-ਕੀਰਤਨ ਦੇ ਪਰਵਾਹ ਚਲਾਏ ਹਨ। ਬਾਬਾ ਮੀਹਾਂ ਸਾਹਿਬ ਦੀ ਬਖ਼ਸ਼ ਵਿਚੋਂ ਪੰਡਿਤ ਸੱਚਿਦਾ ਨੰਦ ਸਾਹਿਬ ਨੇ ਸੰਮਤ ੧੯੫੦ ਬਿਕ੍ਰਮੀ ਵਿਚ ਏਥੇ ਗੁਰ-ਅਸਥਾਨ ਬਣਾਕੇ ਗੁਰਮਤਿ-ਵਿੱਦਿਆ ਦਾ ਭੰਡਾਰ ਜਾਰੀ ਕੀਤਾ। ਜਿੱਥੇ ਸਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼, ਪੂਜਾ-ਪਾਠ ਤੇ ਗੁਰਮਤਿ-ਗਿਆਨ ਦਾ ਵਿਚਾਰ ਹੁੰਦਾ ਹੈ।ਪੰਜਾਬ ਵਿਚ ਗੁਰਦੁਆਰਾ ਲਹਿਰ ਜਾਰੀ ਹੋਣ ਤੋਂ ਬੱਦ ਡੇਰੇਦਾਰ ਉਦਾਸੀਆਂ ਸਿੱਖ-ਧਰਮ ਵਿਰੁੱਧ ਜੋ ਜ਼ਹਿਰੀਲਾ ਪ੍ਰਚਾਰ ਅਰੰਭਿਆ; ਉਸ ਤੋਂ ਪ੍ਰਭਾਵਿਤ ਹੋ ਕੇ; ਏਥੋਂ ਦੇ ਮਹੰਤਾਂ ਬੀ ਇਸ ਧਰਮਸਾਲ ਨੂੰ ਹਿੰਦੂ ਮੰਦਿਰਾਂ ਦੀ ਸੂਰਤਿ ਦੇਣੀ ਸ਼ੁਰੂ ਕਰ ਦਿੱਤੀ। ਸ਼ਿਵਾਲੇ ਤੇ ਠਾਕੁਰਦੁਆਰੇ ਵਾਂਗੂ ਸ਼ਿਵ ਲਿੰਗ ਤੇ ਮੂਰਤੀਆਂ ਰੱਖ ਕੇ, ਗੁਰੂ ਬਾਬੇ ਦੇ ਸੱਚੇ-ਸੁਧੇ

ਧਰਮ ਰੂਪ ਦੁੱਧ ਵਿੱਚ, ਪੁਰਾਣੇ ਪੋਪ-ਪਾਖੰਡ ਦੀ ਕਾਂਜੀ ਮਿਲਾ ਦਿੱਤੀ। ਇਹ ਦੁਰਮਤਿ, ਮਹੰਤ ਕੇਵਲਾਨੰਦ ਦੇ ਸਮੇਂ ਇਸ ਗੁਰਮਤਿ ਦੇ ਸੋਮੇ ਅੰਦਰ ਦਾਖਲ ਹੋਈ।

**ਬਿਹਾਰ ਉੜੀਸਾ ਤੇ ਬੰਗਾਲ ਵਿਚ—**

(੧) ਪਟਣਾ ਸ਼ਹਿਰ—ਜਗਤ ਗੁਰੂ ਬਾਬਾ ਨਾਨਕ ਸਾਹਿਬ ਦੇ ਦਸਵੇਂ ਸਰੂਪ ਦੀ ਜਨਮ-ਭੂਮੀ ਹੈ। ਇਸ ਲਈ ਹਰਇੱਕ ਸਿੱਖ-ਸਾਧੂ ਇਸ ਪਾਵਨ ਧਰਤੀ ਦੀ ਧੂੜਿ ਮਸਤਕ ਲਾਉਣ ਲਈ ਸੱਧਰ ਰਖਦਾ ਹੈ। ਜਿਸ ਕਿਸੇ ਦੇ ਕਰਮਾਂ ਵਿਚ ਵਿਧਾਤੇ ਨੇ ਏਥੋਂ ਦੇ ਅੰਨ-ਜਲ ਨਾਲ ਪਲਣਾ ਤੇ ਵਾਯੂ-ਮੰਡਲ ਅੰਦਰ ਸਵਾਸ ਲੈਣਾ ਲਿਖਿਆ ਹੈ; ਉਹ ਜ਼ਰੂਰ ਇਸ ਨੱਗਰ ਵਿਚ ਵਾਸਾ ਕਰ ਕੇ ਆਪਣਾ ਜਨਮ ਸਫਲਾ ਸਮਝਦਾ ਹੈ। ਬਾਬਾ ਮੀਹਾਂ ਸਾਹਿਬ ਦੀ ਬਖਸ਼ ਦੇ ਸਾਧੂਆਂ ਬੀ ਏਸ ਪੁੰਨਯ-ਧਰਤੀ ਉਤੇ ਇਕ ਧਰਮਸਾਲ ਕਾਇਮ ਕਰ ਕੇ, ਧਰਮ-ਪ੍ਰਚਾਰ ਦੇ ਨੇਕ ਕੰਮ ਵਿਚ ਆਪਣਾ ਹਿੱਸਾ ਪਾਇਆ ਹੈ। ਇਸ ਅਸਥਾਨ ਦੇ ਕਾਇਮ ਕਰਨਹਾਰੇ ਬਾਬਾ ਬ੍ਰਹਮਾਨੰਦ ਜੀ ਹਨ; ਜੋ ਸੰਗਲਵਾਲੇ ਅਖਾੜੇ (ਅੰਮ੍ਰਿਤਸਰ) ਦੇ ਮਹੰਤ ਨਿੱਤਜਾਨੰਦ ਜੀ ਦੇ ਚੇਲੇ ਸਨ। ਆਪਨੇ ਸੰਮਤ ੧੯੧੫ ਬਿ: ਵਿਚ ਅੰਮ੍ਰਿਤਸਰੋਂ ਏਥੇ ਆ ਕੇ ਆਸਣ ਲਾਏ; ਗੁਰੂ ਘਰ ਦੇ ਪ੍ਰੇਮੀ ਝਗੜ ਬਾਬੂ ਕਥਕ ਨੇ ਜਗਹ ਭੇਟ ਕੀਤੀ; ਅਰ ਸੰਤ ਜੀ ਨੇ ਉਨ੍ਹਾਂ ਤੇ ਹੋਰਨਾਂ ਸਿੱਖਾਂ ਦੀ ਮਿਹਨਤ ਅਰੁ ਮਾਇਆ ਨੂੰ ਇਸ ਧਰਮ-ਕਾਰਜ ਵਿਚ ਲਾ ਕੇ ਸਫਲਾਇਆ।

ਇਹ ਅਸਥਾਨ ਗੰਗਾ ਦੇ 'ਕੇਸ਼ੋ ਰਾਇ ਘਾਟ' ਪੁਰ, 'ਸੰਗਤਿ ਬ੍ਰਹਮਾਨੰਦ ਜੀ' ਕਰਕੇ ਮਸ਼ਹੂਰ ਹੈ। ਨਿੱਤ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਤੇ ਪੂਜਾ-ਪਾਠ ਹੁੰਦਾ ਹੈ। ਪਰ ਪੰਜਾਬੋਂ ਚੱਲੇ ਪੋਪ-ਪਾਖੰਡ ਦਾ ਪਰਛਾਵਾਂ ਏਥੇ ਭੀ ਜਾ ਪਿਆ ਹੈ । ਯਾਨੀ ਠਾਕੁਰ ਦੁਆਰਾ ਬਣਾ ਕੇ ਮੂਰਤੀ ਪੂਜਾ ਵੀ ਹੋਣ ਲੱਗ ਪਈ ਹੈ।

(੨) ਧਨੀਆਂ ਪਹਾੜੀ, ਜ਼ਿਲਾ ਗਯਾ ਵਿਚ, ਨਰਟੀਗੰਜ ਨੱਗਰ ਲਾਗੇ ਹੈ। ਏਥੇ ਪੂਰਬੀ ਭਾਰਤ ਦੇ ਦੌਰੇ ਸਮੇਂ ਸਤਿਗੁਰ ਨਾਨਕ

ਦੇਵ ਤੇ ਸ੍ਰੀ ਗੁਰੂ ਤੇਗ ਬਹਾਦੁਰ ਸਾਹਿਬ ਚਰਨ ਪਾ ਆਏ ਸਨ । ਉਸੇ ਅਸਥਾਨ ਦੀ ਸੁੱਧਕ ਲੈ ਕੇ ਬਾਬਾ ਮੀਹਾਂ ਸਾਹਿਬ ਦੀ ਬਖ਼ਸ਼ ਵਿਚੋਂ ਸੰਗਲਵਾਲੇ ਅਖਾੜੇ (ਅੰ: ਸਰ) ਦੀ ਸ਼ਾਖ ਦੇ ਸੰਤਾਂ-ਮਹੰਤਾਂ ਯਾਦਗਾਰੀ ਆਸ਼੍ਰਮ ਸਥਾਪਨ ਕਰਨ ਦਾ ਉੱਦਮ ਕੀਤਾ। ਇਸ ਅਖਾੜੇ ਦੇ ਮਹੰਤ ਚਰਨ ਦਾਸ ਜੀ ਦੇ ਸੇਵਕਾਂ 'ਚੋਂ ਬਾਵਾ ਈਸ਼ਰਦਾਸ ਜੀ ਦੇ ਚੇਲੇ ਠਾਕੁਰ ਦਾਸ ਜੀ ਸੰਮਤ ੧੯੫੦ ਬਿੱ: ਵਿੱਚ ਗੁਰਧਾਮਾਂ ਦੀ ਯਾਤ੍ਰਾ ਕਰਦੇ ਇਸ ਰਮਣੀਕ ਤੇ ਪੁਨੀਤ ਅਸਥਾਨ ਪੁਰ ਆਏ; ਤੇ ਏਥੇ ਹੀ ਆਸਣ ਲਾ ਕੇ ਇਸ ਧਰਮਾਸ਼੍ਰਮ ਦੇ ਪੂਰਣੇ ਪਾਏ । ਆਪ ਬੜੇ ਜਪੀ-ਤਪੀ ਸਿੱਖ-ਸਾਧੂ ਸਨ। ਇਨ੍ਹਾਂ ਦੇ ਗਿਆਨ-ਉਪਦੇਸ਼ ਤੋਂ ਪ੍ਰਭਾਵਿਤ ਹੋ ਕੇ,ਪਟਣਾ ਨਿਵਾਸੀ ਬੰਗਾਲੀ ਬਾਬੂ ਕਿਦਾਰ ਨਾਥ ਵਕੀਲ ਨੇ ਇਸ ਧਰਮ ਕਾਰਜ ਵਿਚ ਚੋਖੀ ਮਾਇਕ ਸਹਾਇਤਾ ਕੀਤੀ।

ਬਾਬਾ ਠਾਕੁਰ ਦਾਸ ਜੀ ਨੂੰ ਗੁਰਮਤਿ-ਗਿਆਨ ਦੁਆਰਾ ਏਨੀ ਸਰਬੱਗਤਾ ਪ੍ਰਾਪਤਿ ਸੀ; ਕਿ ਸਤਿਗੁਰ ਨਾਨਕ ਦੇ ਪਾਵਨ ਜਨਮ-ਸਥਾਨ ਦੀ, ਮਹੰਤ ਨਰਾਇਣ ਦਾਸ ਦੇ ਹੱਥੋਂ ਹੋਈ ਘੋਰ ਅਵੱਗਜ਼ਾ ਦਾ ਪਹਿਲੋਂ ਹੀ ਪਤਾ ਲੱਗ ਗਿਆ। ਸਿੱਖ ਸਾਧੂ ਦੇ ਹੱਥੋਂ ਗੁਰ-ਸਿੱਖਾਂ ਦੇ ਕਤਲਾਮ ਦਾ ਭਿਆਨਕ ਦੁੱਖ ਨਾ ਸਹਾਰਦੇ ਹੋਏ ਆਪ ਉਸੇ ਦਿਨ ਸਰੀਰ ਤਿਆਗ ਗਏ । ਆਪ ਤੋਂ ਮਗਰੋਂ ਇਸ ਸੰਤ-ਆਸ਼੍ਰਮ ਦੀ ਸੇਵਾ-ਸੰਭਾਲ ਬਾਵਾ ਅਜੁੱਧਿਆ ਦਾਸ ਦੇ ਜ਼ਿਮੇ ਲੱਗੀ। ਹੁਣ ਵੀ ਇਹ ਧਰਮ-ਧਾਮ ਉਨ੍ਹਾਂ ਦੇ ਹੀ ਸਿੱਖ-ਸੇਵਕਾਂ ਦੇ ਪ੍ਰਬੰਧ ਹੇਠ ਹੈ ।

(੩) ਮਧੁ ਸੂਦਨ-ਬੰਸੋ ਬਟ, ਭਾਗਲਪੁਰ ਲਾਗੇ ਇਕ ਅਸਥਾਨ ਹੈ; ਜਿੱਥੇ ਇਸੇ ਬਖ਼ਸ਼ ਦੇ ਸਾਧੂਆਂ ਧਰਮ-ਧਾਮ ਰਚ ਕੇ; ਗੁਰਮਤਿ ਦਾ ਪ੍ਰਚਾਰ-ਸੋਮਾਂ ਜਾਰੀ ਕੀਤਾ ਹੈ।

(੪) ਮੁਕਾਮਾ ਘਾਟ ਪੁਰ ਬੀ ਇਸ ਪੱਧਤੀ ਦੇ ਸਾਧੂ-ਸੰਤਾਂ ਇਕ ਧਰਮਸਾਲ ਬਣਵਾਈ ਹੈ। ਜਿਸ ਦੇ ਅੱਜ ਕਲ ਮਹੰਤ ਨਿਹਾਲ ਦਾਸ ਜੀ ਹਨ।

(੫) ਘੁਸਵੜੀ ਗਿਰਾਂ, ਪਟਣਾ ਸ਼ਹਿਰ ਤੋਂ ਵੀਹ ਕੁ ਮੀਲ

ਦੂਰ ਹਜ਼ਾਰੀ ਬਾਗ ਰੋਡ ਪੁਰ ਹੈ। ਇਸ ਬਖ਼ਸ਼ ਦੇ ਸਾਧੂ ਬਾਬਾ ਮੱਲ ਸਾਹਿਬ ਦੀ ਸ਼ਾਖ ਦੇ ਸੰਤ ਬਾਵਾ ਪੰਚਮ ਦਾਸ ਨੇ ਇਹ ਟਿਕਾਣਾ ਲੱਭ ਕੇ ਧਰਮਸਾਲ ਬਣਵਾਈ ਹੈ। ਅੱਜ ਕੱਲ ਮਹੰਤ ਨਰਾਇਣ ਦਾਸ ਹਨ।

(੬) ਫਤੂਹਾਂ } ਇਹ ਦੋਵੇਂ ਟਿਕਾਣੇ ਹਜ਼ਾਰੀ ਬਾਗ ਰੋਡ
(੭) ਨਿਵਾਦਾ } ਪੁਰ ਹੀ ਹਨ। ਅਰੁ ਬਾਬਾ ਮੱਲ ਜੀ ਦੀ ਸ਼੍ਰੇਣੀ ਦੇ ਸੰਤਾਂ-ਮਹੰਤਾਂ ਹੀ ਪ੍ਰਗਟ ਕੀਤੇ ਹਨ। ਫਤੂਹਾਂ ਵਿਚ ਇਨੀਂ ਦਿਨੀਂ ਮਹੰਤ ਤ੍ਰਿਬੇਣੀ ਦਾਸ ਹਨ।

(੮) ਮੁਜ਼ੱਫਰਪੁਰ ਵਿੱਚ 'ਸ਼ਾਹ ਜੀ ਕਾ ਪੋਖਰਾ' ਤੇ
(੯) ਸ਼ਾਹਪੁਰ-ਕਚਰੋਟੀਆ ਵਿਚ 'ਨਿਰਬਾਣ ਸਰ'-ਅੰਮ੍ਰਿਤਸਰ ਦੀ ਸ਼ਾਖ ਦੇ ਸਾਧੂਆਂ ਅਸਥਾਨ ਪ੍ਰਗਟ ਕੀਤੇ; ਅਰੁ ਸਿੱਖਾਂ ਸਰਧਾਲੂਆਂ ਦੀ ਮਿਹਨਤ-ਮਾਇਆ ਦੇ ਸਹਾਰੇ ਗੁਰ-ਧਾਮ ਬਣਵਾਏ ਹਨ।

(੧੦) ਪਚੰਭਾ-ਗਰੀਡੀ, ਜ਼ਿਲਾ ਹਜ਼ਾਰੀ ਬਾਗ ਵਿਚ ਬਾਬਾ ਮੀਹਾਂ ਸਾਹਿਬ ਦੇ ਸਿੱਖ ਬਾਵਾ ਭੋਲਾ ਦਾਸ ਦੀ ਸ਼ਾਖ ਦੇ ਸਾਧੂ ਬਾਵ ਨਿਹਾਲ ਦਾਸ (ਦੂਜੇ) ਨੇ ਗੁਰ-ਚਰਨ-ਪਰਸ ਨਾਲ ਪਾਵਨ ਹੋਈ ਧਰਤੀ ਲੱਭ ਕੇ, ਧਰਮਸਾਲ ਬਣਵਾਈ ਹੈ। ਇਸ ਵੇਲੇ ਇਸੇ ਸ੍ਰੇਣੀ ਦੇ ਸੰਤ ਬਾਵਾ ਸਰੂਪ ਦਾਸ ਜੀ ਮਹੰਤ ਹਨ।

(੧੧) ਕਟਕ, ਅਟਕ ਨਦੀ ਕਨਾਰੇ, ਨਿਰਬਾਣ ਪ੍ਰੀਤਮ ਦਾਸ ਜੀ ਨੇ ਨਿਸ਼ਾਨ-ਦਿਹੀ ਕਰਕੇ, ਧਰਮਸਾਲ ਕਾਇਮ ਕਰਵਾਈ ਸੀ। ਇਸ ਮੌਕੇ ਮਹੰਤ ਬਾਵਾ ਕਮਲਾ ਨੰਦ ਦੇਵ ਹਨ; ਜੋ ਸੰਗਲਵਾਲਾ ਅਖਾੜਾ (ਅੰਮ੍ਰਿਤਸਰ) ਦੇ ਮੌਜੂਦਾ ਮਹੰਤ ਸੰਤ ਦਾਸ ਜੀ ਦੇ ਗੁਰਭਾਈ ਹਨ।

ਮੱਧ ਭਾਰਤ ਵਿਖੇ—

(੧) ਅਮਰਾਵਤੀ ਵਿੱਚ 'ਸਾਧ ਬੇਲਾ'-ਸੱਖਰ (ਸਿੰਧੁ) ਦੇ ਸੰਤਾਂ-ਮਹੰਤਾਂ ਗੁਰੂ ਬਾਬੇ ਨਾਨਕ ਦੀ ਯਾਦ ਵਿੱਚ ਧਰਮ-ਧਾਮ ਆਬਾਦ

ਕੀਤਾ ਹੈ । ਉਸੇ ਸ਼ਾਖ ਦੇ ਸਾਧੂ ਅਰਜੁਨ ਦਾਸ ਜੀ ਇਸ ਵੇਲੇ ਮਹੰਤ ਹਨ ।

(੨) ਖੋਲਾਪੁਰ ਨਾਮੇ ਜਾਗਹ ਅਮਰਾਵਤੀ ਤੋਂ ਵੀਹ ਕੁ ਮੀਲ ਪੁਰ ਹੈ। ਏਥੇ ਭੀ ਨਿਰਬਾਣ ਪ੍ਰੀਤਮ ਦਾਸ ਦੀ ਸ਼ਾਖ ਦੇ ਸਾਧੂਆਂ ਸੰਗਲ ਵਾਲੇ ਅਖਾੜੇ (ਅੰਮ੍ਰਿਤਸਰ) ਤੋਂ ਜਾ ਕੇ ਗੁਰੂ ਬਾਬੇ ਦੀ ਆਗਿਆ ਪਾਲਨ ਕਰਦਿਆਂ ਯਾਦਗਾਰੀ ਅਸਥਾਨ ਬਣਵਾਇਆ ਹੈ। ਇਸ ਸ਼ਾਖ ਦੇ ਸਾਧੂ ਬਾਵਾ ਬ੍ਰਹਮਦਾਸ ਜੀ ਏਥੇ ਮਹੰਤ ਹਨ; ਜੋ ਮਹੰਤ ਸੰਤ ਦਾਸ ਜੀ ਦੇ ਚੇਲੇ ਹਨ।'ਗੁਰੂ ਉਦਾਸੀਨ ਮਤ ਦਰਪਨ'ਦੇ ਲਿਖਾਰੀ ਨੇ ਇਹ ਅਸਥਾਨ ਨਿਰਬਾਣ ਪ੍ਰੀਤਮ ਦਾਸ ਜੀ ਦੇ ਗੁਰੂ ਬਾਬਾ ਸੰਗਤਿ ਦਾਸ ਜੀ ਦੇ ਸਮੇਂ ਤੋਂ ਪ੍ਰਗਟ ਹੋਇਆ ਦੱਸਿਆ ਹੈ। ਪਰ ਅਸਾਂ ਬਾਵਾ ਆਦਿ ਰਾਮ ਜੀ ਮਹੰਤ ਬੀੜ- ਖੇੜੀ ਦੇ ਕਥਨ ਪੁਰ ਭਰੋਸਾ ਕੀਤਾ ਹੈ।

(੩) ਭੇਵਾ ਪੁਰ—ਜ਼ਿਲਾ ਨਾਗਪੁਰ ਵਿਚ ਇਕ ਅਚਰਜ ਬਰਕਤ ਵਾਲਾ ਗੁਰੂ-ਸਥਾਨ ਹੈ। ਇਕ ਚੰਨਣ ਦੇ ਬਿਰਵੇ ਨਾਲ ਨਿਰਬਾਣ ਪ੍ਰੀਤਮ ਦਾਸ ਜੀ ਦਾ 'ਆਸਣ' (ਥੜ੍ਹਾ) ਬਣਿਆ ਹੈ। ਜੋ ਖਾਮ ਗਾਮ (ਦੱਖਣ-ਭਾਰਤ) ਦੇ ਸੰਤਾਂ-ਮਹੰਤਾਂ ਦੀ ਨਿਗਰਾਨੀ ਵਿਚ ਹੈ। ਪਰ ਏਥੇ ਟਿਕਦਾ ਕੋਈ ਨਹੀਂ। ਆਸ-ਪਾਸ ਤੋਂ ਸਤਿਗੁਰ ਨਾਨਕ ਦੇ ਨਾਮ ਲੇਵਾ ਨਿੱਤ ਏਥੇ ਔਂਦੇ;ਸ਼ਰਧਾ ਪ੍ਰੇਮ ਨਾਲ ਇਸ ਥੜੇ ਨੂੰ ਜਲ-ਸਨਾਨ ਕਰਾਉਂਦੇ ਤੇ ਧੋਣ ਨੂੰ 'ਅੰਮ੍ਰਿਤ' ਜਾਣ ਕੇ ਛਕਦੇ ਹਨ। ਸਵੇਰੇ ਸੁਖਮਨੀ ਸਾਹਿਬ ਦਾ ਪਾਠ ਤੇ ਸ਼ਾਮੀ ਕਥਾ-ਕੀਰਤਨ ਕਰਕੇ ਘਰੋ ਘਰੀ ਤੁਰ ਜਾਂਦੇ ਹਨ। ਕਈ ਤਰ੍ਹਾਂ ਦੀਆਂ ਅਜ਼ਮਤਾਂ ਇਸ 'ਅੰਮ੍ਰਿਤ' ਸੰਬੰਧੀ ਮਸ਼ਹੂਰ ਹਨ।

(੪) ਉੱਜੈਨ ਸ਼ਹਿਰ ਕਾਲੀ ਮੰਦਿਰ ਲਾਗੇ ਜੋ ਧਰਮਸਾਲਾ ਹੈ, ਉਹ ਬੀ ਇਸੇ ਬਖਸ਼ ਦੇ ਸਾਧੂਆਂ ਪਰਗਟ ਕੀਤੀ ਤੇ ਸਾਜ-ਸਵਾਰੀ ਹੈ। ਚੂੰਕਿ ਕਈ ਮਹਾਤਮਾਂ ਇਸ ਬਖਸ਼ ਨੂੰ ਬਾਬਾ ਗੋਇੰਦ ਸਾਹਿਬ ਦੇ ਧੂਏਂ ਨਾਲ ਰਲ-ਗੱਡ ਕਰ ਦੇਂਦੇ ਹਨ; ਇਸ ਤਰ੍ਹਾਂ ਉਹ ਇਸ ਅਸਥਾਨ ਨੂੰ ਉਸ ਧੂਏਂ ਦੇ ਪ੍ਰਗਟਾਏ ਧਾਮਾਂ ਵਿਚ ਭੀ ਗਿਣ ਦੇਂਦੇ ਨਿ।

(੫) ਧਉਲਕਾ—ਅਹਮਦਾਬਾਦ ਤੋਂ ਦੁਆਰਕਾ ਵਾਲੀ ਰੇਲਵੇ ਲਾਈਨ ਪੁਰ ੧੨, ੧੪ ਮੀਲ ਜਾ ਕੇ ਇਹ ਅਸਥਾਨ ਹੈ। ਏਥੇ ਇਸੇ ਬਖਸ਼ ਦਾ ਪ੍ਰਗਟ ਕੀਤਾ ਇਕ ਧਰਮ-ਸਥਾਨ ਹੈ; ਜਿੱਥੇ ਅੱਜ ਕੱਲ ਮਹੰਤ ਗੰਗਾ ਦਾਸ ਜੀ ਹਨ।

ਦੱਖਣ ਭਾਰਤ ਵਿੱਚ—

(੧) ਖਾਮ ਗਾਮ ਜ਼ਿਲਾ ਬੁਲਖਾਣਾ ਵਿਚ, ਨਿਰਬਾਣ ਪ੍ਰੀਤਮਦਾਸ ਜੀ ਦੀ ਸ਼੍ਰੇਣੀ ਦੇ ਸਾਧੂ ਬਾਬਾ ਅਨਘੜ ਦੇਵ ਜੀ ਨੇ ਧਰਮ-ਸਾਲਾ ਪ੍ਰਗਟ ਕੀਤੀ; ਤੇ ਸ਼ਰਧਾਲੂ ਗੁਰਸਿੱਖਾਂ ਪਾਸੋਂ ਸੇਵਾ ਕਰਵਾਈ ਹੈ। ਇਹ ਗੁਰਮੁਖ ਸੰਤ ਅਦਬ ਸਤਿਕਾਰ ਦੀ ਮ੍ਰਿਯਾਦਾ ਦੇ ਏਨੇ ਪੱਕੇ ਸਨ, ਕਿ ਸਾਰੀ ਉਮਰ ਇਨ੍ਹਾਂ ਗੁਰੂ ਜੀ ਵਲਿ ਕਦੀ ਪਿੱਠ ਨਹੀਂ ਸੀ ਕੀਤੀ। ਦਾੜ੍ਹੇ ਦਾ ਕੇਵਲ ਇੱਕ ਹੀ ਬਹੁਤ ਲੰਮਾ ਕੇਸ ਸੀ; ਉਸ ਦੀ ਬੀ ਬੇਅਦਬੀ ਨਹੀਂ ਸੀ ਹੋਣ ਦਿੱਤੀ। ਇਸ ਅਸਥਾਨ ਦੇ ਮਹੰਤ ਅੱਜ ਕੱਲ ਬਾਵਾ ਬ੍ਰਹਮ ਪ੍ਰਕਾਸ਼ ਜੀ ਹਨ।

(੨) ਬੰਦ ਰਾਮੇਸ਼੍ਵਰ ਵਿਚ ਸਤਿਗੁਰੂ ਬਾਬਾ ਨਾਨਕ ਰਾਇ ਨੇ ਦੋ ਵਾਰੀ ਪਧਾਰ ਕੇ, ਉਹ ਧਰਤਿ ਪਾਵਨ ਤੇ ਭਾਗ-ਭਰੀ ਬਣਾਈ ਹੈ। ਉਸ ਥਾਂ ਯਾਦਗਾਰੀ ਨਿਸ਼ਾਨ ਕਾਇਮ ਕਰਨ ਦਾ ਮਾਣ ਬੀ ਇਸੇ ਬਖਸ਼ ਦੇ ਰਤਨ ਬਾਬਾ ਪ੍ਰੀਤਮ ਦਾਸ ਜੀ 'ਨਿਰਬਾਣ' ਨੂੰ ਪ੍ਰਾਪਤਿ ਹੈ। ਹੁਣ ਓਥੇ ਪ੍ਰਬੰਧ ਸਿੱਧਾ ਪੰਚਾਇਤੀ ਅਖਾੜੇ ਦਾ ਹੈ।

ਸਿੰਧੁ ਦੇਸ ਵਿਚ—

ਇਸ ਦੇਸ ਵਿਚ, ਬਾਬਾ ਮੀਹਾਂ ਸਾਹਿਬ ਦੀ ਬਖ਼ਸ਼ ਦਾ ਕੇਵਲ ਇੱਕ ਹੀ ਵੱਡਾ ਅਸਥਾਨ ਸਾਧੂ-ਬੇਲਾ-ਸੱਖਰ ਹੀ ਲਿਖਿਆ ਮਿਲਦਾ ਹੈ; ਜਿਸ ਦਾ ਪ੍ਰਗਟ ਹੋਣਾ ਬਣਖੰਡੀ ਜੀ ਦੇ ਜੀਵਨ ਵਿਚ ਦੱਸ ਆਏ ਹਾਂ। ਬਾਬਾ ਜੀ ਦੇ ਕਦਮਾਂ ਦੇ ਸਦਕੇ ਹੀ ਹੈਦਰਾਬਾਦ ਆਦਿ ਕੁਝ ਨੱਗਰਾਂ; ਗਿਰਾਵਾਂ ਵਿਚ ਧਰਮਸਾਲ ਕਾਇਮ ਹੋਏ ਹਨ। ਮੌਜੂਦਾ ਮਹੰਤ ਗਣੇਸ਼ ਦਾਸ, ਮਹੰਤ ਹਰਿਨਾਮ ਦਾਸ ਦੇ ਚੇਲੇ ਹਨ। ਪਾਕਿਸਤਾਨੀ ਹੱਲੇ-ਗੁੱਲੇ ਸਮੇਂ ਦੇਸ ਚਾਲ ਕਰਕੇ, ਬਨਾਰਸ ਜਾ ਬੈਠੇ ਹਨ।

ਅਫਗਾਨਿਸਤਾਨ ਵਿਚ—

ਇਸ ਵਲਾਇਤ ਵਿਚਦੂੰ ਗੁਰੂ ਬਾਬਾ ਨਾਨਕ ਸਾਹਿਬ ਪੱਛਮ ਦੀ ਉਦਾਸੀ(ਯਾਤ੍ਰਾ)ਸਮੇਂ ਜਾਂਦੇ ਔਂਦੇ ਦੋ ਵਾਰੀ ਲੰਘੇ ਹਨ। ਨਿਰੰਕਾਰੀ ਗੁਰੂ ਦੇ ਯਾਦਗਾਰੀ ਨਿਸ਼ਾਨ ਭੀ ਬਹੁਤ ਥਾਈਂ ਕਾਇਮ ਕਰਨ ਦੇ ਉੱਦਮ ਸਰਧਾਵਾਨ ਗੁਰ-ਸਿੱਖਾਂ ਕੀਤੇ ਹਨ। ਜਿਨ੍ਹਾਂ ਦੀ ਨਿਸ਼ਾਨ-ਦਿਹੀ ਤੇ ਸੇਵਾ ਵਿੱਚ ਬਾਬਾ ਮੀਹਾਂ ਸਾਹਿਬ ਦੀ ਬਖ਼ਸ਼ ਦੇ ਸਾਧੂਆਂ ਭੀ ਹਿੱਸਾ

ਪਾਇਆ ਹੈ। ਚੁਨਾਂਚਿ—

ਕੰਧਾਰ ਸ਼ਹਿਰ ਦੇ ਸ਼ਿਕਾਰਪੁਰੀ ਬਾਜ਼ਾਰ ਵਿੱਚ 'ਵੱਡੀ ਧਰਮਸਾਲ' ਨਾਮੇ ਗੁਰਦੁਆਰਾ ਬੜਾ ਪ੍ਰਾਚੀਨ ਹੈ; ਜੋ ਬਾਬਾ ਮੀਹਾਂ ਸਾਹਿਬ ਦੇ ਸਤਾਰ੍ਹਵੇਂ ਚੇਲੇ ਭਾਈ ਮਾਨ ਦਾਸ ਜੀ ਦੇ ਉੱਦਮ-ਉਪਕਾਰ ਦਾ ਅਮਰ ਨੀਸ਼ਾਣੁ ਹੈ। ਇਸ ਨੂੰ 'ਬਾਬਾ ਸ੍ਰੀ ਚੰਦ ਜੀ ਦੀ ਧਰਮਸਾਲ' ਭੀ ਆਖਦੇ ਨਿ। ਹੋ ਸਕਦਾਇ; ਗੁਰੂ ਬਾਬੇ ਦੇ ਵਿਰਾਜਣ ਵਾਲੀ ਪਵਿੱਤ੍ਰ ਥਾਂ ਦਾ ਨਿਸ਼ਾਨ ਬਾਬਾ ਜੀ ਨੇ ਹੀ ਦਿੱਤਾ ਹੋਵੇ; ਤੇ ਗੁਰੁ-ਅਸਥਾਨ ਮਗਰੋਂ ਬਾਬਾ ਮੀਹਾਂ ਸਾਹਿਬ ਦੇ ਸੇਵਕਾਂ ਬਣਾਇਆ ਹੋਵੇ! ਬ-ਹਰ ਹਾਲ ਇਹ ਇਕ ਸਿੱਖ ਧਰਮ ਅਸਥਾਨ ਹੈ। ਅਰੁ ਇਸ ਪੱਧਤੀ ਦੇ ਸਿੱਖ ਸਾਧੂਆਂ ਹੀ ਇਸ ਦੀ ਸੇਵਾ ਕੀਤੀ ਹੈ। ਹੁਣ ਬੀ ਇਸੇ ਬਖ਼ਸ਼ ਦੇ ਸਾਧੂ ਏਥੋਂ ਦੇ ਪ੍ਰਬੰਧਕ ਮਹੰਤ ਹਨ। ਏਹਨਾਂ ਸੰਤਾਂ-ਮਹੰਤਾਂ ਦੇ ਉੱਦਮ ਤੇ ਪਰੇਰਨਾ ਨਾਲ ਹੀ ਗੁਰੂ ਕੀ ਨਗਰੀ ਅੰਮ੍ਰਿਤਸਰ ਵਿਚ ਲੂਣ ਮੰਡੀ ਵਾਲੀ ਧਰਮਸਾਲ ਵਜੂਦ ਵਿਚ ਆਈ ਹੈ।

'ਵੱਡੀ ਧਰਮ ਸਾਲਾ' ਦੇ ਪੁਰਾਣੇ ਤੇ ਸਿੱਖ-ਅਸਥਾਨ ਹੋਣ ਦਾ ਇਕ ਪ੍ਰਤੱਖ ਪ੍ਰਮਾਣ ਇਹ ਭੀ ਹੈ; ਕਿ ਇਸ ਵਿਚ 'ਸ੍ਰੀ ਗੁਰੂ ਗ੍ਰੰਥ ਸਾਹਿਬ' ਦੀ ਇੱਕ ਬੀੜ, ਸ੍ਰੀ ਗੁਰੂ ਤੇਗ ਬਹਾਦੁਰ ਸਾਹਿਬ ਦੇ ਅਹਦਿ-ਮੁਬਾਰਕ("ਸੰਮਤ ੧੭੨੫ ਅਹਾੜ ਸੁਦੀ ੫") ਦੀ ਲਿਖੀ ਹੋਈ ਵਿਰਾਜਮਾਨ ਹੈ। ਇਸ ਬੀੜ ਵਿੱਚ ਨੌਵੇਂ ਮਹਲ ਦੀ ਬਾਣੀ ਤੇ 'ਰਾਗ ਮਾਲਾ' ਆਦਿ ਸਾਰੀਆਂ ਵਾਧੂ ਰਚਨਾਂ, ਅਸਲ ਬੀੜ ਦੀ ਸਮਾਪਤੀ ਤੋਂ ਅਗਲੇ ਵਾਧੂ ਪੱਤ੍ਰਿਆਂ ਪੁਰ, ਸ੍ਰੀ ਗੁਰੂ ਤੇਗ ਬਹਾਦੁਰ ਸਾਹਿਬ ਦੀ ਸ਼ਹੀਦੀ ਮਗਰੋਂ (ਸੱਤ-ਅੱਠ ਵਰ੍ਹੇ ਬੱਦ) ਸ਼ਾਮਿਲ ਹੋਈਆਂ ਹਨ।

ਧੰਨਿਵਾਦ—ਇਸ ਪੱਧਤੀ ਦੇ ਪ੍ਰਗਟਾਏ-ਬਣਵਾਏ ਸਿੱਖ ਧਰਮ-ਅਸਥਾਨਾਂ ਅਰੁ ਉਨ੍ਹਾਂਦੇ ਬਾਨੀ ਸੰਤਾਂ-ਮਹੰਤਾਂ ਦੇ ਬਹੁਤੇ ਸਮਾਚਾਰ, ਸਤਿਕਾਰ ਜੋਗ ਸੰਤਾਂ—ਬਾਵਾ ਬਿਸ਼ਨਦਾਸ ਜੀ, 'ਨਿਰਬਾਣਸਰ'-ਅੰਮ੍ਰਿਤਸਰ ਵਾਲੇ, ਮਹੰਤ ਆਦਿ ਰਾਮ ਜੀ ਬੀੜ ਖੇੜੀ, ਤੇ ਬਾਵਾ ਆਗਿਆ ਰਾਮ ਜੀ ਸਾਬਕ ਮਹੰਤ ਡੇਰਾ (ਛੱਤਾ) ਮਗਨੀ ਰਾਮ-ਪਟਿਆਲਾ—ਦੀ ਸਹਾਇਤਾ ਨਾਲ ਸੰਗਰਹਿ ਕੀਤੇ ਗਏ ਹਨ। ਇਨ੍ਹਾਂ ਤੋਂ ਬਿਨਾਂ 'ਗੁਰੂ ਉਦਾਸੀਨ ਮਤਿ ਦਰਪਨ' ਤੋਂ ਭੀ ਚੋਖੀ ਸਹਾਇਤਾ ਪ੍ਰਾਪਤਿ ਹੋਈ ਹੈ। ਇਸ ਲਈ ਇਨ੍ਹਾਂ ਸਭਨਾਂ ਦਾ ਸਤਿਕਾਰ ਸਹਿਤ ਧੰਨਿਵਾਦ!

# ਪੰਜਵੀਂ ਬਖ਼ਸ਼–ਬਖਤਮੱਲੀਏ

'ਮਹਾਨ ਕੋਸ਼' ਦੀ ਲਿਖਤ ਅਨੁਸਾਰ ਭਾਈ ਬਖਤ ਮੱਲ, ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਸਮੇਂ ਤੋਂ ਕਾਬੁਲ ਦੇ ਮਸੰਦ ਸਨ । ਜੋ ਕਾਬੁਲ ਦੀ ਸਿਖ ਸੰਗਤਿ ਪਾਸੋਂ ਗੁਰੂ ਦਾ ਦਸਵੰਧ ਤੇ ਕਾਰ-ਭੇਟ ਆਦਿ ਉਗਰਾਹ ਕੇ, ਸਤਿਗੁਰਾਂ ਦੇ ਹਜ਼ੂਰ ਭੇਜਦੇ ਯਾ ਖ਼ੁਦ ਲੈ ਕੇ ਹਾਜ਼ਰ ਹੁੰਦੇ ਸਨ। ਲੇਕਿਨ 'ਗੁਰੂ ਉਦਾਸੀਨ ਮਤ ਦਰਪਨ' ਦੇ ਲਿਖਾਰੀ ਨੇ,ਭਾਈ ਬਖਤ ਮੱਲ ਨੂੰ ਸੱਤਵੇਂ ਪਾਤਿਸ਼ਾਹ ਸ੍ਰੀ ਗੁਰੂ ਹਰਿ ਰਾਇ ਸਾਹਿਬ ਦਾ ਸਿੱਖ ਦੱਸਿਆ ਹੈ। ਭਾਈ ਸਾਹਿਬ ਦੀ ਜੀਵਨ-ਕਥਾ ਇਨ੍ਹਾਂ ਦੋਹਾਂ ਗ੍ਰੰਥਾਂ ਵਿਚ ਵਰਨਣ ਨਹੀਂ ਕੀਤੀ ਗਈ।

ਗਿਆਨੀ ਗਿਆਨ ਸਿੰਘ ਨੇ 'ਪੰਥ ਪ੍ਰਕਾਸ਼' ਵਿਚ ਸਿਰਫ਼ ਇਨਾ ਕੁ ਵਰਿਤਾਂਤ ਹੀ ਦਿੱਤਾ ਹੈ:–

"ਦਸਵੇਂ ਗੁਰੂ ਨੇ ਜਦ ਸਾੜੇ ਹੈਂ ਮਸੰਦ ਮੰਦ,
ਬਚਜੋ ਥਾ 'ਬਖਤ ਮੱਲ' ਸ਼ਰਣਿ ਪਰਿ ਮਾਤ ਹੈ।
ਸਖੀ ਕਾ ਸ੍ਵਾਂਗ ਸੋ ਰਾਖਤ ਸਮ ਔਰਤੋਂ ਕੇ,
ਹਾਥਨ ਮੈ ਚੂੜੀ, ਨਾਕ ਨਥਲੀ ਸੁਹਾਤ ਹੈ।
ਮਾਤਾ ਕੇ ਲਿਹਾਜ਼ ਮੈ ਬਖਸ਼ ਦੀਓ ਸੋਈ ਗੁਰ,
ਯਾਤੇ ਤਾ ਕੇ ਸਾਧੁ, 'ਬਖਸ਼ਸ ਕੇ' ਕਹਾਤ ਹੈਂ।
ਅਬਲੌ ਮਹੰਤ ਹੋਤ ਉਨ ਕੇ ਜੋ ਗਾਦੀ ਪੁਰ,
ਪਹਰਤ ਹਾਥਨ ਮੈ ਚੂੜੀਆਂ ਬਖਿਆਤ ਹੈਂ ॥੨੪॥
(ਛਾਪਾ-ਪੰਨਾ ੧੦੫੫)

ਇਹੋ ਕੁਝ ਉਲੇਖ ਸ: ਬ: ਭਾਈ ਕਾਹਨ ਸਿੰਘ ਨੇ 'ਮਹਾਨ ਕੋਸ਼' ਵਿਚ ਦੇ ਕੇ, ਇਸ ਬਖ਼ਸ਼ ਦੀ ਕਥਾ ਦਾ ਭੋਗ ਪਾ ਦਿਤਾ ਹੈ। ਅਰੁ ਭਾਈ ਸਾਹਿਬ ਦੇ ਸਰਧਾਲੂ-ਸਿੱਖ 'ਬਖਤ ਮੱਲੀਏ' ਉਦਾਸੀ ਸਾਧੂ ਸਦੌਂਦੇ ਦੱਸੇ ਹਨ।

ਐਪਰ ਭਾਈ ਸੰਤੋਖ ਸਿੰਘ ਜੀ ਨੇ ਇਹੋ ਸਾਖੀ, 'ਗੁਰਪ੍ਰਤਾਪ

ਸੂਰਜ' ਦੀ ਤੀਜੀ ਰੁੱਤਿ ਦੇ ਤੀਹਵੇਂ ਅੰਸ਼ੂ ਵਿਚ ਨੱਕੇ ਦੇ ਮਸੰਦ ਭਾਈ ਤਖਤ ਮੱਲ ਨਾਲ ਜੋੜੀ ਹੈ। ਅਰੁ ਮਾਤਾ ਜੀਤੋ ਜੀ ਦੀ ਸਫਾਰਸ਼ ਨਾਲ ਭਾਈ ਸਾਹਿਬ ਬਖਸ਼ੇ ਗਏ ਦੱਸੇ ਨਿ। ਲਿਖਿਆ ਨਿ:—

ਚੌਪਈ

ਇਕ ਨੱਕੇ ਮਹਿਂ ਹੁਤੋ ਮਸੰਦ।
ਤਿਸੀ ਦੇਸ ਲੇ ਕਾਰ ਬਲੰਦ।
ਪਾਇ ਤ੍ਰਾਸ ਅਨੰਦਪੁਰ ਆਯੋ।
ਸਭ ਇਸਤ੍ਰੀ ਕੋ ਬੇਖ ਬਨਾਯੋ ॥੨॥
ਪਹਿਰ ਘਾਘਰੋ ਸਿਰ ਗੁੰਦਵਾਇ।
ਮਾਤਨਿ ਪਾਸ ਪ੍ਰਵਿਸ਼ਯੋ ਜਾਇ।
ਨਾਮ 'ਤਖਤ ਮਲ' ਕਹੀਅਹਿਂ ਤਾਂਹਿ।
ਗੁਰ ਤੇ ਧਰਯੋ ਤ੍ਰਾਸ ਮਨ ਮਾਂਹਿ ॥੩
ਤਬ 'ਜੀਤੋ' 'ਸੁੰਦਰੀ' ਤਿਸ ਹੇਰਾ।
ਪਰਯੋ ਸ਼ਰਨ ਭੈ-ਭੀਤ ਬਡੇਰਾ।
ਰੱਛਾ ਕਰਨ ਉਚਿਤ ਮਨ ਜਾਨਾ।
ਧੀਰਜ ਦੈਬੇ ਹੇਤੁ ਬਖਾਨਾ ॥੪:—
"ਤਯਾਗ ਦੇਹੁ ਤੂੰ ਅਬਿ ਡਰ ਗਿਨਤੀ!
ਹਮ ਪ੍ਰਭੁ ਸਾਥ ਭਨਹਿਂ ਬਹੁ ਬਿਨਤੀ!
ਜਯੋਂ ਕਯੋਂ ਕਰਹਿਂ ਬਚਾਵਣ ਤੇਰੋ!
ਉਰ ਸਿਮਰਹੁ 'ਗੁਰ ਨਾਮ ਬਡੇਰੋ'!!੫
ਇਕ ਕੋਸ਼ਠ[1] ਮਹਿ ਤਾਂਹਿ ਬਿਠਾਏ।
ਗਈ, ਇਕੰਤ ਕੰਤ ਕੋ ਪਾਏ।
ਹਾਥ ਜੋਰ ਕਰ ਬਿਨੈ ਬਖਾਨੀ:—
"ਸ੍ਰੀ ਪ੍ਰਭੁ! ਤੁਮ ਤੇ ਕਛੁ ਨ ਛਾਨੀ[2] !!੬
'ਰਿਦੈ ਦੀਨ ਹੁਇ ਪਰੈ ਜੁ ਸ਼ਰਨੀ!
ਤਿਸ ਕੀ ਕਰਨ ਗੋਪਤਾ[3] ਬਰਨੀ!'

---

੧—ਕੋਠੜੀ, ਕਮਰਾ। ੨—ਲੁਕੀ ਹੋਈ। ੩—(ਗੋਪਤਾ = ਰੱਖਿਆ ਕਰਨ ਵਾਲਾ) ਭਾਵ ਰੱਖਿਆ।

ਇਮ ਉਪਦੇਸਹੁ ਅਰੁ ਪ੍ਰਣ ਧਾਰਹੁ !
ਅਹੋ ਧਰਮ ਇਮ ਪਰ ਉਪਕਾਰਹੁ !!੭
ਕਹੈਂ ਕਹਾ, ਜੁ ਨੱਕੇ ਦੇਸ਼;
ਹੁਤੋ ਮਸੰਦ ਸੁ ਤ੍ਰਾਸ ਵਿਸ਼ੇਸ਼।
ਧਰ ਤ੍ਰੀਮਤ ਕੋ ਤਨ ਮਹਿਂ ਬੇਸਾ।
ਅੰਤਹਿਪੁਰ[1] ਮਹਿ ਆਨਿ ਪ੍ਰਵੇਸ਼ਾ ॥੮
ਅਬਿ ਲੌ ਨਹੀਂ ਸ਼ਮਸ਼[2] ਮੁਖ ਆਈ।
ਤ੍ਰਾਸ ਆਪ ਕੋ ਪਾਇ ਗੁਸਾਈਂ !
ਛਪਜੋ ਸਦਨ ਮਹਿਂ ਸ਼ਰਨੀ ਪਰਜੋ।
ਜੇ ਅਪਰਾਧ ਬਹੁਤ ਹੀ ਕਰਜੋ ॥੯
ਤਊ ਬਖਸ਼ਿਬੇ ਉਚਿਤ ਬਖਾਨੋ !
ਆਨਿ ਹਮਾਰੇ ਢਿਗ ਘਿਘਿਆਨੋ!"
ਸੁਨਿ ਕਰਿ ਕਰਮ ਮਸੰਦ ਜੁ ਕੀਨਿ।
ਬਿਗਸੇ ਸਤਿਗੁਰ ਬਖ਼ਸ਼ਿ ਸੁ ਦੀਨਿ ॥੧੦
ਅਬਿ ਲੌ ਸੁਨੀ ਜਾਇ ਤਿਨ ਰੀਤਿ।
ਗਾਦੀ ਬੈਠਤ ਹੈਂ ਇਸ ਰੀਤਿ।
ਏਕ ਬਾਰ ਤ੍ਰਿਯ ਬੇਸ ਬਨਾਵੈਂ।
ਮਸਤਕ ਟੇਕ ਫੇਰ ਉਤਰਾਵੈਂ ॥੧੧

ਭਾਈ ਸਾਹਿਬ ਕਾਹਨ ਸਿੰਘ ਨੇ ਬੀ–ਸ਼ਾਇਦ ਇਸੇ ਸਾਖੀ ਦੇ ਅਧਾਰ 'ਤੇ–'ਤਖਤ ਮੱਲ' ਨਾਮ ਦਾ ਇਕ ਮਸੰਦ ਮੰਨਿਆਂ ਹੈ; ਅਰੁ ਲਿਖਿਆ ਇ:–

"ਤਖਤ ਮੱਲ......(੨) ਗੁਰੂ ਹਰਿਗੋਬਿੰਦ ਸਾਹਿਬ ਦਾ ਇਕ ਮਸੰਦ, ਜੋ ਕਾਬੁਲ ਦੀ ਸੰਗਤ ਵਿਚ ਧਰਮ ਪ੍ਰਚਾਰ ਕਰਦਾ ਅਤੇ ਦਸੌਂਧ ਇਕੱਠਾ ਕਰਦਾ ਸੀ।" ('ਮਹਾਨ ਕੋਸ਼'–ਪੰਨਾ ੧੭੦੭, ਕਾਲਮ ੨)

ਇਨ੍ਹਾਂ ਦੋਹਾਂ ਸਾਖੀਆਂ ਦੇ ਮੇਲ ਤੋਂ ਪਤਾ ਲਗਦਾ ਇ; ਕਿ 'ਬਖਤ ਮੱਲ' ਤੇ 'ਤਖਤ ਮੱਲ' ਇੱਕੋ ਸੱਜਨ ਦੇ ਦੋ ਨਾਂਵ ਹਨ; ਜੋ ਨੱਕੇ

---

੧–ਮਹਿਲ, ਰਾਜ-ਘਰ। ੨–ਦਾੜ੍ਹੀ-ਮੁੱਛ।

ਦੇਸ ਦਾ ਜੰਮ-ਪਲ਼ ਹੋਵੇਗਾ; ਅਰੁ ਗੁਰੂ-ਆਗਿਆ ਨਾਲ ਕਾਬੁਲ ਦੀ ਉਗਰਾਹੀ ਕਰਨ ਬੀ ਜਾਂਦਾ ਹੋਊ।

ਇਸ ਤੋਂ ਬੱਾਦ ਵਾਰੀ ਔਂਦੀ ਇ ਅੰਗ੍ਰੇਜ਼ ਲਿਖਾਰੀਆਂ ਦੀ। ਉਨ੍ਹਾਂ ਵਿਚੋਂ ਇੱਕ ਇਤਿਹਾਸਕਾਰ ਐਚ. ਏ. ਰੋਜ਼ ਹੈ; ਜਿਸਨੇ ਸਨ ੧੮੮੩, ਤੇ ੧੮੯੨ ਈ: ਦੀ ਮਰਦੁਮ ਸ਼ੁਮਾਰੀ ਦੀਆਂ ਰਿਪੋਟਾਂ ਦੇ ਅਧਾਰ ਪੁਰ A Glossary of the Tribes and Castes of the Punjab and N. W. F. Province' ਨਾਮੇ ਕਿਤਾਬ ਲਿਖੀ ਹੈ। ਉਸਦੀ ਜਿਲਦ ਦੇ ਪੰਨਾ ੪੦ ਪੁਰ ਭਾਈ ਬਖਤ ਮੱਲ ਸੰਬੰਧੀ ਐਉਂ ਲਿਖਿਆ ਹੈ:—

BAKHTMAL–Sadhu, a sikh sect founded by one Bakhtmal. When Guru Gobind Singh destroyed masands or tex-gatherers one of them, by name Bakhtmal, refuge with Mata, a Gujar woman, who disguised him in woman's clothes, putting bangles on his wrist and a *nath* or nose-ring in his nose. This attire he adopted permanently and the mahant of his gaddi sttil weares bangles. His followers are said to be also called Bakhshish sadh, bnt this is open to doubt. The headquarters of the sect appears to be unknowen.

ਭਾਵ—"ਬਖਤ ਮਲੀਏ ਸਾਧੂ, ਸਿੱਖਾਂ ਦੀ ਇਕ ਸੰਪ੍ਰਦਾਇ ਹੈ ਜੋ ਭਾਈ ਬਖਤ ਮੱਲ ਤੋਂ ਚੱਲੀ ਹੈ। ਜਦੋਂ ਗੁਰੂ ਗੋਬਿੰਦ ਸਿੰਘ ਨੇ ਮਸੰਦਾਂ ਨੂੰ ਸੋਧਿਆ—ਸਾੜਿਆ, ਤਾਂ ਉਨ੍ਹਾਂ ਵਿਚੋਂ ਇਕ ਬਖਤ ਮੱਲ ਨਾਵੇਂ ਮਾਤਾ ਗੁਜਰੀ ਜੀ* ਦੀ ਸ਼ਰਨਿ ਜਾ ਪਿਆ। ਜਿਨ੍ਹਾਂ ਉਸ ਨੂੰ ਨਾਰੀ

---

*ਲਿਖਾਰੀ ਨੇ ਮਾਤਾ ਜੀ ਦੇ ਨਾਮ 'ਗੁਜਰੀ' ਤੋਂ ਭੁਲੇਖਾ ਖਾਕੇ ਗਲਤ ਫਿਕਰਾ ਇਉਂ ਲਿਖਿਆ ਹੈ; "ਇਕ ਗੁੱਜਰ ਇਸਤ੍ਰੀ 'ਮਾਤਾ' ਦੀ ਓਟ ਲਈ।"

ਵੇਸ ਵਿਚ ਲੁਕਾ ਲਿਆ। ਅਰੁ ਵੀਣੀਆਂ ਵਿਚ ਚੂੜੀਆਂ ਤੇ ਨੱਕ ਵਿਚ ਨੱਥ ਪਾ ਦਿੱਤੀ। ਉਸ ਨੇ ਇਹ ਵੇਸ (ਭੇਖ) ਸਦਾ ਲਈ ਧਾਰਨ ਕਰ ਲਿਆ; ਅਤੇ ਇਸ ਗੱਦੀ ਦਾ ਮਹੰਤ ਹੁਣ ਤੱਕ ਚੂੜੀਆਂ ਪਹਿਨਦਾ ਹੈ। ਉਸ ਦੇ ਸਰਧਾਲੂ-ਸੇਵਕ ਬੀ 'ਬਖਸ਼ਾਂ ਦੇ ਸਾਧੂ' ਸਦਾਉਂਦੇ ਹਨ। ਲੇਕਿਨ ਇਸ ਗੱਲ ਉਤੇ ਕੁਝ ਭਰਮ ਬੀ ਕੀਤਾ ਜਾਂਦਾ ਹੈ। ਇਸ ਸੰਪ੍ਰਦਾਇ ਦੇ ਮੁਖ ਸਥਾਨ ਦਾ ਵੀ ਕੁਝ ਪਤਾ ਨਹੀਂ।

ਇਸ ਬਖ਼ਸ਼ ਦੇ ਹੋਰ ਵਧੇਰੇ ਸਮਾਚਾਰ ਕਿਤੋਂ ਪ੍ਰਾਪਤਿ ਨਹੀਂ ਹੋ ਸਕੇ। ਸੰਤ ਸੇਵਾ ਦਾਸ ਮਹੰਤ-ਧਰਮਸਾਲਾ ਬਾਬਾ ਧਿਆਨ ਦਾਸ, (ਦੁਆਬੀਆਂ) ਚੌਕ ਬਾਬਾ ਅਟਲ ਸਾਹਿਬ, ਅੰਮ੍ਰਿਤਸਰ ਦੇ ਕਥਨ ਅਨੁਸਾਰ ਇਸ ਬਖ਼ਸ਼ ਦੇ ਸਾਧੂ ਭਗਤ ਭਗਵਾਨ ਜੀ ਦੀ ਬਖ਼ਸ਼ ਵਿਚ ਹੀ ਘੁਲ-ਮਿਲ ਗਏ ਹਨ; ਇਸ ਲਈ ਵੱਖਰੇ ਸਮਾਚਾਰ ਨਹੀਂ ਮਿਲ ਸਕਦੇ।

## ਪ੍ਰਗਟਾਏ ਅਸਥਾਨ–

**ਪੱਛਮੀ ਪੰਜਾਬ ਵਿਚ:—**

੧. ਬਹਾਵਲ ਪੁਰ—ਬਾਬਾ ਬਖਤ ਮਲ ਦੀ ਪੱਧਤੀ ਦੇ ਸਾਧੂਆਂ ਵਿਚੋਂ ਇਕ ਮਹਾਤਮਾ ਬਾਵਾ ਭਗਵਾਨ ਦਾਸ ਨੇ ਇਸ ਸ਼ਹਿਰ ਆਸਣ ਜਮਾਂ ਕੇ, ਸਿਮਰਨ-ਭਜਨ ਤੇ ਸਿਖ-ਧਰਮ ਦਾ ਪ੍ਰਚਾਰ ਕੀਤਾ। ਉਪਰੰਤ ਬਾਵਾ ਆਤਮਾ ਸਰੂਪ ਏਥੇ ਆ ਟਿਕੇ। ਇਨ੍ਹਾਂ ਪ੍ਰੇਰਨਾ-ਉਪਦੇਸ਼ ਕਰ ਕੇ, ਉਸੇ ਥਾਂ, ਸਥਾਨਕ ਸਿਖਾਂ—ਦੀਵਾਨ ਆਸਾ ਨੰਦ ਆਦਿ ਦੇ ਧਨ ਅਰੁ ਮਿਹਨਤ ਨਾਲ, ਸੰਮਤ ੧੯੫੦ ਬਿ: ਵਿਚ ਧਰਮ ਸਾਲ ਬਣਵਾ ਦਿਤੀ; ਜੋ ਓਦੋਂ ਤੋਂ ਹੀ ਸਿਖ ਧਰਮ ਦੇ ਪ੍ਰਚਾਰ ਦਾ ਸੋਮਾ ਬਣੀ ਆਈ ਹੈ। ਨਿੱਤ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਤੇ ਪੂਜਾ-ਪਾਠ ਹੁੰਦਾ ਇ। ਗੁਰਬਾਣੀ ਤੇ ਭਗਤ ਮਾਲ ਆਦਿ ਗ੍ਰੰਥਾਂ ਦੀ ਕਥਾ ਹੁੰਦੀ ਹੈ।

ਬਾਵਾ ਆਤਮ ਸਰੂਪ ਜੀ ਦੀ ਗੁਰਪ੍ਰਣਾਲੀ ਬਾਵਾ ਬਖਤ ਮੱਲ ਸਾਹਿਬ ਨਾਲ ਇੰਞ ਮਿਲਾਈ ਜਾਂਦੀ ਹੈ:—ਬਾਬਾ ਜੀ ਦੇ ਸੇਵਕ ਨਾਨਕ ਮੱਲ, ਉਨ੍ਹਾਂ ਦੇ ਗੁਰਮੁਖ ਦਾਸ, ਤਿਨ੍ਹਾਂ ਦਾ ਮਾਧੋ ਰਾਮ; ਫਿਰ ਲੜੀਵਾਰ ਹਰਿਦਿਆਲ ਦਾਸ, ਮੇਹਰ ਦਾਸ, ਐਨਦਾਸ, ਸੁਖਚੈਨ ਦਾਸ, ਸੰਤ ਦਾਸ, ਦਿਆਲ ਦਾਸ,

ਆਤਮ ਸਰੂਪ ਜੀ;ਜੋ ਗੁਰਦੁਆਰਾ ਸੁਧਾਰ ਲਹਿਰ ਚਾਲੂ ਹੋਣ ਸਮੇਂ ਮੌਜੂਦ ਸਨ। ਬੱਦ ੧੯੪੭ ਦੇ ਪਾਕਿਸਤਾਨੀ ਘੱਲੂਘਾਰੇ ਸਮੇਂ, ਏਥੇ ਮਹੰਤ ਕੌਣ ਸੀ ? ਤੇ ਅਸਥਾਨ ਦਾ ਹਵਾਲ ਕੀ ਹੋਇਆ ? ਕੁਝ ਪਤਾ ਨਹੀਂ।

੨. ਮੁਲਤਾਨ—ਵਿਚ ਭੀ ਇਕ ਧਰਮਸਾਲਾ ਇਸੇ ਬਖ਼ਸ਼ ਦੇ ਸਾਧੂਆਂ ਸੰਮਤ ੧੯੩੦ ਬਿ: ਵਿਖੇ ਪ੍ਰਗਟਾਈ ਹੈ। ਏਥੋਂ ਦੇ ਸੰਤਾਂ-ਮਹੰਤਾਂ ਦੀ ਪ੍ਰਸੰਗਲੀ ਬਾਬਾ ਬਖਤ ਮਲ ਤੋਂ ਬੱਦ ਇਸ ਤਰਾਂ ਚਲੀ ਆਈ ਹੈ:—

ਬਾਵਾ ਨਾਨੂ ਰਾਮ, ਗਰੀਬ ਦਾਸ, ਸਾਧੂ ਰਾਮ, ਹਰੀ ਰਾਮ, ਸਹਿਜ ਰਾਮ, ਉੱਤਮ ਦਾਸ: ਲਾਲ ਦਾਸ, ਠਾਕੁਰ ਦਾਸ—ਜੋ ਅਸਲ 'ਚਿ ਮਾਈ ਰੱਜੋ ਸੀ। ਮਾਈ ਤੋਂ ਬੱਦ ਸੰਮਤ ੧੯੮੩ ਬਿੱ: ਵਿਚ ਇਸ ਧਰਮ ਸਾਲ ਦੀ ਸੇਵਾ-ਸੰਭਾਲ ਬਾਵਾ ਕਿਸ਼ਨ ਦਾਸ ਜੀ ਕਰ ਰਹੇ ਸਨ। ਇਸ ਧਰਮ ਸਾਲ ਦਾ ਨਾਮ 'ਮਾਈ ਰੱਜੋ ਦੀ ਧਰਮਸਾਲਾ' ਹੀ ਪ੍ਰਸਿੱਧ ਹੈ।

ਸਿੰਧ ਦੇਸ਼ ਅੰਦਰ—

੧—ਕਰਾਚੀ—ਜਿੱਥੇ ਸਿੰਧੁ ਪ੍ਰਾਂਤ ਦਾ ਇਹ ਮਹਾਨ ਨੱਗਰ ਇਸ ਵੇਲੇ ਦਰਸ਼ਨ ਦੇ ਰਿਹਾ ਹੈ; ਸਤਿਗੁਰ ਨਾਨਕੁ ਦੇ ਸਮੇਂ ਏਥੇ ਆਬਾਦੀ ਨਹੀਂ ਸੀ। ਇਸ ਤੋਂ ਥੱਲੇ ਸਮੁੰਦਰ ਤੇ ਸਿੰਧੁ ਨਦ ਦੇ ਮੇਲ-ਸਥਾਨ ਪੁਰ 'ਲਾਹੜੀ' ਨਾਮੇ ਜਹਾਜ਼-ਘਾਟ ਹੁੰਦਾ ਸੀ; ਜੋ ਔਰੰਗਜ਼ੇਬ ਦੇ ਰਾਜ ਸਮੇਂ ਗਰਕ ਹੋ ਗਿਆ। ਮੌਜੂਦਾ ਨਵਾਂ ਬੰਦਰ (ਜਹਾਜ਼-ਘਾਟ) ਸਨ ੧੭੨੫ ਈ: (੧੭੮੨ ਬਿੱ:) ਵਿਚ ਤਿਆਰ ਹੋਇਆ। ਓਦੋਂ ਹੀ ਸਮਝੋ ਕਰਾਚੀ ਨੱਗਰ ਦੀ ਮੋੜ੍ਹੀ ਗੱਡੀ ਗਈ।

ਸਤਿਗੁਰੁ ਨਾਨਕ ਦੇਵ, ਲਾਹੜੀ ਬੰਦਰ ਵੱਲ ਜਾਂਦੇ ਔਂਦੇ ਕਿਸੇ ਮੌਕੇ, ਸਿੰਧੁ ਨਦੀ ਕੰਢੇ ਇਸ ਥਾਂ ਬਿਰਾਜੇ ਹਨ। ਵੀਹ-ਵਿੱਸਵੇ ਸੰਮਤ ੧੫੬੧-੨ ਵਿਚ ਮੱਕੇ ਦੀ ਹੱਜ ਦਾ ਨਜ਼ਾਰਾ ਵੇਖਣ ਜਾਣ ਸਮੇ, ਇਸ ਸੁਭਾਗੀ ਧਰਤੀ ਨੇ ਗੁਰੂ-ਚਰਨਾਂ ਦੀ ਛੁਹ ਪ੍ਰਾਪਤਿ ਕੀਤੀ ਹੈ।

ਸਿੱਖ-ਰਾਜ ਸਮੇਂ ਭਾਈ ਬਖਤ ਮੱਲ ਸਾਹਿਬ ਦੇ ਸਿੱਖ-ਸੇਵਕ ਭਾਈ ਸੀਤਲ ਦਾਸ ਜੀ ਨੇ ਇਸ ਦੇਸ ਦਾ ਪ੍ਰਚਾਰ-ਦੌਰਾ ਕੀਤਾ। ਉਸੇ ਮੌਕੇ ਸੰਤ ਜੀ ਨੇ ਸਤਿਗੁਰਾਂ ਦੀ ਯਾਦਗਾਰੀ ਥਾਂ ਦਰਿਆਫਤ ਕਰਕੇ,

ਸੰਮਤ ੧੯੦੦ ਬਿੱ: (ਮਹਾਰਾਜਾ ਸ਼ੇਰ ਸਿੰਘ ਦੇ ਸਮੇਂ) ਧਰਮ ਸਾਲ ਬਨਵਾਉਣ ਦਾ ਉੱਦਮ-ਉਪਰਾਲਾ ਕੀਤਾ । ਸਮੁੰਦਰ ਲਾਗੇ ਹੋਣ ਕਰਕੇ, ਏਥੇ ਖੂਹਾਂ ਦਾ ਜਲ ਭੀ ਖਾਰਾ ਸੀ । ਬਾਬਾ ਸੀਤਲ ਦਾਸ ਨੇ ਬਾਗ ਤੇ ਖੂਹਾ ਲਾਇਆ ਤਾਂ ਜਲੁ ਮਿੱਠਾ ਨਿਕਲ ਆਇਆ। ਗੁਰ-ਸਿੱਖ ਦੀ ਇਹ ਅਜ਼ਮਤ ਮੰਨ ਕੇ, ਬਹੁਤੇ ਲੋਕ ਸਰਧਾਲੂ ਬਣ ਗਏ ਤੇ ਗੁਰੂ ਬਾਬੇ ਦੀ ਸਿੱਖੀ ਧਾਰਨ ਲੱਗੇ। ਇਉਂ ਇਸ ਕੱਲਰ-ਧਰਤੀ ਵਿੱਚ, ਇਹ ਧਰਮ ਸਾਲ ਨਾਮ-ਅੰਮ੍ਰਿਤ ਦਾ ਸੋਮਾ ਬਣ ਗਈ। ਬਾਬਾ ਸੀਤਲ ਦਾਸ ਨੇ ਬੀ ਮੌਕੇ ਤੋਂ ਲਾਭ ਉਠਾ ਕੇ,ਸੱਚ-ਧਰਮ ਦਾ ਖ਼ੂਬ ਪ੍ਰਚਾਰ ਕੀਤਾ।

ਸੰਤ ਜੀ ਦੀ ਗੁਰਪ੍ਰਣਾਲੀ ਬਾਬਾ ਬਖਤ ਮੱਲ ਨਾਲ ਐਉਂ ਮਿਲਦੀ ਹੈ—ਬਾਬਾ ਜੀ ਦੇ ਚੇਲੇ ਭਾਈ ਬਾਲਕ ਰਾਮ ਬਣੇ। ਉਨ੍ਹਾਂ ਦੇ ਬਾਵਾ ਚਰਨ ਦਾਸ, ਤਿਨ੍ਹਾਂ ਦੇ ਸੰਤੋਖਰਾਮ। ਅਗਾੜੀ ਲੜੀ ਇਉਂ ਚਲਦੀ ਆਈ—ਸੰਤੋਖ ਦਾਸ ਦੇ ਸੇਵਕ ਵਾਰੀ ਸੁਧੇ ਹਰਿਕਿਸ਼ਨ ਦਾਸ, ਪੂਰਨਦਾਸ, ਸੰਝਾ ਦਾਸ, ਮਦਨ ਦਾਸ, ਸੰਗਤ ਦਾਸ ਤੇ ਉਨ੍ਹਾਂ ਦੇ ਸੇਵਕ ਭਾਈ ਸੀਤਲ ਦਾਸ; ਜੋ ਉਦਾਸ ਬ੍ਰਿਤੀ ਧਾਰ ਕੇ ਅਤੀਤ ਬਣ ਗਏ। ਧਰਮ ਸਾਲ ਦੀ ਸੇਵਾ ਬਾਬਾ ਜੀ ਦੇ ਚੇਲੇ-ਪੜਚੇਲੇ ਨੰਬਰਵਾਰ ਇਸ ਤਰਾਂ ਕਰਦੇ ਆਏ—ਬਾਵਾ ਲਾਲ ਦਾਸ, ਹਰੀ ਦਾਸ, ਜੈਰਾਮ ਦਾਸ ਤੇ ਬਾਵਾ ਬਿਸ਼ਨ ਦਾਸ, ਜੋ ਸੰਮਤ ੧੯੮੩ ਤੱਕ ਹੀਨ-ਹਯਾਤ 'ਚਿ ਸਨ ॥

ਉਤਰ ਪ੍ਰਦੇਸ਼ ਵਿਚ—

ਸਾਂਤਲ ਸਰਾਇ ਨਾਮੇ ਇਕ ਗਿਰਾਉਂ ਦੇਹਰਾ ਦੂਣ ਜਾ ਰਹੀ ਰੇਲਵੇ ਲਾਈਨ ਦੇ ਪਾਥਰੀ ਸਟੇਸ਼ਨ ਲਾਗੇ ਹੈ। ਏਥੇ ਭੀ ਇਸ ਬਖ਼ਸ਼ ਦੇ ਸਾਧੂਆਂ ਇਕ ਧਰਮ-ਸਾਲ ਕਾਇਮ ਕਰਕੇ, ਸਿੱਖ-ਧਰਮ ਦੇ ਪ੍ਰਚਾਰ ਦਾ ਪੋਖਾ ਪਾਇਆ ਹੈ।

# ਛੇਵੀਂ ਬਖ਼ਸ਼-ਜੀਤਮੱਲੀਏ

ਗਿਆਨੀ ਗਿਆਨ ਸਿੰਘ, ਕਰਤਾ 'ਪੰਥ ਪ੍ਰਕਾਸ਼' ਨੇ ਲਿਖਿਆ ਇ, ਕਿ ਭਾਈ ਜੀਤਮੱਲ ਇਕ ਭਲੇਰਾ ਗੁਰਮੁਖ ਮਸੰਦ ਸੀ। ਸੰਮਤ ੧੭੫੪ ਬਿ: ਵਿਚ ਜਦੋਂ ਦਸਵੇਂ ਪਾਤਿਸ਼ਾਹ ਨੇ ਮਸੰਦਾਂ ਦੀ ਸੋਧ ਕੀਤੀ, ਤੇ ਅਗੋਂ ਲਈ ਇਹ ਸਿਲਸਿਲਾ ਬੰਦ ਕਰਕੇ, ਸੰਗਤਿ ਨੂੰ ਸਿੱਧਾ ਗੁਰ-ਗੱਦੀ ਦੇ ਤਾਬੇ ਕਰ ਲਿਆ, ਅਰਥਾਤ 'ਖਾਲਸਾ' ਬਣਾ ਲਿਆ; ਭਾਈ ਜੀਤ ਮੱਲ ਬੀ ਦਰਬਾਰੇ ਸੱਦੇ ਗਏ। ਇਨ੍ਹਾਂ ਵਿਰੁੱਧ ਕੋਈ ਸ਼ਕਾਇਤ ਨਹੀਂ ਸੀ; ਨਾਲੇ ਇਹ ਗੁਰਮਤਿ ਦੇ ਸੱਚੇ ਪ੍ਰਚਾਰਕ ਸਨ; ਇਸ ਗੁਰਮੁਖਤਾਈ ਦੇ ਸਦਕੇ, ਸਤਿਗੁਰਾਂ ਨੇ ਭਾਈ ਸਾਹਿਬ ਨੂੰ ਨਵੇਂ ਸਿਰੇ ਗੁਰਮੰਤ੍ਰ ਤੇ ਪਾਹੁਲ ਦੇ ਕੇ, ਪਰਾਨੀਆਂ ਨੂੰ ਸਿੱਖ ਬਨਾਉਣ ਦੇ ਅਧਿਕਾਰ ਬਖ਼ਸ਼ ਦਿੱਤੇ। ਸੋ ਇਹ ਮੁੜਿ ਆਪਣੇ ਇਲਾਕੇ ਜਾ ਕੇ, ਸੱਚ-ਧਰਮ ਦੇ ਪ੍ਰਚਾਰ ਵਿਚ ਜੁਟ ਗਏ। ਇਨ੍ਹਾਂ ਪਾਸੋਂ ਵਿਰੋਸਾਏ ਸਿੱਖ 'ਜੀਤਮੱਲੀਏ' ਸਦਾਉਂਦੇ ਹਨ; ਤੇ ਉਨ੍ਹਾਂ ਵਿੱਚੋਂ ਉਦਾਸ ਬਿਰਤੀ ਧਾਰਕੇ ਬਣੇ ਅਤੀਤ, 'ਜੀਤਮੱਲੀਏ ਸਾਧੂ'। ਇਨ੍ਹਾਂ ਦਾ ਮੁਖ ਅਸਥਾਨ 'ਫਤਿਹ ਪੁਰ' ਦੱਸਿਆ ਜਾਂਦਾ ਹੈ। ਜਿਹਾ ਕਿ ਗਿ: ਗਿਆਨ ਸਿੰਘ ਲਿਖਦੇ ਨਿ-

ਕਬਿੱਤ

ਔਰ ਏਕ ਜੀਤਮੱਲ, ਥਾ ਮਸੰਦ ਅਤਿ ਭੱਲ,
ਬਖ਼ਸ਼ ਦਯੋ ਬਾ ਵੱਲ ਗੁਰੂ ਸੋ ਪਛਾਨੀਏ।
'ਸਾਧੂ ਬਖ਼ਸ਼ ਕੇਰੇ' ਤਾਹੂੰ ਕੇ ਕਹਾਤ ਚੇਰੇ;
ਫਤੇਪੁਰ ਮਾਹਿਂ ਗੱਦੀ ਉਨੇ ਕੀ ਹੈ ਜਾਨੀਏ।੧੦ (੨੫)।
(੬੫ਵਾਂ ਬਿਸ੍ਰਾਮ, ਛਾਪਾ ਪੰਨਾ ੧੦੫੫)

... ... ... ...

ਭਾਈ ਸਾਹਿਬ ਕਾਹਨ ਸਿੰਘ ਜੀ ਨੇ ਇਸ ਬਖ਼ਸ਼ ਦਾ ਸਿਰਫ ਨੰਬਰ ਹੀ ਗਿਣਿਆ ਹੈ ਤੇ ਦਸਵੇਂ ਪਾਤਿਸ਼ਾਹ ਜੀ ਦੀ ਬਖ਼ਸ਼ ਦੱਸੀ ਹੈ।

'ਗੁਰੂ ਉਦਾਸੀਨ ਮਤ ਦਰਪਨ' ਦੇ ਲਿਖਾਰੀ ਨੇ ਜੀਤ ਮੱਲ

ਨੂੰ ਬਾਬਾ ਪ੍ਰਿਥੀ ਚੰਦ (ਮੀਣੇ ਗੁਰੂ) ਜੀ ਦਾ ਸਿੱਖ ਦੱਸਿਆ ਹੈ।
ਿ ਲਖਿਆ ਇ–

"ਪ੍ਰਿਥੀ ਚੰਦ ਜੀ ਦੇ ਸ੍ਰੀ ਬਾਵਾ ਸੰਗਤ ਦਾਸ ਜੀ, ਸ੍ਰੀ ਨਿਰਬਾਨ ਮਿਹਰਵਾਨ ਜੀ (ਜੋ ਓਹਨਾਂ ਦੇ ਪੁੱਤ੍ਰ ਸਨ) ਅਤੇ ਸ੍ਰੀ ਬਾਵਾ ਅਜੀਤ ਮੱਲ ਜੀ, ਤਿੰਨ ਸ਼ਿਸ਼ ਹੋਏ।"

ਫੁੱਟਨੋਟ ਵਿਚ ਇਹ ਵਿਰਵਾ ਬੀ ਪਾਇਆ ਇ, ਕਿ "ਏਹਨਾਂ ਨੂੰ ਭੀ ਬਖ਼ਸ਼ੀਸ਼ ਮਿਲੀ ਸੀ। ਜਿਸ ਸੇ 'ਅਜੀਤ ਮੱਲ ਕੇ' ਪ੍ਰਸਿੱਧ ਹੈਂ। ਜਿਨ ਕੀ ਸੰਪ੍ਰਦਾ ਅਭੀ ਤੱਕ ਹੈ। ਜੋ ਉਦਾਸੀਨ ਸਾਧੂ ਹੈਂ।"

ਅਗੇ ਚਲ ਕੇ "ਅਜੀਤ ਮੱਲ ਦੇ ਚੇਲੇ ਸ੍ਰੀ ਬਾਵਾ ਸ਼ੰਭੂ ਨਾਥ ਜੀ ਹੋਏ" ਲਿਖਿਆ ਹੈ।

ਲੇਕਿਨ ਇਹ ਸਾਰੀ ਕਲਪਣਾ, ਲਿਖਾਰੀ ਨੇ ਨਾਮ ਦੇ ਮੇਲ ਵਿਚੋਂ ਹੀ ਕੀਤੀ ਜਾਪਦੀ ਹੈ। ਬਾਬਾ ਪ੍ਰਿਥੀ ਚੰਦ ਦਾ ਸਿਖ ਅਜੀਤ ਮੱਲ ਦਸਵੇਂ ਪਾਤਿਸ਼ਾਹ ਤੱਕ ਸੌ ਕੁ ਵਰ੍ਹੇ ਲੰਮਾ ਜੀਵਨ ਕਰਕੇ, ਬਖ਼ਸ਼ਿਸ਼ ਪ੍ਰਾਪਤਿ ਕਰ ਬੀ ਸਕਦਾ ਹੈ? ਇਹ ਵਿਚਾਰ ਲਿਖਾਰੀ ਬਾਵਾ ਜੀ ਨੇ ਨਹੀਂ ਕੀਤਾ।

ਹੋਰ ਕਿਤੋਂ ਬੀ ਇਸ ਬਖ਼ਸ਼ ਦੇ ਸਮਾਚਾਰ ਨਹੀਂ ਲੱਭੇ। ਬਾਵਾ ਧਿਆਨ ਦਾਸ ਵਾਲੀ ਧਰਮਸਾਲਾ ਦੇ ਮਹੰਤ ਸੇਵਾ ਦਾਸ ਨੇ ਦੱਸਿਆ ਹੈ; ਕਿ ਇਸ ਪੱਧਤੀ ਦੇ ਸਾਧੂ ਬਾਬਾ ਬਾਲੂ 'ਹਸਣਾ' ਜੀ ਦੀ ਸ੍ਰੇਣੀ ਦੇ ਸਾਧੂਆਂ ਵਿਚ ਹੀ ਮਿਲ-ਜੁਲ ਗਏ ਹਨ। ਇਨ੍ਹਾਂ ਦਾ ਅੱਗਾ ਖਲੋ ਜਾਣ ਦਾ ਕਾਰਣ ਬੀ ਇਹੋ ਜਾਪਦਾ ਇ। ਇਨ੍ਹਾਂ ਸਾਧੂਆਂ ਦੇ ਪ੍ਰਗਟਾਏ ਗੁਰਧਾਮ ਯਾ ਬਣਵਾਈਆਂ ਧਰਮਸਾਲਾਂ ਦਾ ਨਿਵੇਕਲਾ ਜ਼ਿਕਰ ਵੀ ਕਿਧਰੇ ਨਹੀਂ ਮਿਲਿਆ।

# ਹੋਰ ਬਖਸ਼ਸ਼ਾਂ

ਚਾਰ ਧੂਏਂ ਤੇ ਛੇ ਬਖ਼ਸ਼ਾਂ "ਦਸ ਨਾਮ ਉਦਾਸੀਆਂ"–ਦੇ ਸਮਾਚਾਰ ਲਿਖੇ ਜਾਣਦੇ ਨਾਲ ਹੀ 'ਉਦਾਸੀ ਭੇਖ' ਦਾ ਇਹ ਦੂਜਾ ਦਰਸ਼ਨ ਬੀ ਸਮਾਪਤ ਹੋ ਜਾਂਦਾ ਇ। ਲੇਕਿਨ ਗਿਆਨੀ ਗਿਆਨ ਸਿੰਘ ਤੇ 'A Glossory of the Tribes and Casts......' ਦੇ ਸੰਪਾਦਕ ਮਿ. ਐਚ. ਏ. ਰੋਜ਼ ਨੇ ਇਨ੍ਹਾਂ ਤੋਂ ਬਿਨਾਂ ਕੁਝ ਕੁ ਹੋਰ ਬਖ਼ਸ਼ਾਂ ਦਾ ਜ਼ਿਕਰ ਵੀ ਕੀਤਾ ਹੈ:–

੧. ਰਾਮੰਦਾਸ ਕੇ–'ਪੰਥ ਪ੍ਰਕਾਸ਼' ਵਿਚ ਸੰਗਤ ਸਾਹਿਬ ਦੀ ਬਖ਼ਸ਼' ਦਾ ਹਾਲ ਦੱਸ ਕੇ, ਗਿਆਨੀ ਜੀ ਲਿਖਦੇ ਹਨ:–

...ਔਰੈਂ 'ਰਮਦਾਸ ਕੇ' ਉਦਾਸੀ ਜੀਤਮੱਲ ਕੇ  
ਜ਼ੌਂ 'ਦੱਖਣੀ ਕੇ' ਔਰ 'ਬਖਤ ਮਲ ਕੇ' ਲਖਾਯੋ ਹੈ।੨੨  
ਸ੍ਰੀ ਬਾਬੇ ਬੁਢੇ ਰਾਮਦਾਸ ਦੇ ਪੌਤ੍ਰ ਗੁਰਦਿਤੇ ਜੂ ਕੇ,  
ਸਾਧੁ ਜੋਊ ਥੀਏ ਔਰ ਜਾਨੀਏ।  
ਸੋ ਤੋ 'ਰਾਮਦਾਸ ਕੇ' ਕਹਾਵਤੇ ਹੈਂ ਜਗ ਮਾਂਹਿ,  
'ਬਖ਼ਸ਼ ਗੁਰੂ ਜੀ ਕੇ' ਸੋ ਭੀ ਪਰਮਾਨੀਏ।  
'ਰਾਮਦਾਸ'ਪੁਰ 'ਨੈਣੇ ਕੋਟ' ਔ ਮੁਰਾਦਾਬਾਦ, *'ਖ਼ੜੀ',  
'ਵਜਟੜੇ' ਮੈਂ ਕੰਤ ਆਦਿ ਠੋਰ ਔਰ ਡੇਰੇ ਹੈਂ ਮਹਾਨੀਏ।  
ਅਧਿਕ ਜਗੀਰਦਾਰ ਸਾਧ ਹੈਂ ਅਪਾਰ ਵੇਊ,  
ਰਾਖਤ ਉਦਾਸੀਓਂ ਕੀ ਰੀਤਿ ਸਬ ਮਾਨੀਏ॥੨੩

[ਪਹਿਲੀ ਛਾਪ–ਪੰਨਾ ੭੦੧ ਚੌਥੀ ਛਾਪ–ਪੰਨਾ ੧੦੫੪–੫]

---

*'ਖੜੀ' (ਯਾ 'ਖੇੜੀ', 'ਵਜਟੜਾ' ਤੇ 'ਕੰਤ' ਇਹ ਗਿਰਾ ਉ 'ਉਤਰ-ਪ੍ਰਦੇਸ਼' ਵਿਚ ਮੁਰਾਦਾਬਾਦ ਲਾਗੇ ਹੀ ਹਨ।

ਇਸੇ ਤਰਾਂ 'ਗਲਉਸਰੀ' ਦਾ ਲਿਖਾਰੀ ਮਿ: ਐਚ. ਏ. ਰੋਜ਼ ਬਿਆਨ ਕਰਦਾ ਇ:-

Another Udasi sub-order is that of the Ramdas Udasis. Its foundation is ascribed to Gurditta (not the eldest son of Sri Chand, But grandson of Baba Budha*, one of Baba Nanak's converts) was established by Guru Amardes (?Amardas) on a gaddi at Ramdas, in the Ajnala tahsil of Amritsar, where there is a fine temple. The sub-order also has deras at Nainekot†, Muradabad and elswhere. (Vol. III, P. 481)

ਅਰਥਾਤ-ਉਦਾਸੀ ਸਾਧੂਆਂ ਦੀ ਇਕ ਹੋਰ ਸ਼ਾਖ 'ਰਾਮਦਾਸ ਦੇ ਉਦਾਸੀ' ਸਦਾਉਂਦੀ ਹੈ। ਇਸ ਪੱਧਤੀ ਦਾ ਮੁੱਢ ਗੁਰਦਿਤੇ (ਸ੍ਰੀ ਚੰਦ‡ ਦੇ ਵਡੇ ਪੁੱਤ੍ਰ ਨਹੀਂ, ਬਾਬਾ ਨਾਨਕ ਦੇ ਸਿਖ ਬੁੱਢੇ ਦੇ ਪੋਤ੍ਰੇ) ਤੋਂ ਬੱਝਾ ਹੈ। ਬਾਬਾ ਗੁਰਦਿਤਾ ਜੀ ਨੂੰ ਗੱਦੀ ਗੁਰੂ ਅਮਰਦੇਉ (? ਅਮਰਦਾਸ) ਨੇ¶ ਅੰਮ੍ਰਿਤਸਰ ਦੀ ਤਸੀਲ ਅਜਨਾਲੇ ਦੇ ਪਿੰਡ ਰਮਦਾਸ ਵਿਚ ਬਖ਼ਸ਼ੀ ਸੀ; ਜਿੱਥੇ ਸੁੰਦਰ ਮੰਦਿਰ (ਗੁਰਦੁਆਰਾ) ਸੋਭਾ ਪਾ ਰਿਹਾ ਹੈ। ਇਸ ਸ਼ਾਖ਼ ਦੇ ਡੇਰੇ ਨੈਣੇਕੋਟ ਤੇ ਮੁਰਾਦਾਬਾਦ ਆਦਿ ਥਾਵੀਂ ਭੀ ਹਨ। (ਭਾਗ ਤੀਜਾ, ਪੰਨਾ ੪੮੧)

ਇਸੇ ਲਿਖਾਰੀ ਨੇ, 'ਰੰਧਾਵਾ' ਗੋਤ ਦੇ ਸਮਾਚਾਰ ਦਸਦਿਆਂ ਇਸ ਬਖ਼ਸ਼ ਦੀ ਗੁਰਪ੍ਰਣਾਲੀ ਇਉਂ ਵਰਣੀ ਹੈ-

---

*ਅੰਗ੍ਰੇਜ਼ੀ ਵਿਚ ਗਲਤ ਨਾਮ 'Bandha' ਛਪਿਆ ਹੈ।

†ਅੰਗ੍ਰੇਜ਼ੀ ਵਿਚ ਅਸੁਧ ਨਾਮ 'Nawekot' ਛਪਿਆ ਹੈ।

‡ਏਥੇ 'ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੀ ਥਾਂ 'ਸ੍ਰੀ ਚੰਦ' ਭੁਲੇਖੇ ਨਾਲ ਲਿਖਿਆ ਜਾਪਦਾ ਇ।

¶ਸਿੱਖ-ਸਾਖੀਆਂ ਵਿਚ, ਭਾਈ ਗੁਰਦਿਤਾ ਜੀ ਨੂੰ, ਨਉਵੇਂ ਪਾਤਿਸ਼ਾਹ ਸ੍ਰੀ ਗੁਰੂ ਤੇਗ ਬਹਾਦੁਰ ਸਾਹਿਬ ਦਾ ਹਜ਼ੂਰੀ ਸਿੱਖ ਲਿਖਿਆ ਮਿਲਦਾ ਇ।

੪੯੦.

'ਬੂੜਾ' ਯਾ 'ਸਾਹਿਬ ਬੁਢਾ' ਰੰਧਾਵਾ ਗੋਤ ਦੀ 'ਮੱਲ' ਮੂਹੀਂ ਵਿਚੋਂ 'ਸੁੱਗੇ' ਦਾ ਪੁੱਤ੍ਰ ਸੀ। ਨਿੱਕੇ ਹੁੰਦਿਆਂ ਤੋਂ ਹੀ ਗੁਰੂ ਨਾਨਕ ਦੀ ਸੇਵਾ ਕਰਨ ਲਗ ਪਿਆ ਸੀ। ਪਿਤਾ ਨੇ ਉਸ ਨੂੰ ਘਰ ਦੇ ਡੰਗਰ ਚਾਰਨ ਤੇ ਲਾਇਆ ਹੋਇਆ ਸੀ। ਇਕ ਦਿਨ ਉਹ ਗੁਰੂ ਸਾਹਿਬ ਦੇ ਹਜ਼ੂਰਿ ਜਾ ਬੈਠਾ। ਸੁੰਞੇ ਡੰਗਰ, ਲਾਗਲੀ ਪੈਲੀ ਵਿਚ ਜਾ ਪਏ। ਪੈਲੀ ਵਾਲਾ ਬੀ ਬੂੜੇ ਨੂੰ ਲਭਦਾ, ਗੁਰੂ ਜੀ ਪਾਸ ਪਹੁੰਚ ਗਿਆ; ਅਰੁ ਪੁੱਛਿਆ "ਇਧਰ ਬੂੜਾ ਆਇਆ ਸੀ, ਕਿਥੇ ਹੈ?" ਗੁਰੂ ਜੀ ਨੇ ਉਸ ਦੇ ਗੁੱਸੇ ਦਾ ਪਾਰਾ ਚੜ੍ਹਿਆ ਜਾਚ ਕੇ, ਬੂੜੇ ਦਾ ਰੂਪ ਬਦਲ ਕੇ ਚਿਟੇ ਦਾੜ੍ਹੇ ਵਾਲੇ ਬੁੱਢੇ ਵਰਗਾ ਬਣਾ ਦਿੱਤਾ; ਤੇ ਉੱਤਰ ਵਿੱਚ ਫਰਮਾਇਆ:-

"ਭਾਈ! ਏਥੇ 'ਬੂੜਾ' ਨਾਮ ਦਾ ਕੋਈ ਬਾਲਕ ਨਹੀਂ;
ਏਥੇ ਤਾਂ ਇਹ 'ਬੁੱਢਾ' ਹੀ ਹੈ।"

ਓਦੋਂ ਤੋਂ ਬੂੜੇ ਦਾ ਨਾਮ 'ਬੁੱਢਾ' ਹੀ ਮਸ਼ਹੂਰ ਹੋ ਗਿਆ; ਅਰੁ ਗੁਰੂ ਦਾ ਪਿਆਰਾ ਸਿੱਖ ਬਣ ਗਿਆ। ਉਹ ਪੰਜਵੇਂ ਪਾਤਸ਼ਾਹ ਗੁਰੂ ਅਰਜੁਨ ਤਕ ਅਠਾ-ਕੁਠ ਗੁਰ-ਸੇਵਾ ਕਰਦਾ ਰਿਹਾ।

ਸਾਹਿਬ ਬੁਢਾ ਦੇ ਦਸ ਜਾ-ਨਸ਼ੀਨ--ਸਾਹਿਬ ਭਾਨਾ, ਸਾਹਿਬ ਜਲਾਲ, ਸਾਹਿਬ ਸਰਵਣ, ਸਾਹਿਬ ਝੰਡਾ, ਸਾਹਿਬ ਗੁਰਦਿੱਤਾ, ਸਹਿਬ ਰਾਮ ਕੌਰ (ਜਿਸ ਨੂੰ ਗੁਰੂ ਗੋਬਿੰਦ ਸਿੰਘ ਨੇ 'ਗੁਰੂ ਗੁਰਬਖ਼ਸ਼ ਸਿੰਘ' ਨਾਉਂ ਬੀ ਬਖ਼ਸ਼ਿਆ), ਸਾਹਿਬ ਮੋਹਰ ਸਿੰਘ, ਸਾਹਿਬ ਸ਼ਾਮ ਸਿੰਘ, ਸਾਹਿਬ ਕਾਨ੍ਹ ਸਿੰਘ ਤੇ ਸਾਹਿਬ ਸੁਜਾਨ ਸਿੰਘ--'ਗੁਰੂ' ਸਦਾਏ ਹਨ। ਸਾਹਿਬ ਕਾਨ੍ਹ ਸਿੰਘ ਦੇ ਸਪੁੱਤ੍ਰ ਸੁਜਾਨ ਸਿੰਘ ਬਾਲਾਵਸਥਾ ਵਿਚ ਹੀ ਪਰਲੋਕ ਸਿਧਾਰ ਗਏ ਸਨ। ਸਾਹਿਬ ਰਾਮਕੌਰ ਦਾ ਦਰਬਾਰ ਨੈਨੋਕੋਟ ਤਸੀਲ ਸ਼ਕਰਗੜ੍ਹ ਵਿਚ ਹੈ; ਤੇ ਉਨ੍ਹਾਂ ਦੇ ਸਪੂਤ ਸਾਹਿਬ ਅਨੂਪ (ਸਿੰਘ) ਦਾ ਪਿੰਡ 'ਛੋਟੇ ਤੇਜੇ' ਤਸੀਲ ਬਟਾਲੇ ਵਿੱਚ। ਇਹ ਤਿੰਨੇ ਦਰਬਾਰ ਉਦਾਸੀ ਸਾਧੂਆਂ ਦੀ ਸੇਵਾ-ਸੰਭਾਲ ਵਿਚ ਹਨ।

੪੯੧.
ਸਾਹਿਬ ਬੁੱਢਾ ਦੀ ਬਿੰਦੀ-ਬੰਸ, ਸਾਹਿਬ ਸੁਜਾਨ ਸਿੰਘ ਪੁਰ ਸਮਾਪਤ ਹੋ ਗਈ ਹੈ। (ਭਾਗ ੩, ਪੰਨਾ ੩੨੦)

ਇਸ ਗੁਰਪ੍ਰਣਾਲੀ ਤੋਂ ਇਹ ਬਖ਼ਸ਼ ਉਦਾਸੀ ਸਾਧੂਆਂ (ਅਤੀਤਾਂ) ਦੀ ਸਿੱਧ ਨਹੀਂ ਹੁੰਦੀ; ਇਹ ਸਾਰੇ ਗੁਰਮੁਖ ਕਬੀਲਦਾਰ ਤੇ —ਸਤਿਗੁਰ ਨਾਨਕ ਦੀ ਮਨਸ਼ਾ ਮੁਤਾਬਿਕ—'ਘਰ ਵਿੱਚ ਹੀ ਉਦਾਸ'ਰਹੇ ਹਨ। ਹਾਂ,ਸਾਹਿਬ ਸੁਜਾਨ ਸਿੰਘ ਤੋਂ ਬੱਾਦ,ਸਿੰਘਾਂ ਇਨ੍ਹਾਂ ਗੁਰਦੁਆਰਿਆਂ ਦੀ ਸੇਵਾ-ਸੰਭਾਲ ਉਦਾਸੀ ਸਾਧੂਆਂ ਨੂੰ ਸੋਂਪ ਦਿੱਤੀ; ਜੋ 'ਗੁਰਦੁਆਰਾ ਸੁਧਾਰ ਲਹਿਰ' ਜਾਰੀ ਹੋਣ ਤੱਕ 'ਗੁਰੂ' ਨਹੀਂ ਸਗੋਂ 'ਮਹੰਤ' ਦੀ ਹੈਸੀਅਤ ਵਿਚ ਸੇਵਾ ਕਰਦੇ ਆਏ। ਸਮੇਂ ਦੇ ਮਹੰਤ ਰਘੁਬਰ ਦਾਸ ਨੇ ਗੁਰਦੁਆਰੇ ਪੰਥਕ ਪ੍ਰਬੰਧ ਵਿਚ ਦੇ ਕੇ, ਖ਼ੁਦ ਖੰਡੇ ਦਾ ਅੰਮ੍ਰਿਤ ਪਾਨ ਕਰ ਲਿਆ; ਤੇ 'ਸ: ਰਘਬੀਰ ਸਿੰਘ' ਬਣ ਗਏ। ਫਿਰ ਗੁਰਦੁਆਰਾ ਕਾਨੂੰਨ ਅਨੁਸਾਰ ਬਣੀ ਸਥਾਨਕ ਗੁਰਦੁਆਰਾ ਕਮੇਟੀ ਦੇ ਪ੍ਰਧਾਨ ਭੀ ਚੁਣੇ ਗਏ।

## ੨. ਸੋਢੀ ਦੱਖਣੀ ਰਾਇ ਕੇ

'ਪੰਥ ਪ੍ਰਕਾਸ਼' ਵਿਚ ਹੀ ਅਗਾੜੀ ਚੱਲ ਕੇ ਗਿਆਨੀ ਜੀ ਦਸਦੇ ਨਿ—

...ਔਰ 'ਰਾਇ ਦੱਖਣੀ' ਜੋ ਸੋਢੀ ਪਰਸਿੱਧ ਥੀਓ,
ਤਾਂ ਕੀ ਬਖਸ਼ਸ਼ ਕੇ ਜੋ ਸਾਧੁ ਹੈਂ ਮਹਾਨੀਏ।
ਨਗਰ 'ਘਰਾਚੋਂ' ਅਰੁ 'ਢਿਲਵਾਂ' ਵਗੈਰੇ ਮਾਂਹਿ,
ਡੇਰੇ ਇਨ ਕੇਰੇ ਹੈਂ ਬਧੇਰੇ ਜਗ ਜਾਨੀਏ ॥੨੫॥

ਐਪਰ 'ਗਲਉਸਰੀ' ਵਿਚ ਇਸ ਬਖ਼ਸ਼ ਦਾ ਜ਼ਿਕਰ ਨਹੀਂ। 'ਗੁਰੂ ਉਦਾਸੀਨ ਮਤ ਦਰਪਨ' ਦੇ ਲਿਖਾਰੀ ਨੇ ਸੋਢੀ ਦੱਖਣੀ ਰਾਇ ਨੂੰ ਮੀਣੇ ਸੋਢੀਆਂ ਵਿਚ ਹੀ ਗਿਣਿਆ ਹੈ। ਅਰੁ ਇਨ੍ਹਾਂ ਦੀ ਬੰਸਾਵਲੀ 'ਮਹਾਨ ਕੋਸ਼' ਵਿਚ ਇਉਂ ਲਿਖੀ ਹੈ—

ਗੁਰੂ ਰਾਮ ਦਾਸ ਜੀ
|
ਬਾਬਾ ਪ੍ਰਿਥੀ ਚੰਦ ਜੀ
|
ਮਿਹਰਬਾਨ ਜੀ
(ਬਾਬਾ ਮਨੋਹਰ ਦਾਸ)
|
ਕਰਨ ਮੱਲ ਜੀ
|
ਸੋਹਨ ਮੱਲ ਜੀ
|
ਨਿਰੰਜਨ ਰਾਇ ਜੀ
|
ਦੱਖਣੀ ਰਾਇ ਜੀ

ਨਾਲੇ ਦੱਸਿਆ ਇ, ਕਿ ਦਖਣੀ ਰਾਇ ਜੀ ਵੱਡੇ ਪ੍ਰਤਾਪੀ ਅਤੇ ਕਰਨੀ ਵਾਲੇ ਹੋਏ ਹਨ। ਰਿਆਸਤ ਪਟਿਆਲੇ ਨੇ ਇਨ੍ਹਾਂ ਨੂੰ ਕਪਿਆਲ ਅਤੇ ਬਟਰਿਆਨਾ ਜਾਗੀਰ ਵਿਚ ਦਿੱਤੇ। ਆਪ ਦਾ ਨਿਵਾਸ ਘਰਾਚੋਂ (ਨਜ਼ਾਮਤ ਭਵਾਨੀ ਗੜ੍ਹ) ਵਿਚ ਸੀ। ਸੰਮਤ ੧੯੭੨ ਵਿਚ ਦੱਖਣੀ ਰਾਇ ਜੀ ਦਾ ਦੇਹਾਂਤ ਹੋਇਆ। ਆਪ ਦੀ ਔਲਾਦ ਹੁਣ ਘਰਾਚੋਂ ਵਿਚ ਰਹਿੰਦੀ ਹੈ। ਇਸ ਬੰਸ ਵਿਚ ਤਿਰਲੋਕ ਰਾਮ ਜੀ ਉਦਾਸੀ ਸਾਧੂ ਵਡੇ ਵਿਦਵਾਨ ਹੋਏ ਹਨ; ਜਿਨ੍ਹਾਂ ਨੇ ਵਿਦਜਾ ਦਾ ਸਦਾਵ੍ਰਤ ਲਗਾ ਰੱਖਿਆ ਸੀ। ਇਨ੍ਹਾਂ ਦੀ ਮੰਡਲੀ ਵਿਚ ਬਹੁਤ ਵਿਦਜਾਰਥੀ ਰਿਹਾ ਕਰਦੇ ਸਨ। (ਪੰਨਾ ੧੯੫੦, ਕਾਲਮ ੧)

'ਗੁਰੂ ਉਦਾਸੀਨ ਮਤ ਦਰਪਨ' ਦੇ ਲੇਖ ਅਨੁਸਾਰ ਬਾਬਾ ਦੱਖਣੀ ਰਾਇ ਤੋਂ ਅਗਾੜੀ ਵਾਰੀ ਸੁਧੇ ਬਾਬਾ ਚਰਨ ਦਾਸ ਜੀ, ਨਾਨਕ ਬਖਸ਼ ਜੀ ਤੇ ਬਾਬਾ ਬਿਸ਼ਨ ਸਰੂਪ ਜੀ ਇਸ ਗੱਦੀ ਦੇ ਵਾਰਿਸ ਹੋਏ। ਬਾਬਾ ਬਿਸ਼ਨ ਸਰੂਪ ਜੀ ਬੜੇ ਜਥੇ ਤੇ ਤੇਜ-ਪ੍ਰਤਾਪ ਵਾਲੇ ਅਰੁ ਸਿੱਖ ਧਰਮ ਦੇ ਗੜਗੱਜ ਪ੍ਰਚਾਰਕ ਸਨ। ਕਥਾ-ਉਪਦੇਸ਼ ਕਰਦੇ ਹੋਏ ਸਿੰਘ ਸਮਾਨ ਗਰਜਦੇ ਹੁੰਦੇ ਸਨ। ਮਹਾਰਾਜਾ ਰਣਜੀਤ ਸਿੰਘ ਜੀ 'ਸ਼ੇਰਿ ਪੰਜਾਬ' ਤੇ

ਪੰਜਾਬ ਦੇ ਹੋਰ ਸਾਰੇ ਰਾਜੇ-ਰਈਸ ਆਪ ਦਾ ਬੜਾ ਸਤਿਕਾਰ ਕਰਦੇ ਸਨ। ਬਾਬਾ ਜੀ ਗੁਰੂ ਬਾਬਾ ਨਾਨਕ ਦੀਆਂ ਨਾਦੀ ਬਿੰਦੀ–ਦੋਹਾਂ ਸੰਤਾਨਾਂ ਨੂੰ ਇਕ ਸਮਾਨ ਮੰਨਦੇ ਤੇ "ਸਿੱਖਾਂ ਪੁੱਤਾਂ ਭਾਈਆਂ ਭਾਊ ਇੱਕੋ ਜੇਹਾ" ਸਿੱਖ-ਸਿੱਧਾਂਤ ਦੇ ਦ੍ਰਿੜ੍ਹ ਧਾਰਣੀ ਸਨ। ਆਪ ਦੇ ਧਰਮ ਪ੍ਰਚਾਰ ਦਾ ਪੰਜਾਬ ਤੇ ਸਿੰਧ ਦੇਸ ਵਿਚ ਬੜਾ ਅਸਰ ਪਿਆ। ਬੇਸ਼ੁਮਾਰ ਪ੍ਰਾਣੀ ਆਪ ਪਾਸੋਂ ਗੁਰਮਤਿ ਲੈ ਕੇ ਸਿੱਖ ਬਣੇ।

ਬਾਬਾ ਜੀ ਤੋਂ ਬੱਦ ਬਾਬਾ ਬੁੱਧੀ ਪ੍ਰਕਾਸ਼ ਜੀ ਇਸ ਸ਼੍ਰੇਣੀ ਦੇ ਗੱਦੀ ਨਸ਼ੀਨ ਹੋਏ; ਜੋ ਚੰਗੇ ਬੁੱਧੀਵਾਨ ਤੇ ਨੀਤੀਵੇਤਾ ਗੁਰਮੁਖ ਸਨ। ਉਨ੍ਹਾਂ ਤੋਂ ਬੱਦ ਬਾਬਾ ਸਰੂਪ ਦਾਸ ਜੀ ਗੱਦੀ ਬਿਰਾਜੇ। ਆਪ ਭੀ ਸੰਸਕ੍ਰਿਤ ਵਿੱਦਿਆ ਦੇ ਪੰਡਿਤ, ਸ਼ਾਸਤ੍ਰੱਗ ਤੇ ਗੁਰਮਤਿ ਦੇ ਪ੍ਰਸਿੱਧ ਗਿਆਨੀ ਸਨ। ਸ਼ਿਕਾਰ ਪੁਰ (ਸਿੰਧ)ਵਿਚ ਵਿਚਰਕੇ, ਆਪ ਨੇ ਅਨੇਕਾਂ ਅਭਿਲਾਖੀਆਂ ਨੂੰ ਗੁਰਮਤਿ ਵਿੱਦਿਆ-ਪ੍ਰਦਾਨ ਕੀਤੀ।

ਆਪ ਨੇ ਸੰਮਤ ੧੯੫੫ ਤੋਂ ੭੯ ਵਿ: ਤੱਕ, ਅੰਮ੍ਰਿਤਸਰ ਵੱਡੇ ਅਖਾੜੇ ਵਿਚ ਵਿਰਾਜ ਕੇ,ਵਿੱਦਿਆ ਤੇ ਧਰਮ-ਪ੍ਰਚਾਰ ਦਾ ਸਲਾਘਾ ਜੋਗ ਉੱਦਮ ਜਾਰੀ ਰੱਖਿਆ। ਓੜਕ ਗੁਰੂ ਕੀ ਨਗਰੀ (ਅੰਮ੍ਰਿਤਸਰ) ਵਿੱਚ ਹੀ, ਸੰਮਤ ੧੯੭੯ ਬਿ: ਮਿਤੀ ੨੨ ਅੱਸੂ ਨੂੰ ਆਪ ਪੰਜ-ਭੂਤਕ ਸਰੀਰ ਤਿਆਗ ਕੇ, ਗੁਰਚਰਨਾਂ ਵਿਚ ਜਾਇ ਵਿਰਾਜੇ।

ਇਸ ਪੱਧਤੀ ਦੇ ਪ੍ਰਸਿੱਧ ਅਸਥਾਨ–

੧. ਰਾਜ ਪਟਿਆਲੇ ਵਿਚ ਪਿੰਡ ਘਰਾਚੋਂ, ਢਿੱਲਵਾਂ ਤੇ ਧੂੜਕੋਟ ਹਨ।

੨. ਲਹਿੰਦੇ ਪੰਜਾਬ 'ਚਿ ਜ਼ਿਲਾ ਸਿਆਲਕੋਟ ਦੀ ਤਸੀਲ ਡਸਕਾ ਦੇ ਪਿੰਡ ਬਸੂਨਕੇ ਵਿਚ ਬਾਬਾ ਸਰੂਪ ਦਾਸ ਦੇ ਨਾਮ ਪੁਰ ਧਰਮ ਸਾਲਾ ਹੈ।

੩. ਸਿੰਧ ਦੇਸਿ–ਸ਼ਿਕਾਰਪੁਰ ਸ਼ਹਿਰ ਦੇ ਨੁਸ਼ਹਿਰੇ ਦਰਵਾਜ਼ੇ ਇੱਕ ਧਰਮਸਾਲ, ਬਾਬਾ ਸਰੂਪ ਦਾਸ ਦੇ ਸ਼ਰਧਾਲੂਆਂ ਬੱਧੀ ਹੈ।

੪੯੪.

੪. ਉੱਤਰ ਪ੍ਰਦੇਸ਼—ਕਾਂਸ਼ੀ ਨੱਗਰ ਦੇ ਛੂਵ-ਰਾਜ ਮਹੱਲੇ 'ਸੰਗਤਿ ਪੰਡਿਤ ਸਰੂਪ ਦਾਸ' ਨਾਵੇਂ ਇਕ ਪ੍ਰਸਿੱਧ ਧਰਮ-ਸਥਾਨ ਹੈ।

ਇਨ੍ਹਾਂ ਸਾਰੇ ਧਰਮ-ਸਥਾਨਾਂ ਵਿਚ ਗੁਰਬਾਣੀ ਤੇ ਗੁਰਮਤਿ ਵਿੱਦਿਆ ਦਾ ਵਸ਼ੇਸ਼ ਪ੍ਰਚਾਰ ਹੁੰਦਾ ਸੀ। ਸੰਸਕ੍ਰਿਤ ਤੇ ਗੁਰਮੁਖੀ ਵਿੱਦਿਆ ਪੜ੍ਹਾਈ ਜਾਂਦੀ ਸੀ। ਲੇਕਿਨ 'ਗੁਰਦੁਆਰਾ-ਸੁਧਾਰ ਲਹਿਰ' ਚਾਲੂ ਹੋਣ ਪੁਰ, ਡੇਰੇਦਾਰ ਮਹੰਤਾਂ ਦੇ ਗੁਰਮਤਿ-ਵਿਰੋਧੀ ਪ੍ਰਚਾਰ ਦੇ ਅਸਰ ਹੇਠ ਹਰ ਥਾਂ ਮਨਮਤਿ ਤੇ ਪੁਰਾਣੇ ਪੋਪ-ਪਾਖੰਡ ਮੁੜਿ ਪ੍ਰਚੁਰ ਹੋ ਗਏ ਹਨ। ਚੁਨਾਂਚਿ ਇਸ ਪੱਧਤੀ ਦੇ ਇਕ ਵਿੱਦਵਾਨ ਸਾਧੂ, ਪੰਡਿਤ ਹਰੀ ਪ੍ਰਕਾਸ਼ ਸੰਮਤ ੧੯੯੩ ਬਿ: ਵਿੱਚ, 'ਉਦਾਸੀ ਮਹਾਮੰਡਲ ਪੰਜਾਬ' ਦੇ ਉਪ-ਮੰਤ੍ਰੀ ਬਣੇ ਹੋਏ ਸਨ।

## ੩—ਸਾਧੂ ਨੰਦ ਲਾਲ ਜੀ ਕੇ

ਗਿਆਨੀ ਗਿਆਨ ਸਿੰਘ ਜੀ ਦੇ ਕਥਨ ਅਨੁਸਾਰ—

...ਬਖ਼ਸ਼ ਅੱਠਮੀ ਹੈ 'ਸਾਧੁ ਨੰਦ ਲਾਲ ਜੂਕੇ',......੨੯॥

[ਪੰਥ ਪ੍ਰਕਾਸ਼—ਪੰਨਾ ੧੦੫੬]

ਪਰ ਇਨ੍ਹਾਂ ਦਾ ਹੋਰ ਹਾਲ ਗਿਆਨੀ ਜੀ ਨੇ ਕੁਝ ਨਹੀਂ ਦਿੱਤਾ। ਜੇ ਇਹ ਬਜ਼ੁਰਗ ਭਾਈ ਨੰਦ ਲਾਲ 'ਸੋਹਣਾ' ਹੀ ਸਨ; ਜਿਨ੍ਹਾਂ ਨੂੰ ਛੇਵੇਂ ਪਾਤਸ਼ਾਹ ਨੇ ਖ਼੍ਵਾਜਾ ਤੇ ਜਾਨੀ ਬ੍ਰਹਮ ਗਿਆਨੀ ਸਿਖਾਂ ਦੀ ਸੇਵਾ ਪੁਰ ਨੀਤਿਆ ਸੀ; ਤਾਂ ਉਨ੍ਹਾਂ ਦੀ ਸ਼ਾਖ ਅਗਾੜੀ ਜਾ ਕੇ, ਬਾਬਾ ਮੀਹਾਂ ਸਾਹਿਬ ਦੀ ਬਖ਼ਸ਼ ਦਾ ਰੂਪ ਹੀ ਧਾਰ ਲੈਂਦੀ ਹੈ; ਜਿਸ ਦਾ ਜ਼ਿਕਰ ਪਿੱਛੇ ਕੀਤਾ ਜਾ ਚੁਕਾ ਹੈ। 'ਮਹਿਮਾ ਪ੍ਰਕਾਸ਼' ਵਿਚ ਬਾਵਾ ਸਰੂਪ ਦਾਸ 'ਭੱਲੇ' ਨੇ ਭਾਈ ਫੇਰੂ ਤੋਂ ਬੱਦ, ਇਸੇ ਭਾਈ ਨੰਦ ਲਾਲ ਦੀ ਪੱਧਤੀ ਨੂੰ ਬਖ਼ਸ਼ਾਂ ਵਿਚ ਗਿਣਿਆ ਹੈ।

## ੪. ਦਿਵਾਨੇ ਸਾਧੂ

......ਨੌਮੀ ਬਖ਼ਸ਼ਸ ਕੇ ਦਿਵਾਨੇ ਪਰਮਾਨ ਹੈ।
'ਹਰੀਆ' ਤੇ 'ਬਾਲਾ' ਸੋਢੀ ਮਿਹਰਵਾਨ ਕੇ ਥੇ ਚੇਲੇ,
ਮੂੰਹ ਸਿਰ ਮੂੰਡ ਕਾਲਾ ਮੁਖ ਦੀਓ ਠਾਨ ਹੈ॥੨੯
ਸੰਖ, ਮਾਲ, ਬਲਖੀ ਧਰੈ ਕੈ ਹਾਥ ਠੂਠਾ ਦੈ ਕੇ,
ਮੋਰ-ਪੰਖ ਸੀਸ ਕਾਂਧੇ ਮੂਸਲ ਧਰਾਯੋ ਹੈ।

ਢੋਲ ਬਜਵਾਇ ਕੇ ਧਮਾਲ ਪਾਇ ਨਾਰਤੇ ਹੈਂ,
ਤਾਹੀਂ ਤੇ ਦਿਵਾਨੇ ਭੇਖ ਪਾਗਲ ਸਦਾਯੋ ਹੈ।
ਹਰੀਏ ਕੇ ਪੋਤੇ ਚੇਲੇ ਪੀਰ ਭਾਰੇ ਮਾਲਵੇ ਮੈਂ,
ਠੂਠਾ ਸਵਾ ਮਣ ਅੰਨਜ ਘਰ ਘਰ ਲਗਾਯੋ ਹੈ।
ਗਾਦੀ ਏਸ ਪੰਥ ਕੀ ਹੈ 'ਕੋਟ ਪੀਰ ਕੋ' ਮੈ ਆਦੀ
ਡੇਰੇ ਪਟਿਆਲੇ ਲੌ ਬਿਸਾਲੇ ਬਹੁ ਥਾਯੋ ਹੈ॥੩੦

[ਪੰਥ ਪ੍ਰਕਾਸ਼–ਚੌਥੀ ਛਾਪ, ਪੰਨਾ ੧੦੫੬]

ਮਿਸਟਰ ਐਚ.ਏ.ਰੋਜ਼ 'ਗਲਉਸਰੀ' ਵਿਚ ਲਿਖਦਾਇ–

DIWANA—The third oldest sect of the Sikhs. To Guru Har Rai, or perhaps to Guru Ram Das, must be ascribed the origin of Diwana Sadhs or "Mad Saints," a name they owe chiefly to their addition to excessive consumption of hemp drugs. Founded by Bala and Haria with the Guru's permission the order is but loosely organised and is recruited mainly from the Jats and Chamars. Its members are for the most part non-celibate. Outwordly these Sadhs keep the hair uncut and wear a necklace of shells, with a peacock's feather in the pagri. They follow the Adi Granth and repeat the true name.* Sikh history relates that one of the sect who attempted forcible

---

*Maclagon §,101. The Diwana Sadhus appear to be a sect of the Malwa with head-quarters at Pir-pind.

access to Guru Govind Singh was cutdown by a sentary, whereupon Ghudda their spiritual guide, sent 50 men of the sect assassinate him. But of these 48 turned back, and only two proceeded in the Guru, without weapons, and playing on a sarangi (ਸਾਰੰਗੀ); and instead of killing him they sang to him. He gave them a square rupee as a memorial. (Macauliffe. Sikh Religion, V, P. 218). They are mainly returned from Kangra District. (Vol. II. P. 243)

ਭਾਵ—'ਦਿਵਾਨਾ' ਸਿੱਖਾਂ ਦੀ ਇਕ ਪੁਰਾਣੀ ਤੀਜੀ ਸੰਪ੍ਰਦਾ ਹੈ । ਗੁਰੂ ਹਰਿਰਾਇ—ਯਾ ਸ਼ਾਇਦ ਗੁਰੂ ਰਾਮ ਦਾਸ ਤੋਂ ਇਨ੍ਹਾਂ ਦਾ ਸੰਬੰਧ ਜੋੜਿਆ ਜਾਂਦਾ ਇ; ਬਹੁਤਾ ਭੰਗ (ਸੁਖਾ) ਆਦਿ ਬੂਟੀਆਂ ਵਰਤਣ ਕਰ ਕੇ ਇਨ੍ਹਾਂ ਦਾ ਨਾਮ 'ਦਿਵਾਨੇ ਸਾਧੂ' ਯਾਨੀ 'ਪਾਗਲ ਫਕੀਰ' ਪੈ ਗਿਆ ਹੈ। ਗੁਰੂ ਜੀ ਦੀ ਆਗਿਆ ਨਾਲ ਬਾਲਾ ਤੇ ਹਰੀਆ ਨਾਮ ਦੇ ਦੋ ਜੱਟਾਂ ਨੇ ਇਸ ਪਧਤੀ ਦਾ ਮੁੱਢ ਬੰਨ੍ਹਿਆ ਹੈ । ਪਰ ਇਨ੍ਹਾਂ ਦੀ ਜਥੇਬੰਦੀ ਢਿੱਲੀ-ਮੱਠੀ ਹੀ ਹੈ । ਬਹੁਤੇ ਸਾਧੂ ਜੱਟਾਂ ਤੇ ਚਮਾਰਾਂ ਵਿਚੋਂ ਹੀ ਬਣਦੇ ਹਨ । ਅਕਸਰ ਸਾਧੂ ਤਪਸੀ ਨਹੀਂ ਹੁੰਦੇ; ਕੇਸਾਧਾਰੀ ਹਨ। ਗਲ ਵਿਚ ਸਿੱਪੀਆਂ ਦੀ ਮਾਲਾ ਤੇ ਪਗੜੀ ਵਿਚ ਮੋਰਪੰਖ ਟੰਗਦੇ ਹਨ । 'ਆਦਿ ਗ੍ਰੰਥ' ਇਨ੍ਹਾਂ ਦਾ ਧਰਮ-ਗ੍ਰੰਥ ਹੈ; ਤੇ ਸਤਿਨਾਮ (ਵਾਹਗੁਰੂ) ਦਾ ਸਿਮਰਨ ਕਰਦੇ ਨਿ ।*

ਸਿੱਖ-ਇਤਿਹਾਸ ਵਿੱਚ ਜ਼ਿਕਰ ਹੈ, ਕਿ ਇਸ ਸ਼੍ਰੇਣੀ ਦੇ ਇਕ ਸਾਧੂ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਡੇਰੇ ਅੰਦਰ ਧੱਕੋ-ਜੋਰੀ ਦਾਖ਼ਲ ਹੋਣ ਦਾ ਜਤਨ ਕੀਤਾ; ਤੇ ਪਹਰੇਦਾਰ ਹੱਥੋਂ ਮਾਰਿਆ ਗਿਆ। ਤਦ ਇਨ੍ਹਾਂ ਦੇ ਧਰਮਾਚਾਰੀ (ਗੁਰੂ) ਘੁੱਦੇ ਨੇ ੫੦ ਸਾਧੂ ਉਨ੍ਹਾਂ ਉਤੇ ਚਾੜ੍ਹ

---

*ਮੈਕਲੇਗਨ §੧੦੧. ਦੀਵਾਨੇ ਸਾਧੂ ਮਾਲਵੇ ਦਾ ਇਕ ਫਿਰਕਾ ਹੈ, ਜਿਨ੍ਹਾਂ ਦਾ ਮੁਖ ਸਥਾਨ ਇਸੇ ਦੇਸ 'ਚਿ 'ਪੀਰ ਪਿੰਡ' ਵਿਚ ਹੈ।

ਘੱਲੇ; ਪਰ ੪੮ ਰਾਹ ਵਿਚੋਂ ਹੀ ਮੁੜ ਆਏ । ਸਿਰਫ ਦੋ ਹੀ ਗੁਰੂ ਜੀ ਤੱਕ ਅੱਪੜੇ; ਉਹ ਭੀ ਮਾਰਨ ਵਾਸਤੇ ਨਹੀਂ, ਸਗੋਂ ਸ਼ਸਤ੍ਰਹੀਨ ਸਾਰੰਗੀ ਵਜਾਉਂਦੇ ਤੇ ਉਸਤਤਿ ਗਾਉਂਦੇ । ਸਤਿਗੁਰਾਂ ਉਨ੍ਹਾਂ ਨੂੰ ਯਾਦਗੀਰੀ ਵਜੋਂ ਇਕ ਚੁਨਕਰਾ ਰੁਪੱਯਾ ਦਿੱਤਾ । (ਮੈਕਾਲਿਫ਼– 'ਸਿੱਖ ਰਿਲਿਯਨ', ਭਾਗ ੫, ਪੰਨਾ ੨੧੮) ਇਹ ਬਹੁਤੇ ਕਾਂਗੜਾ ਜ਼ਿਲੇ (? ਕਾਂਗੜ ਤਪੇ) ਵਿੱਚ ਲਭਦੇ ਹਨ ॥ (ਭਾਗ ਦੂਜਾ, ਪੰਨਾ ੨੪੩)

ਦਸਵੇਂ ਪਾਤਿਸ਼ਾਹ ਸੰਬੰਧੀ ਉਤੇ ਦਿੱਤੀ ਸਾਖੀ, ਭਾਈ ਦਿਆਲ ਦਾਸ (ਬਾਲੂ ਹਸਣੀਏਂ ਉਦਾਸੀ ਸਾਧੂ) ਦੀਆਂ ਲਿਖੀਆਂ ਇਨ੍ਹਾਂ ਸਾਖੀਆਂ ਦਾ ਸਾਰ ਪ੍ਰਤੀਤ ਹੁੰਦਾ ਹੈ:–

ਅਗੇ ਡੇਰਾ ਗੁਰੂ ਜੀ 'ਜੈਤੋ' ਕੀਤਾ । ਜੈਤੋ ਸ਼ਿਕਾਰ ਚੜ੍ਹੇ ਛੜੀ ਅਸਵਾਰੀ। ਖੇਡਦੇ ਖੇਡਦੇ 'ਕੋਠੇ ਪ੍ਰਿਥੀਚੰਦ ਕੇ', 'ਮਲੂਕੇ ਕੇ' ਵਿਚਾਲੇ ਆਇ ਉਤਰੇ; ਡੇਰਾ ਕਰ ਦੀਆ ॥੪੭

ਤੰਬੂ ਲਾਇ ਦੀਆ । ਚਾਰ ਘੜੀ ਕੇ ਅੰਮ੍ਰਿਤ ਵੇਲੇ ਆਇਆ ਦੀਵਾਨਾ; ਸਿਰ ਮੂੰਹ ਕਾ ਭੱਦਣੁ ਕੀਤਾ ਹੋਇਆ। ਕਹਿੰਦਾ: "ਗੁਰੂ ਜੀ ਦਾ ਦੀਦਾਰ ਕਰਨਾ ਹੈ!" ਸਿੰਘ ਨੇ ਕਹਿਆ: "ਦਿਨ ਚੜ੍ਹੇ ਕਰੀਂ !"–ਡਿਓਢੀ ਵਾਲੇ ਨੇ।

ਦੀਵਾਨੇ ਕਹਿਆ: "ਮੈਂ ਹੁਣੇ ਹੀ ਅੰਦਰ ਜਾਨਾਂ ਹਾਂ!" ਸਿੰਘ ਨੇ ਕਹਿਆ: "ਗੁਰੂ ਜੀ ਆਪਣੇ ਰੰਗ ਮਹਿ ਬੈਠੇ ਹਨਿ; ਹੁਣ ਨਾਹੀਂ ਹੁਕਮ!" ਦੀਵਾਨਾ, ਸਿੰਘ ਨੂੰ ਮੁਹਲ੍ਯਾ ਚੁੱਕ ਕੇ, ਧੱਕੇ ਨਾਲ ਵੜਨਿ ਲਗਾ। ਸਿੰਘ ਨੇ ਤਲਵਾਰ ਮਾਰੀ। ਦਿੰਹ ਚੜ੍ਹੇ ਚਾਰ ਘੜੀ ਕਹਿੰਦਾ:–

"ਹੁਣ ਤਾਂ ਗੁਰੂ ਜੀ ਕਾ ਦਰਸ਼ਨ ਕਰਾਵੋ !"

ਗੁਰੂ ਜੀ ਨੂੰ ਸਿੱਖੀਂ ਪੁੱਛਿਆ:–ਜੀ ! ਦੀਵਾਨਾ ਜ਼ਖਮੀ ਹੋਇਆ ਹੈ । ਕਹਿੰਦਾ ਹੈ: "ਮੈਨੂੰ ਗੁਰੂ ਜੀ ਕਾ ਦਰਸਣੁ ਕਰਾਵੋ!" ਗੁਰੂ ਜੀ ਕਹਿੰਦੇ:–

"ਆਵਣਿ ਦੇਹੁ !"

ਦੀਵਾਨੇ ਮੱਥਾ ਟੇਕਿਆ। ਗੁਰੂ ਜੀ ਕਹਿੰਦੇ:–

"ਜੀਵਣ ਕੀ ਸੁਰਤਿ ਹੈ ?"

੪੯੮.

ਦੀਵਾਨਾ ਕਹਿੰਦਾ: "ਜੀ! ਹੁਣ ਖ਼ੁਸ਼ੀ ਕਰੋ! ਤੁਸਾਂ ਕੀ ਹਜ਼ੂਰਿ ਪ੍ਰਾਣ ਮੇਰੇ ਛੁੱਟਣ! ਇਹੋ ਖ਼ੁਸ਼ੀ ਕਰੋ!" ਫੇਰ ਪ੍ਰਾਣ ਛੁੱਟੇ।

ਚੌਪਈ

ਮਲੂਕੇ ਕੀ ਮਾਰਿਆ ਇਕੁ ਦੀਵਾਨਾ।
ਜੰਗਲ ਕੇ ਭੂਪਤਿ[1] ਸਭ ਭਏ ਹੈਰਾਨਾ।
ਇਕ ਬਿਚਲੇ,[2] ਇਕ ਸਾਬਤ ਰਹੇ।
ਇਕਨ੍ਹਾਂ ਦ੍ਰਿੜ੍ਹ ਕਰਿ ਚਰਨ-ਗੁਰੁ ਗਹੇ।

'ਬੈਰਾੜ' ਕਹਿੰਦੇ: "ਏਹ ਭਲਾ ਗੁਰੂ ਹੈ, ਜਿਸ ਨੇ ਦੀਵਾਨਾ ਮਾਰਿਆ!" ਇਕ ਕਹਿੰਦੇ:–"ਦੀਵਾਨਾਂ ਭੀ ਗੁਰੂ ਕਾ, ਜਿਸ ਨੇ ਤਲਵਾਰ ਮਾਰੀ ਸਿਖ ਨੇ, ਉਹ ਭੀ ਗੁਰੂ ਕਾ!......੪੮॥

('ਬਾਜਕ' ਪਿੰਡ ਡੇਰਾ ਸੀ ਤਦੋਂ)

ਅੱਗੇ ਘੁੱਦੇ ਤੇ ਸੁੱਖੂ 'ਦੀਵਾਨੇ' ਨੇ ਕਹਿਆ:–

"ਗੁਰੂ ਨੇ ਦਿਵਾਨਾ ਮਾਰਿਆ ਹੈ; ਵੈਰ ਲਈਏ!" ਪੰਜਾਹ ਦਿਵਾਨੇ ਕੱਠੇ ਕੀਤੇ। ਜਾਂ ਰਾਹਿ ਵਿਚ ਆਏ; ਤਾਂ ਪੱਚੀ ਹਟਿ ਗਏ। ਕਹਿੰਦੇ–"ਗੁਰੂ ਨਾਲਿ ਨਾਹੀ ਲੜਦੇ!" ਜਾਂ ਅਗੇ ਆਏ; ਤਾਂ ਤੇਰਾਂ (ਹੋਰ) ਹਟਿ ਗਏ। ਜ਼ਾਂ ਅੱਗੇ ਆਏ; ਤਾਂ ਦਸ (ਹੋਰ) ਹਟਿ ਗਏ। ਕਹਿੰਦੇ "ਗੁਰੂ ਨਾਲਿ ਨਾਹੀ ਲੜਦੇ!" ਸੁਖੂ ਤੇ ਬੁਧੂ ਰਹਿ ਗਏ। ਸਾਰੰਗੀ ਤੇ ਢਡ ਸੀ ਪਾਸ, (ਉਹ ਵੀ) ਡੇਰੇ ਧਰਿ ਗਏ। ਗੁਰੂ ਜੀ ਨੂੰ ਮੱਥਾ ਜਾਇ ਟੇਕਿਆ।

ਗੁਰੂ ਜੀ ਕਹਿੰਦੇ: "ਜੋ ਕੁਹ ਡੇਰੇ ਲੁਕਾਇ ਆਏ ਹਹੁ; ਓਹੁ ਲੈ ਆਵੋ!" ਓਹੁ ਢਡ ਸਾਂਰੰਗੀ ਲੈ ਆਏ। ਗੁਰੂ ਜੀ ਕਹਿੰਦੇ: "ਗਾਓ!" ਉਨ੍ਹਾ ਸਾਰੰਗੀ ਸੁਰ ਕੀਤੀ, ਗਾਵਣ ਲਗੇ:–

ਕਹਿੰਦਾ: ਕਚਾ ਕੋਠਾ, ਵਿਚ ਵਸਦਾ ਜਾਨੀ।
ਸਦਾ ਨ ਮਾਪੇ, ਨਿਤ ਨਹੀਂ ਜੁਆਨੀ॥

ਗੁਰੂ ਜੀ ਕਹਿੰਦੇ: 'ਫੇਰ ਕਹੁ!" ਤਿੰਨ ਵਾਰੀ ਕਹਾਇਆ।

---

੧–ਜ਼ਿਮੀਦਾਰ, ਭੂਮੀਏਂ, ਚੌਧਰੀ।
੨–ਡੋਲ ਗਏ, ਭਰਮਾਂ ਵਿਚ ਪੈ ਗਏ।

ਗੁਰੂ ਜੀ ਚੜ੍ਹਨ ਲਗੇ; ਸੁਖੂ ਕਹਿੰਦਾ:–"ਜੀ ਸਾਡੇ ਉਤੇ ਅਸਵਾਰੀ ਕਰੋ।" ਦੁਇ ਦਿਵਾਨੇ, ਦੁਇ ਸਿਖ ਹੋਰ ਕੀਤੇ; ਚਾਰਪਾਏ[1] ਉਤੇ ਗੁਰੂ ਜੀ ਨੂੰ ਚੜ੍ਹਾ ਕੇ ਚੱਕਿਆ। ਗੁਰੂ ਜੀ ਸੁੱਖੂ ਦੇ ਸਿਰ ਉਤੇ ਧਉਂਸੇ ਵਾਂਗੂ ਵਜਾਇੰਦੇ ਜਾਵਨ। ਸੁੱਖੂ ਦਾ ਸਿਰ ਰੋੜਾ। ਹੇਠ ਸੁਖੂ ਕਹਿੰਦਾ ਜਾਵੇ : "ਧਉਂ ਧਉਂ! ਧਉਂ ਧਉਂ !!"

ਅੱਗੇ ਕੌਸਕਿ ਥੋਂ ਗੁਰੂ ਜੀ ਘੋੜੇ ਉਤੇ ਅਸਵਾਰੀ ਕੀਤੀ। ਓਸ ਦਾ ਭਾਉ ਕਰ ਕੇ ਚੜ੍ਹੇ ਸੇ ਪਲੰਘ ਉਪਰਿ। ਸੁਖੂ ਨੇ ਆਖਿਆ ਸੀ:– "ਜੋ ਸਾਂਗ ਆਪ ਮਾਛੀਵਾੜੇ ਕੀਤਾ ਹੈ; ਸੋ ਦਿਖਾਓ ਮੈਨੂੰ!' ਮੰਜੇ ਉਤੇ ਚੜ੍ਹੇ, ਨੀਲੀ ਪੌਸ਼ਾਕ ਪਹਿਰੀ। ਓਸ ਨੂੰ ਰਾਜੀ ਕੀਤਾ। ਡੇਰਾ ਹੋਇਆ। ਸੁੱਖੂ ਮਥਾ ਟੇਕ ਕੇ ਪਰਕੰਮਿਆ ਦੇਣ ਲਗਾ। ਨਾਲੇ ਕਹਿੰਦਾ ਫਿਰੇ : ਊਂ ਘਾਂ! ਊਂ ਘਾਂ!!" (ਸਾਹਨ ਵਾਂਙੂ ਬੜ੍ਹਕਾਂ ਮਾਰਦਾ) ਭੌਂਨਾ ਫਿਰੇ। ਫ਼ੇਰ ਹਾਰ ਕੇ ਡਿੱਗ ਪਇਆ। ਗੁਰੂ ਜੀ ਨੇ...ਕਹਿਆ! "ਇਸ ਕਾ ਇਸਨਾਨ ਕਰਵਾਓ!"

ਫੇਰ ਇਸਨਾਨ ਕੀਤਾ; ਸੁਧਿ ਆਈ। ਸੁੱਖੂ ਨੇ ਗੁਰੂ ਜੀ ਨੂੰ ਮੱਥਾ ਟੇਕਿਆ। ਕਹਿੰਦਾ : "ਵਡਾ ਵੈਰਾਗੁ ਆਇਆ ਸੀ; ਤੁਸੀਂ ਇਸ਼ਨਾਨ ਨਾਹੀ ਸੀ ਕਰਵਾਉਣਾ ਜੀ!"

ਗੁਰੂ ਜੀ ਨੇ ਰੁਪਈਆ ਦਿੱਤਾ ਰੋਖੂਟੀਆ। ਓਸ ਨੂੰ ਅਜਾਂ ਤੀਕ ਮੱਥਾ ਟੇਕਦੇ ਹਨ ਜੀ ॥੭੪॥

"ਪਾਤਿਸ਼ਾਹੀ ੧੦ ਗੁਰੂ ਜੀ ਨੇ ਦਖਣ ਜਾਣੇ ਕੀ ਤਿਆਰੀ ਕੀਤੀ। ਏਹ 'ਸੱਦ' ਦਸ ਦਿਂਹ ਅਗੋਂ ਦੀ ਕੀਤੀ:–ਮਾਝਿ ਪਾਤਿਸਾਹੀ ੧੦ ॥ ਲੱਖੀ ਜੰਗਲ ਖਾਲਸਾ ਦੀਦਾਰੁ ਆਨਿ ਲਗਾ; ਤਬ ਉਚਾਰ ਹੋਇਆ:–

ਸੁਣ ਕੈ ਸਦੁ ਮਾਹੀ ਦਾ ਮੇਹੀ, ਪਾਣੀ ਘਾਹੁ ਮੁਤੇ ਨੇ।
ਕਿਸੇ ਨਾਲ ਨ ਰਲੀਆ ਕਾਈ, ਕੋਈ ਸਉਕੁ ਪਿਓ ਨੇ।

---

੧–ਮੰਜਾ; ਪਲੰਘ।

*ਗਇਆ ਫਿਰਾਕ ਮਿਲਿਓ ਮਿਤੁ ਮਾਹੀ, ਤਾਹੀ ਸੁਕਰੁ ਕੀਤੋ ਨੇ ।੧।

ਸੁਣ ਕੇ ਗੁਰੂ ਜੀ ਕਾ ਬਾਕ ਸਰਬੱਤ੍ਰ ਖਾਲਸੇ ਨੇੜੇ-ਦੂਰ ਕੇ ਹੁਮ ਹੁਮਾਇ ਕੇ ਆਏ, ਦਰਸ਼ਨਾਂ ਨੂੰ। ਭਾਈ ਰੂਪੇ ਤੇ ਧਰਮ ਸਿੰਘ ਆਇਆ। ਬੁਧੂ ਸੁਧੂ ਦੀਵਾਨੇ ਆਏ। ਅਭੈ ਰਾਮ ਸੋਢੀ ਆਇਆ 'ਕੋਠੇ' ਤੇ। ਅਬਲੂ ਮਹਿਮੇ ਤੇ ਦਾਨ ਸਿੰਘ ਆਇਆ; ਆਪਣੇ ਬੇਟੇ ਗੁਰਬਖਸ਼ ਸਿੰਘ ਕੋ ਸਾਥ ਲੈ ਕੇ। ਅੰਮ੍ਰਿਤਸਰ ਤੇ ਭਾਈ ਮਨੀ ਸਿੰਘ ਜੀ ਆਏ; ਸੰਗਤਿ ਕੋ ਸਾਥ ਲੈ ਕੇ । ਰਮਦਾਸੋਂ ਭਾਈ ਗੁਰਬਖਸ਼ ਸਿੰਘ ਜੀ ਆਏ; ਸੰਗਤਿ ਕੋ ਸਾਥ ਲੈ ਕੇ । ਚੱਕਾਂ ਤੇ ਭਾਈ ਰਾਮ ਸਿੰਘ, ਭਾਈ ਦਿਆਲ ਸਿੰਘ ਆਏ। ਫੂਲ ਤੇ ਰਾਮ ਸਿੰਘ ਤਿਲੋਕ ਸਿੰਘ ਆਏ। ਭੁਚੋ ਤੇ ਭਾਈ ਗੋਦੜੀਆ ਆਇਆ । ਸਰਬਤ ਨੇ ਆਨਿ ਹਜ਼ੂਰ ਦਰਸ਼ਨ ਕੀਤਾ। ਆਪਣੀ ਆਪਣੀ ਭੇਟਾ ਰਖੀ ਸਰਬਤ੍ਰ ਨੇ। ਦਰਬਾਰੀ, ਘਰਬਾਰੀ ਦੀਵਾਨ ਸੇ ਗੁਰੂ ਜੀ ਕੇ; ਓਨ੍ਹਾਂ ਬੇਨਤੀ ਕੀਤੀ: "ਜੀ ਪਾਤਿਸ਼ਾਹ ! ਆਪ ਮਾਲਵੇ ਦੇਸ਼ ਵਿਚਿ 'ਗੁਰੂ ਕੀ ਕਾਸ਼ੀ' ਬੈਠੇ ਹੋ; ਦਰਸ਼ਨ ਦੇਂਦੇ ਹੋ ! ਸਿੱਖ ਸਖਾ ਸਭ ਕੋਈ ਚਲਿਆ ਆਂਵਦਾ ਹੈ। ਦੱਖਣ ਭੱਠ ਪਈ ਕਾ ਕੀ ਨਾਉਂ ਲੈਂਦੇ ਹਉ !!"

ਗੁਰੂ ਜੀ ਬਚਨ ਕੀਤਾ—"ਨਾ ਵੇ ! ਸਾਡਾ ਕਾਰਜ ਹੀ ਹੈ; ਅਸਾਂ ਨੂੰ ਜ਼ਰੂਰ ਜਾਣਾ ਹੀ ਹੈ ! 'ਦਮਦਮੇ' ਕੇ ਸਮਾਨ ਅਸਥਾਨ ਨਹੀਂ ਹੈ ਹੋਰੁ; ਪਰ ਅਸੀਂ ਜਾਣਾ ਹੀ ਹੈ।"

ਰਾਮ ਸਿੰਘ ਤਲੋਕੇ ਸਿੰਘ ਨੂੰ ਖੁਸ਼ੀ ਕੀਤੀ: ਸਿਰੋਪਾਉ ਦੀਏ। ਭਾਈ ਗੁਰਬਖ਼ਸ਼ ਸਿੰਘ, ਭਾਈ ਮਨੀ ਸਿੰਘ, ਭਾਈ ਧਰਮ ਸਿੰਘ, ਦਾਨ ਸਿੰਘ ਕਾ ਬੇਟਾ ਗੁਰਬਖ਼ਸ਼ ਸਿੰਘ, ਭਾਈ ਸੰਤੋਖ

---

*ਪਿੰਡ ਮਟੌਰ (ਅਨੰਦਪੁਰ ਲਾਗੇ) ਦੇ ਵਸਨੀਕ ਸ: ਬਲੀ ਸਿੰਘ ਦੇ ਘਰੋਂ ਇਕ ਪੁਰਾਤਨ ਲਿਖਤਿ ਪੱਤ੍ਰੇ ਪੁਰ ਇਹ ਸੱਦ ਲਿਖੀ ਮਿਲੀ ਹੈ। ਜਿਸ ਵਿਚ ਤੀਜੀ ਤੁਕ—"ਬਨ ਬਨ ਮਾਹੀ ਫਿਰੈਂ ਢੂੰਢਤੀ, ਕਿਹਾ ਵਿਯੋਗ ਪਯੋਨੀ" ਵਧਾ ਕੇ ਚਾਰ ਕੀਤੀਆਂ ਹੋਈਆਂ ਹਨ।

ਸਿੰਘ–ਏਈ ਪੰਜੇ ਨਾਮਦਾਰ ਗੁਰੂ ਜੀ ਕੇ ਸਾਥ ਹੀ ਚੜ੍ਹੇ, ਚਰਨ ਕਮਲੋਂ ਕੇ। ਪ੍ਰਿਥਮੇ ਦਰਬਾਰੀ, ਘਰਬਾਰੀ ਭੱਜੇ, ਰਾਤਿ ਪਾੜਕੇ ਬਰਾੜਾਂ ਨੂੰ ਸਾਥ ਲੈ ਕੇ। ਸੋਢੀ ਅਭੈ ਸਿੰਘ ਨੂੰ ਗੁਰੂ ਜੀ ਕਹਿੰਦੇ ਹੁੰਦੇ:–

"ਇਹ ਭਾਂਡਾ ਸੁਧ ਹੈ; ਵਸਤੂ ਪਾਵਨ ਵਾਲਾ।" ਤਿਸਨੂੰ ਦੀਵਾਨੇ ਸੁਧੂ, ਬੁਧੂ ਰਸਤੇ ਵਿਚੋਂ, ਸੁਤੇ ਨੂੰ, ਮੰਜਾ ਚੁਕ ਲਿਆਏ।

ਆਪ ਚੜ੍ਹੇ...ਕਤਿਕ ਕੀ ਸੁਦੀ ਤਿਥਿ ਪੰਚਮੀ ਦਿਨ ਵੀਰ ਵਾਰ, ਸਵਾ ਪਹਿਰ ਦਿਨ ਚੜ੍ਹੇ ਕੂਚ ਕੀਆ, ਦੱਖਣ ਕਉ। ੧੦੫॥

'ਗੁਰ ਉਦਾਸੀਨ ਮਤ ਦਰਪਨ' ਦੇ ਕਥਨ ਮੁਜਬ–"ਭਾਈ ਭੋਂਦੜ ਦਾਸ (ਦਿਵਾਨਾ ਸਾਹਿਬ) ਸ਼੍ਰੀ ਨਿਰਬਾਣ ਮਿਹਰਵਾਨ (ਬਾਬਾ ਮਨੋਹਰ ਦਾਸ) ਜੀ ਦੇ ਸਿੱਖ ਸਨ। ਜੋ ਉਦਾਸ ਬ੍ਰਿਤੀ ਧਾਰ ਕੇ ਅਤੀਤ (ਸਾਧੂ) ਬਣ ਗਏ। ਉਨ੍ਹਾਂ ਦੇ ਜਾ-ਨਸ਼ੀਨ ਸ਼੍ਰੀ ਬਾਵਾ ਹਰੀ ਦਾਸ, ਹਰੀਦਾਸ ਜੀ ਦੇ ਨੌਸ਼ਾਹ ਜੀ ਤੇ ਉਨ੍ਹਾਂ ਦੇ ਸਿੱਖ ਸ਼੍ਰੀ ਬਾਵਾ ਭਾਗ ਪੀਰ ਜੀ ਪ੍ਰਸਿਧ ਹੋਏ। ਜਿਨ੍ਹਾਂ ਦਾ ਅਸਥਾਨ ਪਟਿਆਲੇ ਸ਼ਹਰ ਵਿਚ ਭੀ ਹੈ।

'ਮਹਾਨ ਕੋਸ਼' ਵਿਚ ਲੇਖ ਹੈ:–

ਹਰੀਆ ਅਤੇ ਬਾਲਾ ਜੱਟ ਬਾਬਾ ਪ੍ਰਿਥੀਚੰਦ ਦੇ ਪੁੱਤ੍ਰ ਮਿਹਰਬਾਨ ਦੇ ਚੇਲੇ ਹੋਏ; ਜੋ ਆਪਣਾ ਕਾਲਾ ਮੂੰਹ ਕਰਕੇ, ਸਿਰ ਉਪਰ ਮੋਰਪੰਖ ਦਾ ਮੁਕਟ ਪਹਿਰਦੇ ਸਨ। ਇਸ ਕਰਕੇ ਉਨ੍ਹਾਂ ਦੀ ਤੇ ਉਨ੍ਹਾਂ ਤੋਂ ਜੋ ਪੰਥ ਚਲਿਆ, ਉਸ ਦੀ ਦਿਵਾਨੇ ਸੰਗਗ਼ਾ ਹੋਈ। ਦਿਵਾਨਿਆਂ ਦੀ ਗੱਦੀ ਪਿੰਡ ਕੋਟਪੀਰ, ਮਾਲਵੇ ਵਿਚ ਹੈ। ਅਤੇ ਪਟਿਆਲੇ ਬਾਵਾ ਰਾਮਦਾਸ ਜੀ ਦਾ ਡੇਰਾ, ਇਸੇ ਸੰਪ੍ਰਦਾ ਦਾ ਹੈ। ਦਿਵਾਨੇ ਸਾਧੂ ਉਦਾਸੀਆਂ ਵਿਚ ਹੀ ਗਿਣੇ ਜਾਂਦੇ ਹਨ। ਇਨ੍ਹਾਂ ਦਾ ਭੀ ਧਰਮ-ਪੁਸਤਕ 'ਸ਼੍ਰੀ ਗੁਰੂ ਗ੍ਰੰਥ ਸਾਹਿਬ' ਹੈ। (ਪੰਨਾ ੧੯੦੩, ਕਾਲਮ ੨)

ਇਨ੍ਹਾਂ ਸਾਰੇ ਬਿਆਨਾਂ ਵਿਚੋਂ ਲਭਦਾ ਇਹ ਹੈ; ਕਿ ਬਾਬਾ ਮਨੋਹਰ ਦਾਸ (ਗੁਰੂ ਮਿਹਰਵਾਨ) ਦੇ ਸਿੱਖ-ਸਰਧਾਲੂਆਂ'ਚੋਂ ਬਾਬਾ ਭੂੰਦੜ ਦਾਸ ਜੀ, ਸੱਤਵੇਂ ਪਾਤਿਸ਼ਾਹ ਸ਼੍ਰੀ ਗੁਰੂ ਹਰਿਰਾਇ ਸਾਹਿਬ ਨੂੰ, ਮਾਲਵੇ ਦੇਸ ਦੇ ਦੌਰੇ ਸਮੇਂ, ਉਸ ਮਸਤਾਨੇ ਭੇਖ ਵਿੱਚ ਮਿਲੇ, ਜਿਸਦਾ

ਜ਼ਿਕਰ 'ਪੰਥ ਪ੍ਰਕਾਸ਼' ਤੇ 'ਮਹਾਨ ਕੋਸ਼' ਦੇ ਲਿਖਾਰੀਆਂ ਕੀਤਾ ਹੈ। ਬਾਵਾ ਜੀ ਨੇ ਸੇਵਾ-ਭਗਤੀ ਕਰਕੇ ਸੱਚੇ ਪਾਤਿਸ਼ਾਹ ਨੂੰ ਰੀਝਾਇਆ ਤੇ 'ਦਿਵਾਨਾ ਸਾਹਿਬ' ਖਤਾਬ ਪਾਇਆ । ਉਦੋਂ ਤੋਂ ਹੀ ਉਨ੍ਹਾਂ ਦੇ ਚੇਲੇ (ਸਿੱਖ) ਮੀਣੇ ਗੁਰੂਆਂ ਦੇ ਅਸਰ ਹੇਠੋਂ ਨਿਕਲਕੇ, ਗੁਰਮਤਿ-ਗਾਡੀ-ਰਾਹ ਪੁਰ ਚੱਲਣ ਲੱਗ ਪਏ। ਸੰਮਤ ੧੭੬੨-੩ ਬਿੱ: ਵਿਚ, ਦਸਵੇਂ ਪਾਤਿਸ਼ਾਹ ਜਦੋਂ 'ਲੱਖੀ ਜੰਗਲ' ਦੇ ਪਰਗਣੇ ਪਧਾਰ ਕੇ, ਸੰਗਤਾਂ ਨੂੰ ਤਾਰ ਰਹੇ ਸਨ; ਤਦ ਮਲੂਕੇ ਪਿੰਡ ਦੇ ਮੁਕਾਮ ਦਿਵਾਨੇ ਸਾਧੂ ਦੇ ਅੜਬੰਗਪੁਣੇ ਵਿਚ ਮਾਰੇ ਜਾਣ ਦੀ ਘਟਨਾ ਵਾਪਰੀ । ਅਰੁ ਦਿਵਾਨਿਆਂ ਦੇ ਮੁਖੀ ਬਾਬੇ ਘੁੱਦੇ ਨੇ ਮੁਕਤਾਏ ਸਾਧੂ ਦਾ ਬਦਲਾ ਲੈਣ ਖਾਤਰ ੪੮ ਦਿਵਾਨੇ, ਭਾਈ ਸੁੱਖੂ ਤੇ ਬੁੱਧੂ ਦੀ ਜਥੇਦਾਰੀ ਹੇਠ, ਗੁਰੂ ਜੀ ਪੁਰ ਚਾੜ੍ਹ ਘੱਲੇ। ਲੇਕਿਨ ਸਾਥੀ ਰਾਹ ਵਿਚ ਹੀ ਕਿਰ ਗਏ ਤੇ ਦੋਵੇਂ ਮੋਹਰੀ ਗੁਰੂ ਜੀ ਦੀ ਸ਼ਰਣ ਲੈਕੇ ਗੁਰਸਿੱਖ ਬਣ ਗਏ। ਉਦੋਂ ਤੋਂ ਉਨ੍ਹਾਂ ਕੇਸਾਂ ਦੀ ਬੇ-ਅਦਬੀ ਕਰਨੀ ਛੱਡ ਦਿੱਤੀ ਤੇ ਸਾਬਤ ਸੂਰਤਿ ਹੋ ਗਏ । ਤਾਹੀਓਂ ਅੰਗ੍ਰੇਜ਼ਾਂ ਦੇ ਰਾਜ-ਸਮੇਂ ਹੋਈਆਂ ਪਹਿਲੀਆਂ ਮਰਦਮ-ਸ਼ੁਮਾਰੀਆਂ ਵਿਚ ਉਹ 'ਕੇਸਾਧਾਰੀ ਸਿੱਖ' ਲਿਖੇ ਗਏ ਹਨ।

ਇਸ ਸ੍ਰੇਣੀ ਦੇ ਸਾਧੂ ਬਾਵਾ ਰਾਮਦਾਸ ਨੇ, ਮਹਾਰਾਜਾ ਕਰਮ ਸਿੰਘ ਪਟਲੇਸ਼੍ਵਰ ਦੇ ਸਮੇਂ–ਸੰਮਤ ੧੮੮੦ ਬਿੱ: ਵਿਚ–ਮਹਾਰਾਜਾ ਤੇ ਸਿੱਖ-ਸੰਗਤਿ ਦੀ ਸਹਾਇਤਾ ਨਾਲ, ਰਾਜਧਾਨੀ ਪਟਿਆਲੇ ਅੰਦਰ ਇਕ ਧਰਮਸਾਲ ਬੱਧੀ । ਜਿਸਦੀ ਸੇਵਾ-ਸੰਭਾਲ ਹੁਣ ਤੱਕ ਇਸੇ ਸ਼ਾਖ ਦੇ ਸਾਧੂ ਕਰਦੇ ਆ ਰਹੇ ਹਨ।

'ਉ. ਮਤਿ ਦਰਪਨ' ਵਿਚ, ਏਥੋਂ ਦੇ ਸੰਤਾਂ-ਮਹੰਤਾਂ ਦੀ ਗੁਰ-ਪ੍ਰਣਾਲੀ ਇਸ ਤਰ੍ਹਾਂ ਲਿਖੀ ਹੈ:--

> "ਦਿਵਾਨਾ ਸਾਹਿਬ (ਕ੍ਰਿਪੜ ਦਾਸ) ਦੇ ਚੇਲੇ ਬਾਲਾ ਦਾਸ (ਬਾਲਾ), ਉਨ੍ਹਾਂ ਦੇ ਹਰੀਦਾਸ (ਹਰੀਆ), ਤਿਨ੍ਹਾਂ ਦੇ ਮੱਸਾ ਦਾਸ ਸਿੱਖ ਹੋਏ । ਉਪ੍ਰੰਤ ਵਾਰੀ-ਸੁਧੇ ਬਾਵਾ ਦਰਬਾਰੀ ਦਾਸ, ਚਤੁਰ ਦਾਸ, ਰਾਮ ਸੁੰਦਰ, ਨਿਕਟੀ ਦਾਸ, ਸਿਦਕੀ ਦਾਸ, ਮੋਹਨ ਦਾਸ ਤੇ ਬਾਬਾ ਰਾਮ ਦਾਸ (ਜਿਨ੍ਹਾਂ ਇਹ ਧਰਮਸਾਲ ਬੱਧੀ) ਚੇਲੇ-ਪੜਚੇਲੇ ਬਣਦੇ ਆਏ। ਬੱਦਾਂ ਬਾਵਾ ਕਿਸ਼ਨ ਦਾਸ, ਨਾਨਕ ਪ੍ਰਕਾਸ਼, ਸੰਤ ਦਾਸ ਤੇ ਬਾਵਾ ਜੈਰਾਮ ਦਾਸ ਨੰਬਰਵਾਰ

ਇਸ ਧਰਮਸਾਲ ਦੇ ਮਹੰਤ ਬਣਦੇ ਆਏ । ਬਾਵਾ ਜੈ ਰਾਮ ਦਾਸ ਸੰਮਤ ੧੯੯੩ ਬਿੱ: ਵਿੱਚ ਮਹੰਤ ਹੈਗਾ ਸੀ।

ਇਸ ਭੇਖ ਦੇ ਹੋਰ ਅਸਥਾਨ ਅੰਬਾਲਾ, ਰਾਇਪੁਰ, ਅੰਮ੍ਰਿਤਸਰ ਤੇ ਪਿੰਡ ਸੂਚਾਂ (ਰਾਜ ਪਟਿਆਲਾ) ਵਿਚ ਹਨ । ਬਾਬਾ ਭਾਗ ਪੀਰ ਦੀ ਗੱਦੀ (ਯਾਦਗਾਰੀ ਥਾਂ) ਪੀਰ ਕੋਟ ਵਿਚ ਹੀ ਹੈ।

ਅੰਬਾਲਾ ਸਹਰ, ਮਹੱਲਾ ਕਲਾਲ ਮਾਜਰੀ ਵਿਚ ਭੀ ਬਾਬਾ ਰਾਮਦਾਸ ਨੇ ਹੀ ਧਰਮਸਾਲ ਬਣਵਾਈ ਸੀ । 'ਗੁਰਦੁਆਰਾ ਸੁਧਾਰ ਲਹਿਰ' ਸਮੇ ਇਸ ਥਾਂ ਮਹੰਤ ਮੁਕਤਰਾਮ ਦਾ ਚੇਲਾ ਸਰਨਦਾਸ ਮਹੰਤ ਸੀ। ਗੁਰਦੁਆਰਾ ਕਾਨੂੰਨ ਦੀ ਦਫਾ ੭ ਅਨੁਸਾਰ ਇਸ ਧਰਮਸਾਲਾ ਨੂੰ ਭੀ ਸਿਖ-ਗੁਰਦੁਆਰਿਆਂ ਦੀ ਸੂਚੀ (ਸ਼ੈਡੂਲ) ਵਿੱਚ ੧੬੦੧ ਨੰਬਰ ਪੁਰ ਦਰਜ ਕੀਤਾ ਗਿਆ ਸੀ। ਬਾਵਾ ਸਰਨ ਦਾਸ ਨੇ ਦਫਾ ੮ ਮੂਜਬ ੨੫ ਜੂਨ ੧੯੨੯ ਨੂੰ ਉਜ਼ਰਦਾਰੀ ਕੀਤੀ; ਅਰੁ ਬਿਆਨ ਦਿਤਾ, ਕਿ

> 'ਡੇਰਾ ਬਾਬਾ ਮੁਕਤਰਾਮ' ਸਿੱਖ-ਗੁਰਦੁਆਰਾ ਨਹੀਂ; ਸਗੋਂ ਇਹ ਉਦਾਸੀ ਫਕੀਰਾਂ ਦਾ ਡੇਰਾ ਹੈ। ਉਦਾਸੀ ਫਿਰਕਾ ਸਿੱਖਾਂ ਨਾਲੋਂ ਅੱਡ ਹੈ । ਇਸ ਅਸਥਾਨ ਵਿਚ ਇਸ ਡੇਰੇ ਦੇ ਬਾਨੀ ਬਾਬਾ ਰਾਮਦਾਸ ਦੀ ਸਮਾਧ ਹੈ। ਇਸ ਡੇਰੇ ਦਾ ਸੰਬੰਧ ਕਿਸੇ ਸਿਖ ਗੁਰੂ ਯਾ ਉਨ੍ਹਾਂ ਦੇ ਕਿਸੇ ਕਾਰਜ ਨਾਲ ਨਹੀਂ । ਹੋਰ ਕਿਸੇ ਲਿਹਾਜ਼ ਨਾਲ ਭੀ ਇਹ ਸਿਖ ਗੁਰਦੁਆਰਾ ਨਹੀਂ ।

"ਪ੍ਰਾਰਥਕ ਇਸ ਡੇਰੇ ਦਾ ਜੱਦੀ ਮਹੰਤ (ਔਫਿਸ ਹੋਲਡਰ) ਹੈ। ਇਸ ਲਈ ਦਫਾ ੮ ਮੁਤਾਬਿਕ ਉਜ਼ਰਦਾਰੀ ਕਰਨ ਦਾ ਹੱਕ ਰਖਦਾ ਹੈ........।" ਆਦਿ।

ਮਹੰਤ ਦੇ ਇਸ ਗ਼ਲਤ ਬਿਆਨ ਨੂੰ ਸਹੀ ਮੰਨ ਕੇ, ਅੰਗਰੇਜ਼ ਤੇ ਹਿੰਦੂ ਦੀ ਮਿਲੀ-ਭਗਤ ਦੇ ਸਦਕੇ, ਫੈਸਲਾ ਮਹੰਤ ਦੇ ਹੱਕ ਵਿਚ ਦੇ ਦਿਤਾ ਗਿਆ। ਹਾਲਾਂ ਕਿ ਇਹ ਧਰਮਸਾਲ ਸਿੱਖ-ਸੰਗਤਿ ਤੇ ਸਰਦਾਰਾਂ ਦੀ ਮਿਹਨਤ-ਮੁਦਦ ਨਾਲ ਹੀ ਤਿਆਰ ਹੋਈ ਸੀ; ਤੇ ਸਿਖ ਧਰਮਸਾਲ ਹੋਣ ਕਰਕੇ ਹੀ ਉਨ੍ਹਾਂ ੧੪੦ ਵਿਘੇ ਦੇ ਕਰੀਬ ਜ਼ਮੀਨ ਧਰਮ-ਅਰਥ ਦਿੱਤੀ ਸੀ। ਜੋ ਅੰਗਰੇਜ਼ੀ ਸਰਕਾਰ ਨੇ ਭੀ ਚਿੱਠੀ ਨੰਬਰ ੨੪੯੯ ਮਿਤੀ ੧੨ ਜੂਨ ੧੮੫੭ ਅਨੁਸਾਰ ਮੌਕੇ ਦੇ ਮਹੰਤ ਮੁਕਤਰਾਮ ਦੇ ਜੀਵਨ ਪ੍ਰਯੰਤ ਬਹਾਲ ਰੱਖੀ। ਉਪਰੰਤ ਅੱਧੀ ਜ਼ਮੀਨ ਲਗ-ਪਗ ੬੦ ਵਿਘੇ,

ਮਹੰਤ ਦੀ ਨੇਕ ਚਲਨੀ ਤੇ ਧਰਮਸਾਲ ਦੀ ਬਹਾਲੀ ਦੀ ਸ਼ਰਤ (ਯਾਨੀ ਸਰਕਾਰ ਤੇ ਨੰਬਰਦਾਰਾਂ ਦੀ ਵਫਾਦਾਰੀ ਦੇ ਆਸਰੇ) ਪੁਰ ਸਦਾ ਲਈ ਮੌਾਫ ਹੋਈ; ਅਤੇ ਬਾਕੀ—੨੮ ਅਕਤੂਬਰ ੧੯੨੬ ਦੀ ਪੜਤਾਲ ਅਨੁਸਾਰ, ਅਗਲੇ ਬੰਦੋਸਤ ਤਕ ਵਾਗੁਜ਼ਾਰ ਕੀਤੀ ਗਈ ਸੀ।

## ੫—ਹੀਰਾਦਾਸੀਏ

ਮਿ: ਰੋਜ਼ 'ਮਲਉਸਰੀ' ਵਿਚ ਲਿਖਦਾ ਇ:—

The Hiradasis of our Census returns appear to be either named after a Mochi who joined the order or after a Bairagi Saint of the Muzaffargarh district.

(Vol. III. P. 481)

ਯਾਨੀ—ਸਾਡੀਆਂ ਮਰਦੁਮ-ਸ਼ੁਮਾਰੀ ਦੀਆਂ ਰਿਪੋਟਾਂ ਵਿਚ 'ਹੀਰਾਦਾਸੀਏ ਸਾਧੂਆਂ' ਦਾ ਜਿਕਰ ਭੀ ਆਇਆ ਹੈ; ਜੋ ਹੀਰਾ ਦਾਸ ਨਾਮ ਦੇ ਇਕ ਮੋਚੀ ਨਾਲ ਸੰਬੰਧਤ ਹਨ। ਉਹ ਉਦਾਸੀ ਸੰਪ੍ਰਦਾਇ, ਯਾ ਮੁਜ਼ਫਰ ਗੜ੍ਹ ਜ਼ਿਲੇ ਦੇ ਇਕ ਵੈਰਾਗੀ (ਅਤੀਤ) ਸੰਤ ਦੀ ਸੰਗਤਿ ਵਿਚ ਸ਼ਾਮਲਿ ਹੋ ਗਿਆ ਸੀ। (ਭਾਗ ਤੀਜਾ—ਪੰਨਾ ੪੮੧)

'ਪੰਥ ਪ੍ਰਕਾਸ਼' ਵਿਚ ਗਿਆਨੀ ਗਿਆਨ ਸਿੰਘ ਨੇ ਲਿਖਿਆ ਹੈ—

ਦੋਹਰਾ

ਗਾਥਾ ਹੀਰਾ ਦਾਸੀਏ, ਸੰਤਨ ਕੀ ਸੁਨ ਔਰ।
'ਸੁਰਸਿੰਘ' ਪਿੰਡ ਮਾਝੇ ਬਸੇ, 'ਅਬਦੁਲ' ਮੋਚੀ ਗੌਰ॥
ਸਰਣ ਦਾਸ ਸਾਧੂ ਤਹਾਂ, ਰਹਿਤ ਉਦਾਸੀ ਏਕ।
ਅਬਦੁਲ ਕਾ ਸੁਤ ਤਾਂਹਿ ਪੈ, ਪੜ੍ਹਿਓ ਗੁਰਮੁਖੀ ਨੇਕ॥
ਸੋ ਚੇਲਾ ਉਸਕਾ ਭਯੋ, ਹੀਰਾਦਾਸ ਪਰਸਿੱਧ।
ਭਯੋ ਚਤੁਰ ਪਰਗਲਭ[1] ਸੋ, ਬਨੀ ਆਇ ਇਹ ਬਿੱਧਿ॥ ੫੯

---

੧-(ਪ੍ਰਗਲਭ) ਬਹੁਤ ਉਤਸਾਹੀ, ਬੜਾ ਪਉਰਖੀ, ਬਹੁਤ ਉੱਦਮੀ।

ਚੌਪਈ।

ਕਾਇਮ ਥਾ ਲਹੌਰ ਕਾ ਘਰ* ਤਬ।
ਫੌਜ ਸਿੱਖਨ ਕੀ ਸਤਿਸੰਗੀ ਸਬ।
ਰਹਿਤੇ ਸਾਧੂ ਅਨਿਕ ਫੌਜ ਮੈਂ।
ਸਤਿਸੰਗ ਹੋਤਾ ਰਹਿਤ ਮੌਜ ਮੈਂ।
ਹੀਰਾਦਾਸ ਰਹਯੋ ਤਹਿ ਜਾਈ।
ਸਤਿਸੰਗ ਕੀ ਚਰਚਾ ਬਹੁ ਥਾਈ।
ਸੇਵਕ ਇਸ ਕੇ ਭੀ ਬਹੁ ਭਏ।
ਬਸਤ੍ਰ ਅਧਕ ਰੁਪੱਯੇ ਦਏ।
ਭਯੋ ਧਨੀ ਬਿਉਹਾਰ ਚਲਾਯੋ।
ਗੰਡੀਵਿੰਡ ਡੇਰਾ ਵਡ ਪਾਯੋ।
ਲਈ ਜ਼ਮੀਨ ਬਾਗ ਲਗਵਾਯੋ।
ਭਯੋ ਮਨੀਕ[1] ਮਹੰਤ ਸਦਾਯੋ।
ਜਬ ਸਤਲੁਜ ਤਟਿ ਲਗੀ ਲੜਾਈ।
ਉੱਨੀ ਸੈ ਪਰ ਤੀਨ ਤਦਾਈ†
ਜੰਗ ਵੀਚ ਜੋ ਜਾਵਤ ਭਏ।
ਸਿੱਖ, ਅਮਾਨਤ ਧਨ ਰੱਖ ਗਏ।
ਬਹੁਤ ਮਰੇ ਥੋੜੇ ਮੁੜਿ ਆਏ।
ਸੋ ਭੀ ਤਜਿ ਧਨੁ ਸਾਧੂ ਥਾਏ।
ਬੀਸਕੁ ਬਨੇ ਏਸ ਕੇ ਚੇਲੇ।
ਗਿਆਨ ਵਿਰਾਗ ਵੀਚ ਸੋ ਖੇਲੇ।
ਹੀਰਾਦਾਸ ਨੇ ਉਸ ਧਨੁ ਸਾਥ।
ਬਣਜੁ ਚਲਾਯੋ, ਰੰਗੇ ਹਾਥ।
ਲੰਗਰ ਹਿੰਦੂ ਸਾਧੂ ਕਰੈਂ।

---

੧—ਮਾਨਨੀਕ, ਪੂਜਣ-ਸੇਵਨ ਜੋਗ, ਮਹਾਤਮਾਂ।

*ਲਾਹੌਰ ਦਾ ਰਾਜ ਘਰਾਣਾ, ਸਿੱਖ-ਰਾਜ।

†ਸਤਲੁਜ ਕੰਢੇ ਸਿੰਘਾਂ ਤੇ ਗੋਰਿਆਂ ਦੀ ਜਦੋਂ ਲੜਾਈ ਹੋਈ; ਤਦੋਂ ਸੰਮਤ ੧੯੦੩ ਬਿੱ: (੧੮੪੬ ਈ) ਹੈ ਸੀ।

ਆਪ ਜੁਦਾ ਰਹੇ ਦ੍ਰਿਸਟਾਵਰੋ[1]।
ਜੇਤਕ ਚੇਲੇ ਇਸ ਕੇ ਥਾਏ।
'ਹੀਰਾ ਦਾਸੀਏ' ਸੋ ਬਿਦਤਾਏ[2]।
'ਸਿੰਘ' ਨਾਮ ਪਹਿਲਜੋਂ ਕੇ ਰਹੇ।
ਅਬ ਸਭ 'ਦਾਸ', 'ਨੰਦ' ਹੋ ਬਹੇ।
ਰਾਖਤ ਮੇਲ ਉਦਾਸੀਓਂ ਸੰਗੇ।
ਕਰਮ-ਧਰਮ ਇਨ ਕੇ ਹੈਂ ਚੰਗੇ।
ਉਨੀਸੌ ਛੱਤੀ ਕੇ ਮਾਹੈਂ।
ਹੀਰਾਦਾਸ ਜਬ ਗਯੋ ਸਮਾ ਹੈ।
ਭਯੋ ਮਹੰਤ ਸੰਤ ਸਿੰਘ ਪਾਛੇ।
ਬਰਤਤ ਸਭ ਸਾਧਨ ਸੈ ਆਛੇ।
'ਮਖਣ ਪਿੰਡੀ' 'ਧਾਲੀਵਾਲੇ'।
ਅੰਮ੍ਰਿਤਸਰ, 'ਕੋਹਾਲੀ' ਸਿਆਲੈਂ॥
ਇਤਿ ਆਦਿਕ ਗਰਾਮਨ ਮੈ ਡੇਰੇ।
ਹੈਂ ਨੀਕੇ ਇਨ ਸਾਧਨ ਕੇਰੇ ॥੬੦॥

(ਚੌਥੀ ਛਾਪ–ਪੰਨਾ ੧੦੬੬–੭)

ਸ: ਬ: ਭਾਈ ਕਾਹਨ ਸਿੰਘ ਜੀ 'ਮਹਾਨ ਕੋਸ਼' ਵਿਚ ਲਿਖਦੇ ਹਨ:–

ਸੁਰ ਸਿੰਘ ਪਿੰਡ (ਜ਼ਿਲਾ ਲਾਹੌਰ) ਵਿਚ ਅਬਦੁਲੇ ਮੋਚੀ ਦੇ ਘਰ ਸੰਮਤ ੧੮੬੭ ਵਿਚ 'ਹੀਰਾ' ਜਨਮਿਆ; ਜੋ ਮਹਾਤਮਾ ਸ਼ਰਣਦਾਸ ਉਦਾਸੀ ਸਾਧੂ ਦੀ ਸੰਗਤਿ ਕਰਕੇ, ਸ੍ਰੀ ਗੁਰੂ ਨਾਨਕ ਦੇਵ ਜੀ ਦੇ ਉੱਤਮ ਧਰਮ ਦਾ ਪ੍ਰੇਮੀ ਹੋਇਆ । ਅਰੁ ਨਾਉਂ ਹੀਰਾਦਾਸ ਰੱਖਿਆ ਗਿਆ।

ਮਹਾਰਾਜਾ ਰਣਜੀਤ ਸਿੰਘ ਦੇ ਅਹਿਦ ਵਿਚ, ਇਸ ਨੇ 'ਗੰਡੀ-ਵਿੰਡ' ਪਿੰਡ (ਤਸੀਲ ਤਰਨ ਤਾਰਨ) ਵਿਚ ਇਕ ਵੱਡਾ ਡੇਰਾ ਬਣਾਇਆ ਅਤੇ ਲੰਗਰ ਜਾਰੀ ਕੀਤਾ। ਇਸ ਦਾ ਦੇਹਾਂਤ

---

੧–ਯੋਗ ਨਿਗਰਾਨ, ਸਿਆਣਾ ਪ੍ਰਬੰਧਕ।

੨–ਪ੍ਰਸਿੱਧ (ਮਸ਼ਹੂਰ) ਹੋ ਗਏ।

ਸੰਮਤ ੧੯੩੬ ਵਿਚ ਹੋਇਆ ਹੈ। ਹੀਰਾਦਾਸ ਦੀ ਸੰਪ੍ਰਦਾਯ ਦੇ (ਸਾਧੂ) 'ਹੀਰਾ ਦਾਸੀਏ', ਅਖਵਾਉਂਦੇ ਹਨ। ਹੀਰਾਦਾਸ ਦੀ ਗੱਦੀ 'ਤੇ ਮਹੰਤ ਸੰਤ ਸਿੰਘ ਬੈਠਾ ਜਿਸ ਦਾ ਦੇਹਾਂਤ ਸੰਮਤ ੧੯੫੩ ਵਿੱਚ ਹੋਇਆ। (ਪੰਨਾ ੮੨੮, ਕਾਲਮ ੨)

ਗੱਲ ਕੀਹ, ਬਾਬਾ ਹੀਰਾਦਾਸ ਜੀ ਸਿੱਖ-ਰਾਜ ਸਮੇਂ ਦੇ ਬੜੇ ਪ੍ਰਸਿੱਧ ਸੰਤ ਤੇ ਗੁਰਮਤਿ ਦੇ ਬੜੇ ਪ੍ਰਭਾਵਸ਼ਾਲੀ ਪ੍ਰਚਾਰਕ ਸਨ। ਇਨ੍ਹਾਂ ਦੇ ਅਸਥਾਨ ਤੋਂ, ਸ੍ਰੀ ਗੁਰੂ ਤੇਗ ਬਹਾਦੁਰ ਸਾਹਿਬ ਦੇ ਸਮੇ ਲਿਖੇ ਗਏ ਗੁਰਬਾਣੀ ਤੇ ਗੁਰਮਤ ਦੇ ਗ੍ਰੰਥ ਮਿਲੇ ਹਨ। ਅਨੇਕਾਂ ਹਿਕਮਤ ਦੇ ਪੁਰਾਣੇ ਫਾਰਸੀ ਪੁਸਤਕ ਬੀ ਬਾਬਾ ਜੀ (ਸਾਈਂ ਲੋਕ) ਦੀ ਆਗਿਆ ਨਾਲ ਨਕਲ ਹੋਏ ਹਨ। ਜੋ ਇਸ ਵਕਤ 'ਸਿੱਖ ਰੈਫ੍ਰੈਂਸ ਲਾਇਬ੍ਰੇਰੀ' ਦਾ ਸ਼ਿੰਗਾਰ ਬਣ ਗਏ ਹਨ।

## ੬—ਰਾਮਰਈਏ

ਬਾਬਾ ਰਾਮਰਾਇ ਜੀ ਸੱਤਵੇਂ ਪਾਤਿਸ਼ਾਹ ਸ੍ਰੀ ਗੁਰੂ ਹਰਿਰਾਇ ਸਾਹਿਬ ਦੇ ਸਰੀਤਾ-ਸੁਤ ਸਨ ਤੇ ਕੁਝ ਗੁਰਮਤਿ ਵਿਰੁਧ ਅੱਮਲ ਕਰਨ ਕਰਕੇ ਗੁਰੂ-ਵੰਸ ਦੇ ਛੁੱਟੜ ਸਾਹਿਬਜ਼ਾਦਿਆਂ ਵਿਚ ਗਿਣੇ ਗਏ; ਤੇ ਗੜ੍ਹਵਾਲ ਦੇਸ ਵਿਚ ਜਾ ਟਿਕੇ ਸਨ। ਆਪ ਨੇ ਸਮੇ ਦੇ ਹਾਕਮਾਂ ਨੂੰ ਅੱਜ਼ਮਤਾਂ ਨਾਲ ਰਾਮ ਕਰਕੇ, ਸੰਮਤ ੧੭੩੬ ਬਿੱ: ਵਿਚ ਇਸੇ ਦੂਨ ਅੰਦਰ ਸੱਤ ਪਿੰਡ-ਖੁਰਵਧੀ, ਧਾਮਾਵਾਲਾ,ਚਾਮਾਸਾਰੀ, ਧਰਤਾਂਵਾਲੀ, ਪੰਡਿਤਵਾੜੀ, ਮੀਆਂ ਵਾਲਾ ਤੇ ਰਾਜਪੁਰਾ, ਪੁੰਨ-ਅਰਥ ਪ੍ਰਾਪਤਿ ਕਰ ਲਏ ਸਨ। ਪਿੰਡ ਖੁਰਵਧੀ ਵਿਚ ਰਿਹਾਇਸ਼ੀ ਮਕਾਨ ਬਣਾ ਕੇ, ਇਲਾਕੇ ਵਿਚ ਆਪਣੇ ਢੰਗ ਨਾਲ ਸਿੱਖ ਧਰਮ ਦਾ ਪ੍ਰਚਾਰ ਕਰਦੇ ਰਹੇ। ਉਸ ਦੇਸ ਦਾ ਰਾਜਾ ਫਤਿਹ ਸ਼ਾਹ ਸ੍ਰੀ ਨਗਰੀਆ ਆਪ ਦਾ ਸੇਵਕ ਬਣ ਗਿਆ। ਉਸ ਦੀ ਰੀਸੇ ਉਸ ਪਾਸੇ ਬਾਬਾ ਜੀ ਦੇ ਸੇਵਕ-ਸਰਧਾਲੂ ਬੇ-ਅੰਤ ਬਣ ਗਏ। ਬਾਬਾ ਜੀ ਮੀਣੇ ਤੇ ਧੀਰਮਲ ਆਦਿ ਹੋਰਨਾਂ ਛੁੱਟੜ ਸੋਢੀ ਸਾਹਿਬਜ਼ਾਦਿਆਂ ਨਾਲ ਰਲ ਕੇ ਗੁਰਗੱਦੀ ਨਾਲ ਈਰਖਾ-ਦ੍ਵੈਖ ਭੀ ਕਰਦੇ ਰਹੇ। ਇਨ੍ਹਾਂ ਦੀਆਂ ਅਜ਼ਮਤਾਂ ਦੇ ਤਾਣ ਸ੍ਰੀ ਨਗਰੀਆ ਰਾਜਾ, ਗੁਆਂਢੀ ਰਾਜੇ-ਰਾਣਿਆਂ ਉਤੇ ਰੋਂਬ ਛਾਂਟਦਾ ਤੇ ਉਨ੍ਹਾਂ ਦੇ ਇਲਾਕੇ

ਦੱਬ ਕੇ ਸਤਾਉਂਦਾ ਰਿਹਾ। ਇਸ ਦੀਆਂ ਵਧੀਕੀਆਂ ਤੋਂ ਤੰਗ ਆ ਕੇ ਹੀ ਸੰਮਤ ੧੭੪੩ ਬਿੱ: ਵਿੱਚ, ਨਾਹਣ-ਪਤਿ ਰਾਜਾ ਮੇਦਨੀ ਪ੍ਰਕਾਸ਼ ਨੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਰਣ ਗਹੀ; ਤੇ ਸਤਿਗੁਰਾਂ ਨੂੰ ਆਪਣੇ ਇਲਾਕੇ ਵਿਚ ਪਾਂਵਟੇ ਸ਼ਹਿਰ ਲੈ ਆਇਆ। ਗੁਰੂ ਸਾਹਿਬ ਨੇ ਬਾਬਾ ਰਾਮ ਰਾਇ ਜੀ ਨੂੰ ਸਮਝਾ-ਬੁਝਾ ਕੇ ਸ੍ਰੀ ਨਗਰੀਏ ਦੇ ਨਕਿ ਨਕੇਲ ਪੁਆਈ। ਪਰ ਅਗਲੇ ਹੀ ਸਾਲ ਸੰਮਤ ੧੭੧੬ ਬਿੱ: ਦੀ ਲਿਖੀ, ਇੱਕ ਆਦਿ ਗ੍ਰੰਥ ਸਾਹਿਬ ਦੀ ਬੀੜ (ਜੋ ਉਨ੍ਹਾਂ ਦੇ ਦੇਹੁਰੇ ਵਿਰਾਜ-ਮਾਨ ਹੈ) ਦੇ ਇਸ ਲੇਖ ਅਨੁਸਾਰ–ਬਾਬਾ ਜੀ ਪਰਲੋਕ ਪਧਾਰ ਗਏ–

> "ਸੰਮਤ ੧੭੪੪ ਭਾਦਉ ਸੁਦੀ ੮ ਆਇਤਵਾਰਿ ਪੰਜ ਘੜੀਆਂ ਦਿਨਿ ਚੜ੍ਹੇ ਛੇਵੀਂ ਦੇ ਅਮਲਿ ਸ੍ਰੀ ਸਤਿਗੁਰੂ ਰਾਮਰਾਇ ਜੀ ਸਮਾਣੇ॥ ਗੜ੍ਹਵਾਲਿ ਦੇਸ, ਖੁਰਵਧੀ, ਗੰਗਾ ਜਮੁਨਾ ਦੇ ਮਧਿਆਨ॥"

ਸੰਤਾਨ-ਹੀਣ ਹੋਣ ਕਰਕੇ, ਬਾਬਾ ਜੀ ਦੀ ਘਰਣੀ ਮਾਤਾ ਪੰਜਾਬੋ ਹੀ ਉਨ੍ਹਾਂ ਦੀ ਇਕਲੌਤੀ ਵਾਰਿਸ ਤੇ ਜਾ-ਨਸ਼ੀਨ ਮੰਨੀ ਗਈ। ਜਿਸਨੇ ਚੁਰੰਜਾਹ ਵਰ੍ਹੇ ਤੋਂ ਵੱਧ ਆਪਣੇ ਦਰਬਾਰ ਤੇ ਧਰਮ-ਪ੍ਰਚਾਰ ਦਾ ਕਾਰੋਬਾਰ ਬੜੀ ਸਿਆਣਪ ਨਾਲ ਚਲਾਇਆ। ਬਾਬਾ ਜੀ ਦੀ ਮੰਜੀ (ਗੱਦੀ ਵਾਲੀ ਥਾਂ) ਪੁਰ ਸੰਮਤ ੧੭੬੩ ਬਿੱ: ਵਿੱਚ ਦੇਹੁਰਾ ਬਣਵਾਇਆ। ਸੱਤਰ ਵਰ੍ਹੇ ਦੀ ਉਮਰੇ, ਸਰੀਰ ਬਿਨਸਣਹਾਰ ਜਾਚਕੇ,ਮਾਤਾ ਜੀ ਨੇ ਬਾਬਾ ਬਾਲੂ 'ਹਸਣਾ' ਜੀ ਦੀ ਪੱਧਤੀ ਦੇ ਇਕ ਉਦਾਸੀ ਸਾਧੂ ਨੂੰ ਅਪਣਾ ਮੁਤਬੰਨਾ (ਪਾਲਕ-ਪੁੱਤ੍ਰ) ਬਣਾਕੇ, ਆਪਣਾ ਸਰਵਸ੍ਵ ਉਸ ਨੂੰ ਸੌਂਪ ਦਿੱਤਾ। ਅਰੁ ਆਪ ਪਤੀ-ਪਰਮਾਤਮਾ ਦੇ ਚਰਨਾਂ ਵਿਚ ਜਾ ਵਿਰਾਜੇ। ਜਿਹਾ ਕੁ ਇਸ ਦੇਹੁਰੇ ਦੀ ਸੰਮਤ ੧੭੪੨ ਵਿਚ ਲਿਖੀ ਇਕ ਬੀੜ ਪੁਰ ਲੇਖ ਹੈ–

> "ਸੰਮਤ ੧੭੯੮ ਮਿਤੀ ਵੈਸਾਖ ਸੁਦੀ ੫ ਬੁਧਵਾਰ ਸ੍ਰੀ ਮਾਤਾ ਪੰਜਾਬ ਕੌਰ ਜੀ ਸਮਾਣੇ ਗੜ੍ਹਵਾਲ ਦੇਸ।"

ਓਦੋਂ ਤੋਂ ਹੀ 'ਬਾਲੂ ਹਸਣੀਏ ਸਾਧੂ' ਇਸ ਧਰਮ-ਸਥਾਨ (ਦੇਹੁਰੇ) ਦੇ ਮਹੰਤ (ਪ੍ਰਬੰਧਕ) ਬਣਦੇ ਆ ਰਹੇ ਹਨ। ਜਾਪਦਾ ਇ

ਇਨ੍ਹਾਂ ਉਦਾਸੀ ਸਾਧੂਆਂ ਦੇ ਆਖੇ ਹੀ, ਗਿਆਨੀ ਗਿਆਨ ਸਿੰਘ ਨੇ 'ਪੰਥ ਪ੍ਰਕਾਸ਼' ਵਿਚ, ਰਾਮਰਾਈਆਂ ਨੂੰ 'ਬਾਲੂ ਹਸਨੀਏ ਉਦਾਸੀ' ਲਿਖ ਦਿੱਤਾ ਹੈ–

ਦੋਹਰਾ

... ... ... ... ...
ਰਾਮਰਈਓਂ ਕੀ ਸੁਨੋ ਅਬ, ਗਾਥਾ ਔਰ ਵਿਚਾਰ
'ਬਾਲੂ ਹਸਨੇ ਕੇ' ਸਹੀ ਹੈਂ ਸਾਧੂ ਦ੍ਰਿਢ ਸੋਇ।
ਰਾਮਰਾਇ ਕੇ ਦੇਹੁਰੇ; ਗਾਦੀ ਹੈਂ ਉਨ ਕੋਇ।
'ਬਖ਼ਸ਼ਾਂ ਦੇ' ਵਰਨਨ ਕਰੇ ਦਸ ਪਰਿਕਾਰ ਕੇ ਸਾਧੁ।
ਇਸਟ, ਉਪਾਸਨ, ਮੰਤ੍ਰਗੁਰੁ, ਸਭ ਕਾ ਏਕ ਅਬਾਧ।
... ... ... ... ...॥੩੧।
(ਛਾਪਾ-ਪੰਨਾ ੧੦੫੬)

ਹਾਲਾਂਕਿ ਕਾਇਦੇ-ਕਾਨੂੰਨ ਅਨੁਸਾਰ, ਹਰ ਕੋਈ ਮੁਤਬੰਨਾ ਬਣਨ ਸਮੇਂ ਆਪਣਾ ਪਹਿਲਾ ਗੋਤ-ਵਰਣ ਛੱਡਕੇ, ਲੈ-ਪਾਲਣ ਵਾਲੇ ਸੱਜਨ ਦੇ ਗੋਤ-ਘਰਾਣੇ ਦਾ ਅੰਗ ਬਣ ਜਾਂਦਾ ਹੈ। ਸੋ, ਮਾਤਾ ਪੰਜਾਬੋ ਦਾ ਮੁਤਬੰਨਾ ਬਣਨ ਵਾਲਾ ਸਾਧੂ, ਬਾਲੂ ਹਸਣਾਂ ਜੀ ਦੀ ਸ਼੍ਰੇਣੀ ਵਿਚੋਂ ਨਿਕਲ ਕੇ, ਬਾਬਾ ਰਾਮਰਾਇ ਜੀ ਦੇ ਜਾਤਿ-ਗੋਤ 'ਸੋਢੀ' ਖਤ੍ਰੀ 'ਗੋਸਲ' ਗੋਤਿ ਵਿਚ ਮਿਲ ਗਿਆ। ਚੂੰਕਿ 'ਧਰਮ' ਦੇ ਲਿਹਾਜ਼ ਨਾਲ, ਬਾਬਾ ਰਾਮ ਰਾਇ ਜੀ ਬੀ ਗੁਰੂ ਬਾਬਾ ਨਾਨਕ ਜੀ ਦੇ ਹੀ ਸਿੱਖ ਸਨ; ਇਸ ਲਈ ਉਨ੍ਹਾਂ ਦੀ 'ਇਸਟ,' 'ਉਪਾਸਨਾ' ਤੇ 'ਗੁਰਮੰਤ੍ਰ' ਭੀ ਉਹੋ ਸੀ; ਜੋ ਹੋਰਨਾਂ ਘਰਿਸਤੀ ਤੇ ਅਤੀਤ (ਉਦਾਸੀ) ਸਿੱਖਾਂ ਦਾ ਹੈਸੀ। ਅਰੁ ਬਾਬਾ ਰਾਮਰਾਇ ਦੇ ਸਿੱਖ-ਸੇਵਕ ਉਹੋ ਪ੍ਰਾਚੀਨ ਅਰਦਾਸ ਕਰਦੇ ਸਨ; ਜੋ ਪੰਜਵੇਂ ਪਾਤਿਸ਼ਾਹ ਤੋਂ ਬੱਾਦ ਦੂਜੇ ਗੁਰ-ਸਿੱਖ। ਸ੍ਰੀ ਗੁਰੂ ਹਰਿਰਾਇ ਸਾਹਿਬ ਤੋਂ ਬੱਾਦ, ਉਹ ਅੱਠਵੇਂ ਗੁਰੂ ਬਾਬਾ ਰਾਮ ਰਾਇ ਜੀ ਨੂੰ ਗਿਣਦੇ ਸਨ। ਜਿਹਾ ਕਿ ਉਨ੍ਹਾਂ ਦੀ ਅਰਦਾਸ 'ਦੇਹੁਰੇ' ਵਿਚ ਹੁਣ ਤਕ ਇਸੇ ਤਰਾਂ ਪ੍ਰਚਲਤ ਹੈ–

"ਤੂ ਠਾਕੁਰੁ ਤੁਮ ਪਹਿ ਅਰਦਾਸਿ।
ਜੀਉ ਪਿੰਡੁ ਸਭੁ ਤੇਰੀ ਰਾਸਿ।
ਤੁਮ ਮਾਤ-ਪਿਤਾ ਹਮ ਬਾਰਿਕ ਤੇਰੇ।
ਤੁਮਰੀ ਕ੍ਰਿਪਾ ਮਹਿ ਸੂਖ ਘਨੇਰੇ।

੫੧੦.
ਕੋਇ ਨ ਜਾਨੈ ਤੁਮਰਾ ਅੰਤੁ।
ਊਚੇ ਤੇ ਊਚਾ ਭਗਵੰਤ ਭਗਵੰਤ।
ਸਗਲ ਸਮਗ੍ਰੀ ਤੁਮਰੈ ਸੂਤ੍ਰਿ ਧਾਰੀ।
ਤੁਮ ਤੇ ਹੋਇ ਸੋ ਆਗਿਆਕਾਰੀ।
ਤੁਮਰੀ ਗਤਿ ਮਿਤਿ ਤੁਮ ਹੀ ਜਾਨੀ।
ਨਾਨਕ ਦਾਸ ਸਦਾ ਕੁਰਬਾਨੀ ॥੮॥੪॥ (ਸੁਖਮਨੀ)

ਇਸ ਤੋਂ ਅੱਗੇ ਸਿੰਘਾਂ ਦੀ ਰੀਸੇ ਉਨ੍ਹਾ ਇਹ ਤੁਕ ਬੰਦੀ ਹੋਰ ਜੋੜ ਲਈ ਹੈ:-

ਸ੍ਰੀ ਗੁਰੂ ਨਾਨਕ ਮੂਰਤਿ ਨਾਲਕੀ,
ਸ੍ਰੀ ਗੁਰੁ ਅੰਗਦ ਸਦਾ ਕੇਡੋਲ।
ਅਮਰ ਦਾਸ ਅਮਰਾ ਪੁਰੀ;
ਅਸਥਿਰ ਜਾ ਕੇ ਬੋਲ।
ਪ੍ਰੇਮ-ਮਗਨ ਸ੍ਰੀ ਗੁਰੂ ਰਾਮਦਾਸ,
ਅਰਜੁਨ ਬਾਣੀ ਰੂਪ।
ਸ੍ਰੀ ਗੁਰੂ ਹਰਿਗੋਬਿੰਦ ਜੀ,
ਦਰਸ਼ਨ ਜੋਤਿ ਅਨੂਪ।
ਸਤਿ ਸ੍ਰੀ ਗੁਰੂ ਬਾਬਾ ਗੁਰਦਿੱਤਾ ਜੀ;
ਅਟਲ ਸ੍ਰੀ ਗੁਰੂ ਹਰਿ ਰਾਇ।
ਜਨਮ ਮਰਨ ਦੁਖ ਕਾਟੀਏ
ਕਰਤਾ ਪੁਰਖੁ ਰਾਮ ਰਾਇ ॥

ਅਗਾੜੀ ਬਾਬਾ ਸ੍ਰੀ ਚੰਦ ਜੀ ਦਾ ਨਾਮ 'ਨਵੇਂ ਉਦਾਸੀ ਸਾਧੂਆਂ' ਸ਼ਾਮਿਲ ਕਰ ਲਿਆ ਹੈ। 'ਧੂਏਂ' ਤੇ 'ਬਖਸ਼ਾਂ' ਦੇ ਸਾਰੇ ਸਾਧੂ ਹਾਲਾਂ ਬੀ ਇਸ ਤੁਕ-ਬੰਦੀ ਦੀ ਥਾਂ, 'ਚੰਡੀ ਦੀ ਵਾਰ' ਵਾਲੀ ਪਉੜੀ ਪੜ੍ਹਦੇ ਹਨ। ਇਸ ਤੋਂ ਸਾਫ ਸਿੱਧ ਹੁੰਦਾ ਇ, ਕਿ 'ਰਾਮਰਾਈਏ', ਸਿਖ-ਸਾਧੂ ਭਾਵੇਂ ਹੋਣ; 'ਬਾਲੂ ਹਸਣੀਏ ਉਦਾਸੀ' ਨਹੀਂ ਰਹੇ।

## ਇਤਿਹਾਸਕ ਯਾਦਗਾਰਾਂ

'ਰਾਮਰਾਈਏ ਸਾਧੂਆਂ ਦੇ ਦੇਹੁਰੇ ਅਜੇ ਬੀ ਬੜੀਆਂ ਅਹਮ ਯਾਦਗਾਰੀ ਵਸਤਾਂ ਸਤਿਕਾਰ ਨਾਲ ਸਾਂਭੀਆਂ ਹੋਈਆਂ ਹਨ; ਜਿਨ੍ਹਾਂ ਤੋਂ ਸਿੱਖ ਇਤਿਹਾਸ ਦੀਆਂ ਟੁੱਟੀਆਂ ਕੜੀਆਂ ਜੋੜਨ ਲਈ ਇਤਿਹਾਸ ਖੋਜੀਆਂ ਦੀਆਂ ਅਨੇਕਾਂ ਮੁਸ਼ਕਲਾਂ ਹੱਲ ਹੁੰਦੀਆਂ ਹਨ ਜਿਹਾ ਕੁ–

੧–ਸੰਮਤ ੧੭੧੬ ਦੇ ਲਿਖਤਿ 'ਆਦਿ ਗ੍ਰੰਥ ਸਾਹਿਬ'–

(ੳ) ਜਿਸਪੁਰ ਲਿਖਾਰੀ ਨੇ ਤਾਰੀਖ ਇਸਤਰ੍ਹਾਂ ਲਿਖੀ ਹੈ:–

"੧ ਓ ਸਤਿਗੁਰਪ੍ਰਸਾਦਿ ॥
ਸੰਮਤ ੧੭੧੬ ਵਰਖੇ ਮਾਹ ਵੈਸਾਖ ਵਦੀ ੧ ਦੇ ਦਿਨ ਗਿਰੰਥ ਲਿਖਾ॥"

(ਅ) ਇਸ ਦੇ ਤਤਕਰੇ ਤੋਂ ਬੱਦ ਸੱਤਵੇਂ ਪਾਤਿਸ਼ਾਹ ਸ੍ਰੀ ਗੁਰੂ ਹਰਿ ਰਾਇ ਸਾਹਿਬ ਦਾ 'ਨੀਸਾਣੁ' (ਹੱਥੀਂ ਲਿਖਿਆ ਮੂਲ ਮੰਤ੍ਰ) ਹੈ; ਜਿਸ ਦੇ ਪ੍ਰਤੱਖ ਦਰਸ਼ਨ ਇਹ ਹਨ:–

੧ ਓ
ਸਤਿ ਨਾਮੁ ਕਰਤਾ
ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ
ਸੈਭੰ ਗੁਰ ਪ੍ਰਸਾਦਿ

੫੧੨.

ਪਾਠਕ ਸੱਜਨ ਧਿਆਨ ਕਰਨ; ਇਸ ਦਾ ਪਾਠ ਪਦ-ਛੇਦ ਹੈ; ਤੇ ਕੋਈ ਅੱਖਰ ਪੈਰ ਵਿਚ ਭੀ ਨਹੀਂ ਲਿਖਿਆ। ਇਸ ਤੋਂ ਪਤਾ ਲਗਦਾ ਇ; ਕਿ ਗੁਰਬਾਣੀ ਪਦ-ਛੇਦ ਲਿਖਣਾ ਓਦੋਂ ਏਨਾ ਬੱਜਰ ਪਾਪ ਨਹੀਂ ਸੀ; ਜਿਤਨਾ ਹੁਣ ਮੰਨ ਲਿਆ ਗਿਆ ਹੈ।

(ੲ) ਇਸ ਤੋਂ ਅਗਲੇ ਪੱਤਰੇ ਪੁਰ ਬਾਬਾ ਰਾਮਰਾਇ ਜੀ ਦਾ ਹੱਥ-ਲਿਖਤ 'ਮੂਲ ਮੰਤ੍ਰ' ਹੈ।

(ਸ) ਮੀਰਾਂ ਬਾਈ ਦਾ ਸ਼ਬਦ ਮਾਰੂ ਰਾਗ ਦੇ ਅੰਤਿ, ਕਿਸੇ ਹੋਰਸ ਬੀੜ ਵਿਚੋਂ ਲੈ ਕੇ, ਖਾਲੀ ਪਈ ਥਾਂ ਵਿਚ ਦੱਬ-ਘੁੱਟ ਕੇ ਲਿਖਿਆ ਹੈ। ਨਾਲ ਨੋਟ ਦਿੱਤਾ ਹੈ–

"ਮੀਰਾਬਾਈ ਕਾ ਸਬਦ ਪੰਜਵੇ ਮਹਲੇ ਕੇ ਗਿਰੰਥ ਨਾਹੀਂ ॥"

(ਹ) "ਮਾਰੂ ਰਵਿਦਾਸ ਜੀ ॥ ਸੁਖਸਾਗਰ ਸੁਰਿਤਰੁ ਚਿੰਤਾ ਮਣਿ–" ਸ਼ਬਦ ਹਾਸ਼ੀਏ ਪੁਰ ਦਰਜ ਕਰਕੇ, ਲਿਖਿਆ ਹੈ–

"ਇਹ ਸਬਦ ਪੰਜਵੇ ਮਹਲੇ ਕੇ ਗਿਰੰਥ ਉਪਰਹੁ ਲਿਖਿਆ ॥"

(ਕ) 'ਸਲੋਕ ਵਾਰਾਂ ਤੇ ਵਧੀਕ" ਚਉਥੇ ਮਹਲੇ ਤੱਕ ਲਿਖਕੇ, ਦੱਸਿਆ ਹੈ–

"ਇਤਨੇ ਸਲੋਕ ਪੰਜਵੇ ਮਹਲੇ ਕੇ ਗਿਰੰਥ ਉਪਰਹੁ ਲਿ ਖੇ॥"

ਇਹ ਅਹਮ ਇਤਿਹਾਸਕ ਬੀੜ ਸ੍ਰੀ ਗੁਰੂ ਹਰਿ ਰਾਇ ਸਾਹਿਬ ਨੇ, ਬਾਬਾ ਰਾਮਰਾਇ ਜੀ ਨੂੰ ਸ਼ਾਹੀ ਦਰਬਾਰ-ਦਿੱਲੀ ਵਿਚ ਭੇਜਣ ਸਮੇਂ ਨਾਲ ਦਿੱਤੀ ਸੀ। ਓਦੋਂ ਤੋਂ ਹੀ ਉਨ੍ਹਾਂ ਦੇ ਘਰਿ ਸਤਿਕਾਰ ਨਾਲ ਸਾਂਭੀ ਹੋਈ ਹੈ।

੨. ਹੋਰ ਲਿਖਤੀ ਬੀੜ–ਉਕਤਿ ਬੀੜ ਦਾ ਉਤਾਰਾ ਪ੍ਰਤੀਤ ਹੁੰਦੀ ਹੈ; ਜਿਸ ਪੁਰ ਲਿਖਿਆ ਹੈ– •

"ਸੰਮਤ ੧੭੪੨ ਜੇਠ ਸੁਦੀ ਥਿਤੀ ਪੰਚਮੀ ॥
ਸੁਕਰਵਾਰ ਗ੍ਰੰਥ ਜੀ ਸੰਪੂਰਣ ਹੋਏ ਜੀ ॥"

ਰਵਿਦਾਸ ਜੀ ਤੇ ਮੀਰਾਂ ਬਾਈ ਦੇ ਉਤੇ ਦੱਸੇ ਦੋਵੇਂ ਸ਼ਬਦ, ਉਸੇ ਤਰਾਂ ਘਿੱਚ-ਮਿੱਚ ਕਰਕੇ ਕਿਸੇ ਮਗਰੋਂ ਵਧਾਏ ਹਨ।

੩. ਬਾਬਾ ਰਾਮ ਰਾਇ ਜੀ ਦੇ ਸੌਣ ਵਾਲਾ ਪਲੰਘ ਭੀ ਬੜੇ ਅਦਬ ਨਾਲ ਸਾਂਭ ਕੇ ਰੱਖਿਆ ਹੋਇਆ ਹੈ।

## 'ਸਿੱਖ ਹਿਸਟਰੀ ਸੋਸਾਇਟੀ' ਤੇ ਉਸਦੇ ਪ੍ਰਕਾਸ਼ਨ

'ਸਿੱਖ ਹਿਸਟਰੀ ਸੋਸਾਇਟੀ' ਸਨ ੧੯੪੫ ਤੋਂ ਕਾਇਮ ਹੋਈ ਹੈ। ਇਸ ਦਾ ਮਨੋਰਥ ਇਸ ਦੇ ਨਾਮ ਤੋਂ ਹੀ ਪ੍ਰਗਟ ਹੈ। ਚੰਦਾ ਸੋਸਾਇਟੀ ਦਾ ੧੦) ਸਾਲ ਹੈ। ਅਰੁ ਸੋਸਾਇਟੀ ਵਲੋਂ ਤ੍ਰਿਮਾਹੀ ਰਸਾਲਾ 'ਇਤਹਾਸਕ ਪੱਤ੍ਰ' ਜਾਰੀ ਹੈ। ਜੋ ਮੈਂਬਰ ਸਾਹਿਬਾਨ ਨੂੰ ਮੁਫਤ ਭੇਜਿਆ ਜਾਂਦਾ ਹੈ। ਸੋਸਾਇਟੀ ਪੁਰਾਤਨ ਤਾਰੀਖੀ ਮਸਾਲਾ, ਸ਼੍ਰੋਮਣੀ ਕਮੇਟੀ ਵਲੋਂ ਕਾਇਮ ਹੋਈ 'ਸਿੱਖ ਰੈਫ੍ਰੈਂਸ ਲਾਇਬ੍ਰੇਰੀ' ਵਿਚ ਇਕੱਠਿਆਂ ਕਰ ਰਹੀ ਹੈ। ਉਸ ਵਿਚੋਂ ਅਣਛੱਪੇ ਤੇ ਜ਼ਰੂਰੀ ਮਸਾਲੇ ਨੂੰ ਅਪਣੇ ਮੈਗਜ਼ੀਨ ਰਾਹੀਂ ਇਤਿਹਾਸ-ਪ੍ਰੇਮੀਆਂ ਤੱਕ ਪਹੁੰਚਾ ਰਹੀ ਹੈ। ਨਾਲੇ ਪੁਸਤਕਾਂ ਦੇ ਰੂਪ ਵਿਚ ਭੀ ਪ੍ਰਕਾਸ਼ਤ ਕਰ ਰਹੀ ਹੈ। ਸੋਸਾਇਟੀ ਵੱਲੋਂ ਹੇਠ ਲਿਖੇ ਪੁਸਤਕ ਸ਼੍ਰੋਮਣੀ ਗੁ: ਪ੍ਰ: ਕਮੇਟੀ ਦੀ ਸਹਾਇਤਾ ਨਾਲ ਛੱਪ ਚੁੱਕੇ ਹਨ। ਮੈਂਬਰ ਸਾਹਿਬਾਨ ਇਹ ਪੁਸਤਕ, ਪੌਣੀ ਕੀਮਤ ਵਿਚ ਪ੍ਰਾਪਤਿ ਕਰ ਸਕਦੇ ਹਨ। ਕਿਤਾਬਾਂ ਦੀ ਕੀਮਤ ਲਾਗਤ ਮੂਜਬ ਹੀ ਰੱਖੀ ਗਈ ਹੈ।

੧. ਮਾਖ਼ਜ਼ਿ ਤ੍ਵਾਰੀਖ਼ ਸਿੱਖਾਂ (ਫਾਰਸੀ)–ਭੇਟਾ ੧॥)
ਇਸ ਵਿਚ ਪੁਰਾਣੀਆਂ ਫਾਰਸੀ ਕਿਤਾਬਾਂ ਵਿੱਚੋਂ ਸਿੱਖਾਂ ਸੰਬੰਧੀ ਦਸਾਂ ਗੁਰਾਂ ਦੇ ਸਮੇ ਤੱਕ ਦਾ ਪ੍ਰਾਪ੍ਰਤਿ ਹੋਇਆ ਮਸਾਲਾ ਚੁਣ ਕੇ ਦਿੱਤਾ ਗਿਆ ਹੈ।

੨. ਔਰਾਕਿ ਪ੍ਰੀਸ਼ਾਨ–ਤ੍ਵਾਰੀਖ਼ਿ ਪੰਜਾਬ (ਫਾਰਸੀ)–ਭੇਟਾ ॥)
ਮਹਾਰਾਜਾ ਰਣਜੀਤ ਸਿੰਘ ਦੇ ਕੁਝ ਕੁ ਜੰਗਾਂ ਦਾ ਬ੍ਰਿਤਾਂਤ ਇਨ੍ਹਾਂ ਪੱਤ੍ਰਿਆਂ ਵਿੱਚ ਦਰਜ ਹੈ।

੩. ਮੁਖ਼ਤਿਸਰ ਨਾਨਕ ਸ਼ਾਹੀ ਜੰਤ੍ਰੀ (ਉਰਦੂ)–ਭੇਟਾ ੧=)
ਸੰਮਤ ੧੫੨੬ ਬਿ: ਤੋਂ ਲੈ ਕੇ ਹੁਣ ਤੱਕ, ਹਰ ਸਾਲ ਦੀ ਵੈਸਾਖੀ ਵਿਚ ਪੈਂਦੀ ਅੰਗ੍ਰੇਜ਼ੀ, ਹਿਜਰੀ, ਫਸਲੀ, ਅਤੇ ਇਲਾਹੀ ਮਹੀਨਿਆਂ ਦੀ ਤਾਰੀਖ, ਥਿਤਿ ਤੇ ਵਾਰ, ਇਸ ਜੰਤ੍ਰੀ ਤੋਂ ਜਾਣੇ ਜਾਂਦੇ ਹਨ।

੪. ਸਿੱਖ ਇਤਿਹਾਸਕ ਯਾਦਗਾਰਾਂ (ਪੰਜਾਬੀ)–ਭੇਟਾ ॥)
੧੯੪੯ ਈ: ਵਿਚ ਦੀਪਮਾਲਾ ਦੇ ਮੌਕੇ ਸਿੱਖ ਐਜੂਕੇਸ਼ਨਲ ਕਾਨਫ੍ਰੰਸ ਪਟਿਆਲੇ ਹੋਈ ਸੀ। ਉਸੇ ਮੌਕੇ ਕਿਲ੍ਹਾ ਮੁਬਾਰਕ ਵਿਚ 'ਸਿੱਖ ਇਤਿਹਾਸਕ ਯਾਦਗਾਰਾਂ ਦੀ ਪ੍ਰਦ੍ਰਸ਼ਨੀ' ਦਾ ਪ੍ਰਬੰਧ ਭੀ ਕੀਤਾ

ਗਿਆ ਸੀ। ਉਸ ਵਿੱਚ ਵਿਖਾਈਆਂ ਗਈਆਂ ਪੁਰਾਤਨ ਵਸਤਾਂ ਦਾ ਵਰਣਨ ਇਸ ਪੁਸਤਕ ਵਿਚ ਹੈ।

੫. ਗੁਰ ਪ੍ਰਣਾਲੀਆਂ (ਗੁਰਮੁਖੀ)—ਭੇਟਾ ੧॥)

ਜਿਤਨੀਆਂ ਕੁ ਲਿਖਤੀ ਗੁਰਪ੍ਰਣਾਲੀਆਂ ਸੋਸਾਇਟੀ ਨੂੰ ਹੁਣ ਤੱਕ ਲੱਭ ਸਕੀਆਂ ਹਨ, ਸਾਰੀਆਂ ਇਕੱਠੀਆਂ ਇਸ ਪੁਸਤਕ ਵਿਚ ਛਾਪ ਦਿੱਤੀਆਂ ਗਈਆਂ ਹਨ।

੬. ਵਾਰ ਅੰਮ੍ਰਿਤਸਰ ਕੀ (ਪੰਜਾਬੀ)—ਭੇਟਾ ॥)

ਖਾਲਸਾ ਜੀ ਦਾ ਸਭ ਤੋਂ ਪਹਿਲਾ ਜੁੱਧ, ਮੁਗਲ-ਸ਼ਾਹੀ ਨਾਲ ਗੁਰੂ-ਚੱਕ ਵਿਖੇ, ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਪ੍ਰਭ-ਲੋਕ ਸਿਧਾਰਨ ਤੋਂ ਇੱਕ ਸਾਲ ਬੱਦ ਹੋਇਆ। ਮੌਕੇ ਦੇ ਲਿਖਾਰੀ ਕਵਿ ਦਰਸ਼ਨ (ਸਿੰਘ) ਨੇ ਉਸ ਦਾ ਹਾਲ ਇਸ ਵਾਰ ਵਿਚ ਵਰਣਨ ਕੀਤਾ ਹੈ।

੭. ਸ਼ਾਹਨਾਮਾ-ਇ-ਰਣਜੀਤ ਸਿੰਘ (ਫ਼ਾਰਸੀ)—ਭੇਟਾ ੨)

ਮਹਾਰਾਜਾ ਗੁਲਾਬ ਸਿੰਘ ਦੇ ਸਮਕਾਲੀ ਕਵੀ ਅਹਿਮਦ ਯਾਰ 'ਮੌਲਵੀ' ਨੇ ਇਹ ਕਿਤਾਬ ਮਹਾਰਾਜੇ ਦੀ ਫਰਮਾਇਸ਼ ਪੁਰ ਲਿਖੀ ਹੈ। ਇਸ ਦੀ ਕੇਵਲ ਇਕਲੌਤੀ ਲਿਖਤੀ ਕਾਪੀ ਸੋਸਾਇਟੀ ਨੂੰ ਪ੍ਰਾਪਤਿ ਹੋਈ ਸੀ; ਸੋ ਛਾਪ ਦਿੱਤੀ ਗਈ ਹੈ।

੮. ਪ੍ਰੇਮ ਸੁਮਾਰਗ ਗ੍ਰੰਥ (ਗੁਰਮੁਖੀ)—ਭੇਟਾ ੨)

ਇਹ ਸਿੱਖ-ਰਹਿਤ ਮਿਰਯਾਦਾ ਸੰਬੰਧੀ ਸਭ ਤੋਂ ਪੁਰਾਤਨ ਗ੍ਰੰਥ ਹੈ। ਜਿਸ ਦੀਆਂ ਹਦਾਇਤਾਂ ਪੁਰ ਅਮਲ ਕਰਨ ਵਾਸਤੇ ਬਾਬਾ ਰਾਮ ਸਿੰਘ ਜੀ ਨਾਮਧਾਰੀਆਂ ਦੇ ਮੁਖੀ ਆਗੂ ਨੇ ਆਪਣੇ ਸ਼ਰਧਾਲੂਆਂ ਨੂੰ ਤਾਕੀਦ ਕੀਤੀ ਹੈ। ਇਸ ਦਾ ਰਚਨ-ਕਾਲ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਤੋਂ ਥੋੜਾ ਹੀ ਚਿਰ ਬੱਦ ਪ੍ਰਤੀਤ ਹੁੰਦਾ ਹੈ। ਬੋਲੀ ਤੇ ਵਰਣਨ ਢੰਗ ਭਾਈ ਮਨੀ ਸਿੰਘ 'ਸ਼ਹੀਦ' ਨਾਲ ਮਿਲਦੇ ਹਨ। ਖਾਲਸਈ ਜੀਵਨ ਦੇ ਹਰ ਪਹਿਲੂ ਉੱਤੇ ਸੁਯੋਗ ਲਿਖਾਰੀ ਨੇ ਬੜਾ ਸੋਹਣਾ ਚਾਨਣ ਪਾਇਆ ਹੈ; ਤੇ ਜੀਵਨ-ਨਿਰਬਾਹ ਦੇ ਤੌਰ-ਤਰੀਕੇ ਦੱਸੇ ਹਨ। ਰਾਜ-ਭਾਗ ਵਾਲਾ ਹਿੱਸਾ ਖਾਸ ਤੌਰ ਪੁਰ ਪੜ੍ਹਨ ਯੋਗ ਹੈ। ਜੰਮਣ ਤੋਂ ਮਰਣ ਪ੍ਰਯੰਤ ਸਾਰੇ ਸੰਸਕਾਰ ਇਸ ਵਿਚ ਪੂਰਣ ਹਨ।

ਅੰਮ੍ਰਿਤਸਰ ਸਕੱਤਰ
੨੫.੧੧.੫੩ ਸਿੱਖ ਹਿਸਟਰੀ ਸੋਸਾਇਟੀ

# ਅੰਤਿਕਾ–੧

## ਨਾਮਾਵਲੀ

ਇਸ ਪੁਸਤਕ ਵਿਚ ਉਨ੍ਹਾਂ ਉਦਾਸੀ ਸਿੱਖਾਂ ਦੇ ਜ਼ਿਕਰ ਆਏ ਹਨ; ਜਿਨ੍ਹਾਂ ਦੇਸ-ਦੇਸਾਂਤ੍ਰ ਵਿਚ ਵਿਚਰ ਕੇ; ਯਾ ਧਰਮਸਾਲਾਂ ਕਾਇਮ ਕਰਕੇ; ਸਤਿਗੁਰੂ ਨਾਨਕ ਦੇ ਸੱਚ-ਧਰਮ (ਸੰਤ-ਮਾਰਗ) ਦਾ ਪ੍ਰਚਾਰ ਕੀਤਾ ਹੈ। ਇਸ ਲਈ ਉਨ੍ਹਾਂ ਦੇ ਜੀਵਨ ਸਮਾਚਾਰ ਜਾਨਣ ਦੇ ਅਭਿਲਾਖੀਆਂ ਦੇ ਸੌਖ ਵਾਸਤੇ, ਮਹਾਤਮਾਵਾਂ ਦੇ ਸ਼ੁਭ ਨਾਮ ਅੱਖਰ-ਕਰਮ ਅਨੁਸਾਰ ਲਿਖ ਕੇ, ਅਗਾੜੀ ਪੁਸਤਕ ਦੇ ਪੰਨੇ ਦਰਜ ਕਰ ਦਿੱਤੇ ਗਏ ਹਨ। ਜਿਸ ਸਾਧੂ ਦਾ ਜ਼ਿਕਰ ਕਈਆਂ ਪੰਨਿਆਂ ਤੇ ਆਇਆ ਹੈ, ਉਹ ਭੀ ਸਾਰੇ ਦੱਸਣ ਦਾ ਜਤਨ ਕੀਤਾ ਗਿਆ ਹੈ।

(੧) ਉਦਾਸੀ ਸਾਧੂ ਚੂੰਕਿ ਕਈਆਂ ਸ਼ਰੇਣੀਆਂ (ਮੂਹੀਆਂ)–ਧੂੰਇਆਂ ਤੇ ਬਖਸ਼ਾਂ–ਵਿਚ ਵੰਡੇ ਹੋਏ ਹਨ; ਇਸ ਲਈ ਨਾਵਾਂ ਹੇਠ 'ਧੂਆਂ ੧' ਤੇ 'ਬਖ਼ਸ਼ ੫' ਆਦਿ ਵੇਰਵੇ ਬੀ ਦਿੱਤੇ ਹਨ। ਥਾਂ ਦੇ ਸੰਜਮ ਲਈ, 'ਧੂਆਂ' ਸ਼ਬਦ ਦਾ ਸੰਖੇਪ (ਧੂ:੧) ਤੇ 'ਬਖ਼ਸ਼' ਦਾ ਛੋਟਾ ਰੂਪ' (ਬ.੫) ਆਦਿ ਲਿਖਿਆ ਹੈ। ਸਾਰੇ ਸੰਕੇਤ (ਸੈਨਤਾਂ, ਸੰਖੇਪ ਪਦ) ਇਹ ਹਨ:–

(੧) ਸ੍ਰੀ. ਉ. = 'ਸ੍ਰੀ ਚੰਦੀਏ ਉਦਾਸੀ'.
(੨) ਹੀ. ਦਾ. = 'ਹੀਰਾ ਦਾਸੀਏ'.
(੩) ਦੱ. ਰਾ. = ਸੋਢੀ ਦੱਖਣੀ ਰਾਇ ਕੇ.
(੪) ਦਿ. ਸਾ. = 'ਦਿਵਾਨੇ ਸਾਧ'.
(੫) ਧੂ. ੧. = ਧੂਆਂ ਪਹਿਲਾ–ਭਾਈ 'ਅਲਮਸਤ ਜੀ' ਦਾ.
(੬) ਧੂ. ੨. = –ਦੂਜਾ ਭਾਈ ਬਾਲੂ 'ਹੱਸਣੇ' ਦਾ.
(੭) ਧੂ. ੩. = –ਤੀਜਾ ਭਾਈ ਫੂਲ ਦਾ.
(੮) ਧੂ. ੪. = –ਚੌਥਾ ਭਾਈ ਗੋਇੰਦੇ ਦਾ.
(੯) ਨੰ. ਲਾ. = ਸਾਧੂ ਨੰਦ ਲਾਲ ਜੀ ਕੇ.

੫੧੪.

(੧੦) ਬ. ੧. = ਬਖ਼ਸ਼ ਪਹਿਲੀ–'ਸੁਥਰੇ ਸ਼ਾਹੀ'.

(੧੧) ਬ. ੨. = –ਦੂਜੀ 'ਭਗਤ ਭਗਵਾਨੀਏ'.

(੧੨) ਬ. ੩. = –ਤੀਜੀ–'ਸੰਗਤ ਸਾਹਿਬੀਏ'.

(੧੩) ਬ. ੪. = –ਚੌਥੀ–'ਮੀਹਾਂ ਸ਼ਾਹੀਏ'.

(੧੪) ਬ. ੫. = –ਪੰਜਵੀਂ–'ਬਖ਼ਤਮੱਲੀਏ'.

(੧੫) ਬ. ੬. = –ਛੇਵੀਂ–'ਜੀਤ ਮੱਲੀਏ'.

(੧੬) ਮੀ. ਸੋ.='ਮੀਣੇ ਸੋਢੀ'.

(੧੭) ਮੀ. ਗੁ.='ਮੀਣੇ ਗੁਰੂ'.

(੧੮) ਰਾ. ਦਾ.='ਰਾਮਦਾਸ ਕੇ'.

(੨) ਫਿਰ, ਇੱਕੇ ਨਾਮ ਦੇ ਅਨੇਕ ਸੱਜਨ, ਕਿਸੇ ਇਕ ਸ਼੍ਰੇਣੀ ਵਿਖੇ ਆਏ ਹਨ; ਉਨ੍ਹਾਂ ਦੇ ਨਾਮ ਦੀ ਥਾਂ ਚੱਲ ਰਹੇ ਨਾਮ ਥੱਲੇ ਲੀਕ(–) ਮਾਰ ਕੇ, ਅਗਾੜੀ ਨੰਬਰ (੨), (੩) ਆਦਿ ਲਿਖ ਕੇ, ਬੁੱਤਾ ਸਾਰਿਆ ਹੈ। ਜਿਵੇਂ––ਉੱਤਮਦਾਸ–੩੪੫.

(ਬ. ੩)

––(੨)–੪੦੪. ਆਦਿ.

(੩) ਉਦਾਸੀ ਸੰਤਾਂ ਦੇ ਪ੍ਰਸਿੱਧ 'ਚਾਰ ਧੂਇਆਂ' ਤੇ 'ਛਿਆਂ ਬਖ਼ਸ਼ਾਂ' ਤੋਂ ਬਿਨਾਂ, ਹੋਰਨਾਂ ਸ਼ਾਖ਼ਾਂ ਦੇ ਸਾਧੂ ਭੀ ਲਭਦੇ ਹਨ। ਉਨ੍ਹਾਂ ਦੀ ਪਛਾਣ, ਸ਼ਰੇਣੀ ਦੇ ਮੋਢੀ-ਮਹਾਤਮਾ ਦਾ ਪੂਰਾ ਯਾ ਛੋਟਾ (ਸੰਕੇਤਕ) ਨਾਮ ਦੱਸ ਕੇ, ਕਰਾਈ ਹੈ; ਜੀਕੂੰ–ਉਦੈਪ੍ਰਕਾਸ਼–੬੨. ਤੇ ਗੁਰਦਿੱਤਾ–੪੯੮–੯.
(ਸ੍ਰੀ. ਊ.) (ਰਾਮ. ਦਾ.)
ਵਗੈਰਾ ।

(੪) ਇਸੇ ਤਰ੍ਹਾਂ ਕਈਆਂ ਸਰੀਰਾਂ (ਵਿਯਕਤੀਆਂ) ਦੇ ਇੱਕ ਤੋਂ ਵੱਧ ਨਾਮ ਵੀ ਆਉਂਦੇ ਹਨ। ਪ੍ਰਸਿੱਧ ਨਾਮ ਅੱਖਰ-ਕਰਮ ਅਨੁਸਾਰ ਰੱਖ ਕੇ, ਹੋਰ ਸਾਰੇ ਉਸ ਦੇ ਹੇਠ ਲਿਖ ਦਿੱਤੇ ਹਨ। ਜਿਹਾ ਕੁ:–

ਉੱਤਮ ਦਾਸ }<br>ਉੱਤਮ, ਭਾਈ } –੩੪੫. ਅਤੇ<br>(ਬ. ੩) }

ਅਰਜਣ }<br>ਅਰਜਨ ਦੇਵ } ਸ੍ਰੀ ਗੁਰੂ–੧੭,੫੨<br>ਅਰਜਨ ਮੱਲ } ੬੯, ੧੦੪,

ਆਦਿ ।

(੫) ਇਸ ਪੋਥੀ ਵਿਚ, ਜਿਸ ਪੰਨੇ ਪੁਰ ਕਿਸੇ ਸੱਜਣ ਦਾ ਨਾਮ ਆਇਆ ਹੈ; ਉਹ ਪੰਨਾ, ਹਰ ਨਾਮ ਦੇ ਅਗਾੜੀ ਅੰਕਿਆ ਹੈ। ਜੋ ਕੋਈ ਨਾਮ, ਲਗਾਤਾਰ ਕਈ ਪੰਨਿਆਂ 'ਤੇ ਆਇਆ ਹੈ; ਬਹੁਤੀ ਥਾਂ ਰੋਕਣ ਤੇ ਬਹੁਤੇ ਅੰਕੜੇ ਵਰਤਣ ਤੋਂ ਸੰਕੋਚ ਕਰਕੇ, ਵਿਚਕਾਰਲੇ ਅੰਕ ਛੱਡ ਦਿਤੇ ਹਨ; ਤੇ ਆਦਿ ਅੰਤ ਦੇ ਹਿੰਦਸੇ-ਪਹਿਲਾਂ ਪੂਰੇ ਤੇ ਅੰਤਲੇ ਨਾਲੋਂ ਸੈਂਕੜੇ ਤੇ ਦਹੱਕੇ ਲਾਹ ਕੇ–ਲਿਖ ਦਿੱਤੇ ਹਨ; ਛੱਡੇ ਅੰਕਾਂ ਦੀ ਥਾਂ ਡੈਸ਼ (ਪੱਚਰ–) ਪਾ ਦਿਤੀ ਹੈ। ਜਿਵੇਂ–

'ਅਲਮਸਤ ਸਾਹਿਬ'–੭੭,੭੮,੭੯,੮੦,੮੧,੮੨,੮੩,੮੪, ੮੫,੮੬, ਅੰਕ ਦੇਣ ਦੀ ਥਾਂ, ਸਿਰਫ ੭੭–੮੬, ਅਤੇ ੧੧੬, ੧੧੭, ੧੧੮, ੧੧੯ ਦੀ ਥਾਂ ੧੧੬–੯. ਲਿਖਣਾ ਕਾਫੀ ਸਮਝਿਆ ਹੈ। ਸੋ, ਪਾਠਕ ਨੂੰ ਇਹ ਸਾਰੇ ਹੀ ਸਫੇ ਪੜ੍ਹਨੇ ਚਾਹੀਦੇ ਨਿ।

--:o:--

## ੳ


ਉੱਤਮ ਜੀ
ਉੱਤਮ, ਲਾਂਗਰੀ (ਬ. ੩) } –੩੧੨–੩.

ਉੱਤਮ ਜੀ, ਭਾਈ–੩੪੫.
(ਬ. ੩)

ਉੱਤਮ ਦਾਸ–੧੫੦.
(ਧੁ. ੨)

ਉੱਤਮ ਦਾਸ–੪੦੪.
(ਬ. ੩)

ਉੱਤਮ ਦਾਸ–੧੮੪.
(ਧੂ. ੪)

ਉੱਤਮ ਦਾਸ–੪੫੩,੪੬੯.
(ਬ. ੪)
——(੨)—੪੬੯.

ਉੱਤਮ ਦਾਸ–੪੮੪.
(ਬ.੫)

ਉੱਤਮ ਦਾਸ, ਭਾਈ
ਉੱਤਮ, ਭਾਈ (ਬ. ੩) } –੩੪੫.

ਊਦਾਸੀਨ ਮਹਾਂ ਮੰਡਲ, ਪੰਜਾਬ–੪੯੪.

ਉਦੋ ਰਾਇ–੧੫੧.
(ਧੂ. ੨)

ਉਦੇ ਸਿੰਘ, ਭਾਈ–੨੦੭.

ਉਦੈ ਪ੍ਰਕਾਸ਼–੬੨.
(ਸ੍ਰੀ. ਉ.)

ਊਧਵ ਰਾਮ–੧੬੮.
(ਧੂ. ੨)

ਊਧੋ ਰਾਮ–੧੪੯.
(ਧੂ ੨)

ਓਅੰਕਾਰ, 'ਦੱਖਣੀ'–੧੨੮.
(ਧੂ. ੧)

